# ਨਾਵਲ / ਬ੍ਰਿਟਿਸ਼ ਬੌਰਨ ਦੇਸੀ / ਹਰਜੀਤ ਅਟਵਾਲ

<u>ਇਕ</u>

ਰਾਤ ਦਾ ਹੀ ਮੀਂਹ ਪੈ ਰਿਹਾ ਹੈ। ਮੀਂਹ ਤਾਂ ਕਈ ਦਿਨ ਤੋਂ ਪੈ ਰਿਹਾ ਹੈ। ਜੂਨ ਦੇ ਮਹੀਨੇ ਹੀ ਠੰਡ ਹੋਈ ਪਈ ਹੈ। ਜ਼ਿਆਦਾ ਠੰਡ ਮੰਨਣ ਵਾਲਿਆਂ ਨੇ ਘਰਾਂ ਦੀ ਸੈਂਟਰਲ ਹੀਟਿੰਗ ਚਲਾ ਰੱਖੀ ਹੈ। ਲੋਕ ਮੌਸਮ ਨੂੰ ਕੋਸ ਰਹੇ ਹਨ ਕਿ ਧੁੱਪ ਨਿਕਲਣ ਦੇ ਦਿਨ ਹਨ ਪਰ ਸੂਰਜ ਦੇਖੇ ਨੂੰ ਕਈ ਦਿਨ ਹੋ ਗਏ ਹਨ। ਮਾਹਰ ਕਹਿ ਰਹੇ ਹਨ ਕਿ ਇਹ ਮੀਂਹ ਧਰਤੀ ਲਈ ਚੰਗਾ ਸਿੱਧ ਹੋਵੇਗਾ। ਫਸਲਾਂ ਵਾਸਤੇ ਵੀ ਇਹ ਮੀਂਹ ਲਾਭਦਾਇਕ ਰਹੇਗਾ ਖਾਸ ਤੌਰ ਤੇ ਕਣਕਾਂ ਲਈ। ਅਗੇਤੀ ਕਣਕਾਂ ਦੀ ਫਸਲ ਜੋਬਨ ਤੇ ਹੈ। ਐਮ ਫੋਰ ਦੇ ਆਲੇ ਦੁਆਲੇ ਦੇ ਖੇਤਾਂ ਵਿਚ ਮੀਂਹ ਕਾਰਨ ਕਾਲੀ ਧੁੰਦ ਜਿਹੀ ਪਸਰੀ ਪਈ ਹੈ। ਸਵੇਰ ਦੇ ਨੌਂ ਵਜੇ ਵੀ ਤੜਕਸਾਰ ਦਾ ਭੁਲੇਖਾ ਪੈ ਰਿਹਾ ਹੈ।

ਮੋਹਨ ਸਾਊਥਾਲ ਤੋਂ ਆ ਰਿਹਾ ਹੈ। ਗਾਰਡਨ ਪਾਰਟੀ ਵਿਚ ਸ਼ਾਮਲ ਹੋ ਕੇ। ਮੀਂਹ ਵਿਚ ਕਾਹਦੀ ਗਾਰਡਨ ਪਾਰਟੀ। ਸ਼ੈੱਡ ਵਿਚ ਬਾਰਬਾਕਿਊ ਕੀਤਾ ਤੇ ਸ਼ੈੱਡ ਵਿਚ ਬੈਠ ਕੇ ਖਾਣ-ਪੀਣ। ਉਸ ਦੇ ਮਿੱਤਰ ਟੈਰੀ ਵਲੋਂ ਗਾਰਡਨ ਪਾਰਟੀ ਰੱਖੀ ਸੀ। ਚੰਦਾ ਉਸ ਨਾਲ ਨਹੀਂ ਜਾਂਦੀ। ਚੰਦਾ ਪੰਜਾਬੀਆਂ ਦੀਆਂ ਪਾਰਟੀਆਂ ਤੇ ਘੱਟ ਹੀ ਜਾਇਆ ਕਰਦੀ ਹੈ। ਉਸ ਦਾ ਕਹਿਣਾ ਹੈ ਕਿ ਇਹ ਪੰਜਾਬੀ ਲੋਕ ਸ਼ਰਾਬ ਪੀ ਕੇ ਉਚੀ ਉਚੀ ਗੱਲਾਂ ਕਰੀ ਜਾਂਦੇ ਹਨ। ਬਿਨਾਂ ਗੱਲ ਤੋਂ ਹੱਸਣ ਲਗਦੇ ਹਨ। ਲੜਾਈ ਕਰਨ ਨੂੰ ਵੀ ਬਹੁਤਾ ਵਕਤ ਨਹੀਂ ਲਾਉਂਦੇ। ਇਕ ਤਾਂ ਮੀਂਹ ਉਹਨਾਂ ਦੀ ਪਾਰਟੀ ਦਾ ਮਜ਼ਾ ਕਿਰਕਿਰਾ ਕਰ ਦਿੰਦਾ ਤੇ ਦੂਜੇ ਪੰਚ ਕੁਝ ਜ਼ਿਆਦਾ ਹੀ ਪੀਤਾ ਗਿਆ। ਪੰਚ; ਟੈਰੀ ਵਲੋਂ ਕਈ ਕਿਸਮ ਦੀ ਸ਼ਰਾਬ ਦੀ ਰਲਾ ਕੇ ਬਣਾਇਆ ਗਿਆ ਮਿਸ਼ਰਣ। ਪੰਚ ਉਸ ਨੂੰ ਕਾਰ ਚਲਾਉਣ ਜੋਗਾ ਨਹੀਂ ਛੱਡਦਾ ਤੇ ਰਾਤ ਉਸ ਨੂੰ ਟੈਰੀ ਕੋਲ ਹੀ ਰਹਿਣਾ ਪੈਂਦਾ ਹੈ। ਵਾਪਸ ਰੈਡਿੰਗ ਪੁੱਜਣ ਵਿਚ ਉਸ ਨੂੰ ਆਮ ਨਾਲੋਂ ਜ਼ਿਆਦਾ ਵਕਤ ਲਗ ਜਾਂਦਾ ਹੈ। ਉਹ ਕੰਮ ਲਈ ਲੇਟ ਤਾਂ ਨਹੀਂ ਹੈ ਪਰ ਘਰ ਜਾ ਕੇ ਕਪੜੇ ਬਦਲਣ ਜੋਗਾ ਵਕਤ ਨਹੀਂ ਹੈ। ਉਹ ਘਰ ਜਾਣ ਦੀ ਥਾਂ ਸਿਧਾ ਦਫਤਰ ਵਲ ਹੀ ਕਾਰ ਨੂੰ ਮੋੜ ਲੈਂਦਾ ਹੈ।

ਰੈਡਿੰਗ ਦੀ ਕੌਂਸਲ ਦੀ ਨਵੀਂ ਬਣੀ ਇਮਾਰਤ ਸਾਫ ਦਿਨ ਵਿਚ ਬਹੁਤ ਹੀ ਸੁੰਦਰ ਦਿਸਦੀ ਹੈ ਪਰ ਹੁਣ ਘਸਮੈਲੀ ਜਿਹੀ ਲਗ ਰਹੀ ਹੈ। ਇਮਾਰਤ ਦੇ ਹੇਠ ਸਟਾਫ ਲਈ ਬਣੇ ਕਾਰ ਪਾਰਕ ਵਿਚ ਪੀਟਰ ਮਰਫੀ ਕਾਰ ਖੜੀ ਕਰਦਾ ਹੈ ਤੇ ਉਸ ਦੇ ਨਾਲ ਹੀ ਐਡਵਰਡ ਗਾਈਲ ਵੀ ਪਹੁੰਚ ਜਾਂਦਾ ਹੈ। ਐਡਵਰਡ ਕਾਰ ਵਿਚੋਂ ਬਾਹਰ ਨਿਕਲਦਾ ਗੋਰਿਆਂ ਦੇ ਅੰਦਾਜ਼ ਵਿਚ ਹੱਥ ਹਿਲਾਉਂਦਾ ਉਚੀ ਅਵਾਜ਼ ਵਿਚ ਬੋਲਦਾ ਹੈ,

--ਗੁੱਡ ਮੌਰਨਿੰਗ ਮਿਸਟਰ ਮਰਫੀ।

--ਗੁੱਡ ਮੌਰਨਿੰਗ ਐਡੀ ...ਪਰ ਇਹ ਮੌਰਨਿੰਗ ਇੰਨੀ ਗੁੱਡ ਵੀ ਨਹੀਂ, ਦੇਖ ਮੌਸਮ ਕਿੰਨਾ ਖਰਾਬ ਐ।

--ਹਾਂ ਸਰ, ਇਹ ਤਾਂ ਕਈ ਇਨ ਤੋਂ ਇਵੇਂ ਈ ਐ ਜਿਵੇਂ ਇਡੀਅਨ ਮੌਨਸੂਨ ਸ਼ੁਰੂ ਹੋ ਗਈ ਹੋਵੇ।

ਐਡਵਰਡ ਦੇ ਇੰਨਾ ਕਹਿਣ ਤੇ ਪੀਟਰ ਮਰਫੀ ਖੜੀਆਂ ਕਾਰਾਂ ਨੂੰ ਦੇਖਦਾ ਹੈ ਤੇ ਨੇੜੇ ਆ ਕੇ ਹੌਲੀ ਜਿਹੇ ਕਹਿੰਦਾ ਹੈ,

--ਪਾਕੀ ਹਾਲੇ ਆਇਆ ਨਹੀਂ ਲਗਦਾ।

ਐਡਵਰਡ ਵੀ ਹਰੇ ਰੰਗ ਦੀ ਟੋਇਟਾ ਲੱਭਣ ਦੀ ਕੋਸ਼ਿਸ਼ ਕਰਦਾ ਹੈ, ਕਿਤੇ ਨਹੀਂ ਦਿਸਦੀ। ਉਹ ਬੋਲਦਾ ਹੈ,

--ਲਗਦਾ ਹਾਲੇ ਨਹੀਂ ਆਇਆ, ਫਰਾਈਡੇ ਵਾਲੇ ਦਿਨ ਤਾਂ ਇਹ ਮੇਰੇ ਗਲ਼ ਈ ਪੈ ਗਿਆ, ਮੇਰੇ ਵਲ ਇਵੇਂ ਵਧਿਆ ਜਿਵੇਂ ਮੈਨੂੰ ਕੁੱਟਣ ਆ ਪੈਣਾ ਹੋਵੇ, ਬਾਸਟ੍ਰਡ! ਮੈਨੂੰ ਬੁਲੀ ਕਰ ਰਿਹਾ ਸੀ!

--ਕੀ ਗੱਲ ਹੋ ਗਈ?

--ਮੈਂ ਜ਼ਰਾ ਕਰੀ ਬਾਰੇ ਮਜ਼ਾਕ ਕਰ ਦਿਤਾ, ਪੁੱਛ ਲਿਆ ਕਿ ਮੋਹਨ ਕਰੀ ਖਾ ਰਿਹਾਂ ਬਸ ਇਸੇ ਗੱਲ ਤੋਂ ਔਖਾ ਹੋ ਗਿਆ।

--ਐਡੀ, ਅਜ ਦੇਖੀਂ ਮੈਂ ਇਹਦਾ ਕੀ ਹਾਲ ਕਰਦਾਂ, ਇਹਦਾ ਸੋਮਵਾਰ ਖਰਾਬ ਨਾ ਕੀਤਾ ਤਾਂ ਮੈਨੂੰ ਕਹੀਂ, ਕਹਿੰਦੇ ਆ ਨਾ ਕਿ ਕਿਸੇ ਦਾ ਸੋਮਵਾਰ ਖਰਾਬ ਹੋ ਜਾਵੇ ਤਾਂ ਪੂਰਾ ਹਫਤਾ ਈ ਖਰਾਬ ਜਾਂਦੈ, ਇਹਦਾ ਅਜ ਮੂਡ ਮੈਂ ਇਵੇਂ ਵਿਗਾੜਨਾ ਕਿ ਪੂਰਾ ਹਫਤਾ ਠੀਕ ਨਾ ਹੋਵੇ, ...ਮੈਨੇਜਰ ਵੀ ਇਹਦਾ ਪੱਖ ਲੈਣ ਲਗਦਾ, ਅਜ ਉਹਨੂੰ ਵੀ ਦੱਸਾਂਗਾ।

ਦੋਵੇਂ ਗੱਲਾਂ ਕਰਦੇ ਸਕਿਉਰਟੀ ਵਿਚ ਦੀ ਲੰਘ ਕੇ ਲਿਫਟ ਵਿਚ ਜਾ ਚੜਦੇ ਹਨ ਤੇ ਤੀਜੀ ਮੰਜ਼ਲ ਤੇ ਜਾ ਪੁੱਜਦੇ ਹਨ ਜਿਥੇ ਕੌਂਸਲ ਦਾ ਪਲਾਨਿੰਗ ਵਿਭਾਗ ਹੈ। ਪੂਰੇ ਰੈਡਿੰਗ ਸ਼ਹਿਰ ਦੇ ਤੇ ਇਸ ਦੀ ਕੌਂਸਲ ਵਿਚ ਪੈਂਦੇ ਹੋਰ ਇਲਾਕਿਆਂ ਵਿਚ ਬਣਨ ਵਾਲੀਆਂ ਇਮਾਰਤਾਂ ਦੇ ਨਕਸ਼ੇ ਇਥੇ ਪੇਸ਼ ਹੁੰਦੇ ਹਨ ਤੇ ਉਹਨਾਂ ਨੂੰ ਪਾਸ ਜਾਂ ਫ੍ਹੇਲ ਕੀਤਾ ਜਾਂਦਾ ਹੈ। ਪੀਟਰ ਮਰਫੀ ਇਸ ਵਿਭਾਗ ਵਿਚ ਸੁਪਰਵਾਈਜ਼ਰ ਹੈ, ਐਡਵਰਡ ਗਾਈਲ ਉਸ ਦੇ ਅਧੀਨ ਕੰਮ ਕਰਦਾ ਹੈ ਤੇ ਇਵੇਂ ਹੀ ਮੋਹਨ ਬੈਂਸ ਵੀ ਜਿਸ ਦਾ ਸੋਮਵਾਰ ਖਰਾਬ ਕਰਨ ਦੀਆਂ ਗੱਲਾਂ ਹੋ ਰਹੀਆਂ ਹਨ। ਪੀਟਰ ਮਰਫੀ ਆਪਣੀ

ਕੈਬਨ ਵਿਚ ਜਾ ਬੈਠਦਾ ਹੈ ਤੇ ਐਡਵਰਡ ਗਾਈਲ ਆਪਣੇ ਮੇਜ਼ ਤੇ ਜਾ ਕੇ ਆਪਣਾ ਕੰਪਿਊਟਰ ਔਨ ਕਰਦਾ ਹੈ। ਪਾਸ ਵਰਡ ਪਾ ਕੇ ਵੈਬ ਖੋਹਲ ਕੇ ਆਪਣੀ ਈ-ਮੇਲ ਚੈਕ ਕਰਨ ਲਗਦਾ ਹੈ। ਫਿਰ ਸੰਨ ਅਖਬਾਰ ਦੀ ਸਾਈਟ ਤੇ ਜਾ ਕੇ ਮੋਟੀਆਂ ਮੋਟੀਆਂ ਖਬਰਾਂ ਦੇਖਦਾ ਹੈ ਤੇ ਫਿਰ ਆਪਣੇ ਅਜ ਦੇ ਕੰਮ ਦੀ ਸੂਚੀ ਦੇਖਣ ਲਗਦਾ ਹੈ। ਜਦ ਤਕ ਮੋਹਨ ਵੀ ਪੁੱਜ ਜਾਂਦਾ ਹੈ। ਮੋਹਨ ਦਾ ਟੇਬਲ ਐਡਵਰਡ ਦੇ ਨਾਲ ਹੀ ਹੈ। ਇਕ ਹੋਰ ਅਫਰੀਕਨ ਮੂਲ ਦਾ ਸੈਮ ਡੋਰਿਸ ਵੀ ਹੈ ਤੇ ਪਾਕਿਸਤਾਨੀ ਅਹਿਮਦ ਅਲੀ ਵੀ। ਦੂਜੇ ਪਾਸਿਆਂ ਦੇ ਮੇਜ਼ਾਂ ਤੇ ਕੁਝ ਹੋਰ ਸਹਿਕਾਮੇ ਵੀ ਹਨ। ਹੌਲੀ ਹੌਲੀ ਸਾਰੇ ਹੀ ਪੁੱਜ ਜਾਂਦੇ ਹਨ। ਖਰਾਬ ਮੌਸਮ ਕਾਰਨ ਤੇ ਸੋਮਵਾਰ ਦਾ ਟਰੈਫਿਕ ਹੋਣ ਕਰਕੇ ਕਈ ਕਾਮੇ ਕੁਝ ਲੇਟ ਹਨ।

ਪੀਟਰ ਮਰਫੀ ਮੋਹਨ ਬੈਂਸ ਨੂੰ ਆਪਣੀ ਕੈਬਨ ਵਿਚ ਬੁਲਾਉਂਦਾ ਹੈ। ਉਹ ਮੋਹਨ ਨੂੰ 'ਗੁੱਡ ਮੌਰਨਿੰਗ' ਕਹਿਣ ਦਾ ਮੌਕਾ ਵੀ ਨਹੀਂ ਦਿੰਦਾ, ਉਸ ਦੇ ਅੰਦਰ ਵੜਦਿਆਂ ਹੀ ਬੋਲਦਾ ਹੈ,

--ਮਿਸਟਰ ਬੇਨਜ਼, ਤੂੰ ਆਪਣੇ ਕੰਮ ਪ੍ਰਤੀ ਕੋਈ ਜ਼ਿੰਮੇਵਾਰੀ ਨਹੀਂ ਦਿਖਾ ਰਿਹਾ।

--ਕਿਵੇਂ ਸਰ?

ਪੀਟਰ ਮਰਫੀ ਇਕ ਫਾਈਲ ਚੁੱਕਦਾ ਹੈ ਤੇ ਇਸ ਨੂੰ ਫਰੋਲਦਾ ਹੋਇਆ ਆਖਦਾ ਹੈ,

--ਆਹ ਦੇਖ, ਮਿਸਟਰ ਮਾਟਰਨ ਦਾ ਕੇਸ, ਇਸ ਨੇ ਆਪਣੇ ਗਾਰਡਨ ਦੇ ਪਿੱਛੇ ਪੱਕੀ ਸ਼ੈੱਡ ਬਣਾਉਣ ਦੀ ਇਜਾਜ਼ਤ ਮੰਗੀ ਸੀ ਤੇ ਤੂੰ ਮੀਟਿੰਗ ਵਿਚ ਇਸ ਉਪਰ ਇਤਰਾਜ਼ ਲਗਾਉਂਦਿਆਂ ਇਸ ਨੂੰ ਨਾ-ਪਾਸ ਕਰਨ ਦੀ ਸ਼ਿਫਾਰਸ਼ ਰੱਖੀ, ਕਿਉਂ?

--ਕਿਉਂਕਿ ਕਾਨੂੰਨ ਮੁਤਾਬਕ ਘਰ ਦੀ ਮੁੱਖ ਇਮਾਰਤ ਤੋਂ ਇਸ ਸ਼ੈੱਡ ਦਾ ਫਰਕ ਪੰਜ ਮੀਟਰ ਹੋਣਾ ਚਾਹੀਦਾ।

--ਤੇ ਕਿੰਨਾ ਫਰਕ ਸੀ?

--ਇਹ ਫਰਕ ਹੈ ਪੌਣੇ ਪੰਜ ਮੀਟਰ।

--ਇੰਨੇ ਕੁ ਫਰਕ ਨੂੰ ਤਾਂ ਆਪਾਂ ਐਡਜਸਟ ਕਰ ਈ ਸਕਦੇ ਸੀ, ਆਪਾਂ ਨੂੰ ਲਚਕਦਾਰ ਵੀ ਹੋਣਾ ਚਾਹੀਦੈ, ਤੈਨੂੰ ਪਤਾ ਕਿ ਤੇਰੇ ਇਸ ਰਵੱਈਏ ਨੇ ਕਈ ਕੌਂਸਲਰਾਂ ਨੂੰ ਇਸ ਵਿਭਾਗ ਦੇ ਖਿਲਾਫ ਕਰ ਲਿਆ!

ਮੋਹਨ ਉਥੇ ਹੀ ਇਕ ਪਾਸੇ ਪਏ ਕਿਤਾਬਚੇ ਨੂੰ ਚੁੱਕਦਾ ਹੈ ਤੇ ਖੋਹਲ ਕੇ ਇਕ ਸਫਾ ਦਿਖਾਉਂਦਾ ਬੋਲਦਾ ਹੈ,

-ਦੇਖੋ ਸਰ, ਇਹ ਇਤਰਾਜ਼ ਮੈਂ ਆਹ ਰੂਲ ਪੜਕੇ ਲਗਾਇਆ, ਇਥੇ ਕਿਤੇ ਵੀ ਲਚਕਦਾਰ ਹੋਣ ਦੀ ਗੱਲ ਨਹੀਂ ਲਿਖੀ ਹੋਈ।

--ਮਿਸਟਰ ਬੇਨਜ਼, ਬਹੁਤਾ ਚਲਾਕ ਨਾ ਬਣ, ਤੈਨੂੰ ਦੋ ਸਾਲ ਹੋ ਗਏ ਕੌਂਸਲ ਵਿਚ ਕੰਮ ਕਰਦਿਆਂ ਤੈਨੂੰ ਸਭ ਪਤਾ ਕਿ ਜਨਤਾ ਨਾਲ ਕਿਵੇਂ ਵਰਤਣਾ ਪੈਂਦਾ, ਇਹ ਕੌਂਸਲਰ ਰਾਜਨੀਤਕ ਲੋਕਾਂ ਨਾਲ ਲੈਣ ਦੇਣ ਕਰਨੀ ਪੈਂਦੀ ਐ।

--ਇਹ ਮੈਨੂੰ ਪਤਾ ਸਰ ਪਰ ਜੇ ਮੈਂ ਇਤਰਾਜ਼ ਨਾ ਲਗਾਉਂਦਾ ਤਾਂ ਮੈਨੂੰ ਡਰ ਸੀ ਕਿ ਤੁਸੀਂ ਦੂਜੇ ਪਾਸੇ ਨਾ ਹੋ ਜਾਵੋਂ।

--ਕਿਤੇ ਇਹ ਤਾਂ ਨਹੀਂ ਕਿ ਮਿਸਟਰ ਮਾਰਟਨ ਗੋਰਾ ਐ ਤਾਂ ਤੂੰ ਇਹ ਇਤਰਾਜ਼ ਲਗਾਇਆ?

--ਕੀ ਗੱਲ ਕਰਦੇ ਓ ਸਰ, ਮੈਂ ਤਾਂ ਮਿਸਟਰ ਮਾਰਟਨ ਨੂੰ ਜਾਣਦਾ ਵੀ ਨਹੀਂ ਫਿਰ ਹੋਰਨਾਂ ਲੋਕਾਂ ਵਾਂਗ ਨਸਲਵਾਦੀ ਨਹੀਂ ਹਾਂ।

ਮੋਹਨ ਦਾ 'ਹੋਰਨ ਲੋਕਾਂ' ਕਹਿਣ ਦਾ ਇਸ਼ਾਰਾ ਪੀਟਰ ਮਰਫੀ ਵਲ ਹੀ ਹੈ ਪਰ ਉਹ ਮੋਹਨ ਦੀ ਗੱਲ ਨੂੰ ਅਣਗੌਲ ਕੇ ਇਕ ਹੋਰ ਫਾਈਲ ਚੁੱਕ ਲੈਂਦਾ ਹੈ ਤੇ ਆਖਦਾ ਹੈ,

--ਆਹ ਦੇਖ, ਮਿਸਟਰ ਗੁੱਲ ਖਾਨ ਦੀ ਇਕ ਹੋਰ ਫਾਈਲ, ਤੂੰ ਇਸ ਕਲਾਇੰਟ ਨੂੰ ਤਿੰਨ ਮੀਟਰ ਦੀ ਡਬਲ-ਸਟੋਰੀ ਦੀ ਐਕਸਟੈਨਸ਼ਨ ਮਨਜ਼ੂਰ ਕਰਨ ਦੀ ਸਿਫਾਰਸ਼ ਕਰ ਦਿਤੀ, ਕਿਉਂ?

ਮੋਹਨ ਫਾਈਲ ਦੇਖਦਾ ਹੈ ਤੇ ਸਾਰਾ ਕੇਸ ਉਸ ਦੇ ਸਾਹਮਣੇ ਆ ਜਾਂਦਾ ਹੈ। ਉਹ ਕਹਿੰਦਾ ਹੈ,

--ਸਰ, ਇਹ ਸਟਾਰ ਰੋਡ ਉਪਰ ਕੋਨੇ ਦਾ ਘਰ ਐ, ਟੌਵਰ ਰੋਡ ਨਾਲ ਜੁੜਦਾ ਕੋਨਾ, ਆਹ ਨਕਸ਼ਾ ਦੇਖੋ ਟਾਵਰ ਰੋਡ ਦੇ ਘਰਾਂ ਦਾ ਫਰੰਟ ਤਿੰਨ ਕੁ ਮੀਟਰ ਹਟਵਾਂ ਐ, ਮਿਸਟਰ ਗੁੱਲ ਖਾਨ ਛੇ ਮੀਟਰ ਦੀ ਐਕਸਟੈਨਸ਼ਨ ਦੀ ਇਜਾਜ਼ਤ ਮੰਗ ਰਿਹਾ ਸੀ ਤੇ ਮੈਂ ਸਿਰਫ ਤਿੰਨ ਮੀਟਰ ਦੀ ਸਿਫਾਰਸ਼ ਕੀਤੀ ਐ, ਜੇ ਇਹ ਸਿਫਾਰਸ਼ ਨਾ ਕੀਤੀ ਹੁੰਦੀ ਤਾਂ ਮਿਸਟਰ ਗੁੱਲ ਖਾਨ ਨੇ ਅਪੀਲ ਵਿਚ ਚਲੇ ਜਾਣਾ ਸੀ ਤੇ ਜਿਥੋਂ ਸਾਨੂੰ ਤਾੜਨਾ ਦੀ ਚਿੱਠੀ ਆ ਸਕਦੀ ਸੀ।

-ਮੈਨੂੰ ਇਹ ਲਗ ਰਿਹਾ ਕਿ ਇਹ ਮਿਸਟਰ ਗੁੱਲ ਖਾਨ ਤੇਰੇ ਆਪਣੇ ਰੰਗ ਦਾ ਬੰਦਾ ਐ ਇਸ ਲਈ ਤੂੰ ਨਰਮੀ ਵਰਤ ਰਿਹਾਂ।

--ਸਰ, ਮੈਂ ਪਹਿਲਾਂ ਈ ਕਹਿ ਚੁੱਕਾਂ ਕਿ ਮੈਂ ਨਸਲਵਾਦੀ ਨਹੀਂ ਆਂ, ਮੈਂ ਹਰ ਕੰਮ ਰੂਲਜ਼ ਰੈਗੂਲੇਸ਼ਨ ਦੇ ਹਿਸਾਬ ਨਾਲ ਕਰਨ ਦੀ ਕੋਸ਼ਿਸ਼ ਕਰਦਾਂ ਪਰ ਹੋ ਸਕਦਾ ਕਿ ਕੋਈ ਕਮੀ ਰਹਿ ਜਾਵੇ, ਤੁਸੀਂ ਮੇਰੇ ਵਲ ਜ਼ਰਾ ਪਿਆਰ ਦੀ ਨਜ਼ਰ ਰੱਖੋਂ ਤਾਂ ਮੈਂ ਕੋਈ ਗਲਤੀ ਨਹੀਂ ਕਰ ਸਕਦਾ।

ਮੋਹਨ ਉਸ ਨੂੰ ਵਡਿਆਉਣ ਦੀ ਕੋਸ਼ਿਸ਼ ਕਰਦਾ ਹੈ। ਉਸ ਨੂੰ ਪਤਾ ਹੈ ਕਿ ਪੀਟਰ ਮਰਫੀ ਨਸਲਵਾਦੀ ਹੈ ਪਰ ਉਸ ਦਾ ਬੌਸ ਹੋਣ ਕਰਕੇ ਬਹੁਤ ਕੁਝ ਉਸ ਦੇ ਹੱਥ ਵਿਚ ਹੈ। ਪੀਟਰ ਮਰਫੀ ਕਹਿੰਦਾ ਹੈ,

--ਮੈਨੂੰ ਲਗ ਰਿਹਾ ਕਿ ਤੂੰ ਆਪਣੀ ਮਾਸਟਰ ਕਰਕੇ ਜਾਂ ਥੀਸਸ ਕਰਕੇ ਆਪਣੇ ਕੰਮ ਵਲੋਂ ਅਵੇਸਲਾ ਰਹਿੰਦਾ ਹੋਵੇਂ। ਤੇਰੇ ਕਰਕੇ ਮੈਨੂੰ ਕੌਂਸਲਰ ਦੀ ਇਹ ਗੱਲ ਸੁਣਨੀ ਪਈ ਕਿ ਯੂਨੀ ਤੋਂ ਨਿਕਲੇ ਬਿਨਾਂ ਕਿਸੇ ਤਜਰਬੇ ਤੋਂ ਇਹ ਨੌਜਵਾਨ ਅਫਸਰ ਲੋਕਾਂ ਦੀਆਂ ਅਰਜ਼ੀਆਂ ਰੱਦ ਕਰੀ ਜਾਂਦੇ ਆ।

ਉਸ ਦੀ ਅਵਾਜ਼ ਵਿਚ ਪਹਿਲਾਂ ਜਿਹੀ ਸਖਤੀ ਨਹੀਂ ਹੈ। ਮੋਹਨ ਆਖਦਾ ਹੈ,

--ਸਰ, ਮੇਰੀ ਮਾਸਟਰ ਮੇਰੇ ਕੰਮ ਵਿਚ ਕੋਈ ਅੜਿੱਕਾ ਨਹੀਂ, ਇਸ ਲਈ ਤਾਂ ਮੈਨੂੰ ਕਾਫੀ ਸਮਾਂ ਮਿਲ ਜਾਂਦਾ ਐ ਪਰ ਜਿੰਨਾ ਚਿਰ ਮੈਂ ਦਫਤਰ ਵਿਚ ਹੁੰਨਾਂ ਆਪਣਾ ਕੰਮ ਪੂਰੇ ਧਿਆਨ ਨਾਲ ਕਰਨ ਦੀ ਕੋਸ਼ਿਸ਼ ਕਰਦਾਂ ਪਰ ਫਿਰ ਵੀ ਸਰ, ਤੁਸੀਂ ਮੈਨੂੰ ਰੋਕ ਟੋਕ ਸਕਦੇ ਓ ਤੇ ਮੈਂ ਆਪਣੇ ਆਪ ਨੂੰ ਸੁਧਾਰਨ ਦੀ ਕੋਸ਼ਿਸ਼ ਕਰਾਂਗਾ।

ਆਪਣੀ ਗੱਲ ਕਹਿ ਕੇ ਮੋਹਨ ਚਲੇ ਜਾਂਦਾ ਹੈ। ਪੀਟਰ ਮਰਫੀ ਦੇਖਦਾ ਹੈ ਕਿ ਉਸ ਦੀ ਕੈਬਿਨ ਵਿਚੋਂ ਨਿਕਲਦਿਆਂ ਮੋਹਨ ਦੇ ਚਿਹਰੇ ਤੇ ਕੋਈ ਤਣਾਵ ਨਹੀਂ ਹੈ। ਇਹ ਦੇਖ ਕੇ ਉਹ ਨਿਰਾਸ਼ ਜਿਹਾ ਹੋ ਜਾਂਦਾ ਹੈ ਕਿ ਜਿਵੇਂ ਉਸ ਸੋਚ ਰਿਹਾ ਹੈ ਕਿ ਉਹ ਮੋਹਨ ਦਾ ਦਿਨ ਖਰਾਬ ਕਰ ਦੇਵੇਗਾ ਇਵੇਂ ਨਹੀਂ ਕਰ ਸਕਦਾ। ਉਸ ਨੂੰ ਇੰਨੀ ਕੁ ਖੁਸ਼ੀ ਜ਼ਰੂਰ ਹੈ ਕਿ ਮੋਹਨ ਉਸ ਦੀ ਈਨ ਮੰਨ ਰਿਹਾ ਹੈ।

ਪੀਟਰ ਮਰਫੀ ਨੂੰ ਭਾਵੇਂ ਨਹੀਂ ਲਗਦਾ ਪਰ ਮੋਹਨ ਦਾ ਮੂਡ ਖਰਾਬ ਹੋ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਪੀਟਰ ਮਰਫੀ ਤੇ ਐਡਵਰਡ ਗਾਈਲ ਦੋਨੋਂ ਹੀ ਇਸ ਦਫਤਰ ਦੇ ਮੰਨੇ ਹੋਏ ਨਸਲਵਾਦੀ ਹਨ। ਦੋਵੇਂ ਹੀ ਅੰਦਰਖਾਤੇ ਲੋਕਲ ਬੀ. ਐਨ. ਪੀ. ਦੇ ਮੈਂਬਰ ਹਨ ਇਹ ਗੱਲ ਬਹੁਤੇ ਘੱਟ ਲੋਕ ਜਾਣਦੇ ਹਨ। ਮੋਹਨ ਨੂੰ ਇਹ ਤਾੜਨਾ ਪੀਟਰ ਮਰਫੀ ਨੇ ਜਾਣ ਬੁਝ ਕੇ ਬਿਨਾਂ ਕਿਸੇ ਕਾਰਨ ਕੀਤੀ ਹੈ। ਉਹ ਚੁੱਪ ਚਾਪ ਆ ਕੇ ਆਪਣੀ ਕੁਰਸੀ ਤੇ ਬੈਠ ਜਾਂਦਾ ਹੈ। ਐਡਵਰਡ ਗਾਈਲ ਉਸ ਵਲ ਅਜੀਬ ਜਿੱਤ ਭਰੀਆਂ ਨਜ਼ਰਾਂ ਨਾਲ ਦੇਖਣ ਲਗਦਾ ਹੈ। ਮੋਹਨ ਵਾਪਸ ਉਸ ਵਲ ਨਫਰਤ ਭਰੀ ਨਜ਼ਰ ਸੁੱਟਦਾ ਹੈ ਤਾਂ ਐਡਵਰਡ ਦੂਜੇ ਪਾਸੇ ਨੂੰ ਦੇਖਣ ਲਗਦਾ ਹੈ। ਐਡਵਰਡ ਨਾਲ ਦੀ ਕੁਰਸੀ ਤੇ ਬੈਠੇ ਅਹਿਮਦ ਅਲੀ ਨਾਲ ਜਾਣ ਬੁਝ ਕੇ ਉਚੀ ਅਵਾਜ਼ ਵਿਚ ਗੱਲਾਂ ਕਰਨ ਲਗਦਾ ਹੈ। ਮੋਹਨ ਉਹਨਾਂ ਵਲ ਧਿਆਨ ਦਿਤੇ ਬਿਨਾਂ ਆਪਣੇ ਕੰਮ ਨੂੰ ਲਗਾ ਰਹਿੰਦਾ ਹੈ।

ਮੋਹਨ ਨੂੰ ਮਹਿਕਮੇ ਵਲੋਂ ਇਲਾਕੇ ਦੇ ਕੁਝ ਟਾਊਨ ਹਾਲਾਂ ਦੀਆਂ ਇਮਾਰਤਾਂ ਦੀ ਨਕਸ਼ਾਕਾਰੀ ਬਾਰੇ ਕਿਤਾਬ ਲਿਖਣ ਦਾ ਥੀਸਸ ਮਿਲਿਆ ਹੋਇਆ ਹੈ ਤੇ ਨਾਲ ਦੀ ਨਾਲ ਉਹ ਮਾਸਟਰ ਡਿਗਰੀ ਵੀ ਕਰ ਰਿਹਾ ਹੈ। ਇਸ ਤਰ੍ਹਾਂ ਉਸ ਉਪਰ ਕੰਮ ਦਾ ਕਾਫੀ ਬੋਝ ਹੈ ਤੇ ਉਹ ਕਿਸੇ ਹੋਰ ਮਸਲੇ ਵਿਚ ਉਲਝਣ ਤੋਂ ਬਚਦਾ ਰਹਿੰਦਾ ਹੈ। ਪੀਟਰ ਮਰਫੀ ਉਸ ਦਾ ਬੌਸ ਹੈ ਇਸ ਲਈ ਉਸ ਨੂੰ ਉਹ ਥੋੜਾ ਬਹੁਤ ਝੱਲ ਲੈਂਦਾ ਹੈ ਪਰ ਐਡਵਰਡ ਨੂੰ ਉਹ ਨਹੀਂ ਸਹਿ ਸਕਦਾ। ਉਸ ਨਾਲ ਤਾਂ ਉਹ ਆਪ ਹਰ ਵੇਲੇ ਪੰਗਾ ਲੈਣ ਲਈ ਤਿਆਰ ਰਹਿੰਦਾ ਹੈ। ਐਡਵਰਡ ਵੀ ਉਸ ਤੋਂ ਝਿਪਦਾ ਹੈ ਤੇ ਮਨ ਹੀ ਮਨ ਕਹਿਣ ਲਗਦਾ ਹੈ ਕਿ ਇਹ ਪਾਕੀ ਕੁਝ ਖਤਰਨਾਕ ਹੈ। ਉਸ ਨੂੰ ਡਰ ਰਹਿੰਦਾ ਹੈ ਕਿ ਮੋਹਨ ਕਦੇ ਹੱਥੀਂ ਹੀ ਨਾ ਉਤਰ ਆਵੇ। ਉਸ ਦੇ ਮੁਕਾਬਲੇ ਉਹ ਅਹਿਮਦ ਅਲੀ ਨੂੰ ਕਈ ਵਾਰ ਨਸਲਵਾਦੀ ਮਜ਼ਾਕ ਕਰ ਲਿਆ ਕਰਦਾ ਹੈ ਤੇ ਅਹਿਮਦ ਅਲੀ ਹੱਸ ਕੇ ਟਾਲ਼ ਛੱਡਦਾ ਹੈ। ਐਡਵਰਡ ਦੇ ਅੰਦਰ ਮੋਹਨ ਦਾ ਅਜਿਹਾ ਡਰ ਜਿਹਾ ਬਣਿਆ ਹੋਇਆ ਹੈ ਕਿ ਕਾਰ ਪਾਰਕ ਵਿਚ ਉਹ ਕਦੇ ਇਕੱਲਾ ਨਹੀਂ ਜਾਂਦਾ। ਉਸ ਨੂੰ ਹੈ ਕਿ ਜੇ ਉਥੇ ਮੋਹਨ ਮਿਲ ਪਿਆ ਤਾਂ ਸ਼ਾਇਦ ਉਸ ਨੂੰ ਕੁਝ ਕਹੇ। ਉਹ ਕਈ ਵਾਰ ਦਫਤਰ ਵਿਚ ਮੋਹਨ ਦੇ ਖਿਲਾਫ ਫਰੰਟ ਬਣਾਉਣ ਲਈ ਹੋਰ ਦੋਸਤ ਲੱਭਣ ਲਗਦਾ ਹੈ ਪਰ ਕੋਈ ਨਹੀਂ ਮਿਲਦਾ। ਬਹੁਤੇ ਗੋਰੇ ਅੰਦਰੋਂ ਤਾਂ ਨਸਲਵਾਦੀ ਹਨ ਪਰ ਉਭਰ ਕੇ ਸਾਹਮਣੇ ਆਉਣ ਤੋਂ ਡਰਦੇ ਰਹਿੰਦੇ ਹਨ। ਦਫਤਰ ਵਿਚ ਰੇਸ ਰਿਲੇਸ਼ਨ ਕਮੇਟੀ ਬਣੀ ਹੋਈ ਹੈ, ਉਸ ਦਾ ਵੀ ਡਰ ਹੁੰਦਾ ਹੈ ਤੇ ਨਸਲਵਾਦੀ ਹੋਣ ਦਾ ਲੇਬਲ ਲਗ ਜਾਵੇ ਤਾਂ ਨੌਕਰੀ ਵਿਚ ਵੀ ਕਈ ਕਿਸਮ ਦੀ ਮੁਸ਼ਕਲਾਂ ਖੜੀਆਂ ਹੋ ਸਕਦੀਆਂ ਹਨ। ਪੀਟਰ ਮਰਫੀ ਵੀ ਉਭਰ ਕੇ ਮੂਹਰੇ ਨਹੀਂ ਆਉਂਦਾ। ਜਦ ਮੌਕਾ ਮਿਲੇ ਤਾਂ ਮੋਹਨ ਨੂੰ ਤੰਗ ਕਰਨ ਦੀ ਕੋਸ਼ਿਸ਼ ਕਰਨ ਲਗਦਾ ਹੈ। ਵੈਸੇ ਮੋਹਨ ਦਾ ਅਕਸ ਬਹੁਤ ਸਾਫ ਹੈ। ਉਹ ਆਪਣੇ ਕੰਮ ਨੂੰ ਪੂਰੀ ਮਿਹਨਤ ਨਾਲ ਕਰਦਾ ਹੈ। ਪਲਾਨਿੰਗ ਵਿਭਾਗ ਦਾ ਹੈਡ ਉਸ ਤੋਂ ਖੁਸ਼ ਹੈ। ਉਸ ਨੇ ਹੀ ਥੀਸਸ ਲਿਖਣ ਦਾ ਕੰਮ ਉਸ ਨੂੰ ਦਿਤਾ ਹੋਇਆ ਹੈ।

ਆਪਣੇ ਥੀਸਸ ਦੇ ਸਬੰਧ ਵਿਚ ਉਹ ਵੱਖ ਵੱਖ ਟਾਊਨ ਹਾਲਾਂ ਵਿਚ ਜਾ ਕੇ ਉਹਨਾਂ ਦੇ ਨਕਸ਼ੇ ਕਢਵਾ ਕੇ ਉਹਨਾਂ ਨੂੰ ਜਾਨਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ ਤੇ ਆਪਣੇ ਨੋਟਿਸ ਤਿਆਰ ਕਰਦਾ ਰਹਿੰਦਾ ਹੈ। ਹਫਤੇ ਵਿਚ ਇਕ ਦਿਨ ਉਹ ਆਪਣੇ ਥੀਸਸ ਨੂੰ ਦਿੰਦਾ ਹੈ ਤੇ ਦੋ ਦਿਨ ਉਹ ਮਾਸਟਰ ਦੀਆਂ ਕਲਾਸਾਂ ਲਗਾਉਣ ਜਾਂਦਾ ਹੈ ਤੇ ਦਫਤਰ ਦਾ ਕੰਮ ਤਾਂ ਉਹ ਸੋਮਵਾਰ ਤੇ ਸ਼ੁਕਰਵਾਰ ਹੀ ਕਰਦਾ ਹੈ। ਜਾਂ ਫਿਰ ਜਦੋਂ ਦੂਜੇ ਪਾਸੇ ਨਾ ਜਾਣਾ ਹੋਵੇ ਤਾਂ ਉਹ ਕੰਮ ਤੇ ਆ ਜਾਂਦਾ ਹੈ। ਆਪਣੇ ਵਿਭਾਗ ਵਲੋਂ ਉਸ ਨੂੰ ਪੂਰੀ ਸ਼ਡਿਊਲ ਮਿਲੀ ਹੋਈ ਹੈ।

ਮਾਸਟਰ ਤਾਂ ਮੋਹਨ ਹਾਲੇ ਨਾ ਵੀ ਕਰਦਾ ਪਰ ਇਹ ਵੀ ਉਸ ਨੂੰ ਕਰਨੀ ਹੀ ਪੈਂਦੀ ਹੈ। ਇਥੋਂ ਤਰੱਕੀ ਹੋ ਕੇ ਜਿਸ ਸੀਟ ਤੇ ਉਸ ਦਾ ਹੱਕ ਬਣਦਾ ਹੈ ਉਹ ਪੀਟਰ ਮਰਫੀ ਨੇ ਕਿਸੇ ਹੋਰ ਗੋਰੇ ਨੂੰ ਦੇਣ ਦੀ ਸਿਫਾਰਸ਼ ਕਰਨੀ ਹੈ, ਜਿਸ ਦਾ ਕਾਰਨ ਜਾਂ ਬਹਾਨਾ ਉਹ ਇਹ ਬਣਾਏਗਾ ਕਿ ਮੋਹਨ ਆਪਣੇ ਥੀਸਸ ਕਾਰਨ ਕਾਫੀ ਟਾਈਮ-ਔਫ ਲੈ ਰਿਹਾ ਹੈ, ਇਸ ਲਈ ਥੋੜਾ ਹੋਰ ਟਾਈਮ-ਔਫ ਲੈ ਕੇ ਉਹ ਮਾਸਟਰ ਕਰਨ ਲਗਦਾ ਹੈ। ਜੇ ਉਹ ਮਾਸਟਰ ਕਰ ਜਾਵੇਗਾ ਤਾਂ ਉਸ ਦੀ ਤਰੱਕੀ ਆਪੇ ਹੀ ਹੋ ਜਾਵੇਗੀ। ਜੇ ਇਸ ਕੌਂਸਲ ਵਿਚ ਨਹੀਂ ਤਾਂ ਕਿਸੇ ਹੋਰ ਕੌਂਸਲ ਵਿਚ ਉਸ ਨੂੰ ਇਸ ਤੋਂ ਉਤਲੇ ਦਰਜੇ ਦੀ ਜੌਬ ਮਿਲ ਸਕਦੀ ਹੈ।

ਦੁਪਿਹਰ ਦੇ ਖਾਣੇ ਲਈ ਸੈਮ ਡੋਰਿਸ ਦੇ ਨਾਲ ਮੋਹਨ ਕੰਟੀਨ ਵਲ ਤੁਰ ਪੈਂਦਾ ਹੈ। ਸੈਮ ਕਹਿਣ ਲਗਦਾ ਹੈ,

--ਇਹ ਐਡੀ ਤੇਰੇ ਕੁਝ ਜ਼ਿਆਦਾ ਈ ਖਿਲਾਫ ਹੋਇਆ ਪਿਐ।

--ਹਾਂ, ਇਹਨੇ ਮੇਰੇ ਤੋਂ ਦੰਦ ਕਢਵਾਉਣੇ ਆਂ ਕਿਸੇ ਦਿਨ। ਕਿਤੇ ਬਾਹਰ ਮਿਲ ਪਿਆ ਤਾਂ ਇਹਨੂੰ ਦੱਸੂੰ ਕਿ ਕਿਹੜੇ ਭਾਅ ਵਿਕਦੀ ਐ।

--ਨਹੀਂ ਮੋਹਨ, ਆਪਾਂ ਜਿਹੜੀ ਜੌਬ ਵਿਚ ਆਂ ਇਹ ਬਹੁਤ ਜ਼ਿੰਮੇਵਾਰੀ ਦੀ ਐ, ਆਪਾਂ ਨੂੰ ਲੜਨਾ ਨਹੀਂ ਚਾਹੀਦਾ।

--ਸੈਮ, ਤੇਰੀ ਗੱਲ ਤਾਂ ਠੀਕ ਐ ਪਰ ਅਜਿਹੇ ਨਸਲਵਾਦੀਆਂ ਨਾਲ ਸਿੱਝਣ ਦਾ ਇਸ ਤੋਂ ਬਿਨਾਂ ਹੋਰ ਕੋਈ ਤਰੀਕਾ ਵੀ ਨਹੀਂ, ਜੇ ਮੇਰੀ ਜੌਬ ਜਾਏਗੀ ਤਾਂ ਇਹਦੀ ਵੀ ਜਾਏਗੀ।
--ਮੈਂ ਸਮਝਾਵਾਂਗਾ ਉਹਨੂੰ। ਅਸਲ ਵਿਚ ਮੋਹਨ, ਨਾਈਨ ਅਲੈਵਨ ਤੋਂ ਬਾਅਦ ਗੋਰੀ ਚਮੜੀ ਕੁਝ ਜ਼ਿਆਦਾ ਹੀ ਨਸਲਵਾਦੀ ਹੋ ਗਈ ਹੈ, ਕੋਈ ਗੱਲ ਨਹੀਂ ਮੈਂ ਉਸ ਨਾਲ ਗੱਲ ਕਰਾਂਗਾ।
--ਸੈਮ, ਤੇਰਾ ਕੀ ਖਿਆਲ ਕਿ ਉਹ ਤੈਨੂੰ ਪਸੰਦ ਕਰਦਾ ਹੋਏਗਾ! ਇਹ ਨਸਲਵਾਦੀ ਲੋਕ ਇਵੇਂ ਨਹੀਂ ਕਰਦੇ ਕਿ ਇਕ ਕਾਲੇ ਰੰਗ ਦੇ ਬੰਦੇ ਨੂੰ ਪਸੰਦ ਕਰਦੇ ਹੋਣ ਤੇ ਦੂਜੇ ਨੂੰ ਨਾ ਕਰਦੇ ਹੋਣ, ਇਹ ਦੀ ਨਫਰਤ ਤਾਂ ਸਾਡੇ ਰੰਗ ਨਾਲ ਐ ਨਾ ਕਿ ਸਾਡੀ ਸਖਸ਼ੀਅਤ ਨਾਲ।
--ਮੈਂ ਜਾਣਦਾਂ ਮੋਹਨ, ਮੇਰਾ ਮਤਲਬ ਤਾਂ ਤਣਾਵ ਨੂੰ ਘੱਟ ਕਰਨਾਂ।

ਸੈਮ ਐਡਵਰਡ ਨੂੰ ਇਕ ਪਾਸੇ ਕਰਕੇ ਆਖਦਾ ਹੈ,

--ਦੇਖ ਐਡੀ, ਤੂੰ ਮੋਹਨ ਨੂੰ ਟੋਟਕੇ ਨਾ ਮਾਰਿਆ ਕਰ, ਤੈਨੂੰ ਉਸ ਨੇ ਕਿਸੇ ਦਿਨ ਕੁੱਟ ਧਰਨਾ, ਇਵੇਂ ਤੁਹਾਡੀ ਦੋਨਾਂ ਦੀ ਜੌਬ ਜਾ ਸਕਦੀ ਆ।
--ਮੈਨੂੰ ਪਤਾ ਪਰ ਮੈਂ ਇਹਦੇ ਬਾਰੇ ਆਪਣੇ ਹੈਡ ਕੋਲ ਸ਼ਿਕਾਇਤ ਕੀਤੀ ਹੋਈ ਐ।
--ਇਵੇਂ ਤਾਂ ਉਹ ਵੀ ਤੇਰੀ ਸ਼ਿਕਾਇਤ ਰੇਸ ਰਿਲੇਸ਼ਨ ਕਮੇਟੀ ਕੋਲ ਕਰ ਸਕਦੈ।
-ਪਰ ਉਹ ਆਪਣੀ ਸ਼ਿਕਾਇਤ ਦਾ ਸੱਚ ਕਿਵੇਂ ਸਿੱਧ ਕਰੇਗਾ, ਕੌਣ ਗਵਾਹੀ ਦੇਵੇਗਾ ਉਹਦੇ ਹੱਕ ਵਿਚ?
-ਮੈਂ ਜਿਉਂ ਆਂ।

## ਦੋ

ਸੁਦਾਗਰ ਸਿੰਘ ਦਾ ਨਾਂ ਸਾਊਥਾਲ ਵਿਚ ਕੁਝ ਕੁ ਸਾਲਾਂ ਤੋਂ ਹੀ ਉਭਰ ਕੇ ਸਾਹਮਣੇ ਆਇਆ ਹੈ। ਅਸਲ ਵਿਚ ਉਹ ਈਸਟ ਲੰਡਨ ਤੋਂ ਸਾਊਥਾਲ ਆ ਵਸਿਆ ਹੈ ਪਰ ਇਕ ਦਮ ਹੀ ਇਸ ਸ਼ਹਿਰ ਦੇ ਪੁਰਾਣੇ ਵਸਨੀਕ ਵਰਗਾ ਵਤੀਰਾ ਕਰਨ ਲਗਿਆ ਹੈ। ਇਸ ਦਾ ਡਬਲ-ਗਲੇਜ਼ਿੰਗ ਦਾ ਕੰਮ ਹੈ, ਸਥਾਨਕ ਰੇਡੀਓ ਸ਼ਟੇਸ਼ਨਾਂ ਉਪਰ ਇਸ ਦੇ ਕੰਮ ਦੀ ਮਸ਼ਹੂਰੀ ਚਲਦੀ ਰਹਿੰਦੀ ਹੈ। ਇਕ ਤਿੱਖੀ ਜਿਹੀ ਅਵਾਜ਼ ਕਹਿੰਦੀ ਹੈ—ਚੋਰਾਂ ਉਚੱਕਿਆਂ ਨੂੰ ਘਰ ਤੋਂ ਦੂਰ ਰੱਖਣ ਲਈ ਐੱਸ ਐਂਡ ਐੱਸ ਵਿੰਡੋਜ਼ ਦਾ ਨਾਂ ਚੇਤੇ ਰੱਖੋ, ਮਜ਼ਬੂਤ ਤੇ ਪਾਇਦਾਰ ਕੰਮ ਦਾ ਨਾਂ ਹੈ ਐੱਸ ਐਂਡ ਐੱਸ ਵਿੰਡੋਜ਼।

ਗੁਰਦਵਾਰੇ ਦੀ ਕਮੇਟੀ ਵਿਚ ਵੀ ਸੁਦਾਗਰ ਸਿੰਘ ਸ਼ਾਮਲ ਹੋਣ ਦੀ ਕੋਸ਼ਿਸ਼ ਵਿਚ ਹੈ। ਕੌਂਸਲਰ ਦੀ ਇਲੈਕਸ਼ਨ ਲੜਨ ਬਾਰੇ ਵੀ ਸੋਚਦਾ ਰਹਿੰਦਾ ਹੈ ਪਰ ਅੰਗਰੇਜ਼ੀ ਵਿਚ ਹੱਥ ਕੁਝ ਤੰਗ ਹੋਣ ਕਰਕੇ ਕੁਝ ਕਰ ਨਹੀਂ ਪਾ ਰਿਹਾ। ਇੰਡੀਆ ਤੋਂ ਕੋਈ ਵੀ ਲੀਡਰ ਆਵੇ ਇਸ ਦੀਆਂ ਉਸ ਨਾਲ ਤਸਵੀਰਾਂ ਅਖਬਾਰਾਂ ਵਿਚ ਲਗਦੀਆਂ ਹਨ। ਕਿਸੇ ਪਾਰਟੀ ਦਾ ਵੀ ਲੀਡਰ ਹੋਵੇ ਸੁਦਾਗਰ ਸਿੰਘ ਆਪਣੀ ਪੋਚਵੀਂ ਪੱਗ ਨਾਲ ਉਸ ਦੇ ਨਾਲ ਖੜਾ ਹੋਵੇਗਾ। ਸਾਊਥਾਲ ਦੇ ਬਹੁਤੇ ਸਮਾਗਮ ਵਿਚ ਉਹ ਸ਼ਾਮਲ ਹੁੰਦਾ ਹੈ। ਕੋਈ ਚੰਦਾ ਵੀ ਮੰਗਦਾ ਹੈ ਤਾਂ ਉਹ ਖਿੜੇ ਮੱਥੇ ਦੇ ਦਿੰਦਾ ਹੈ। ਸੁਦਾਗਰ ਸਿੰਘ ਕਈ ਕਾਰੋਬਾਰ ਕਰ ਚੁੱਕਾ ਹੈ, ਜਿਸ ਕੰਮ ਨੂੰ ਉਹ ਹੱਥ ਪਾਉਂਦਾ ਹੈ ਉਸੇ ਵਿਚ ਕਾਮਯਾਬ ਹੋ ਜਾਂਦਾ ਹੈ ਪਰ ਉਹ ਇਕ ਕਾਰੋਬਾਰ ਵਿਚ ਬਹੁਤੀ ਦੇਰ ਟਿਕਦਾ ਨਹੀਂ। ਮੁਨਾਫਾ ਕੱਢ ਕੇ ਅਗੇ ਤੁਰ ਜਾਂਦਾ ਹੈ ਪਰ ਡਬਲ-ਗਲੇਜ਼ਿੰਗ ਦੇ ਕੰਮ ਵਿਚ ਹੁਣ ਉਹ ਟਿਕ ਗਿਆ ਹੈ। ਕਈ ਲੋਕ ਕਹਿੰਦੇ ਹਨ ਕਿ ਉਸ ਦੀ ਕਾਮਯਾਬੀ ਦੇ ਪਿੱਛੇ ਉਸ ਦੀ ਪਤਨੀ ਦਿਲਰਾਜ ਕੋਰ ਦਾ ਹੱਥ ਹੈ। ਕੁਝ ਵੀ ਹੋਵੇ ਸੁਦਾਗਰ ਸਿੰਘ ਸਥਾਪਤ ਵਿਓਪਾਰੀ ਹੈ। ਪੰਜਾਬੀ ਭਾਈਚਾਰੇ ਵਿਚ ਉਸ ਦਾ ਇਕ ਖਾਸ ਮੁਕਾਮ ਹੈ ਇਸੇ ਲਈ ਲੋਕ ਉਸ ਨੂੰ ਆਪਣੇ ਸਮਾਗਮਾਂ ਵਿਚ ਸ਼ਾਮਲ ਕਰਨਾ ਆਪਣਾ ਮਾਣ ਸਮਝਦੇ ਹਨ।

ਸੁਦਾਗਰ ਸਿੰਘ ਦਾ ਵੱਡਾ ਸਾਰਾ ਕਾਰੋਬਾਰ, ਵੱਡਾ ਸਾਰਾ ਘਰ ਤੇ ਵੱਡਾ ਸਾਰਾ ਪਰਿਵਾਰ ਹੈ ਪਰ ਇਸ ਸਭ ਕਾਸੇ ਤੋਂ ਬਾਅਦ ਇਕ ਝੋਰਾ ਹੈ ਕਿ ਉਸ ਦੇ ਕੋਈ ਮੁੰਡਾ ਨਹੀਂ ਹੈ। ਮੁੰਡੇ ਦੇ ਲਾਲਚਵਸ ਪੈ ਕੇ ਉਹ ਪੰਜ ਕੁੜੀਆਂ ਲੈ ਬੈਠੇ ਹਨ। ਹੁਣ ਤਾਂ ਛੋਟੀ ਕੁੜੀ ਬਿੰਦੀ ਵੀ ਮੁਟਿਆਰ ਹੋ ਚੁੱਕੀ ਹੈ। ਦਿਲਰਾਜ ਕੋਰ ਨੂੰ ਹੋਰ ਬੱਚਾ ਹੋ ਸਕਣ ਦੀ ਆਸ ਨਹੀਂ ਹੈ, ਨਹੀਂ ਤਾਂ ਸ਼ਾਇਦ ਉਹ ਹੋਰ ਬੱਚਾ ਲੈ ਲੈਂਦੇ। ਹੁਣ ਸੁਦਾਗਰ ਸਿੰਘ ਤੇ ਦਿਲਰਾਜ ਕੋਰ ਨੇ ਆਪਣੇ ਆਪ ਨੂੰ ਸਮਝਾ ਲਿਆ ਹੈ ਕਿ ਉਹਨਾਂ ਨੂੰ ਇਹਨਾਂ ਕੁੜੀਆਂ ਨਾਲ ਹੀ ਤਸੱਲੀ ਕਰਨੀ ਪਵੇਗੀ। ਇਕ ਖਾਸ ਗੱਲ ਇਹ ਹੈ ਕਿ ਸਾਰੀਆਂ ਕੁੜੀਆਂ ਹੀ ਪੜਨ ਵਿਚ ਚੰਗੀਆਂ ਹਨ, ਇਕ ਸ਼ੈਰਨ ਨੂੰ ਛੱਡ ਕੇ। ਸੁਹਣੀਆਂ ਵੀ ਇਕ ਦੂਜੇ ਤੋਂ ਵਧ ਹਨ। ਫਿਰ ਉਹ ਪਤੀ ਪਤਨੀ ਆਲੇ ਦੁਆਲੇ ਦੇਖਦੇ ਹਨ ਕਿ ਕੁੜੀਆਂ ਮੁੰਡਿਆਂ ਨਾਲੋਂ ਆਪਣੇ ਆਪ ਨੂੰ ਹਰ ਖੇਤਰ ਵਿਚ ਵਧੀਆ ਸਿੱਧ ਕਰ ਰਹੀਆਂ ਹਨ ਖਾਸ ਤੌਰ ਤੇ ਮਾਂਬਾਪ ਦੇ ਸੇਵਾ ਕਰਨ ਵਿਚ। ਸੁਦਾਗਰ ਸਿੰਘ ਦੇ ਵੱਡੇ ਭਰਾ ਗੁਰਮੁੱਖ ਸਿੰਘ ਦੇ ਤਿੰਨੋਂ ਮੁੰਡੇ ਅਜਿਹੇ ਨਿਕਲੇ ਹਨ ਕਿ ਕਦੇ ਉਹਨਾਂ ਨੂੰ ਮਿਲਣ ਤਕ ਨਹੀਂ ਆਉਂਦੇ।

ਸੁਦਾਗਰ ਸਿੰਘ ਦੀ ਵੱਡੀ ਕੁੜੀ ਜੀਤੀ ਵਿਆਹੁਣ ਯੋਗ ਹੁੰਦੀ ਹੈ ਤਾਂ ਉਹ ਉਸ ਦਾ ਰਿਸ਼ਤਾ ਨਵੇਂਸ਼ਹਿਰ ਦੇ ਇਕ ਲੀਡਰ ਦੇ ਮੁੰਡੇ ਨਾਲ ਰਿਸ਼ਤਾ ਕਰਦਾ ਹੈ। ਸਾਰਾ ਟੱਬਰ ਵਿਆਹ ਕਰਨ ਇੰਡੀਆ ਜਾਂਦਾ ਹੈ। ਪੂਰੇ ਜ਼ੋਰ ਸ਼ੋਰ ਨਾਲ ਵਿਆਹ ਹੁੰਦਾ ਹੈ। ਜੀਤੀ ਦਾ ਪਤੀ ਸੁਖਦੇਵ ਇੰਗਲੈਂਡ ਆ ਜਾਂਦਾ ਹੈ ਪਰ ਜੀਤੀ ਉਸ ਨਾਲ ਰਹਿਣਾ ਨਹੀਂ ਚਾਹੁੰਦੀ। ਉਸ ਦਾ ਪਹਿਲਾਂ ਹੀ ਨਿਰਮਲ ਨਾਂ ਦੇ ਇਕ ਮੁੰਡੇ ਨਾਲ ਇਸ਼ਕ ਚਲ ਰਿਹਾ ਹੈ। ਨਿਰਮਲ ਪਹਿਲਾਂ ਵਿਆਇਆ ਹੋਇਆ ਹੈ ਪਰ ਹੁਣ ਤਲਾਕ ਹੋ ਚੁੱਕਾ ਹੈ। ਉਸ ਦੇ ਦੋ ਬੱਚੇ ਵੀ ਹਨ ਜਿਹਨਾਂ ਨੂੰ ਉਹ ਹੀ ਸੰਭਾਲਦਾ ਹੈ। ਜੀਤੀ ਡਰਦੀ ਮਾਰੀ

ਆਪਣੇ ਮਾਂ ਪਿਓ ਨੂੰ ਕੁਝ ਦਸ ਨਹੀਂ ਸਕਦੀ ਇਸ ਲਈ ਵਿਆਹ ਕਰਾ ਲੈਂਦੀ ਹੈ। ਵਿਆਹ ਤੋਂ ਬਾਅਦ ਸਾਲ ਕੁ ਸੁਖਦੇਵ ਜੀਤੀ ਨਾਲ ਰਹਿੰਦਾ ਹੈ ਤੇ ਫਿਰ ਆਪੇ ਹੀ ਛੱਡ ਜਾਂਦਾ ਹੈ। ਉਹ ਸਮਝ ਜਾਂਦਾ ਹੈ ਕਿ ਕਿਧਰੇ ਕੁਝ ਗੜਬੜ ਜ਼ਰੂਰ ਹੈ। ਉਹ ਅਮੀਰ ਘਰ ਦਾ ਮੁੰਡਾ ਹੈ, ਪੰਜਾਬ ਦੀ ਪਿਤਾ-ਪੁਰਖੀ ਸਿਆਸਤ ਵਿਚ ਵੀ ਉਸ ਦਾ ਭਵਿਖ ਉਜਲਾ ਹੈ। ਜੀਤੀ ਦੇ ਸੁਖਦੇਵ ਤੋਂ ਇਕ ਕੁੜੀ ਹੈ। ਸੁਦਾਗਰ ਸਿੰਘ ਜੀਤੀ ਦੇ ਤਲਾਕ ਤੋਂ ਬਹੁਤ ਉਦਾਸ ਹੈ। ਜੀਤੀ ਨਿਰਮਲ ਬਾਰੇ ਆਪਣੀ ਮਾਂ ਨੂੰ ਦਸਦੀ ਹੈ। ਅੰਨਾ ਕੀ ਭਾਲੇ ਦੋ ਅੱਖਾਂ। ਤਲਾਕਸੁਦਾ ਕੁੜੀ ਲਈ ਵਰ ਲੱਭਣਾ ਕਿਹੜਾ ਸੌਖਾ ਹੈ ਉਹ ਵੀ ਇਕ ਬੱਚੀ ਦੀ ਮਾਂ ਲਈ। ਉਹ ਝੱਟ ਦੇਣੀਂ ਹਾਂ ਕਰ ਦਿੰਦਾ ਹੈ। ਦੋ ਬੱਚੇ ਨਿਰਮਲ ਦੇ ਹਨ ਤੇ ਇਕ ਜੀਤੀ ਦਾ। ਸਾਰੇ ਖੁਸ਼ ਹਨ। ਸੁਦਾਗਰ ਸਿੰਘ ਨੂੰ ਵੀ ਲਗਦਾ ਹੈ ਕਿ ਭਾਈਚਾਰੇ ਵਿਚ ਉਸ ਦਾ ਨੱਕ ਰਹਿ ਗਿਆ ਹੈ। ਤਲਾਕ ਤਾਂ ਹੁਣ ਆਮ ਜਿਹੀ ਗੱਲ ਹੈ ਪਰ ਫਿਰ ਵੀ ਕਿਸੇ ਕੁੜੀ ਦਾ ਘਰ ਬੈਠ ਜਾਣਾ ਚੰਗੀ ਗੱਲ ਨਹੀਂ ਹੈ।

ਸੁਦਾਗਰ ਸਿੰਘ ਦੀ ਦੂਜੀ ਕੁੜੀ ਸੱਤੀ ਇਕ ਦਿਨ ਆਪਣੀ ਮਾਂ ਨੂੰ ਕਹਿਣ ਲਗਦੀ ਹੈ,

--ਮੰਮੀ, ਮੈਂ ਆਪਣੇ ਲਈ ਇਕ ਮੁੰਡਾ ਦੇਖ ਲਿਐ।

--ਅਕਲ ਨਾਲ ਬੋਲ ਸੱਤੀ, ਤੇਰੇ ਡੈਡੀ ਨੇ ਤਾਂ ਮੇਰੀ ਗੁੱਤ ਮੁੰਨ ਸੁਟਣੀ ਐਂ ਤੇ ਨਾਲੇ ਤੇਰਾ ਗਾਟਾ ਵੀ ਕੱਟ ਧਰੂ।

--ਮੈਂ ਕੀ ਕਰਾਂ ਮੰਮ, ਆਏ ਲਵ ਹਿਮ!

--ਕੌਣ ਆ ਉਹ?

--ਮਾਈਕ ਐ, ਮੇਰੇ ਨਾਲ ਈ ਪੜਦਾ ਹੁੰਦਾ ਸੀ, ਹੁਣ ਕੰਮ ਵੀ ਮਿਲ ਗਿਆ ਉਹਨੂੰ।

--ਕੌਣ ਆਂ?

--ਗੋਰਾ।

--ਪਤਾ ਨਹੀਂ ਤੇਰਾ ਡੈਡੀ ਮੰਨੇ ਵੀ ਕਿ ਨਾ।

--ਮੈਨੂੰ ਨਹੀਂ ਪਤਾ ਮੰਮ, ਡੈਡੀ ਨਾ ਮੰਨੇ ਤਾਂ ਨਾ ਸਹੀ ਪਰ ਮੈਂ ਵਿਆਹ ਮਾਈਕ ਨਾਲ਼ ਈ ਕਰਾਉਣਾ, ਨਹੀਂ ਤਾਂ ਨਹੀਂ ਕਰਾਉਣਾ।

ਦਿਲਰਾਜ ਕੋਰ ਨੂੰ ਆਪਣੀ ਧੀ ਦੀ ਖੁਸ਼ੀ ਦਾ ਵੀ ਅਹਿਸਾਸ ਹੈ। ਉਹ ਆਪ ਇਕ ਪੜੀ ਲਿਖੀ ਔਰਤ ਹੈ ਜੋ ਸੁਦਾਗਰ ਸਿੰਘ ਦੀ ਇੰਗਲੈਂਡ ਖਾਤਰ ਵਿਆਹੀ ਇੰਗਲੈਂਡ ਆਈ ਹੈ ਨਹੀਂ ਤਾਂ ਸੁਦਾਗਰ ਸਿੰਘ ਉਸ ਦੇ ਮੁਕਾਬਲੇ ਕੁਝ ਵੀ ਨਹੀਂ ਹੈ। ਉਹ ਮਹਿਸੂਸ ਕਰ ਸਕਦੀ ਹੈ ਕਿ ਕੁੜੀਆਂ ਦੀਆਂ ਸੱਧਰਾਂ ਕਿਹੋ ਜਿਹੀਆਂ ਹੁੰਦੀਆਂ ਹਨ। ਇੰਗਲੈਂਡ ਖਾਤਰ ਜਾਂ ਆਪਣੇ ਮਾਂ-ਪਿਓ ਕਾਰਨ ਉਹ ਆਪਣੀਆਂ ਸੱਧਰਾਂ ਦਾ ਗਲਾ ਘੁੱਟ ਚੁੱਕੀ ਹੈ ਪਰ ਹੁਣ ਚਾਹੁੰਦੀ ਹੈ ਕਿ ਉਸ ਦੀਆਂ ਧੀਆਂ ਤਾਂ ਉਹਦੇ ਤੋਂ ਵਧ ਖੁਸ਼ ਰਹਿਣ। ਉਹ ਆਪਣੇ ਪਤੀ ਨੂੰ ਟੋਂਹਦੀ ਹੋਈ ਕਹਿੰਦੀ ਹੈ,

--ਅਜਕਲ ਨਿਆਣੇ ਵਿਆਹੁਣੇ ਕਿੰਨੇ ਔਖੇ ਹੋਏ ਪਏ ਆ।

--ਸਾਰੇ ਈ ਇਹ ਰੋਣਾ ਰੋਂਦੇ ਆ, ਆਪਾਂ ਵੀ ਸੱਤੀ ਲਈ ਕੋਈ ਮੁੰਡਾ ਦੇਖਣਾ ਸੁਰੂ ਕਰੀਏ, ਹੁਣ ਜੌਬ ਤੇ ਲਗ ਗਈ ਤੇ ਹਣ ਵਿਆਹ ਕਰ ਦੇਣਾ ਚਾਹੀਦਾ।

--ਮੈਂ ਇਕ ਗੱਲ ਕਹਾਂ ਜੇ ਗੁੱਸਾ ਨਾ ਕਰੋਂ।

ਸੁਦਾਗਰ ਸਿੰਘ ਕੁਝ ਕਹੇ ਬਿਨਾਂ ਉਸ ਵਲ ਦੇਖਦਾ ਹੈ। ਦਿਲਰਾਜ ਕੋਰ ਫਿਰ ਆਖਦੀ ਹੈ,

--ਟਾਈਮ ਬਦਲ ਚੁੱਕੈ, ਹੁਣ ਤਾਂ ਇਹੋ ਬਹੁਤ ਐ ਕਿ ਨਿਆਣਾ ਵਿਆਹ ਹੋ ਜਾਵੇ, ਆਹ ਦੇਖੋ, ਸੇਵਾ ਸਿੰਘ ਦੀ ਕੁੜੀ ਪੈਂਤੀ ਸਾਲ ਦੀ ਹੋ ਗਈ ਹਾਲੇ ਤਕ ਨਹੀਂ ਵਿਆਹੀ ਗਈ।

--ਉਹਦੀ ਕੁੜੀ ਤਾਂ ਬਹੁਤੀ ਸੁਹਣੀ ਨਹੀਂ ਇਸ ਕਰਕੇ ਰਹੀ ਜਾਂਦੀ ਆ, ਸਾਡੀਆਂ ਤਾਂ ਕੂੰਜਾਂ ਵਰਗੀਆਂ ਕੁੜੀਆਂ!

ਇਹ ਗੱਲ ਉਸ ਦੀ ਸੱਚੀ ਹੈ ਕਿ ਪੰਜੇ ਦੀਆਂ ਪੰਜ ਕੁੜੀਆਂ ਬਹੁਤ ਸੁਹਣੀਆਂ ਹਨ। ਸਾਰੀਆਂ ਹੀ ਗੋਰੀਆਂ, ਪਤਲੀਆਂ ਤੇ ਲੰਮੀਆਂ ਹਨ ਤੇ ਵੈਸੇ ਵੀ ਜ਼ਹੀਨ। ਸੁਦਾਗਰ ਸਿੰਘ ਦਾ ਕੱਦ ਵੀ ਲੰਮਾ ਹੈ ਤੇ ਦਿਲਰਾਜ ਕੋਰ ਦਾ ਵੀ। ਦਿਲਰਾਜ ਕੋਰ ਉਸ ਦੀ ਦਲੀਲ ਮੂਹਰੇ ਹਾਰਨ ਲਗਦੀ ਹੈ। ਉਹ ਫਿਰ ਕਹਿੰਦੀ ਹੈ,

--ਹੁਣ ਸੱਤੀ ਇੰਨਾ ਪੜੀ ਆ, ਮਾਸਟਰ ਕਰਕੇ ਜੌਬ ਤੇ ਲਗੀ ਆ, ਅਗਾਂਹ ਪੀ. ਐਚ. ਡੀ. ਕਰਨ ਬਾਰੇ ਸੋਚਦੀ ਆ, ਹੁਣ ਮੁੰਡਾ ਵੀ ਤਾਂ ਇੰਨਾ ਈ ਪੜਿਆ ਹੋਣਾ ਚਾਹੀਦਾ।"

ਸੁਦਾਗਰ ਸਿੰਘ ਉਸ ਦੀ ਗੱਲ ਸੁਣ ਕੇ ਸੋਚੀਂ ਪੈ ਜਾਂਦਾ ਹੈ। ਲੋਹਾ ਗਰਮ ਦੇਖ ਕੇ ਦਿਲਰਾਜ ਕੋਰ ਇਕ ਹੋਰ ਸੱਟ ਮਾਰਦੀ ਕਹਿੰਦੀ ਹੈ,

--ਮੈਂ ਸੋਚਦੀ ਆਂ ਸੱਤੀ ਨੂੰ ਕਹਾਂ ਕਿ ਆਪੇ ਕੋਈ ਨਾਲ ਪੜਦਾ ਜਾਂ ਕੰਮ ਕਰਦਾ ਮੁੰਡਾ ਲੱਭ ਲਵੇ।

--ਅਕਲ ਨੂੰ ਹੱਥ ਮਾਰ।

--ਤੁਸੀਂ ਆਪ ਸੋਚੋ, ਇੰਨਾ ਪੜਿਆ ਮੁੰਡਾ ਨਾ ਮਿਲਿਆ ਤਾਂ ਸੇਵਾ ਸਿੰਘ ਦੀ ਕੁੜੀ ਵਾਂਗੂੰ...। ਸੇਵਾ ਸਿੰਘ ਦੀ ਕੁੜੀ ਦੀ ਪਰੌਬਲਮ ਇਹੋ ਆ ਕਿ ਉਹ ਬਹੁਤਾ ਪੜ ਗਈ, ਕੱਲ ਸੇਵਾ ਸਿੰਘ ਦੀ ਘਰਵਾਲੀ ਮਿਲੀ ਸੀ ਕਹਿੰਦੀ ਅਸੀਂ ਕਹਿੰਦੇ ਆਂ ਕਿ ਕੁੜੀ ਵਿਆਹ ਹੋ ਜਾਵੇ ਭਾਵੇਂ ਕਿਸੇ ਵੀ ਜਾਤ ਦਾ ਮੁੰਡਾ ਹੋਵੇ, ਪੜ੍ਹਦੀ ਕੁੜੀ ਨੂੰ ਮੁੰਡਾ ਮਿਲਦਾ ਸੀ ਪਰ ਇਹ ਨਾ ਮੰਨੇ ਕਿ ਮੁੰਡਾ ਤਖਾਣਾਂ ਦਾ ਐ, ਹੁਣ ਉਹ ਰੋਂਦੀ ਆ ਓਸ ਘੜੀ ਨੂੰ। ਮੈਂ ਤਾਂ ਸੋਚਦੀ ਆਂ ਕਿ ਸੱਤੀ ਨੂੰ ਕੋਈ ਮੁੰਡਾ ਮਿਲ ਜਾਵੇ ਆਪਣੀ ਜ਼ਾਤ ਦਾ ਨਾ ਹੋਵੇ ਤਾਂ ਕੋਈ ਗੋਰਾ ਵੀ ਚੱਲੇਗਾ।

ਸੁਦਾਗਰ ਸਿੰਘ ਇਕ ਵਾਰ ਫਿਰ ਉਸ ਵਲ ਧਿਆਨ ਨਾਲ ਦੇਖਦਾ ਹੈ ਤੇ ਫਿਰ ਗੁੱਸੇ ਵਿਚ ਆਉਂਦਾ ਕਹਿੰਦਾ ਹੈ,

--ਇਹਦਾ ਮਤਲਬ ਕਿ...।
--ਦੇਖੋ, ਗੁੱਸੇ ਵਿਚ ਨਾ ਆਵੋ, ਆਪਾਂ ਸਾਧੂ ਸਿੰਘ ਤਾਂ ਹੈ ਨਹੀਂ, ਤੁਹਾਡਾ ਐਡਾ ਨਾਂ ਐ, ਹਰ ਗੱਲ ਨੂੰ ਬਹੁਤ ਸੋਚ ਕੇ ਕਰਨਾ ਪੈਣਾਂ, ਜੇ ਕੁੜੀ ਘਰੋਂ ਦੌੜ ਗਈ ਤਾਂ ਕਿੰਨੀ ਬੇਇਜ਼ਤੀ ਹੋਵੇਗੀ, ਜੇ ਆਪਾਂ ਆਪਣੇ ਹੱਥੀਂ ਵਿਆਹ ਕਰਾਂਗੇ ਤਾਂ ਇਹਦੇ ਵਿਚ ਆਪਣੀ ਇਜ਼ਤ ਐ, ਅਜਕਲ ਕਿੰਨੀਆਂ ਇੰਟਰਕਾਸਟ ਸ਼ਾਦੀਆਂ ਲੋਕ ਆਪਣੇ ਹੱਥੀਂ ਕਰ ਰਹੇ ਆ, ਹਾਲੇ ਆਪਾਂ ਪਿਛਲੇ ਮਹੀਨੇ ਤਾਂ ਗਿੱਲਾਂ ਤੇ ਕੰਦੀਆਂ ਦੇ ਵਿਆਹ ਤੇ ਜਾ ਕੇ ਆਏ ਆਂ, ...ਫੇਰ ਇਹ ਤਾਂ ਹੈ ਵੀ ਗੋਰਾ।

ਗੁੱਸੇ ਨਾਲ ਸੁਦਾਗਰ ਸਿੰਘ ਦੇ ਬੁੱਲ੍ਹ ਫਰਕਣ ਲਗਦੇ ਹਨ ਪਰ ਉਹ ਕੁਝ ਕਹੇ ਬਿਨਾਂ ਉਠ ਖੜਦਾ ਹੈ। ਬਾਹਰ ਆ ਜਾਂਦਾ ਹੈ। ਕਾਰ ਸਟ੍ਰਾਟ ਕਰਦਾ ਹੈ ਤੇ ਆਪਣੇ ਭਰਾ ਦੇ ਘਰ ਵਲ ਨੂੰ ਚਾਲੇ ਪਾ ਲੈਂਦਾ ਹੈ।

ਗੁਰਮੁੱਖ ਸਿੰਘ ਉਸ ਦਾ ਵੱਡਾ ਭਰਾ ਹੈ। ਉਸ ਦੀ ਪਤਨੀ ਬਿਮਾਰ ਰਹਿੰਦੀ ਹੈ। ਉਸ ਦੇ ਤਿੰਨ ਮੁੰਡੇ ਉਡਾਰੂ ਹੋ ਕੇ ਘਰੋਂ ਜਾ ਚੁੱਕੇ ਹਨ। ਪਤਾ ਨਹੀਂ ਕਿਥੇ ਹਨ, ਵਿਆਹੇ ਹਨ ਜਾਂ ਕੰਵਾਰੇ। ਕਦੇ ਮਿਲਣ ਨਹੀਂ ਆਏ। ਉਹ ਕਦੇ ਫੋਨ ਨਹੀਂ ਕਰਦੇ। ਘੰਟੀ ਵੱਜਣ 'ਤੇ ਗੁਰਮੁਖ ਸਿੰਘ ਹੀ ਦਰਵਾਜ਼ਾ ਖੋਹਲਦਾ ਹੈ ਤੇ ਸਵਾਲ ਕਰਦਾ ਹੈ,
--ਤੇਰੇ ਕੋਲ ਘਰ ਦੀ ਚਾਬੀ ਆ ਫੇਰ ਵੀ ਬੈੱਲ ਕਰਦਾਂ?
--ਚਾਬੀ ਦੂਜੇ ਛੱਲੇ 'ਚ ਆ।
--ਹੋਰ, ਲੀਡਰਾ, ਕੀ ਹਾਲ ਆ?
--ਹਾਲ ਕਾਹਦਾ ਬੜੇ ਭਾਅ, ਬਸ ਟਾਈਮ ਪਾਸ ਐ।
--ਤੇਰੀਆਂ ਪੰਜੇ ਘੇ 'ਚ ਆ ਤੇ ਹਾਲੇ ਵੀ ਟਾਈਮ ਪਾਸ ਈ ਆ।
--ਆਹੋ, ਆਹ ਹੁਣ ਨਿਆਣੇ ਵਿਆਹੁਣ ਦੀ ਚਿੰਤਾ ਖੜੀ ਹੋਈ ਪਈ ਆ।
--ਸੁਦਾਗਰ ਸਿਆਂ, ਤੂੰ ਤਾਂ ਕਿਸਮਤ ਵਾਲਾ ਐਂ, ਤੇਰੇ ਕੁੜੀਆਂ ਈ ਆ, ਤੇਰੀ ਕਿਸਮਤ ਇਹ ਕਿ ਇਹਨਾਂ ਨੂੰ ਹੱਥੀਂ ਤਾਂ ਵਿਆਹੇਂਗਾ, ਇਧਰ ਦੇਖ ਇਹ ਸਾਲ਼ੇ ਬੜੇ ਯੋਧੇ! ...ਪਤਾ ਨਹੀਂ ਕਿਹੜੀ ਲਾਮ ਤੇ ਚਲੇ ਗਏ।
--ਕੋਈ ਫੋਨ ਬਗੈਰਾ, ਕੋਈ ਅਤਾ ਪਤਾ?
--ਕੱਲ ਮੈਨੂੰ ਕੋਈ ਦਸਦਾ ਸੀ ਕਿ ਬਿੱਲਾ ਤਾਂ ਸੈਂਟਰਲ ਲੰਡਨ 'ਚ ਈ ਆ ਪਰ ਕਦੇ ਕੋਈ ਮਿਲਣ ਆਵੇ, ਕੋਈ ਫੋਨ ਕਰੇ ਤਾਂ ਹੀ ਸਾਨੂੰ ਭਾਅ ਐ ਉਹਨਾਂ ਦਾ, ਨਹੀਂ ਤਾਂ ਉਹ ਨਾਲ ਦੇ ਘਰ ਬੈਠੇ ਰਹਿਣ ਸਾਨੂੰ ਕੀ!
--ਚਲੋ ਕੁਸ਼ ਤਾਂ ਪਤਾ ਚਲਿਆ।
--ਏਦਾਂ ਤਾਂ ਪਤਾ ਮੈਨੂੰ, ਸ਼ਿੰਦਾ ਮਾਨਚੈਸਟਰ ਆ, ਪੰਮਾ ਨਿਊਯਾਰਕ ਚਲੇ ਗਿਆ ਪਰ ਸਾਨੂੰ ਤਾਂ ਖਬਰਾਂ ਈ ਮਿਲਦੀਆਂ ਉਹਨਾਂ ਆਪ ਤਾਂ ਕਦੇ ਕੁਸ਼ ਨਹੀਂ ਦੱਸਿਆ।

ਗੱਲਾਂ ਦੀ ਅਵਾਜ਼ ਸੁਣ ਕੇ ਗੁਰਮੁਖ ਸਿੰਘ ਦੇ ਘਰੋਂ ਹਰਨਾਮ ਕੋਰ ਵੀ ਦੂਜੇ ਕਮਰੇ ਵਿਚੋਂ ਉਠ ਕੇ ਹੌਲੀ ਹੌਲੀ ਉਹਨਾਂ ਕੋਲ ਆ ਜਾਂਦੀ ਹੈ। ਉਹ ਪੁੱਛਦੀ ਹੈ,
--ਸੁਣਾ ਸੁਦਾਗਰਾ, ਦਿਲਰਾਜ ਤੇ ਕੁੜੀਆਂ ਕਿੱਦਾਂ?
--ਸਭ ਠੀਕ ਆ ਭਰਜਾਈ, ਤੂੰ ਸੁਣਾ, ਤੂੰ ਹੁਣ ਕਿੱਦਾਂ, ਕੁਸ਼ ਫਰਕ ਪਿਆ ਕਿ ਨਹੀਂ?
--ਫਰਕ ਕੀ ਪੈਣਾਂ, ਆਹ ਦੇਖ ਜਿਹੜੇ ਤਿੰਨ ਸ਼ਨਿਚਰ ਚੁੰਬੜੇ ਆ ਮੈਨੂੰ, ਇਹ 'ਰਾਮ ਆਉਣ ਦੇਣਗੇ?
--ਐਵੇਂ ਨਾ ਭਰਜਾਈ ਗਮ ਲਾਈ ਜਾਹ, ਹੁਣ ਆਪਣੀ ਸਿਹਤ ਦਾ ਧਿਆਨ ਰੱਖ, ਬਾਕੀ ਜੋ ਉਪਰ ਵਾਲੇ ਨੂੰ ਮਨਜ਼ੂਰ ਆ ਰਹਿਣ ਦੇ।
--ਦਿਲ ਤਾਂ ਏਦਾਂ ਈ ਚਾਹੁੰਦਾ ਕਿ ਉਹਨਾਂ ਨੂੰ ਨਾ ਚੇਤੇ ਕੀਤਾ ਜਾਵੇ ਪਰ ਰਹਿ ਨਹੀਂ ਹੁੰਦਾ, ਪਹਿਲਾਂ ਤਾਂ ਉਹ ਮਦਰਜ਼ ਡੇ ਜਾਂ ਫਾਦਰਜ਼ ਡੇ ਵਾਲੇ ਦਿਨ ਕਾਰਡ ਪਾ ਦਿੰਦੇ, ਫੋਨ ਵੀ ਕਰ ਲੈਂਦੇ, ਆਪਣੇ ਡੈਡੀ ਨੂੰ ਇਹਦੇ ਬਰਥਡੇ ਤੇ ਫੋਨ ਵੀ ਕਰਦੇ। ਕ੍ਰਿਸਮਸ ਤੇ ਆ ਵੀ ਜਾਂਦੇ, ਨਹੀਂ ਤਾਂ ਫੋਨ ਹੀ ਕਰ ਲੈਂਦੇ ਪਰ ਹੁਣ ਤਾਂ ਫੋਨ ਵੀ ਗਿਆ ਤੇ ਕਾਰਡ ਵੀ...।

ਗੱਲ ਕਰਦੀ ਹੋਈ ਉਹ ਰੋਣ ਲਗਦੀ ਹੈ। ਫਿਰ ਅੱਖਾਂ ਪੂੰਝਦੀ ਕਹਿੰਦੀ ਹੈ,
--ਚੱਲ, ਸਾਨੂੰ ਤਾਂ ਤੇਰਾ ਈ ਭਾਅ ਐ, ਤੂੰ ਕਦੇ ਕਦੇ ਆ ਤਾਂ ਜਾਨਾ, ਨਹੀਂ ਤਾਂ ਇਥੇ ਸਾਡਾ ਕੌਣ ਆਂ। ਕਦੇ ਆਪਣੀ ਪਟਰਾਣੀ ਨੂੰ ਵੀ ਕਹੀਂ ਕਿ ਗੇੜਾ ਮਾਰੇ, ...ਕੁੜੀਆਂ ਨੂੰ ਵੀ ਲੈ ਆਈਂ ਕਿਸੇ ਦਿਨ।
--ਭਰਜਾਈ, ਫੈਕਟਰੀ ਦਾ ਸਾਰਾ ਕੰਮ ਹੁਣ ਦਿਲਰਾਜ ਈ ਸੰਭਾਲਦੀ ਆ, ਮੈਂ ਤਾਂ ਉਪਰਲੇ ਕੰਮਾਂ ਤੇ ਈ ਰਹਿੰਨਾ, ਤੂੰ ਤਾਂ ਗੁਰਦਵਾਰੇ ਵੀ ਨਹੀਂ ਆਉਂਦੀ, ਉਥੇ ਤਕ ਤਾਂ ਆ ਈ ਸਕਦੀ ਆਂ।
--ਸੁਦਾਗਰਾ, ਮੇਰਾ ਦਿਲ ਨਹੀਂ ਕਰਦਾ, ...ਤੂੰ ਹੋਰ ਸੁਣਾ, ਘਰ ਵਿਚ ਸਭ ਕਿੱਦਾਂ।
--ਭਰਜਾਈ, ਮੈਨੂੰ ਕੁੜੀਆਂ ਦੇ ਵਿਆਹਾਂ ਦਾ ਫਿਕਰ ਖਾਈ ਜਾਂਦਾ, ਹੁਣ ਸੱਤੀ ਜ਼ਿਆਦਾ ਪੜ੍ਹ ਗਈ, ਇਹਦਾ ਫਿਕਰ ਲਗਾ ਹੋਇਆ।
--ਖਸਮਾਂ ਨੂੰ ਖਾਣੀ ਪੜਾਈ ਨੇ ਈ ਸਾਡੇ ਤਿੰਨ ਪੁੱਤ ਖਾ ਲਏ, ਨਾ ਪੜੇ ਹੁੰਦੇ ਤਾਂ ਉਹਨਾਂ ਨੂੰ ਏਡੀਆਂ ਨੌਕਰੀਆਂ ਨਹੀਂ ਸੀ ਮਿਲਣੀਆਂ ਤੇ ਘਰ ਦੇ ਨੇੜੇ ਤੇੜੇ ਈ ਰਹਿੰਦੇ।
--ਚੱਲ ਭਰਜਾਈ, ਤੁਸੀਂ ਆਪਣਾ ਫਰਜ਼ ਨਿਭਾ ਦਿਤਾ, ਉਹਨਾਂ ਨੂੰ ਪੜ੍ਹਾ ਦਿਤਾ, ਨਹੀਂ ਤਾਂ ਇਸੇ ਝੋਰੇ ਨੇ ਮਾਰ ਲੈਣਾ ਸੀ ਕਿ ਮੁੰਡੇ ਪੜੇ ਨਹੀਂ।
--ਮੈਨੂੰ ਕੋਈ ਝੋਰਾ ਨਹੀਂ ਸੀ ਹੋਣਾ, ਹੁਣ ਝੋਰਾ ਜ਼ਰੂਰ ਆ, ...ਤੂੰ ਦਸ, ਦੇਖਿਆ ਕੋਈ ਮੁੰਡਾ?

--ਓਹਦੇ ਜਿੰਨਾ ਪੜ੍ਹਿਆ ਕੋਈ ਮਿਲੇ ਤਾਂ ਹੀ ਕੁਸ਼ ਕਰਾਂ, ਇੰਡੀਆ ਤੋਂ ਆਏ ਮੁੰਡੇ ਤਾਂ ਏਦਾਂ ਦੇ ਈ ਆ, ਜੀਤੀ ਲਈ ਮੰਗਾਇਆ ਈ ਸੀ, ਐਡੇ ਘਰ ਦਾ ਮੁੰਡਾ ਸੀ ਪਰ ਫੇਰ ਵੀ ਕੁੜੀ ਛੱਡ ਕੇ ਓਹ ਗਿਆ।
--ਆਹ ਸਾਡੇ ਗਵਾਂਢੀ ਨੂੰ ਮੁੰਡਾ ਚੰਗਾ ਮਿਲ ਗਿਆ, ਕਿਸਮਤ ਦੀਆਂ ਗੱਲਾਂ ਹੁੰਦੀਆਂ।
--ਕਾਹਦਾ ਚੰਗਾ ਮਿਲ ਗਿਆ, ਨਾਈਆਂ ਦਾ ਮੁੰਡਾ ਇਹ!
--ਤਾਂ ਕੀ ਹੋ ਗਿਆ, ਕੁੜੀ ਦੇ ਘਰ ਬੈਠਣ ਨਾਲੋਂ ਤਾਂ ਚੰਗਾ।

ਆਪਣੇ ਭਰਾ ਦੀ ਗੱਲ ਸੁਣ ਕੇ ਸੁਦਾਗਰ ਸਿੰਘ ਦਾ ਹੌਸਲਾ ਵਧਦਾ ਹੈ। ਉਹ ਕਹਿੰਦਾ ਹੈ,
--ਮੁੰਡਾ ਤਾਂ ਇਕ ਸੱਤੀ ਨੂੰ ਵੀ ਮਿਲਦਾ, ਇਹਦੇ ਨਾਲ ਈ ਪੜ੍ਹਿਆ ਪਰ ਹੈਗਾ ਗੋਰਾ।
--ਸੁਦਾਗਰ ਸਿਆਂ, ਪਾਧਾ ਨਾ ਪੁੱਛ, ਇਹ ਚੈੱਕ ਕਰ ਲੈ ਕਿ ਮੁੰਡਾ ਕਿੱਦਾਂ ਦਾ ਐ, ਜੇ ਚੰਗਾ ਐ ਤਾਂ ਕਰ ਦੇ ਵਿਆਹ।
--ਤੁਹਾਡੀ ਭਰਾਵਾਂ ਦੀ ਅਕਲ ਨੂੰ ਕੀ ਹੋ ਗਿਆ! ਅਖੇ ਪਾਧਾ ਨਾ ਪੁੱਛ, ਆਪਣੀ ਜ਼ਾਤ ਵਿਚ ਮੁੰਡਿਆਂ ਦਾ ਕਾਲ਼ ਪੈ ਗਿਆ?

ਗੁਰਮੁਖ ਸਿੰਘ ਦੀ ਪਤਨੀ ਉਹਨਾਂ ਨੂੰ ਕੋਸਣ ਲਗਦੀ ਹੈ। ਗੁਰਮੁਖ ਸਿੰਘ ਕਹਿੰਦਾ ਹੈ,
--ਇਹ ਗੋਰਾ ਈ ਆ, ਜੇ ਕੋਈ ਕਾਲ਼ਾ ਹੁੰਦਾ ਜਾਂ ਮੁਸਲਮਾਨ ਹੁੰਦਾ ਤਾਂ ਗੱਲ ਹੋਰ ਸੀ, ਫੇਰ ਮੈਂ ਕਦੇ ਹਾਂ ਨਾ ਕਹਿੰਦਾ।
--ਮੈਂ ਵੀ ਏਦਾਂ ਈ ਸੋਚਦਾਂ ਕਿ ਗੋਰਾ ਤਾਂ ਉਚੇ ਥਾਂ ਈ ਗਿਣਿਆ ਜਾਣਾ ਚਾਹੀਦਾ, ਕੋਈ ਛੋਟੀ ਜ਼ਾਤ ਦਾ ਮੁੰਡਾ ਹੁੰਦਾ ਤਾਂ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ ਸੋਚਣ ਦਾ, ਸਭ ਕੁਸ਼ ਹੋ ਸਕਦਾ ਪਰ ਛੋਟੀ ਜ਼ਾਤ ਵਿਚ ਅਸੀਂ ਕੁੜੀ ਨਹੀਂ ਵਿਆਹ ਸਕਦੇ।
--ਇਹ ਮੁਸਲਮਾਨ ਵੀ ਸਾਨੂੰ ਹਜ਼ਮ ਨਹੀਂ ਹੁੰਦੇ, ਦੇਖ ਤਾਂ ਸਾਧੂ ਸੂੰਹ ਨੇ ਇਸੇ ਕਰਕੇ ਕੁੜੀ ਮਾਰ ਕੇ ਆਪਣੀ ਜ਼ਿੰਦਗੀ ਜੇਲ੍ਹ ਵਿਚ ਗਾਲ਼ ਲਈ।
--ਇਹ ਸਾਧੂ ਸੂੰਹ ਵੀ ਐਵੇਂ ਭੂਤਰਿਆ ਫਿਰਦਾ ਸੀ, ਪਹਿਲਾਂ ਕੁੜੀਆਂ ਨੂੰ ਖੁਲ੍ਹਾਂ ਦੇ ਰੱਖਦੇ ਆ ਤੇ ਫੇਰ ਗਲ਼ ਵਢਦੇ ਫਿਰਦੇ ਆ।

ਹਰਨਾਮ ਕੋਰ ਫਿਰ ਬੋਲਦੀ ਹੈ। ਗੁਰਮੁਖ ਸਿੰਘ ਉਸ ਦੀ ਗੱਲ ਵਲ ਧਿਆਨ ਦਿਤੇ ਬਿਨਾਂ ਕਹਿਣ ਲਗਦਾ ਹੈ,
--ਪਿਛਲੇ ਸਾਲ ਚੋਪੜੇ ਦੀ ਕੁੜੀ ਨੇ ਗੋਰੇ ਨਾਲ਼ ਵਿਆਹ ਕਰਾਇਆ ਸੀ, ਬੇਦੀ 'ਤੇ ਫੇਰੇ ਲਏ, ਪੂਰੇ ਹਿੰਦੂ ਰੀਤੀ ਰਿਵਾਜਾਂ ਨਾਲ਼, ਏਦਾਂ ਈ ਮੁੰਡੇ ਵਾਲਿਆਂ ਨੂੰ ਦੱਸ ਦਿਓ ਕਿ ਵਿਆਹ ਸਿੱਖ ਰਿਵਾਇਤਾਂ ਨਾਲ ਹੋਏਗਾ ਤੇ ਫੇਰ ਵਿਆਹ ਗੱਜ ਵੱਜ ਕੇ ਗੁਰਦਵਾਰੇ ਕਰੋ, ਹੁਣ ਸਾਨੂੰ ਵੀ ਬਦਲਣ ਦੀ ਲੋੜ ਆ, ਜਮਾਨਾ ਬਦਲ ਗਿਆ।

ਗੁਰਮੁਖ ਸਿੰਘ ਤੇ ਕਹਿਣ ਤੇ ਸੁਦਾਗਰ ਸਿੰਘ ਸਾਰੀ ਦੁਬਿਧਾ ਦੂਰ ਹੋ ਜਾਂਦੀ ਹੈ। ਗੁਰਮੁਖ ਸਿੰਘ ਫਿਰ ਆਖਦਾ ਹੈ,
--ਇਹ ਸਾਲ਼ਾ ਕਾਹਦਾ ਮੁਲਕ ਆ, ਇਥੇ ਆ ਕੇ ਅਸੀਂ ਕੀ ਖੱਟਿਆ, ਟੱਟੂ?...ਉਲਟਾ ਸਭ ਕੁਸ਼ ਗਵਾ ਲਿਆ। ਔਲਾਦ ਗਵਾ ਲਈ, ਦੇਖ ਸਾਡੇ ਵਲ, ਸਾਡਾ ਅੰਤ ਨੇੜੇ ਆ ਤੇ ਅਸੀਂ ਵਣਾਂ ਦੇ ਰੁੱਖ ਵਾਂਗੂੰ ਇਕੱਲੇ ਆਂ, ਕਿਸੇ ਵੇਲੇ ਵੀ ਫੂਕ ਨਿਕਲ ਸਕਦੀ ਆ, ਉਹਨਾਂ ਨੇ ਤਾਂ ਪਤਾ ਨਹੀਂ ਮੋਢ੍ਹਾ ਦੇਣ ਵੀ ਆਉਣਾ ਕਿ ਨਹੀਂ। ...ਹੁਣ ਆਹ ਦੂਜੀ ਜ਼ਾਤ ਵਿਚ, ਦੂਜੇ ਰੰਗ ਜਾਂ ਦੂਜੇ ਧਰਮ ਵਿਚ ਨਿਆਣੇ ਦਾ ਵਿਆਹ ਕਰਨਾ ਕਿਤੇ ਸੌਖੀ ਗੱਲ ਆ, ਇਕ ਕਿਸਮ ਦਾ ਮਰਨਾ ਈ ਆ, ...ਮਰ ਰਹੇ ਆਂ।

## ਤਿੰਨ

ਚੰਦਾ ਮੀਨਾ ਡਿਸਾਈ ਡੀ.ਵੀ.ਐਲ.ਏ. ਦੇ ਦਫਤਰ ਵਿਚ ਕੰਮ ਕਰਦੀ ਹੈ। ਵਾਹਨਾਂ ਦੇ ਰੋਡ ਲਾਇਸੰਸ ਜਾਂ ਜਿਸ ਨੂੰ ਰੋਡ ਟੈਕਸ ਵੀ ਕਿਹਾ ਜਾਂਦਾ ਹੈ ਉਸ ਦਫਤਰ ਵਿਚ ਨੌਕਰੀ ਹੈ ਉਸ ਦੀ। ਕੰਮ ਕਰਨ ਦੇ ਉਸ ਦੇ ਵੀ ਕੰਮ ਦੇ ਘੰਟੇ ਸਵੇਰੇ ਨੌਂ ਤੋਂ ਪੰਜ ਵਜੇ ਵਾਲੇ ਹੀ ਹਨ। ਮੋਹਨ ਵਾਲੇ ਹੀ। ਉਹਨਾਂ ਨੇ ਰੈਡਿੰਗ ਸ਼ਹਿਰ ਦੇ ਅਰਲੀ ਦੇ ਇਲਾਕੇ ਵਿਚ ਫਲੈਟ ਲਿਆ ਹੋਇਆ ਹੈ। ਇਹ ਇਲਾਕਾ ਮੋਹਨ ਨੂੰ ਪਸੰਦ ਨਹੀਂ ਹੈ ਪਰ ਉਹ ਸੋਚਦਾ ਹੈ ਕਿ ਆਰਜ਼ੀ ਤੌਰ ਤੇ ਠੀਕ ਹੈ। ਉਸ ਨੇ ਹਾਲੇ ਵੀ ਚੰਦਾ ਮੀਨਾ ਡਿਸਾਈ ਨਾਲ ਵਿਆਹ ਨਹੀਂ ਕਰਾਇਆ। ਮੋਹਨ ਉਸ ਨੂੰ ਮੀਨਾ ਨਹੀਂ ਕਹਿੰਦਾ ਬਲਕਿ ਚੰਦਾ ਹੀ ਕਹਿ ਕੇ ਬੁਲਾਉਂਦਾ ਹੈ ਕਿਉਂਕਿ ਮੀਨਾ ਚੰਦਾ ਦੀ ਮਾਂ ਦਾ ਨਾਂ ਵੀ ਹੈ। ਚੰਦਾ ਦੀ ਮਾਂ ਤੇ ਪਿਓ ਉਹਨਾਂ ਨੂੰ ਮਿਲਣ ਆਏ ਹੀ ਰਹਿੰਦੇ ਹਨ। ਉਸ ਦੀ ਮਾਂ ਉਸ ਨੂੰ ਵਾਰ ਵਾਰ ਵਿਆਹ ਕਰਾਉਣ ਲਈ ਕਹਿੰਦੀ ਹੈ। ਚੰਦਾ ਦਾ ਜਵਾਬ ਹੁੰਦਾ ਹੈ ਕਿ ਉਹ ਹਾਲੇ ਮੋਹਨ ਨੂੰ ਚੰਗੀ ਤਰਾਂ ਜਾਣਦੀ ਨਹੀਂ ਹੈ। ਇਕ ਦਿਨ ਚੰਦਾ ਦੀ ਮਾਂ ਆਪ ਹੀ ਮੋਹਨ ਨੂੰ ਕਹਿਣ ਲਗਦੀ ਹੈ,
--ਮੋਹਨ ਬੇਟੇ, ਅਬ ਸ਼ਾਦੀ ਕਰ ਲੋ, ਐਸੇ ਸ਼ਾਦੀ ਕੇ ਬਿਨਾਂ ਰਹਿਤੇ ਹੋ ਤੋ ਹਮੇਂ ਬਹੁਤ ਬੁਰਾ ਲਗਤਾ ਹੈ, ਲੋਕ ਕਿਆ ਕਹੇਂਗੇ। ਹਮ ਨੇ ਤੋ ਸਭ ਕੋ ਬੋਲ ਰੱਖਾ ਹੈ ਕਿ ਚੰਦਾ ਕੀ ਸ਼ਾਦੀ ਹੋ ਗਈ।
--ਅੰਟੀ, ਝੂਠ ਬੋਲਣ ਦੀ ਕੀ ਜ਼ਰੂਰਤ ਪੈ ਗਈ? ਅਸੀਂ ਵਿਆਹ ਨਹੀਂ ਕੀਤਾ ਤਾਂ ਨਾ ਬੋਲੋ ਕਿ ਕੀਤਾ।
--ਤੁਮ ਅਪਨੇ ਫਾਦਰ ਕਾ ਫੋਨ ਨੰਬਰ ਦੋ, ਹਮ ਉਨਸੇ ਬਾਤ ਕਰਤੇ ਹੈਂ।
--ਉਹਨੇ ਸਾਡਾ ਬਾਈਕਾਟ ਕੀਤਾ ਹੋਇਆ। ਮੈਨੂੰ ਗਾਲ਼ਾਂ ਕੱਢਦਾ, ਤੁਸੀਂ ਫੋਨ ਕੀਤਾ ਤਾਂ ਤੁਹਾਨੂੰ ਵੀ ਕਢੇਗਾ।

--ਮੁਝੇ ਪਤਾ ਹੈ ਵੋ ਖ਼ੁਸ਼ ਨਹੀਂ ਪਰ ਅਬ ਕੁਸ਼ ਤੋ ਕਰਨਾ ਪੜੇਗਾ, ਸ਼ਾਦੀ ਕੀ ਬਾਤ ਤੋ ਕਰਨੀ ਪੜੇਗੀ?
--ਓਹ ਹਿਟਲਰ ਆ ਹਿਟਲਰ, ਮੇਰਾ ਵਿਆਹ ਆਪਣੀ ਜ਼ਾਤ ਤੇ ਧਰਮ ਵਿਚ ਕਰਨਾ ਚਾਹੁੰਦਾ।

ਚੰਦਾ ਦੀ ਮਾਂ ਚੁੱਪ ਕਰ ਜਾਂਦੀ ਹੈ ਪਰ ਕੁਝ ਦੇਰ ਬਾਅਦ ਗੁਜਰਾਤੀ ਵਿਚ ਚੰਦਾ ਨਾਲ ਕੁੜ ਕੁੜ ਕਰਨ ਲਗਦੀ ਹੈ। ਉਹਨਾਂ ਦਾ ਇਵੇਂ ਗੁਜਰਾਤੀ ਬੋਲਣਾ ਮੋਹਨ ਨੂੰ ਬਹੁਤ ਬੁਰਾ ਲਗਦਾ ਹੈ। ਚੰਦਾ ਸਮਝਦੀ ਹੈ ਪਰ ਉਹ ਕੁਝ ਨਹੀਂ ਕਰ ਸਕਦੀ। ਕਈ ਵਾਰ ਮੋਹਨ ਇਸ ਗੱਲ ਤੋਂ ਵੀ ਖਿਝਣ ਲਗਦਾ ਹੈ ਕਿ ਉਸ ਦੇ ਮਾਂ ਪਿਓ ਇੰਨੀ ਵਾਰ ਕਿਉਂ ਆ ਜਾਂਦੇ ਹਨ ਤੇ ਆਕੇ ਮੁੜ ਉਹੋ ਗੱਲਾਂ ਕਰੀ ਜਾਂਦੇ ਹਨ। ਕਦੇ ਕਦੇ ਚੰਦਾ ਦਾ ਭਰਾ ਵੀ ਆ ਜਾਇਆ ਕਰਦਾ ਹੈ, ਉਹ ਮੋਹਨ ਨਾਲ ਸਿੱਧੇ ਮੂੰਹ ਗੱਲ ਵੀ ਨਹੀਂ ਕਰਦਾ ਤੇ ਕਈ ਵਾਰ ਬਹੁਤ ਵੱਡੀਆਂ ਵੱਡੀਆਂ ਗੱਪਾਂ ਮਾਰਨ ਲਗਦਾ ਹੈ। ਮੋਹਨ ਹਿਰਖ ਵਿਚ ਆਇਆ ਚੰਦਾ ਨੂੰ ਕਹਿਣ ਲਗਦਾ ਹੈ,

--ਮੈਂ ਇਹਨੂੰ ਕਿਸੇ ਦਿਨ ਕੁੱਟ ਦੇਣਾਂ, ਇਹਨੂੰ ਕਹਿ ਕੇ ਲਿਮਿਟ ਵਿਚ ਰਹਿ ਕੇ ਗੱਲ ਕਰਿਆ ਕਰੇ।

ਚੰਦਾ ਨੂੰ ਮੋਹਨ ਦੇ ਗੁੱਸੇ ਦਾ ਪਤਾ ਹੈ। ਇਕ ਦਿਨ ਪੱਬ ਵਿਚ ਗਿਆਂ ਚੰਦਾ ਨੂੰ ਕੋਈ ਕੁਝ ਕਹਿ ਦਿੰਦਾ ਹੈ ਤੇ ਮੋਹਨ ਕੁੱਟ ਕੁੱਟ ਕੇ ਉਸ ਦਾ ਬੁਰਾ ਹਾਲ ਕਰ ਦਿੰਦਾ ਹੈ। ਚੰਦਾ ਉਸ ਨੂੰ ਕਹਿਣ ਲਗਦੀ ਹੈ,

--ਤੁਮ ਪੰਜਾਬੀ ਲੋਕ ਲੜਾਈ ਸੇ ਡਰਤੇ ਕਿਉਂ ਨਹੀਂ?

ਮੋਹਨ ਆਪਣੇ ਕੰਮ ਉਪਰ ਪੇਸ਼ ਆਉਂਦੀਆਂ ਮੁਸ਼ਕਲਾਂ ਬਾਰੇ ਚੰਦਾ ਨਾਲ ਗੱਲਾਂ ਕਰਦਾ ਰਹਿੰਦਾ ਹੈ। ਪੀਟਰ ਮਰਫੀ ਜਾਂ ਐਡਵਰਡ ਗਾਈਲ ਦੀਆਂ ਵਧੀਕੀਆਂ ਬਾਰੇ ਵੀ ਦਸਦਾ ਰਹਿੰਦਾ ਹੈ ਤੇ ਐਡਵਰਡ ਨੂੰ ਕੁੱਟਣ ਬਾਰੇ ਆਪਣੀ ਸੋਚ ਬਾਰੇ ਵੀ। ਚੰਦਾ ਕਹਿੰਦੀ ਹੈ,

--ਦੇਖਨਾ, ਲੜਾਈ ਮਤ ਕਰ ਲੇਨਾ, ਤੁਮਾਰੀ ਜੌਬ ਵੀ ਜਾਏਗੀ ਔਰ ਰਿਕਾਰਡ ਵੀ ਖਰਾਬ ਹੋ ਜਾਏਗਾ।

ਮੋਹਨ ਉਸ ਨੂੰ ਕਹਿਣ ਲਗਦਾ ਹੈ,

--ਚੰਦਾ, ਕਿਥੇ ਤੈਨੂੰ ਪਿਆਰ ਕਰ ਬੈਠਾਂ, ਮੈਨੂੰ ਤਾਂ ਸਟਰੌਂਗ ਲੇਡੀ ਚਾਹੀਦੀ ਸੀ।
--ਅਬ ਢੂੰਡ ਲੋ।
--ਹੁਣ ਟਾਈਮ ਨਿਕਲ ਗਿਆ।

ਚੰਦਾ ਆਪਣੇ ਬਾਰੇ ਸੋਚਦੀ ਹੋਈ ਕਹਿੰਦੀ ਹੈ,

--ਮੋਹਨ, ਕਿਆ ਹਮ ਕਬੀ ਸ਼ਾਦੀ ਕਰੇਂਗੇ?
--ਦੇਖੋ ਚੰਦਾ, ਆਪਾਂ ਸਾਰੀਆਂ ਗੱਲਾਂ ਪਹਿਲਾਂ ਡਿਸਕਸ ਕਰ ਚੁੱਕੇ ਆਂ, ਮੈਂ ਹਾਲੇ ਵਿਆਹ ਬਾਰੇ ਨਹੀਂ ਸੋਚਦਾ, ਮੈਂ ਆਪਣੀ ਮਾਸਟਰ ਕਰਨੀ ਆਂ ਤੇ ਜੌਬ ਚੇਂਜ ਕਰਨੀ ਆਂ, ਮੈਨੂੰ ਇਹ ਸ਼ਹਿਰ ਚੰਗਾ ਨਹੀਂ ਲਗਦਾ।

ਸੁਣ ਕੇ ਚੰਦਾ ਚੁੱਪ ਕਰ ਜਾਂਦੀ ਹੈ।

ਕਦੇ ਕਦੇ ਮੋਹਨ ਨੂੰ ਆਪਣਾ ਪਿਛੋਕੜ ਬਹੁਤ ਯਾਦ ਆਉਂਦਾ ਹੈ। ਆਪਣੀ ਮਾਂ, ਆਪਣਾ ਪਿਓ, ਆਪਣਾ ਭਰਾ ਅਮਰ ਤੇ ਭੈਣ ਮਨਿੰਦਰ। ਮਾਂ ਤਾਂ ਹੁਣ ਇਸ ਦੁਨੀਆਂ ਵਿਚ ਨਹੀਂ ਹੈ। ਉਸ ਦਾ ਪਿਓ ਪਾਲਾ ਸਿੰਘ ਉਸ ਦੇ ਗੁਜਰਾਤਣ ਕੁੜੀ ਨਾਲ ਰਹਿਣ ਕਾਰਨ ਉਸ ਨਾਲ ਤਿੜਿਆ ਬੈਠਾ ਹੈ। ਉਸ ਨਾਲ ਮੇਲ ਜੋਲ ਬੰਦ ਕਰ ਦਿਤਾ ਹੋਇਆ ਹੈ। ਉਸ ਦਾ ਭਰਾ ਅਮਰ ਕਦੇ ਕਦੇ ਸਾਂਡਰਾ ਨੂੰ ਲੈ ਕੇ ਆ ਜਾਂਦਾ ਹੈ। ਮਨਿੰਦਰ ਘੱਟ ਆਉਂਦੀ ਹੈ। ਉਸ ਦਾ ਫੋਨ ਆਉਂਦਾ ਰਹਿੰਦਾ ਹੈ। ਪਿਓ ਪਾਲਾ ਸਿੰਘ ਬਹੁਤ ਅੜਬ ਸੁਭਾਅ ਦਾ ਬੰਦਾ ਹੈ। ਉਸ ਨੇ ਮੋਹਨ ਨੂੰ ਹੀ ਘਰੋਂ ਨਹੀਂ ਕਢਿਆ, ਛੋਟੇ ਅਮਰ ਨੂੰ ਵੀ ਕੱਢ ਦਿਤਾ ਹੋਇਆ ਹੈ ਕਿਉਂਕਿ ਅਮਰ ਗੋਰੀ ਨਾਲ ਰਹਿੰਦਾ ਹੈ। ਹੁਣ ਉਸ ਦੀ ਭੈਣ ਮਨਿੰਦਰ ਵੀ ਪਿਓ ਦੇ ਡਰ ਤੋਂ ਘਰ ਛੱਡ ਕੇ ਜਾ ਚੁੱਕੀ ਹੈ ਕਿਉਂਕਿ ਉਸ ਨੂੰ ਪਤਾ ਚਲ ਜਾਂਦਾ ਹੈ ਕਿ ਮਨਿੰਦਰ ਨੇ ਬਾਹਰ ਕੋਈ ਬੁਆਏ ਫਰਿੰਡ ਰੱਖਿਆ ਹੋਇਆ ਹੈ ਤੇ ਪਾਲਾ ਸਿੰਘ ਉਸ ਨੂੰ ਮਾਰਨ ਪੈ ਜਾਂਦਾ ਹੈ। ਮਨਿੰਦਰ ਅਕਸਰ ਮੋਹਨ ਨੂੰ ਫੋਨ ਕਰਦੀ ਰਹਿੰਦੀ ਹੈ, ਕਹਿਣ ਲਗਦੀ ਹੈ,

--ਮੋਹਨ ਭਾਜ, ਮੈਨੂੰ ਲਗਦਾ ਡੈਡ ਨੇ ਮੈਨੂੰ ਕਿਲ ਕਰ ਦੇਣਾਂ, ਆਏ'ਮ ਸਕੇਅਰਡ!
--ਨੋ ਨੀਡ ਟੂ ਬੀ ਸਕੇਅਰਡ, ਡੌਂਟ ਗੋ ਹੋਮ ਨਾਓ, ਜੇ ਮਨੀ ਚਾਹੀਦੀ ਤਾਂ ਮੈਨੂੰ ਦਸ, ਨਹੀਂ ਤਾਂ ਤੂੰ ਮੇਰੇ ਕੋਲ ਇਥੇ ਆ ਜਾ, ਰੈਡਿੰਗ ਤੋਂ ਸਟਰੇਟ ਟਰੇਨ ਜਾਂਦੀ ਆ ਤੇਰੀ ਯੂਨੀ।
--ਥੈਂਕਿਸ ਭਾਜ, ਮੈਂ ਠੀਕ ਆਂ, ਮੈਂ ਕਿਸੇ ਨਾਲ਼ ਫਲੈਟ ਸ਼ੇਅਰ ਕਰਦੀ ਆਂ ਐਂਡ ਆਏ ਗੌਟ ਪਾਰਟ ਟਾਈਮ ਜੌਬ।
--ਤੂੰ ਓਸ ਮੁਸਲਮਾਨ ਮੁੰਡੇ ਦਾ ਪਿਛਾ ਛੱਡ ਕਿਉਂ ਨਹੀਂ ਦਿੰਦੀ! ...ਕੋਈ ਹੋਰ ਬੁਆਏ ਫਰਿੰਡ ਲੱਭ ਲੈ, ਜ਼ਰੂਰੀ ਆ ਕਿ ਉਹੀ ਰੱਖਣਾ।
--ਡੈਡ ਨੇ ਤਾਂ ਫੇਰ ਵੀ ਚੇਂਜ ਨਈਂ ਹੋਣਾ, ਉਹ ਤਾਂ ਮੈਨੂੰ ਕਿਸੇ ਫਰੈੱਸ਼ੀ ਨਾਲ ਦੇਖਣਾ ਮੰਗਦਾ।

ਚੰਦਾ ਕੋਲ ਬੈਠੀ ਗਲਬਾਤ ਸੁਣ ਰਹੀ ਹੈ। ਜਦ ਮੋਹਨ ਗੱਲ ਕਰ ਹਟਦਾ ਹੈ ਤਾਂ ਚੰਦਾ ਪੁੱਛਦੀ ਹੈ,

--ਕਿਉਂ, ਯਹਾਂ ਕਿਉਂ ਆ ਜਾ?
--ਬੀਕੋਜ਼ ਸ਼ੀ ਇਜ ਮਾਈ ਸਿਸਟਰ।
--ਸੋ ਯੂ ਆਰ ਕਾਲਿੰਗ ਦ ਟਰੱਬਲ ਹੇਅਰ।

ਮੋਹਨ ਪਹਿਲਾਂ ਹੀ ਗੁੱਸੇ ਜਿਹੇ ਵਿਚ ਹੈ, ਚੰਦਾ ਦੀ ਗੱਲ ਸੁਣ ਕੇ ਮੋਹਨ ਦਾ ਪਾਰਾ ਇਕ ਦਮ ਚੜ ਜਾਂਦਾ ਹੈ। ਉਹ ਉਚੀ ਅਵਾਜ਼ ਵਿਚ ਕਹਿੰਦਾ ਹੈ,

--ਤੇਰੇ ਫੱਕਨ, ਗਿੰਨੀ ਐਂਡ ਮਿੰਨੀ ਰੋਜ਼ ਆਉਂਦੇ ਆ।

--ਗਾਲੀ ਮਤ ਦੋ।
--ਤੂੰ ਗਾਲੀ ਦੀ ਗੱਲ ਕਰਦੀ ਆਂ ਮੈਂ ਸਾਲ਼ਿਆ ਨੂੰ ਜ਼ਮੀਨ ਵਿਚ ਗੱਡ ਦੇਣਾਂ।

ਡਰਦੀ ਹੋਈ ਚੰਦਾ ਚੁੱਪ ਕਰ ਜਾਂਦੀ ਹੈ। ਮੋਹਨ ਉਠ ਕੇ ਪੱਬ ਨੂੰ ਚਲੇ ਜਾਂਦਾ ਹੈ। ਜਦ ਵਾਪਸ ਆਉਂਦਾ ਹੈ ਤਾਂ ਉਸ ਦਾ ਗੁੱਸਾ ਢੈਲ਼ਾ ਪੈ ਚੁੱਕਾ ਹੈ। ਚੰਦਾ ਨੂੰ ਵੀ ਆਪਣੀ ਗਲਤੀ ਦਾ ਅਹਿਸਾਸ ਹੋ ਜਾਂਦਾ ਹੈ। ਮੋਹਨ ਦੀ ਭੈਣ ਵੀ ਓਨੀ ਹੀ ਮਹੱਤਤਾ ਰੱਖਦੀ ਹੈ ਜਿੰਨੇ ਉਸ ਦੇ ਮਾਂ ਪਿਓ। ਵਾਪਸ ਆ ਕੇ ਮੋਹਨ ਆਖਦਾ ਹੈ,
--ਸੌਰੀ ਚੰਦਾ, ਮੈਨੂੰ ਗਾਲ਼ ਨਹੀਂ ਸੀ ਦੇਣੀ ਚਾਹੀਦੀ।
--ਸੌਰੀ ਮੋਹਨ, ਤੁਮਾਰੀ ਬਹਿਨ ਮੇਰੀ ਵੀ ਬਹਿਨ ਹੈ।

ਉਹ ਮੁੜ ਕੇ ਸਾਵੇਂ ਹੋ ਜਾਂਦੇ ਹਨ ਪਰ ਹੁਣ ਤਕ ਚੰਦਾ ਇਕ ਗੱਲ ਸਮਝ ਚੁੱਕੀ ਹੈ ਕਿ ਮੋਹਨ ਨਾਲ ਗੁਜ਼ਾਰਾ ਇੰਨਾ ਸੌਖਾ ਨਹੀਂ ਹੈ ਜਿੰਨਾ ਕਿਸੇ ਗੁਜਰਾਤੀ ਮੁੰਡੇ ਨਾਲ ਕੀਤਾ ਜਾ ਸਕਦਾ ਹੈ। ਚੰਦਾ ਦੀ ਮਾਂ ਉਸ ਨੂੰ ਬਹੁਤ ਸਮਝਾਉਂਦੀ ਰਹੀ ਹੈ ਕਿ ਪੰਜਾਬੀ ਮੁੰਡੇ ਨਾਲ ਵਾਹ ਨਾ ਪਾਵੇ। ਪੰਜਾਬੀ ਲੋਕ ਸ਼ਰਾਬ ਬਹੁਤ ਪੀਂਦੇ ਹਨ ਤੇ ਆਪਣੀਆਂ ਪਤਨੀਆਂ ਨੂੰ ਕੁਟਦੇ ਮਾਰਦੇ ਹਨ ਪਰ ਚੰਦਾ ਨੂੰ ਤਾਂ ਉਚਾ ਲੰਮਾ ਮੋਹਨ ਇੰਨਾ ਪਸੰਦ ਹੈ ਕਿ ਵਿਆਹ ਤੋਂ ਬਿਨਾਂ ਹੀ ਉਸ ਨਾਲ ਰਹੀ ਜਾ ਰਹੀ ਹੈ। ਮੋਹਨ ਸ਼ਰਾਬ ਵੀ ਬਹੁਤੀ ਨਹੀਂ ਪੀਂਦਾ ਤੇ ਉਸ ਨੂੰ ਵੀ ਕੁਝ ਨਹੀਂ ਕਹਿੰਦਾ ਪਰ ਲੜਾਈ ਲਈ ਹਰ ਵੇਲੇ ਤਿਆਰ ਰਹਿੰਦਾ ਹੈ। ਕਈ ਵਾਰ ਚੰਦਾ ਸੋਚਣ ਲਗਦੀ ਹੈ ਕਿ ਸ਼ਾਇਦ ਮੋਹਨ ਦੇ ਗੁੱਸੇ ਦਾ ਕਾਰਨ ਇਹ ਹੋਵੇ ਕਿ ਉਹ ਬਹੁਤ ਇਕੱਲਾ ਹੈ। ਉਸ ਨੂੰ ਮਿਲਣ ਵਾਲੇ ਬਹੁਤੇ ਲੋਕ ਨਹੀਂ ਹਨ। ਉਸ ਦਾ ਭਰਾ ਅਮਰ ਤਾਂ ਕਦੇ ਕਦਾਈਂ ਹੀ ਆਉਂਦਾ ਹੈ। ਮੋਹਨ ਦੇ ਬਚਪਨ ਦੇ ਦੋਸਤ ਬਿੰਦਰ ਤੇ ਟੈਰੀ ਕਦੇ ਆ ਜਾਂਦੇ ਹਨ ਪਰ ਬਹੁਤੇ ਨਹੀਂ। ਬਹੁਤਾ ਸਮਾਂ ਜਾਂ ਬਹੁਤੇ ਵੀਕ ਐਂਡ ਉਹ ਦੋਵੇਂ ਇਕੱਲੇ ਹੀ ਗੁਜ਼ਾਰਦੇ ਹਨ ਆਪਣੇ ਘਰ। ਉਸ ਦੀ ਭੈਣ ਵਾਲੀ ਗੱਲ ਉਸ ਨੇ ਇਸ ਕਰਕੇ ਕਹੀ ਹੈ ਕਿ ਉਹ ਡਰਦੀ ਹੈ ਕਿ ਉਹਨਾਂ ਦਾ ਪਿਓ ਕਿਤੇ ਇਹਨਾਂ ਪਿੱਛੇ ਨਾ ਪੈ ਜਾਵੇ। ਚੰਦਾ ਨੇ ਸੁਣਿਆਂ ਹੋਇਆ ਹੈ ਕਿ ਉਸ ਦਾ ਸੁਭਾਅ ਮੋਹਨ ਤੋਂ ਵੀ ਖਰਾਬ ਹੈ ਪਰ ਹੁਣ ਉਸ ਨੂੰ ਪਛਤਾਵਾ ਵੀ ਹੋ ਰਿਹਾ ਹੈ ਕਿ ਉਸ ਨੂੰ ਮਨਿੰਦਰ ਬਾਰੇ ਕੁਝ ਵੀ ਨਹੀਂ ਸੀ ਕਹਿਣਾ ਚਾਹੀਦਾ।

ਮੋਹਨ ਕੰਪਿਊਟਰ ਤੇ ਬੈਠਾ ਆਪਣੇ ਥੀਸਸ ਨਾਲ ਸਬੰਧਤ ਕੰਮ ਰਿਹਾ ਹੈ। ਅਚਾਨਕ ਉਸ ਦੇ ਫੋਨ ਦੀ ਘੰਟੀ ਵਜਦੀ ਹੈ। ਦੂਜੇ ਪਾਸੇ ਮਨਿੰਦਰ ਹੈ, ਉਹ ਬਹੁਤ ਘਬਰਾਈ ਹੋਈ ਹੈ। ਕਹਿੰਦੀ ਹੈ,
--ਭਾਜ, ਆਏ'ਮ ਡੈੱਡ ਭਾਜ ਆਏ'ਮ ਡੈੱਡ ਰੀਅਲੀ ਡੈੱਡ!
--ਕੀ ਹੋਇਆ?
--ਡੈਡੀ ਮੇਰੇ ਫਲੈਟ ਤਕ ਪੁੱਜ ਗਿਆ, ਹੀ ਹੈਡ ਨਾਈਫ ਵਿਦ ਹਿਮ, ਐਂਡ ਹੀ ਥਰੀਏਟਨ ਟੂ ਕਿਲ ਰਫੀਕ!
--ਤੂੰ ਇਕ ਦਮ ਟੈਕਸੀ ਫੜ ਕੇ ਮੇਰੇ ਕੋਲ ਆ ਜਾ, ਇਥੇ ਤੈਨੂੰ ਕੋਈ ਡਰ ਨਹੀਂ।
--ਹੁਣ ਮੈਂ ਆਪਣੀ ਇਕ ਫਰੈਂਡ ਦੇ ਚਲੀ ਆਂ, ਜੇ ਬਚ ਗਈ ਤਾਂ ਕੱਲ ਨੂੰ ਦੇਖਾਂਗੀ।
--ਤੂੰ ਪੁਲੀਸ ਵਿਚ ਰਿਪੋਰਟ ਕਿਉਂ ਨਹੀਂ ਕਰਦੀ?
--ਕੀਤੀ ਸੀ, ਪੁਲੀਸ ਬੁਲਾਈ ਵੀ ਸੀ ਪਰ ਪੁਲੀਸ ਕੁਸ਼ ਨਹੀਂ ਕਰ ਰਹੀ, ਦੇ ਵੌਂਟ ਡੂ ਐਨੀਥਿੰਗ ਅਨਲਿਸ ਸਮਥਿੰਗ ਹੈਪਿੰਨਡ, ਪੁਲੀਸ 'ਜ਼ ਯੂਜ਼ਲੈੱਸ!
--ਤੂੰ ਦਸ ਕਿਥੇ ਐਂ ਮੈਂ ਆ ਜਾਨਾਂ, ਤੈਨੂੰ ਪਿੱਕ ਕਰ ਲੈਂਨਾ।
--ਆਏ ਵਿਲ ਰਿੰਗ ਯੂ ਲੇਟਰ।

ਕਹਿ ਕੇ ਮਨਿੰਦਰ ਫੋਨ ਕੱਟ ਦਿੰਦੀ ਹੈ।

ਜਦ ਉਸ ਨੂੰ ਪਤਾ ਚਲਦਾ ਹੈ ਕਿ ਡੈਡੀ ਤਾਂ ਉਸ ਦੇ ਫਲੈਟ ਤਕ ਪੁੱਜ ਗਿਆ ਹੈ ਤਾਂ ਉਹ ਖੜੀ ਹੀ ਕੰਬਣ ਲਗਦੀ ਹੈ। ਸੁੱਖੀ ਵਾਲੀ ਸਾਰੀ ਕਹਾਣੀ ਉਸ ਦੇ ਸਾਹਮਣੇ ਹੈ। ਸੁੱਖੀ ਨੂੰ ਉਸ ਦਾ ਬਾਪ ਸਾਧੂ ਸਿੰਘ ਨੇ ਇਸ ਲਈ ਕਤਲ ਕਰ ਦਿੰਦਾ ਹੈ ਕਿ ਉਸ ਨੇ ਬੁਆਏ ਫਰਿੰਡ ਰੱਖਿਆ ਹੋਇਆ ਹੈ। ਜਿਸ ਦਿਨ ਪਾਲਾ ਸਿੰਘ ਨੂੰ ਉਸ ਦੇ ਬੁਆਏ ਫਰੈਂਡ ਦਾ ਪਤਾ ਚਲਦਾ ਹੈ ਤਾਂ ਉਹ ਉਸ ਨੂੰ ਸਪਸ਼ਟ ਕਰ ਦਿੰਦਾ ਹੈ ਕਿ ਉਸ ਨੂੰ ਸਾਧੂ ਸਿੰਘ ਵਾਲਾ ਰਾਹ ਸਹੀ ਲਗਦਾ ਹੈ। ਉਸ ਮਨਿੰਦਰ ਨੂੰ ਕਹਿ ਦਿੰਦਾ ਹੈ ਕਿ ਇਹ ਬੁਆਏ ਫਰਿੰਡ ਵਾਲੀ ਕਹਾਣੀ ਇਥੇ ਹੀ ਖਤਮ ਕਰ ਦੇਵੇ ਤੇ ਚੰਗੀ ਕੁੜੀ ਬਣ ਕੇ ਆਪਣੀ ਪੜਾਈ ਖਤਮ ਕਰੇ। ਜਿਸ ਦਾ ਮਤਲਬ ਬਾਅਦ ਵਿਚ ਪਾਲਾ ਸਿੰਘ ਆਪਣੀ ਮਰਜ਼ੀ ਦੇ ਮੁੰਡੇ ਨਾਲ ਉਸ ਦਾ ਵਿਆਹ ਕਰ ਦੇਵੇਗਾ। ਪਾਲਾ ਸਿੰਘ ਉਸ ਦੇ ਫਲੈਟ ਵਿਚ ਆਉਂਦਾ ਹੈ ਜਿਸ ਵਿਚ ਉਹ ਰਫੀਕ ਨਾਲ ਰਹਿ ਰਹੀ ਹੈ। ਰਫੀਕ ਪਾਲਾ ਸਿੰਘ ਨੂੰ ਦੇਖ ਕੇ ਥਰਥਰ ਕੰਬਣ ਲਗਦਾ ਹੈ। ਮਨਿੰਦਰ ਹਾਲੇ ਘਰ ਨਹੀਂ ਹੈ। ਉਹ ਹੈਕਨੀ ਦੇ ਟੈਸਕੋ ਵਿਚ ਪਾਰਟ-ਟਾਈਮ ਕੰਮ ਕਰ ਰਹੀ ਹੈ। ਉਸ ਦੀ ਲੇਟ ਸ਼ਿਫਟ ਹੈ। ਉਹ ਮਨਿੰਦਰ ਨੂੰ ਫੋਨ ਕਰ ਕੇ ਸਾਰੀ ਕਹਾਣੀ ਦਸ ਦਿੰਦਾ ਹੈ। ਮਨਿੰਦਰ ਉਹ ਰਾਤ ਕਿਸੇ ਸਹੇਲੀ ਦੇ ਘਰ ਰਹਿ ਕੇ ਕੱਟਦੀ ਹੈ। ਉਹ ਹੈਰਾਨ ਹੋਈ ਜਾ ਰਹੀ ਹੈ ਕਿ ਉਸ ਦਾ ਸਿਰਨਾਵਾਂ ਕਿਸ ਨੇ ਦਿਤਾ ਹੋਇਆ। ਉਸ ਦੀ ਸ਼ੱਕ ਜਤਿੰਦਰਪਾਲ ਤੇ ਜਾਂਦੀ ਹੈ। ਉਹ ਉਸੇ ਦੀ ਯੂਨੀ ਵਿਚ ਰਿਹਾ ਹੈ ਤੇ ਕਈ ਵਾਰ ਮੁਸਲਮਾਨ ਮੁੰਡੇ ਨਾਲ ਦੋਸਤੀ ਬਾਰੇ ਇਤਰਾਜ਼ ਕਰ ਚੁੱਕਾ ਹੈ। ਉਸ ਨੇ ਸਿੱਖ ਵਿਦਿਆਰਥੀਆਂ ਦੀ ਯੂਨੀਅਨ ਬਣਾਈ ਹੋਈ ਹੈ ਤੇ ਕਈ ਵਾਰ ਮੁਸਲਮਾਨ ਮੁੰਡਿਆਂ ਨਾਲ ਝਗੜਾ ਵੀ ਕਰ ਲੈਂਦੇ ਹਨ। ਇਹ ਜਤਿੰਦਰਪਾਲ ਹੀ ਹੈ ਜੋ ਪਾਲਾ ਸਿੰਘ ਤਕ ਰਫੀਕ ਵਾਲੀ ਗੱਲ ਪਹੁੰਚਾਉਂਦਾ ਹੈ। ਜਤਿੰਦਰਪਾਲ ਹੁਣ ਯੂਨੀ ਛੱਡ ਚੁੱਕਾ ਹੈ ਪਰ ਉਸ ਦੇ ਵਾਕਫ ਵਿਦਿਆਰਥੀ ਤਾਂ ਹਾਲੇ ਉਥੇ ਹਨ। ਉਸ ਨੇ ਕਿਸੇ ਨਾ ਕਿਸੇ ਤਰ੍ਹਾਂ ਉਸ ਦਾ ਪਤਾ ਲੱਭ ਲਿਆ ਹੋਵੇਗਾ। ਜਤਿੰਦਰਪਾਲ ਦਾ ਪਿਓ ਕਾਰਾ ਪਾਲਾ ਸਿੰਘ ਦਾ ਚੰਗੀ ਤਰ੍ਹਾਂ ਵਾਕਫ ਹੈ। ਭਾਵੇਂ ਕਾਰਾ ਕੋਈ ਜੁਰਮ

ਕਰਕੇ ਇੰਡੀਆ ਭੱਜ ਚੁੱਕਾ ਹੈ ਪਰ ਪਾਲਾ ਸਿੰਘ ਨੇ ਕਿਸੇ ਨਾ ਕਿਸੇ ਤਰ੍ਹਾਂ ਜਤਿੰਦਰਪਾਲ ਤਕ ਪਹੁੰਚ ਕਰ ਲਈ ਹੋਵੇਗੀ।

ਉਹ ਰਾਤ ਮਨਿੰਦਰ ਆਪਣੇ ਨਾਲ ਕੰਮ ਕਰਦੀ ਕਾਲੀ ਕੁੜੀ ਨਿਸੋਰਾ ਦੇ ਘਰ ਰਹਿ ਲੈਂਦੀ ਹੈ। ਅਗਲੇ ਦਿਨ ਹੀ ਉਹ ਵਿੰਬਲਡਨ ਵਿਚ ਰਹਿੰਦੀ ਆਪਣੀ ਅੰਗਰੇਜ਼ ਅਧਿਆਪਕਾ ਮਿਸ ਸੂ ਐਲਨ ਕੋਲ ਚਲੇ ਜਾਂਦੀ ਹੈ। ਉਹ ਉਸ ਨੂੰ ਪਹਿਲਾਂ ਹੀ ਸਾਰੀ ਕਹਾਣੀ ਦੱਸ ਚੁੱਕੀ ਹੈ ਪਰ ਮਿਸ ਸੂ ਐਲਨ ਇਕ ਵਾਰ ਫਿਰ ਉਸ ਨੂੰ ਲੈ ਕੇ ਪੁਲੀਸ ਕੋਲ ਜਾਂਦੀ ਹੈ। ਪੁਲੀਸ ਰਿਪੋਟ ਲਿਖ ਲੈਂਦੀ ਹੈ ਪਰ ਕਰਦੀ ਕੁਝ ਨਹੀਂ। ਮਿਸ ਸੂ ਐਲਨ ਯੂਨੀ ਦੇ ਡੀਨ ਨਾਲ ਸਾਰੀ ਗੱਲ ਸਾਂਝੀ ਕਰਦੀ ਹੈ ਤੇ ਯੂਨੀ ਦੀ ਸਕਿਉਰਟੀ ਨੂੰ ਚੇਤੰਨ ਕਰ ਦਿਤਾ ਜਾਂਦਾ ਹੈ। ਮਨਿੰਦਰ ਦਾ ਗਰੇਜੂਏਸ਼ਨ ਦਾ ਇਹ ਆਖਰੀ ਸਾਲ ਹੈ। ਉਹ ਅਗੇ ਮਾਸਟਰ ਕਰਨਾ ਚਾਹੁੰਦੀ ਹੈ ਪਰ ਹੁਣ ਉਹ ਨਹੀਂ ਕਰ ਸਕੇਗੀ। ਉਹ ਲਈ ਤਾਂ ਇਹ ਇਮਤਿਹਾਨ ਹੀ ਬਹੁਤ ਮੁਸ਼ਕਲ ਹੋ ਜਾਵੇਗਾ ਤੇ ਇਵੇਂ ਹੀ ਹੁੰਦਾ ਹੈ। ਉਸ ਦਾ ਮਨ ਪੜਾਈ ਵਿਚ ਕੇਂਦਰਤ ਨਹੀਂ ਹੋ ਰਿਹਾ।

ਉਸ ਦਾ ਬਆਏ ਫਰੈਂਡ ਰਫੀਕ ਤਾਂ ਉਸੇ ਦਿਨ ਹੀ ਕਿਧਰੇ ਛੁਪਨ ਹੋ ਜਾਂਦਾ ਹੈ। ਉਹ ਇੰਨਾ ਡਰ ਜਾਂਦਾ ਹੈ ਕਿ ਕਈ ਦਿਨ ਤਕ ਯੂਨੀ ਵੀ ਨਹੀਂ ਆਉਂਦਾ। ਯੂਨੀ ਆ ਕੇ ਵੀ ਮਨਿੰਦਰ ਨਾਲ ਅੱਖ ਨਹੀਂ ਮਿਲਾ ਸਕਦਾ। ਮਨਿੰਦਰ ਵੀ ਉਸ ਨੂੰ ਡਰਾਕਲ ਸਮਝਦੀ ਹੋਈ ਉਸ ਤੋਂ ਪਾਸਾ ਵੱਟਣ ਲਗਦੀ ਹੈ। ਸੁੱਖੀ ਵਾਲੀ ਕਹਾਣੀ ਦਾ ਉਸ ਨੂੰ ਪਤਾ ਹੈ ਕਿ ਸਭ ਤੋਂ ਪਹਿਲਾਂ ਉਸ ਦਾ ਬੁਆਏ ਫਰੈਂਡ ਹਸਨ ਭੱਜਦਾ ਹੈ। ਸੁੱਖੀ ਨੂੰ ਇਕੱਲੀ ਛੱਡ ਜਾਂਦਾ ਹੈ। ਉਸ ਨੂੰ ਰਫੀਕ ਵੀ ਹਸਨ ਜਿਹਾ ਹੀ ਜਾਪਦਾ ਹੈ।

ਇਮਤਿਹਾਨ ਤੋਂ ਬਾਅਦ ਮਨਿੰਦਰ ਮੋਹਨ ਕੋਲ ਚਲੇ ਜਾਂਦੀ ਹੈ। ਰੈਡਿੰਗ ਦੀ ਟੈਸਕੋ ਵਿਚ ਆਪਣੀ ਬਦਲੀ ਕਰਵਾ ਲੈਂਦੀ ਹੈ। ਕੰਮ ਤੇ ਆਉਂਦੀ ਜਾਂਦੀ ਉਹ ਆਲੇ ਦੁਆਲੇ ਦਾ ਧਿਆਨ ਰੱਖਦੀ ਹੈ ਕਿ ਉਸ ਦਾ ਪਿਓ ਕਿਸੇ ਪਾਸਿਓਂ ਵੀ ਕਿਰਪਾਨ ਫੜੀ ਨਿਕਲ ਸਕਦਾ ਹੈ। ਉਹ ਕੋਸ਼ਿਸ਼ ਕਰਦੀ ਹੈ ਕਿ ਆਪਣੀ ਕਾਰ ਤਕ ਉਸ ਦੇ ਨਾਲ ਕੋਈ ਨਾ ਕੋਈ ਹੋਵੇ। ਮੋਹਨ ਵੀ ਕਈ ਵਾਰ ਉਸ ਦੇ ਕੰਮ ਵਲ ਜਾ ਨਿਕਲਦਾ ਹੈ। ਉਹ ਵੀ ਉਸ ਦਾ ਵਿਸ਼ੇਸ਼ ਧਿਆਨ ਰੱਖ ਰਿਹਾ ਹੈ। ਮੋਹਨ ਉਸ ਨੂੰ ਕਹਿੰਦਾ ਹੈ,

--ਇਹ ਚੰਗਾ ਕੀਤਾ ਕਿ ਤੂੰ ਓਸ ਬੁਆਏ ਫਰੈਂਡ ਨੂੰ ਡੰਪ ਕਰ ਦਿਤਾ, ਹੁਣ ਕੋਈ ਹੋਰ ਲੱਭ ਲੈ ਪਰ ਸੁੱਲਾ ਨਾ ਹੋਵੇ।

ਆਪਣੇ ਭਰਾ ਦੀ ਗੱਲ ਤੇ ਉਹ ਕੁਝ ਨਹੀਂ ਬੋਲਦੀ। ਮਨਿੰਦਰ ਦਾ ਆਪਣੇ ਘਰ ਰਹਿਣਾ ਮੋਹਨ ਨੂੰ ਬਹੁਤ ਚੰਗਾ ਲਗਦਾ ਹੈ। ਉਸ ਕਈ ਵਾਰ ਪੰਜਾਬੀ ਤਰੀਕੇ ਦੀ ਰੋਟੀ ਤੇ ਸਬਜ਼ੀ ਵੀ ਬਣਾ ਦਿੰਦੀ ਹੈ। ਕਦੇ ਕਦੇ ਉਹ ਸਲਵਾਰ-ਸੂਟ ਪਹਿਨਦੀ ਹੈ ਤਾਂ ਮੋਹਨ ਨੂੰ ਬਹੁਤ ਇਹ ਪੰਜਾਬੀ ਪਹਿਰਾਵਾ ਬਹੁਤ ਪਸੰਦ ਆਉਂਦਾ ਹੈ। ਕਈ ਵਾਰ ਉਹ ਆਪਣੇ ਬਚਪਨ ਦੀਆਂ ਗੱਲਾਂ ਕਰਨ ਲਗਦੇ ਹਨ। ਅਮਰ ਤੇ ਸਾਂਡਰਾ ਵੀ ਕਦੇ ਕਦੇ ਆ ਜਾਂਦੇ ਹਨ। ਫਿਰ ਉਹ ਖੂਬ ਹੱਸਦੇ ਹਨ। ਅਮਰ ਪਾਲਾ ਸਿੰਘ ਦੀਆਂ ਕੁੰਡੇਦਾਰ ਮੁੱਛਾਂ ਦੀਆਂ ਗੱਲਾਂ ਕਰਦਾ ਸਭ ਨੂੰ ਹਸਾਉਂਦਾ ਹੈ। ਇਹਨਾਂ ਵਿਚ ਚੰਦਾ ਚੁੱਪ ਜਿਹੀ ਹੋ ਜਾਂਦੀ ਹੈ। ਕੁਝ ਦੇਰ ਤਾਂ ਉਹ ਮਨਿੰਦਰ ਦੇ ਰਹਿਣ ਨੂੰ ਬਰਦਾਸ਼ਤ ਕਰਦੀ ਰਹਿੰਦੀ ਹੈ ਪਰ ਫਿਰ ਘਰ ਵਿਚ ਝਗੜਾ ਹੋਣ ਲਗਦਾ ਹੈ। ਮਨਿੰਦਰ ਸਮਝ ਜਾਂਦੀ ਹੈ ਤੇ ਉਹ ਆਪਣੇ ਲਈ ਬੈੱਡ ਸੈੱਟ ਕਿਰਾਏ 'ਤੇ ਲੱਭ ਲੈਂਦੀ ਹੈ। ਇਹਨਾਂ ਦਿਨਾਂ ਵਿਚ ਹੀ ਉਸ ਦੇ ਇਮਤਿਹਾਨ ਦਾ ਨਤੀਜਾ ਵੀ ਆ ਜਾਂਦਾ ਹੈ। ਉਹ ਨੌਕਰੀ ਲਈ ਇਧਰ ਓਧਰ ਅਰਜ਼ੀਆਂ ਭਰਨ ਲਗਦੀ ਹੈ।

ਮਨਿੰਦਰ ਦੇ ਘਰੋਂ ਜਾਣ ਤੋਂ ਬਾਅਦ ਮੋਹਨ ਚੰਦਾ ਨੂੰ ਕਹਿੰਦਾ ਹੈ,

--ਚੰਦਾ, ਮਨਿੰਦਰ ਤੇਰੇ ਕਾਰਨ ਘਰੋਂ ਗਈ ਆ, ਤੂੰ ਇਹ ਚੰਗਾ ਨਹੀਂ ਕੀਤਾ।

--ਮੋਹਨ, ਮੈਂ ਨੇ ਉਸੇ ਕੁਸ਼ ਨਹੀਂ ਕਹਾ।

--ਕੁਸ਼ ਕਹਿਣ ਨਾਲ ਨਹੀਂ ਹੁੰਦਾ, ਮੈਂ ਤੇਰਾ ਬਿਹੇਵੀਅਰ ਚੈੱਕ ਕਰਦਾ ਰਿਹਾਂ, ..ਯੂ ਡਿਡ ਸੱਮਥਿੰਗ, ਐਂਡ ਨਾਓ, ਆਏ ਡੌਂਟ ਵੌਂਨਾ ਸੀ ਯੋਅਰ ਐਨੀ ਫੈਮਲੀ ਮੈਂਬਰ ਇਨ ਦਿਸ ਹਾਊਸ।

## <u>ਚਾਰ</u>

ਮਨਦੀਪ ਗੁਰਦਵਾਰੇ ਦੀ ਪਹਿਲਾਂ ਤੋਂ ਹੀ ਪ੍ਰੇਮਣ ਹੈ। ਮੀਂਹ ਜਾਵੇ ਹਨੇਰੀ ਜਾਵੇ ਉਹ ਗੁਰਦਵਾਰੇ ਦਾ ਗੇੜਾ ਮਾਰ ਆਇਆ ਕਰਦੀ ਹੈ। ਜੱਗਾ ਗੁਰਦਵਾਰੇ ਕਦੇ ਕਦਾਈਂ ਹੀ ਜਾਂਦਾ ਹੈ। ਅਜਕਲ ਤਾਂ ਦੋਵੇਂ ਆਪਸ ਵਿਚ ਬੋਲਦੇ ਵੀ ਘੱਟ ਹੀ ਹਨ। ਹੁਣ ਤਾਂ ਜੱਗੇ ਨੂੰ ਕਈ ਮਹੀਨੇ ਹੋ ਗਏ ਗੁਰਦਵਾਰੇ ਗਏ ਨੂੰ। ਜਦੋਂ ਤੋਂ ਮਨਦੀਪ ਦੇ ਮਾਂ ਪਿਓ ਅਗੇ ਪਿੱਛੇ ਤੁਰ ਗਏ ਹਨ ਤਾਂ ਗੁਰਦਵਾਰੇ ਮੱਥਾ ਟੇਕੇ ਬਿਨਾਂ ਉਸ ਦੇ ਮਨ ਨੂੰ ਸ਼ਾਂਤੀ ਮਿਲਦੀ ਹੀ ਨਹੀਂ। ਜਦੋਂ ਤੋਂ ਉਸ ਨੇ ਆਪਣੀ ਕਾਰ ਲਈ ਹੈ ਉਸ ਲਈ ਸਭ ਕੁਝ ਸੌਖਾ ਹੋ ਗਿਆ ਹੈ ਨਹੀਂ ਤਾਂ ਉਹ ਜੱਗੇ ਤੇ ਨਿਰਭਰ ਕਰਦੀ ਰਹੀ ਹੈ ਜਾਂ ਫਿਰ ਬੱਸ ਜਾਂ ਬਸ ਸਰਵਿਸ 'ਤੇ। ਉਸ ਦੀ ਸਵੇਰ ਦੀ ਸ਼ਿਫਟ ਵੀ ਹੋਵੇ ਤਾਂ ਉਹ ਇੰਨੇ ਕੁ ਵਕਫੇ ਨਾਲ ਤੁਰਦੀ ਹੈ ਕਿ ਗੁਰਦਵਾਰੇ ਮੱਥਾ ਟੇਕ ਕੇ ਚਾਹ ਦਾ ਇਕ ਕੱਪ ਪੀ ਸਕੇ। ਕਈ ਵਾਰ ਤਾਂ ਇੰਨਾ ਸਵਖਤਾ ਹੁੰਦਾ ਹੈ ਕਿ ਕੋਈ ਆਇਆ ਵੀ ਨਹੀਂ ਹੁੰਦਾ ਤੇ ਉਹ ਆਪ ਹੀ ਚਾਹ ਬਣਾ ਪੀ ਤੁਰਦੀ ਬਣਦੀ ਹੈ। ਇਸ ਵੇਲੇ ਭਾਈ ਆਸਾ ਸਿੰਘ ਹਾਜ਼ਰ ਹੁੰਦਾ ਹੈ ਜੋ ਸਭ ਔਰਤਾਂ ਨੂੰ ਭਾਈ ਬੀਬਾ ਜੀ ਕਹਿ ਕੇ ਸੰਬੋਧਨ ਹੁੰਦਾ ਹੈ। ਕਿਸੇ ਨੂੰ ਦੇਖ ਕੇ ਦੂਰੋਂ ਹੀ ਹੱਥ ਜੋੜ ਕੇ ਫਤਿਹ ਬੁਲਾਉਂਦਾ ਹੈ। ਪਾਠ ਲਈ ਵੀ ਉਸ ਦਾ ਗਲ਼ਾ ਬਹੁਤ ਰਸੀਲਾ ਹੈ। ਉਹ ਕਈ ਵਾਰ ਮਨਦੀਪ ਨੂੰ ਕਹਿਣ ਲਗਦਾ ਹੈ,

--ਭਾਈ ਬੀਬਾ ਜੀ, ਅਜ ਕਲ ਤੁਹਾਡੇ ਜੁਆਕ ਨਹੀਂ ਆਉਂਦੇ?
--ਭਾਈ ਜੀ, ਇਕ ਤਾਂ ਮੇਰੀ ਸ਼ਿਫਟ ਅਰਲੀ ਹੋਵੇ ਤਾਂ ਉਹ ਸੁੱਤੇ ਹੁੰਦੇ ਆ ਤੇ ਦੂਜੇ ਹੁਣ ਉਹ ਵੱਡੇ ਵੀ ਹੋ ਗਏ, ਆਉਣਾ ਬਹੁਤਾ ਲਾਈਕ ਨਹੀਂ ਕਰਦੇ।
--ਉਹਨਾਂ ਦੇ ਡੈਡੀ ਨੂੰ ਕਹੋ ਜੁਆਕਾਂ ਨੂੰ ਲੈ ਕੇ ਆਇਆ ਕਰਨ। ਗੁਰੂ ਦੇ ਲੜ ਲਗਣਾ ਬਹੁਤ ਜ਼ਰੂਰੀ ਏ ਭਾਈ ਬੀਬਾ ਜੀ। ਗੁਰੂ ਦੇ ਲੜ ਬਿਨਾਂ ਮੁਕਤੀ ਨਹੀਂ। ਗੁਰੂ ਦੇ ਲੜ ਲਗ ਕੇ ਬੰਦਾ ਲੋਭ, ਮੋਹ, ਕਾਮ, ਹੰਕਾਰ ਤੋਂ ਬਚਿਆ ਰਹਿੰਦਾ ਏ।
--ਭਾਈ ਜੀ, ਉਹਨਾਂ ਨੂੰ ਪਹਿਲਾਂ ਤੋਂ ਈ ਨਹੀਂ ਪਸੰਦ ਤਾਂ ਮੈਂ ਕੀ ਕਰ ਸਕਦੀ ਆਂ, ਮੈਨੂੰ ਮੇਰੇ ਮਾਤਾ ਪਿਤਾ ਨੇ ਗੁਰੂ ਦਾ ਪੱਲਾ ਫੜਾਇਆ ਤੇ ਮੈਂ ਫੜੀ ਤੁਰੀ ਆਉਨੀ ਆਂ।
--ਬੜੇ ਕਿਸਮਤ ਵਾਲੇ ਓ ਜੀ ਤੁਸੀਂ ਤੇ ਬੜੀ ਕਿਸਮਤ ਵਾਲੇ ਸਨ ਤੁਹਾਡੇ ਮਾਤਾ ਪਿਤਾ, ਵਾਹਿਗੁਰੂ ਉਹਨਾਂ ਨੂੰ ਆਪਣੇ ਚਰਨਾਂ ਵਿਚ ਜਗਾਹ ਦੇਵੇ। ਧੰਨ ਹੁੰਦੀਆਂ ਨੇ ਜੀ ਅਜਿਹੀਆਂ ਰੂਹਾਂ।

ਮਨਦੀਪ ਦੇ ਡੈਡੀ ਦੀ ਵੀ ਤੇ ਫਿਰ ਮੰਮੀ ਦੀ ਵੀ ਅੰਤਿਮ ਅਰਦਾਸ ਆਸਾ ਸਿੰਘ ਨੇ ਹੀ ਕੀਤੀ ਹੈ ਇਸ ਲਈ ਉਹ ਉਸ ਦੇ ਪਰਿਵਾਰ ਦਾ ਵਾਕਫ ਹੈ। ਆਸਾ ਸਿੰਘ ਨੇ ਸਾਰੀ ਸੰਗਤ ਦੇ ਅਤੇ ਮੈਨੇਜਿੰਗ ਕਮੇਟੀ ਦੇ ਮਨ ਵਿਚ ਵੀ ਖਾਸ ਜਗਾਹ ਬਣਾਈ ਹੋਈ ਹੈ। ਉਹ ਹਰ ਇਕ ਨਾਲ ਨਿਮਰ ਕੇ ਬੋਲਦਾ ਹੈ। ਬੱਚਿਆਂ ਨੂੰ ਵੀ ਜੀ ਕਹਿ ਬੁਲਾਏਗਾ। ਉਹ ਗੁਰਦਵਾਰੇ ਵਲੋਂ ਕੰਟਰੈਕਟ 'ਤੇ ਆਇਆ ਹੋਇਆ ਹੈ। ਉਸ ਦੀ ਖਾਸ ਗੱਲ ਇਹ ਹੈ ਕਿ ਉਹ ਹੋਰਨਾਂ ਗਰੰਥੀਆਂ ਵਾਂਗ ਪਰਾਈਵੇਟ ਤੌਰ ਤੇ ਪਾਠ ਕਰਨ ਨਹੀਂ ਜਾਂਦਾ। ਆਪਣਾ ਪੂਰਾ ਵਕਤ ਗੁਰਦਵਾਰੇ ਨੂੰ ਹੀ ਦਿੰਦਾ ਹੈ। ਇਸ ਲਈ ਕਮੇਟੀ ਨੇ ਉਸ ਦੀ ਮੁਨਿਆਦ ਹੋਰ ਵਧਾ ਦਿਤੀ ਹੈ।

ਇਕ ਤੜਕਸਾਰ ਮਨਦੀਪ ਗੁਰਦਵਾਰੇ ਆਉਂਦੀ ਹੈ। ਹਾਲੇ ਕੁਝ ਕੁ ਔਰਤਾਂ ਹੀ ਆਈਆਂ ਹਨ। ਕੁੱਕਰਾਂ ਤੇ ਚਾਹ ਰੱਖੀ ਹੋਈ ਹੈ। ਪਰੌਂਠੇ ਬਣਾਉਣ ਲਈ ਮਸਾਲਾ ਵੀ ਤਿਆਰ ਹੈ। ਆਮ ਤੌਰ ਤੇ ਸਵੇਰ ਵਾਲੀ ਸੰਗਤ ਆਲੂ ਗੋਭੀ ਆਦਿ ਦੇ ਪਰੌਂਠੇ ਖਾ ਕੇ ਜਾਂਦੀ ਹੈ ਖਾਸ ਤੌਰ ਤੇ ਜਿਹਨਾਂ ਨੇ ਕੰਮਾਂ ਤੇ ਜਾਣਾ ਹੁੰਦਾ ਹੈ। ਸਾਰੇ ਇਕ ਦੂਜੇ ਨੂੰ ਜਾਣਦੇ ਹੀ ਹਨ। ਜਲਦੀ ਜਾਣ ਵਾਲਿਆਂ ਲਈ ਕਾਹਲੀ ਨਾਲ ਨਾਸ਼ਤਾ ਤਿਆਰ ਕਰ ਦਿਤਾ ਜਾਂਦਾ ਹੈ। ਆਸਾ ਸਿੰਘ ਵੀ ਆ ਜਾਦਾ ਹੈ। ਵਾਕ ਲੈਣ ਤੋਂ ਪਹਿਲਾਂ ਉਹ ਰਸੋਈ ਦਾ ਗੇੜਾ ਮਾਰਿਆ ਕਰਦਾ ਹੈ। ਆਸਾ ਸਿੰਘ ਆਪਣੀ ਮਿੱਠੀ ਅਵਾਜ਼ ਵਿਚ ਸਭ ਨੂੰ ਫਤਿਹ ਬੁਲਾਉਂਦਾ ਹੈ। ਇਕ ਔਰਤ ਕਹਿੰਦੀ ਹੈ,
--ਭਾਈ ਜੀ, ਲਗਦਾ ਆਟਾ ਮੁੱਕਣ ਵਾਲ਼ਾ।
--ਭਾਈ ਬੀਬਾ ਜੀ, ਗੁਰੂ ਦੇ ਘਰ ਵਿਚ ਭਲਾ ਆਟਾ ਕਿਵੇਂ ਮੁਕ ਜਾਵੇਗਾ। ਆਓ ਸਟੋਰ ਵਿਚ ਦਸ ਕਿਲੋ ਵਾਲਾ ਬੈਗ ਚੁੱਕ ਲਿਆਓ, ਆਓ, ਚਾਬੀਆਂ ਮੇਰੇ ਕੋਲ ਹੈਨ।

ਕਈ ਲੋਕ ਆਟੇ ਦੇ ਬੈਗ ਚੜ੍ਹਾਵੇ ਦੇ ਤੌਰ ਤੇ ਵੀ ਚੜ੍ਹਾ ਜਾਂਦੇ ਹਨ। ਸਟੋਰ ਗੁਰਦਵਾਰੇ ਦੀ ਇਮਾਰਤ ਤੋਂ ਕੁਝ ਗਜ਼ ਹਟਵਾਂ ਹੈ। ਭਾਈ ਆਸਾ ਸਿੰਘ ਚਾਬੀਆਂ ਸਾਂਭਦਾ ਸਟੋਰ ਵਲ ਤੁਰ ਪੈਂਦਾ ਹੈ। ਉਸ ਦੇ ਮਗਰ ਹੀ ਮਨਦੀਪ। ਆਸਾ ਸਿੰਘ ਮਨਦੀਪ ਵਲ ਦੇਖਦਾ ਹੈ ਤੇ ਆਖਦਾ ਹੈ,
--ਭਾਈ ਬੀਬਾ ਜੀ, ਤੁਸੀਂ ਤਾਂ ਅਜ ਬਹੁਤ ਹੀ ਤਰੋ-ਤਾਜ਼ਾ ਲਗ ਰਹੇ ਓ, ਤਾਜ਼ਾ ਗੁਲਾਬ ਵਾਂਗ।

ਮਨਦੀਪ ਕੁਝ ਨਹੀਂ ਬੋਲਦੀ। ਉਸ ਦੇ ਮਗਰ ਤੁਰੀ ਜਾਂਦੀ ਹੈ। ਆਸਾ ਸਿੰਘ ਸਟੋਰ ਦਾ ਦਰਵਾਜ਼ਾ ਖੋਹਲ ਕੇ ਬੱਤੀ ਜਗਾਉਂਦਾ ਹੈ ਤੇ ਦਰਵਾਜ਼ਾ ਮੁੜ ਭੇੜ ਦਿੰਦਾ ਹੈ। ਉਹ ਮਨਦੀਪ ਦੀ ਬਾਂਹ ਫੜ ਲੈਂਦਾ ਹੈ ਤੇ ਕਹਿੰਦਾ ਹੈ,
--ਮਨਦੀਪ ਕੁਰੇ, ਮਨ ਦੀ ਗੱਲ ਕਰਨ ਦਾ ਮੌਕਾ ਮਿਲਿਆ ਤੇ ਕਰ ਹੀ ਲਵਾਂ। ਤੂੰ ਮੈਨੂੰ ਬਹੁਤ ਖੂਬਸੂਰਤ ਲਗਦੀ ਏਂ, ਮੈਨੂੰ ਤੇਰੇ ਨਾਲ ਬਹੁਤ ਪਿਆਰ ਆਉਂਦਾ ਏ।
--ਭਾਈ ਜੀ, ਮੇਰੀ ਬਾਂਹ ਛੱਡੋ, ਤੁਸੀਂ ਏਦਾਂ ਦੇ ਓ, ਮੈਂ ਤਾਂ ਕਦੇ ਸੋਚ ਵੀ ਨਹੀਂ ਸਕਦੀ।
--ਮੈਂ ਕੀ ਕਰਾਂ, ਤੂੰ ਸੋਹਣੀ ਈ ਇੰਨੀ ਏਂ ਕਿ ਇਮਾਨ ਡੋਲ ਗਿਆ ਏ।

ਕਹਿ ਕੇ ਉਹ ਮਨਦੀਪ ਦਾ ਕਲਾਵਾ ਭਰ ਲੈਂਦਾ ਹੈ ਤੇ ਉਸ ਦਾ ਮੂੰਹ ਚੁੰਮਣ ਦੀ ਕੋਸ਼ਿਸ਼ ਕਰਨ ਲਗਦਾ ਹੈ। ਮਨਦੀਪ ਆਪਣੇ ਆਪ ਨੂੰ ਛੁਡਵਾਉਂਦੀ ਕਹਿੰਦੀ ਹੈ,
--ਕੁੱਤਿਆ ਭਾਈਆ, ਛੱਡ ਦੇ ਮੈਨੂੰ ਨਹੀਂ ਤਾਂ ਮੈਂ ਲਗੀਂ ਆਂ ਰੌਲਾ ਪਾਉਣ।
--ਪਾ ਦੇ ਰੌਲਾ, ਮੈਂ ਤੇਰੀ 'ਹਾਂ' ਲੈ ਕੇ ਛੱਡਣਾ ਤੈਨੂੰ।

ਮਨਦੀਪ ਆਪਣਾ ਆਪ ਛੁਡਵਾਉਣ ਲਈ ਜ਼ੋਰ ਲਗਾਉਣ ਲਗਦੀ ਹੈ ਪਰ ਆਸਾ ਸਿੰਘ ਉਸ ਤੋਂ ਤਕੜਾ ਹੈ। ਉਹ ਉਸ ਦੇ ਨਾਲ਼ੇ ਨੂੰ ਹੱਥ ਪਾ ਲੈਂਦਾ ਹੈ। ਮਨਦੀਪ ਨੂੰ ਲਗਦਾ ਹੈ ਕਿ ਭਾਣਾ ਵਰਤਣ ਵਾਲਾ ਹੈ। ਇਕ ਪਲ ਲਈ ਉਸ ਦੀਆਂ ਅੱਖਾਂ ਅਗੇ ਹਨੇਰਾ ਆ ਜਾਂਦਾ ਹੈ ਪਰ ਫਿਰ ਉਹ ਨੂੰ ਕਿਸੇ ਫਿਲਮ ਦਾ ਸੀਨ ਚੇਤੇ ਆਉਂਦਾ ਹੈ ਤੇ ਉਹ ਇਕ ਜ਼ੋਰਦਾਰ ਗੋਡਾ ਆਸਾ ਸਿੰਘ ਦੇ ਨਲ਼ਾ ਤੇ ਮਾਰਦੀ ਹੈ। ਦਰਦ ਵਿਚ ਕਰਾਹੁੰਦਾ ਆਸਾ ਸਿੰਘ ਉਸ ਨੂੰ ਛੱਡ ਦਿੰਦਾ ਹੈ। ਮਨਦੀਪ ਸ਼ੇਰ ਦੇ ਮੂੰਹੋਂ ਬਚੀ ਹਿਰਨੀ ਵਾਂਗ ਦੌੜ ਪੈਂਦੀ ਹੈ ਤੇ ਰਸੋਈ ਵਿਚ ਆ ਵੜਦੀ ਹੈ। ਉਹ ਰਸੋਈ ਵਿਚ ਵੀ ਨਹੀਂ ਖੜਦੀ ਤੇ ਚੁੰਨੀ ਨਾਲ ਮੂੰਹ ਛੁਪਾਉਂਦੀ ਕਾਹਲੀ ਕਾਹਲੀ ਸਿਧੀ ਬਾਹਰ ਨੂੰ ਤੁਰ ਪੈਂਦੀ ਹੈ। ਰਸੋਈ ਵਿਚ ਬੈਠੀਆਂ ਔਰਤਾਂ ਹੈਰਾਨੀ ਨਾਲ ਮਨਦੀਪ ਵਲ ਦੇਖਦੀਆਂ ਰਹਿ ਜਾਂਦੀਆਂ ਹਨ।

ਮਨਦੀਪ ਆਪਣੀ ਕਾਰ ਵਿਚ ਆ ਕੇ ਸਾਹ ਲੈਂਦੀ ਹੈ। ਕਾਰ ਸਟਾ੍ਟ ਕਰਕੇ ਭਜਾ ਲੈਂਦੀ ਹੈ। ਕੰਮ ਤੇ ਪੁੱਜ ਜਾਂਦੀ ਹੈ। ਉਹ ਹਾਲੇ ਵੀ ਹੌਂਕ ਰਹੀ ਹੈ। ਉਹ ਕਿੰਨੀ ਦੇਰ ਤਕ ਕਾਰ ਵਿਚ ਬੈਠੀ ਰਹਿੰਦੀ ਹੈ। ਉਸ ਦੇ ਨਾਲ ਕੰਮ ਕਰਨ ਵਾਲੀ ਪੁਸ਼ਪਾ ਆ ਉਸ ਦੇ ਦਰਵਾਜ਼ੇ ਤੇ ਹੱਥ ਮਾਰਦੀ ਪੁਛਦੀ ਹੈ,

--ਮਨਦੀਪ, ਤੂੰ ਠੀਕ ਐਂ?
--ਹਾਂ, ਠੀਕ ਆਂ।
--ਅਜ ਕੰਮ ਤੇ ਨਹੀਂ ਜਾਣਾ? ...ਦੇਖ, ਟਾਈਮ ਹੋ ਗਿਆ।

ਮਨਦੀਪ ਘੜੀ ਦੇਖਦੀ ਕਾਰ ਵਿਚੋਂ ਨਿਕਲ ਆਉਂਦੀ ਹੈ। ਅਜ ਵਾਲੀ ਘਟਨਾ ਉਹ ਕਿਸੇ ਨਾਲ ਵੀ ਸਾਂਝੀ ਨਹੀਂ ਕਰਦੀ। ਕਰਤਾਰ ਅਜ ਕੰਮ ਤੇ ਨਹੀਂ ਆਇਆ ਨਹੀਂ ਤਾਂ ਸ਼ਾਇਦ ਉਸ ਨੂੰ ਦਸ ਦਿੰਦੀ।

ਘਰ ਆ ਕੇ ਜੱਗੇ ਨੂੰ ਕੁਝ ਨਹੀਂ ਦਸਦੀ। ਜੱਗੇ ਨਾਲ ਤਾਂ ਉਸ ਦੀ ਕੰਮ ਜੋਗੀ ਗੱਲ ਬਾਤ ਹੀ ਹੁੰਦੀ ਹੈ। ਜੱਗੇ ਨਾਲ ਉਸ ਨੂੰ ਕਈ ਰੋਸੇ ਹਨ। ਜੱਗਾ ਕਦੇ ਵੀ ਉਸ ਦੀਆਂ ਭਾਵਨਾਵਾਂ ਦੀ ਕਦਰ ਨਹੀਂ ਕਰਦਾ। ਉਸ ਦੇ ਕਹਿਣ ਤੇ ਸਿਗਰਟ ਹੀ ਨਹੀਂ ਛੱਡ ਸਕਿਆ ਹੋਰ ਤਾਂ ਉਹ ਕੀ ਕਰੇਗਾ। ਨਤੀਜਾ ਇਹ ਨਿਕਲਿਆ ਹੈ ਕਿ ਵੱਡਾ ਮੁੰਡਾ ਜੀਵਨਜੋਤ ਵੀ ਚੋਰੀ ਚੋਰੀ ਸਿਗਰਟਾਂ ਨੂੰ ਲਗ ਗਿਆ ਹੈ। ਪਹਿਲਾਂ ਤਾਂ ਪਿਓ ਦੀ ਨਕਲ ਕਰਦਾ ਕਾਗਜ਼ ਦਾ ਨਕਲੀ ਸਿਗਰਟ ਹੀ ਮੂੰਹ ਵਿਚ ਲੈ ਲਿਆ ਕਰਦਾ ਪਰ ਹੁਣ ਉਹ ਪੀਣ ਲਗਿਆ ਹੈ। ਮਨਦੀਪ ਨੂੰ ਉਸ ਦੇ ਕਪੜਿਆਂ ਵਿਚੋਂ ਸਿਗਰਟਾਂ ਦੀ ਬਦਬੋਅ ਆਉਂਦੀ ਰਹਿੰਦੀ ਹੈ। ਉਹ ਪੁੱਛਦੀ ਹੈ ਤਾਂ ਜੀਵਨਜੋਤ ਮੁਕਰ ਜਾਂਦਾ ਹੈ। ਇਕ ਮਨਦੀਪ ਨੂੰ ਦੁੱਖ ਹੈ ਕਿ ਉਸ ਦੇ ਡੈਡੀ ਦੀ ਮੌਤ ਦਾ ਤੇ ਫਿਰ ਮੰਮੀ ਦੀ ਮੌਤ ਦਾ ਜੱਗੇ ਨੇ ਉਸ ਨਾਲ ਅਫਸੋਸ ਤਕ ਨਹੀਂ ਕੀਤਾ ਸਗੋਂ ਚਾਚੇ ਪਰਦੁੱਮਣ ਸਿੰਘ ਨਾਲ ਰਲ ਕੇ ਮਜ਼ਾਕ ਜਿਹੇ ਕਰਦਾ ਰਿਹਾ ਹੈ। ਚਾਚੇ ਪਰਦੁੱਮਣ ਸਿੰਘ ਨਾਲ ਜੱਗੇ ਦੀ ਦੋਸਤੀ ਵੀ ਉਸ ਨੂੰ ਚੰਗੀ ਨਹੀਂ ਲਗਦੀ। ਚਾਚੇ ਨੇ ਸਾਰੀ ਉਮਰ ਉਸ ਦੇ ਡੈਡੀ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ।

ਜੱਗਾ ਵੀ ਉਸ ਦੀ ਬਹੁਤੀ ਪਰਵਾਹ ਨਹੀਂ ਕਰਦਾ। ਉਸ ਨੂੰ ਮਹਿਸੂਸ ਹੁੰਦਾ ਰਹਿੰਦਾ ਹੈ ਕਿ ਮਨਦੀਪ ਦੀ ਜ਼ਿੰਦਗੀ ਵਿਚ ਕੋਈ ਹੋਰ ਹੈ ਇਸ ਲਈ ਉਹ ਉਸ ਨਾਲ ਕਦੇ ਸਹਿਜ ਨਹੀਂ ਹੋ ਸਕਦਾ। ਘਰ ਵਿਚ ਪੱਸਰੀ ਚੁੱਪ ਤੋਂ ਬਾਅਦ ਵੀ ਮਨਦੀਪ ਹਰ ਵੇਲੇ ਖੁਸ਼ ਰਹਿੰਦੀ ਹੈ। ਪੂਰਾ ਮੇਕਅੱਪ ਕਰ ਕੇ ਰਖਦੀ ਹੈ। ਉਸ ਦੇ ਮੁਬਾਈਲ ਤੇ ਲੰਮੇ ਲੰਮੇ ਫੋਨ ਆਉਂਦੇ ਹਨ। ਜੱਗਾ ਤਾਂ ਬਹੁਤ ਦੇਰ ਤੋਂ ਸੋਚੀ ਬੈਠਾ ਹੈ ਕਿ ਬੱਚੇ ਵੱਡੇ ਹੋ ਜਾਣਗੇ ਤਾਂ ਉਹ ਅਲੱਗ ਹੋ ਜਾਵੇਗਾ। ਬਹੁਤ ਸਾਲ ਪਹਿਲਾਂ ਉਹ ਅਜਿਹੀਆਂ ਗੱਲਾਂ ਆਪਣੇ ਦੋਸਤ ਗਰੇਵਾਲ ਨਾਲ ਕਰਦਾ ਰਿਹਾ ਹੈ। ਹੁਣ ਗਰੇਵਾਲ ਇਸ ਦੁਨੀਆਂ ਵਿਚ ਨਹੀਂ ਹੈ। ਗਰੇਵਾਲ ਤੋਂ ਬਾਅਦ ਉਸ ਕੋਲ ਗਰੇਵਾਲ ਵਰਗਾ ਕੋਈ ਦੋਸਤ ਨਹੀਂ ਹੈ। ਕੰਮ ਉਪਰ ਕੁਝ ਲੋਕ ਹਨ ਪਰ ਉਹਨਾਂ ਨਾਲ ਵਾਹ ਕੰਮ ਤਕ ਹੀ ਹੈ। ਇਕ ਹੈ ਭੁਪਿੰਦਰ। ਭੁਪਿੰਦਰ ਦੀ ਪਤਨੀ ਰਣਬੀਰੋ ਵੀ ਹੈ। ਭੁਪਿੰਦਰ ਨਾਲ ਕਿਸੇ ਵਕਤ ਉਸ ਦਾ ਡਰਾਮਿਆਂ ਕਾਰਨ ਵਾਹ ਰਿਹਾ ਹੈ। ਭੁਪਿੰਦਰ ਨੇ ਥੋੜਾ ਬਹੁਤ ਫਿਲਮਾਂ ਵਿਚ ਵੀ ਕੰਮ ਕੀਤਾ ਹੈ ਪਰ ਹੁਣ ਕੁਝ ਸਾਲਾਂ ਤੋਂ ਸ਼ਰਾਬ ਪੀਣ ਲਗਾ ਹੋਇਆ ਹੈ ਜਿਵੇਂ ਜ਼ਿੰਦਗੀ ਵਿਚ ਹਾਰੇ ਹੋਏ ਲੋਕ ਕਰਦੇ ਹਨ। ਉਸ ਨੂੰ ਭੁਪਿੰਦਰ ਨਾਲ ਗੱਲਾਂ ਕਰਨੀਆ ਚੰਗੀਆਂ ਲਗਦੀਆਂ ਹਨ। ਕਦੇ ਕਦੇ ਉਹ ਭੁਪਿੰਦਰ ਦੇ ਘਰ ਚਲੇ ਜਾਂਦਾ ਹੈ। ਭੁਪਿੰਦਰ ਦੀ ਪਤਨੀ ਰਣਬੀਰੋ ਨਾਲ ਵੀ ਉਸ ਦੇ ਦੋਸਤਾਨਾ ਸਬੰਧ ਹਨ। ਆਪਣੇ ਦਿਲ ਦੀਆਂ ਕਈ ਗੱਲਾਂ ਉਹ ਰਣਬੀਰੋ ਨਾਲ ਸਾਂਝੀਆਂ ਕਰ ਲੈਂਦਾ ਹੈ ਪਰ ਮਨਦੀਪ ਬਾਰੇ ਉਸ ਨਾਲ ਵੀ ਖੁਲ੍ਹ ਕੇ ਗੱਲ ਨਹੀਂ ਕਰਦਾ। ਰਣਬੀਰੋ ਕਈ ਵਾਰ ਉਸ ਵਲ ਕਦਮ ਵਧਾ ਚੁੱਕੀ ਹੈ ਪਰ ਜੱਗਾ ਹਰ ਵਾਰ ਉਸ ਨੂੰ ਅਣਗੌਲਿਆਂ ਕਰ ਦਿੰਦਾ ਹੈ। ਉਸ ਨੂੰ ਭੁਪਿੰਦਰ ਦੀ ਦੋਸਤੀ ਦਾ ਬਹੁਤ ਖਿਆਲ ਹੈ।

ਅਜਕਲ ਜੱਗੇ ਦੀ ਵੱਡੀ ਸਮੱਸਿਆ ਜੀਵਨਜੋਤ ਹੈ। ਜੀਵਨਜੋਤ ਸਿਗਰਟਾਂ ਹੀ ਨਹੀਂ ਹੁਣ ਡਰੱਗ ਨੂੰ ਵੀ ਲਗ ਗਿਆ ਹੈ। ਡਰੱਗ ਦਾ ਧੰਧਾ ਸਾਊਥਾਲ ਵਿਚ ਜ਼ੋਰਾਂ ਤੇ ਹੈ। ਜੱਗੇ ਦੇ ਲੱਖ ਯਤਨਾਂ ਤੇ ਵੀ ਜੀਵਨਜੋਤ ਰੁਕ ਨਹੀਂ ਰਿਹਾ। ਜੀਵਨਜੋਤ ਜੀ ਸੀ ਐਸ ਸੀ ਤਕ ਠੀਕ ਤੁਰਿਆ ਜਾਂਦਾ ਹੈ। ਜੱਗਾ ਖੁਸ਼ ਹੈ ਕਿ ਮੁੰਡਾ ਪੜ੍ਹਾਈ ਵਿਚ ਹੁਸ਼ਿਆਰ ਹੈ। ਯੂਨੀ ਚਲੇ ਜਾਵੇਗਾ, ਡਿਗਰੀ ਕਰ ਲਵੇਗਾ ਤੇ ਉਸ ਦੀ ਜ਼ਿੰਦਗੀ ਸੁਧਰ ਜਾਵੇਗੀ। ਸਿਕਸਥ ਫੌਰਮ ਦਾ ਪਹਿਲਾ ਸਾਲ ਵੀ ਠੀਕ ਨਿਕਲ ਜਾਂਦਾ ਹੈ ਪਰ ਦੂਜੇ ਸਾਲ ਵਿਚ ਜਾਂਦਿਆਂ ਉਹ ਗਲਤ ਸੁਸਾਇਟੀ ਵਿਚ ਪੈ ਜਾਂਦਾ ਹੈ। ਸਿਗਰਟਾਂ ਨੂੰ ਜੱਗਾ ਕਿਸੇ ਹੱਦ ਤਕ ਬਰਦਾਸ਼ਤ ਕਰ ਜਾਂਦਾ ਹੈ ਪਰ ਡਰੱਗ ਵਾਲੀ ਗੱਲ ਉਸ ਤੋਂ ਮਨਜ਼ੂਰ ਨਹੀਂ ਕੀਤੀ ਜਾ ਰਹੀ। ਉਸ ਨੂੰ ਜੀਵਨਜੋਤ ਨਾਲ ਬਹੁਤ ਪਿਆਰ ਹੈ। ਉਹ ਚਾਹੁੰਦਾ ਹੈ ਕਿ ਮੁੰਡਾ ਇਸ ਰਾਹ ਤੋਂ ਮੁੜ ਪਵੇ। ਜੱਗਾ ਮਨਦੀਪ ਨੂੰ ਆਖਦਾ ਹੈ,

--ਇਸ ਮੁੰਡੇ ਨੂੰ ਤੂੰ ਸਮਝਾ, ਇਹਦਾ ਕੁਸ਼ ਕਰ, ਇਹਦੀ ਜ਼ਿੰਦਗੀ ਖਰਾਬ ਹੋ ਰਹੀ ਆ।
--ਜੈਗ, ਇਹ ਸਭ ਤੇਰੇ ਕਰਕੇ ਆ, ਤੂੰ ਸਿਗਰਟਾਂ ਪੀਨਾ ਇਹ ਮੁੰਡੇ ਵੀ ਤੈਨੂੰ ਕਾਪੀ ਕਰਦੇ ਆ।
--ਜੇ ਕਾਪੀ ਕਰਨੀ ਹੁੰਦੀ ਤਾਂ ਤੈਨੂੰ ਕਰਦੇ, ਗੁਰਦਵਾਰੇ ਜਾਂਦੇ।

ਮਨਦੀਪ ਕੁਝ ਨਹੀਂ ਬੋਲਦੀ। ਜੱਗਾ ਫਿਰ ਕਹਿੰਦਾ ਹੈ,

--ਤੈਨੂੰ ਆਪਣੇ ਮੁੰਡੇ ਦਾ ਫਿਕਰ ਕਿਉਂ ਨਹੀਂ?
--ਹੈ ਕਿਉਂ ਨਹੀਂ ਫਿਕਰ ਪਰ ਮੈਂ ਕਹਿੰਨੀ ਆਂ ਇਹ ਸਭ ਤੇਰੇ ਕਰਕੇ ਹੋਇਆ।
--ਚੱਲ ਮੇਰੇ ਕਰਕੇ ਹੋਇਆ ਪਰ ਹੁਣ ਤਾਂ ਕੋਈ ਕੋਸ਼ਿਸ਼ ਕਰ ਉਹਨੂੰ ਰੋਕਣ ਵਾਸਤੇ, ਸ਼ਾਇਦ ਤੇਰੀ ਈ ਗੱਲ ਸੁਣ ਸਕੇ।

ਮਨਜੀਤ ਕੋਈ ਉਤਰ ਨਹੀਂ ਦਿੰਦੀ। ਜੱਗਾ ਵੀ ਚੁੱਪ ਕਰ ਜਾਂਦਾ ਹੈ। ਚੁੱਪ ਕਰਨਾ ਹੀ ਉਸ ਦਾ ਸੁਭਾਅ ਹੈ। ਉਹ ਲੜ ਨਹੀਂ ਸਕਦਾ। ਮਨਦੀਪ ਨੂੰ ਵੀ ਲੜਾਈ ਚੰਗੀ ਨਹੀਂ ਲਗਦੀ। ਉਹ ਵੀ ਅਜਿਹੇ ਸਮੇਂ ਔਰੇ-ਪਰੇ ਹੋ ਜਾਣਾ ਹੀ ਚੰਗਾ ਸਮਝਦੀ ਹੈ। ਦੋਵਾਂ ਦੀ ਇਹ ਚੁੱਪ ਜੀਵਨਜੋਤ ਨੂੰ ਦੂਰ ਲਈ ਜਾ ਰਹੀ ਹੈ। ਵੈਸੇ ਤਾਂ ਜੱਗਾ ਜੀਵਨਜੋਤ ਦਾ ਬਹੁਤ ਫਿਕਰ ਕਰਦਾ ਹੈ। ਉਸ ਨੂੰ ਉਹ ਰੀਹੈਬਲੀਟੇਸ਼ਨ ਸੈਂਟਰ ਵਿਚ ਲੈ ਜਾ ਚੁੱਕਾ ਹੈ। ਕੁਝ ਦਿਨ ਛੱਡ ਕੇ ਜੀਵਨਜੋਤ ਫਿਰ

ਡਰੱਗ ਨੂੰ ਸ਼ੁਰੂ ਹੋ ਜਾਂਦਾ ਹੈ। ਉਸ ਦੀ ਪੜ੍ਹਾਈ ਤਾਂ ਕਿਧਰੇ ਵਿਚ ਵਿਚਾਲੇ ਹੀ ਰਹਿ ਗਈ ਹੈ। ਡਰੱਗ ਲਈ ਪੈਸੇ ਚਾਹੀਦੇ ਹਨ। ਘਰੋਂ ਪੈਸੇ ਨਹੀਂ ਮਿਲਦੇ ਤਾਂ ਉਹ ਚੋਰੀ ਕਰ ਲੈਂਦਾ ਹੈ। ਉਸ ਦੇ ਨਾਲ ਉਹਦੇ ਵਰਗੇ ਕਈ ਹੋਰ ਮੁੰਡੇ ਕੁੜੀਆਂ ਵੀ ਹਨ। ਇਕ ਦਿਨ ਜੱਗਾ ਉਸ ਨਾਲ ਸਖਤੀ ਵਰਤਦਾ ਹੈ ਤਾਂ ਜੀਵਨਜੋਤ ਘਰੋਂ ਹੀ ਚਲੇ ਜਾਂਦਾ ਹੈ। ਜੱਗਾ ਉਸ ਨੂੰ ਮੋੜ ਕੇ ਲਿਆਉਂਦਾ ਹੈ ਤਾਂ ਉਹ ਫਿਰ ਚਲੇ ਜਾਂਦਾ ਹੈ। ਉਹ ਪਰੇਸ਼ਾਨ ਹੋਇਆ ਸੋਚਦਾ ਹੈ ਕਿ ਇਹ ਤਾਂ ਅੰਕਲ ਦੇ ਮੁੰਡੇ ਰਾਜਵਿੰਦਰ ਵਾਲੀ ਗੱਲ ਹੀ ਹੋ ਗਈ।

ਮਨਦੀਪ ਨੂੰ ਆਪਣੇ ਮੁੰਡੇ ਦਾ ਦੁੱਖ ਤਾਂ ਹੈ ਪਰ ਉਹ ਕੁਝ ਨਹੀਂ ਕਰ ਸਕਦੀ। ਕਈ ਵਾਰ ਉਹ ਜੀਵਨਜੋਤ ਨਾਲ ਗੱਲ ਕਰ ਚੁੱਕੀ ਹੈ ਪਰ ਉਹ ਉਸ ਦੇ ਆਖੇ ਨਹੀਂ ਲਗਦਾ। ਅਸਲ ਵਿਚ ਮਨਦੀਪ ਜੀਵਨਜੋਤ ਮੂਹਰੇ ਅੱਖ ਚੁੱਕ ਕੇ ਗੱਲ ਵੀ ਨਹੀਂ ਕਰਦੀ। ਜੀਵਨਜੋਤ ਨੂੰ ਉਸ ਦੇ ਕਰਤਾਰ ਨਾਲ ਸਬੰਧਾਂ ਦਾ ਪਤਾ ਹੈ। ਜੱਗੇ ਦੇ ਇੰਡੀਆ ਗਏ ਤੇ ਮਨਦੀਪ ਕਰਤਾਰ ਨੂੰ ਘਰ ਹੀ ਲੈ ਆਉਂਦੀ ਰਹੀ ਹੈ। ਇਕ ਦਿਨ ਜੀਵਨਜੋਤ ਦੋਨਾਂ ਨੂੰ ਬਿਸਤਰ ਵਿਚ ਦੇਖ ਲੈਂਦਾ ਹੈ। ਉਹ ਕਹਿੰਦਾ ਤਾਂ ਕੁਝ ਨਹੀਂ ਕਿਉਂਕਿ ਉਸ ਦਾ ਵੀ ਜੱਗੇ ਵਾਂਗ ਚੁੱਪ ਕਰ ਜਾਣ ਦਾ ਸੁਭਾਅ ਹੈ ਪਰ ਮਨਦੀਪ ਨੂੰ ਅਜਿਹੀ ਭੈੜੀ ਨਜ਼ਰ ਨਾਲ ਦੇਖਦਾ ਹੈ ਕਿ ਮਨਦੀਪ ਨੂੰ ਉਸ ਦੀ ਉਹ ਤਕਣੀ ਹਾਲੇ ਤਕ ਯਾਦ ਹੈ। ਉਸ ਦਿਨ ਤੋਂ ਬਾਅਦ ਮਨਦੀਪ ਜੀਵਨਜੋਤ ਨਾਲ ਕਿਸੇ ਬਹਿਸ ਵਿਚ ਨਹੀਂ ਪੈਂਦੀ। ਉਸ ਨੂੰ ਕਿਸੇ ਗੱਲੋਂ ਰੋਕਣ ਦੀ ਵੀ ਉਸ ਵਿਚ ਹਿੰਮਤ ਨਹੀਂ ਹੈ।

ਕਰਤਾਰ ਮਨਦੀਪ ਨਾਲ ਕੰਮ ਕਰਦਾ ਹੈ। ਉਸ ਨਾਲ ਨੇੜਤਾ ਜਿਹੀ ਤਾਂ ਬਹੁਤ ਸਾਲਾਂ ਤੋਂ ਹੈ। ਇਕ ਦੂਜੇ ਨਾਲ ਘੰਟਾ ਘੰਟਾ ਭਰ ਗੱਲਾਂ ਕਰਦੇ ਰਹਿੰਦੇ ਹਨ ਪਰ ਜਦੋਂ ਉਸ ਦੇ ਡੈਡੀ ਮੰਮੀ ਅਗੇ ਪਿੱਛੇ ਇਸ ਜਹਾਨ ਤੋਂ ਤੁਰੇ ਤਾਂ ਕਰਤਾਰ ਹੀ ਉਸ ਨੂੰ ਭਾਵਕ ਸਹਾਰਾ ਦਿੰਦਾ ਰਿਹਾ ਹੈ। ਰੋਣ ਲਈ ਮੋਢਾ ਦਿੰਦਾ ਰਿਹਾ ਹੈ। ਉਹ ਉਸ ਨਾਲ ਹੋਰ ਵੀ ਜੁੜਨ ਲਗਦੀ ਹੈ। ਕਰਤਾਰ ਦੇ ਵੀ ਆਪਣੀ ਪਤਨੀ ਨਾਲ ਰਿਸ਼ਤੇ ਠੀਕ ਨਹੀਂ ਚਲ ਰਹੇ। ਇਵੇਂ ਦੋਵੇਂ ਹੀ ਇਕ ਦੂਜੇ ਦੇ ਪੂਰਕ ਬਣ ਜਾਂਦੇ ਹਨ। ਉਹਨਾਂ ਦਾ ਇਹ ਰਿਸ਼ਤਾ ਬਹੁਤ ਵਧੀਆ ਨਿਭ ਰਿਹਾ ਹੈ। ਉਹ ਦੋਵੇਂ ਇਕ ਕਿਸਮ ਨਾਲ ਸਾਰੀ ਦੁਨੀਆਂ ਭੁਲਾਈ ਬੈਠੇ ਹਨ। ਕੰਮ ਉਪਰ ਸਭ ਨੂੰ ਪਤਾ ਹੈ ਪਰ ਉਹ ਦੋਵੇਂ ਜਿਵੇਂ ਕੰਨਾਂ ਵਿਚ ਕੌੜਾ ਤੇਲ ਪਾਈ ਫਿਰਦੇ ਹੋਣ।

ਜੱਗੇ ਨੂੰ ਇਸ ਰਿਸ਼ਤੇ ਬਾਰੇ ਤਫਸੀਲ ਵਿਚ ਨਹੀਂ ਪਤਾ ਪਰ ਉਸ ਨੂੰ ਯਕੀਨ ਹੈ ਕਿ ਮਨਦੀਪ ਕੋਲ ਕੋਈ ਹੋਰ ਮਰਦ ਹੈ। ਇਹ ਸ਼ੱਕ ਤਾਂ ਉਸ ਨੂੰ ਗਰੇਵਾਲ ਦੇ ਸਮੇਂ ਵੇਲੇ ਵੀ ਰਿਹਾ ਹੈ। ਉਹਨਾਂ ਦਿਨਾਂ ਵਿਚ ਮਨਦੀਪ ਦੇ ਫੋਰਮੈਨ ਨਾਈਜਲ ਨਾਲ ਸਬੰਧ ਰਹੇ ਹਨ ਜਦ ਜੱਗੇ ਨੂੰ ਪਤਾ ਚਲਦਾ ਹੈ ਤਾਂ ਮਨਦੀਪ ਨਾਈਜਲ ਵਾਲਾ ਚੈਪਟਰ ਬੰਦ ਕਰ ਚੁੱਕੀ ਹੁੰਦੀ ਹੈ। ਹੁਣ ਫਿਰ ਕੁਝ ਸਾਲਾਂ ਤੋਂ ਅਜਿਹਾ ਕੁਝ ਮੁੜ ਸ਼ੁਰੂ ਹੋ ਗਿਆ ਹੈ। ਜੱਗਾ ਅਕਸਰ ਸੋਚਿਆ ਕਰਦਾ ਹੈ ਕਿ ਹੁਣ ਬਹੁਤਾ ਵਕਤ ਨਹੀਂ ਰਹਿ ਗਿਆ। ਕੁਝ ਸਾਲ ਹੋਰ। ਛੋਟਾ ਕਿਰਨ ਕਿਸੇ ਕੰਢੇ ਲਗ ਜਾਵੇ। ਯੂਨੀਵਰਸਟੀ ਚਲੇ ਜਾਵੇ ਤਾਂ ਉਹ ਮਨਦੀਪ ਤੋਂ ਅਲਿਹਦਾ ਹੋ ਜਾਵੇਗਾ ਤੇ ਅਲੱਗ ਰਹਿ ਕੇ ਜੀਵਨਜੋਤ ਦੀ ਕਿਸੇ ਤਰੀਕੇ ਨਾਲ ਸੰਭਾਲ ਕਰਨ ਦਾ ਯਤਨ ਕਰੇਗਾ। ਕਿਰਨ ਦਾ ਸਿਕਸਥ ਫੋਰਮ ਵਿਚ ਪਹਿਲਾ ਸਾਲ ਹੈ। ਉਹ ਕਿਰਨ ਦਾ ਖਾਸ ਧਿਆਨ ਰੱਖ ਰਿਹਾ ਹੈ। ਅਜਕਲ ਉਸ ਨੂੰ ਜੌਗਿੰਗ ਦੀ ਆਦਤ ਪਾ ਰਿਹਾ ਹੈ। ਖੇਡਾਂ ਵਿਚ ਪਏ ਬੱਚੇ ਦੇ ਗਲਤ ਪਾਸੇ ਲਗਣ ਦੇ ਮੌਕੇ ਘਟ ਜਾਂਦੇ ਹਨ। ਉਹ ਚਾਹੁੰਦਾ ਹੈ ਕਿ ਕਿਰਨ ਕਬੱਡੀ ਖੇਡੇ, ਕਬੱਡੀ ਲਈ ਤਕੜੇ ਜਿਸਮ ਦੀ ਜ਼ਰੂਰਤ ਹੈ, ਉਹ ਚਾਹੁੰਦਾ ਕਿ ਕਿਰਨ ਵੀ ਆਪਣੇ ਸਰੀਰ ਦਾ ਧਿਆਨ ਰੱਖੇ, ਤਕੜਾ ਹੋਵੇ। ਵੈਸੇ ਕਿਰਨ ਦਾ ਸਰੀਰ ਹੁਣ ਭਰ ਰਿਹਾ ਹੈ।

ਇਕ ਦਿਨ ਪਰਦੁੱਮਣ ਸਿੰਘ ਤੇ ਜੱਗਾ ਪੱਬ ਵਿਚ ਅਚਾਨਕ ਮਿਲਦੇ ਹਨ। ਜੱਗੇ ਦੀ ਉਸ ਨਾਲ ਵਾਹਵਾ ਦੋਸਤੀ ਹੈ। ਭਾਵੇਂ ਉਹ ਮਨਦੀਪ ਦਾ ਚਾਚਾ ਹੈ ਪਰ ਜੱਗੇ ਲਈ ਦੋਸਤ ਹੀ ਹੈ। ਖੁਲ੍ਹ ਕੇ ਗੱਲਾਂ ਕਰ ਲੈਂਦੇ ਹਨ ਪਰ ਪਰਦੁੱਮਣ ਸਿੰਘ ਦੀਆਂ ਬਹੁਤੀਆਂ ਗੱਲਾਂ ਔਰਤ ਦੁਆਲੇ ਹੀ ਘੁੰਮਿਆ ਕਰਦੀਆਂ ਹਨ। ਜੱਗਾ ਹੱਸਦਾ ਹੋਇਆ ਪੁੱਛਦਾ ਹੈ,

--ਕਿੱਦਾਂ ਅੰਕਲ ਜੀ, ਕੌਡਾਂ ਸਿਧੀਆ ਪੈ ਰਹੀਆਂ ਕਿ ਨਹੀਂ?

--ਨਾ ਬਈ ਯੰਗ ਮੈਨ, ਹੁਣ ਵਕਤ ਨਿਕਲ ਗਿਆ।

ਕਹਿਣ ਨੂੰ ਤਾਂ ਪਰਦੁੱਮਣ ਸਿੰਘ ਮੂੰਹੋਂ ਕਹਿ ਜਾਂਦਾ ਹੈ ਪਰ ਮਨ ਹੀ ਮਨ ਆਖਦਾ ਹੈ ਕਿ ਉਹ ਹਾਲੇ ਵੀ ਕਿਸੇ ਤੋਂ ਘੱਟ ਨਹੀਂ। ਜੱਗਾ ਪੁੱਛਦਾ ਹੈ,

--ਦਵਾਈ ਦਵੂਈ ਖਾ ਕੇ?

--ਆਹ ਵਿਆਗਰਾ ਤਾਂ ਫਜ਼ੂਲ ਆ ਤੇ ਖਤਰਨਾਕ ਵੀ। ਇੰਡੀਆ ਤੋਂ ਦਵਾਈ ਵਧੀਆ ਮਿਲਦੀ ਆ, ਯੋਗਾ ਵਾਲੇ ਸਵਾਮੀ ਦੀ ਬਣਾਈ ਦੇਸੀ ਦਵਾਈ। ਪਰ ਦਵਾਈ ਵਰਤਣੀ ਕਿਥੇ ਆ!

--ਤੁਸੀਂ ਹੰਢੇ ਹੋਏ ਖਿਡਾਰੀ ਓ।

--ਇਥੇ ਹੁਣ ਕੁਸ਼ ਨਹੀਂ, ਹਾਲੇ ਇੰਡੀਆ ਜਾਈਏ ਤਾਂ ਕੁਸ਼ ਨਾ ਕੁਸ਼ ਹੋ ਜਾਂਦਾ। ਕਾਰਾ ਉਥੇ ਹੈਗਾ, ਉਹ ਇੰਤਜ਼ਾਮ ਕਰ ਦਿੰਦਾ।

--ਕਾਰੇ ਨੇ ਤੁਹਾਡੇ ਪੈਸੇ ਦੇ ਦਿਤੇ ਸੀ ਜਿਹੜੇ ਜਮਾਨਤ ਦੇ ਤੁਸੀਂ ਦਿਤੇ ਸੀ।

--ਹਾਂ, ਦੇ ਦਿਤੇ ਪਰ ਦਿਤੇ ਅੱਧੋ ਭੂੜ ਕਰਕੇ, ...ਉਹਨੇ ਉਥੇ ਵੀ ਪੂਰੀ ਟੌਹਰ ਬਣਾਈ ਹੋਈ ਆ, ਬੜੇ ਬੜੇ ਲੀਡਰਾਂ ਨਾਲ ਦੋਸਤੀ ਪਾਈ ਹੋਈ ਆ। ਪਰੌਪਰਟੀ ਡੀਲਰ ਬਣਿਆ ਹੋਇਆ, ਤੈਨੂੰ ਪਤਾ ਕਿ ਇੰਡੀਆ ਵਿਚ ਹੇਰਾ ਫੇਰੀ ਚਲਦੀ ਆ ਤੇ ਇਹਦੇ ਵਿਚ ਉਹ ਪੂਰਾ ਮਾਹਰ ਆ।

ਕਾਰਾ ਪਰਦੁੱਮਣ ਸਿੰਘ ਦਾ ਰਿਸ਼ਤੇਦਾਰੀ ਵਿਚੋਂ ਭਰਾ ਲਗਦਾ ਹੈ ਤੇ ਬਹੁਤ ਸਾਲ ਪਹਿਲਾਂ ਠਗੀ ਦੇ ਇਕ ਕੇਸ ਵਿਚ ਫਸ ਜਾਂਦਾ ਹੈ। ਪਰਦੁੱਮਣ ਸਿੰਘ ਉਸ ਦੀ ਜਮਾਨਤ ਕਰਵਾਉਂਦਾ ਹੈ ਪਰ ਕਾਰਾ ਜਮਾਨਤ ਟੱਪ ਇੰਡੀਆ ਚਲੇ ਜਾਂਦਾ ਹੈ ਤੇ ਪਰਦੁੱਮਣ ਸਿੰਘ ਨੂੰ ਜਮਾਨਤ ਦੇ ਪੈਸੇ ਪੈ ਜਾਂਦੇ ਹਨ। ਜੱਗਾ ਕਾਰੇ ਬਾਰੇ ਸੋਚਣ ਲਗਦਾ ਹੈ। ਪਰਦੁੱਮਣ ਸਿੰਘ ਪੁੱਛਦਾ ਹੈ,

--ਗੁਰਦਵਾਰੇ ਵੀ ਜਾਨਾ ਹੁੰਨਾ।

--ਮੈਂ ਨਹੀਂ ਕਦੇ ਗਿਆ ਅੰਕਲ, ਕੋਈ ਵਿਆਹ ਸ਼ਾਦੀ ਹੋਵੇ ਤਾਂ ਚਲੇ ਜਾਨਾ, ਕਿਉਂ?

--ਮਨਦੀਪ ਜਾਂਦੀ ਹੁੰਦੀ ਆ ਕਿ ਨਹੀਂ?

--ਮੈਨੂੰ ਬਹੁਤਾ ਨਹੀਂ ਪਤਾ, ਨਿਆਣੇ ਤਾਂ ਹੁਣ ਨਹੀਂ ਜਾਂਦੇ, ਆਹ ਬੜਾ ਤਾਂ ਤੁਹਾਡੇ ਰਾਜਵਿੰਦਰ ਵਾਲੇ ਰਾਹ ਤੁਰ ਪਿਆ।

--ਮੈਨੂੰ ਪਤਾ ਤੇ ਮੈਨੂੰ ਇਹਦੇ ਦੁੱਖ ਦਾ ਵੀ ਪਤਾ, ਮੇਰੇ ਤੋਂ ਜ਼ਿਆਦਾ ਕਿਹਨੂੰ ਪਤਾ ਹੋਣਾਂ।

--ਅਜ ਗੁਰਦਵਾਰੇ ਜਾਣ ਦਾ ਕਿਉਂ ਪੁੱਛਦੇ ਓ?

--ਮੈਂ ਤਾਂ ਓਦਾਂ ਈ ਪੁੱਛਿਆ, ਅਜ ਮੈਂ ਗੁਰਦਵਾਰੇ ਗਿਆ ਸੀ, ਇਕ ਭਾਈ ਦੇ ਜੁੱਤੀਆਂ ਮਾਰ ਕੇ ਗੁਰਦਵਾਰਿਓਂ ਕੱਢਿਆ।

--ਕੀ ਗੱਲ ਹੋ ਗਈ?

--ਉਹਨੇ ਕਿਸੇ ਤੀਵੀਂ ਨੂੰ ਹੱਥ ਪਾ ਲਿਆ ਸੀ।

--ਤੀਵੀਆਂ ਵੀ ਤਾਂ ਪੂਰੀਆਂ ਤਿਆਰ ਹੋ ਕੇ ਗੁਰਦਵਾਰੇ ਜਾਂਦੀਆਂ, ...ਕੌਣ ਸੀ ਤੀਵੀਂ?

ਜੱਗਾ ਪੁੱਛਦਾ ਹੈ। ਪਰਦੁੱਮਣ ਸਿੰਘ ਪਹਿਲਾਂ ਤਾਂ ਦਸਣ ਦੀ ਤਿਆਰੀ ਵਿਚ ਹੈ ਪਰ ਫਿਰ ਸੋਚਦਾ ਹੈ ਕਿ ਜੱਗੇ ਦਾ ਮਨ ਕਿਉਂ ਖਰਾਬ ਕੀਤਾ ਜਾਵੇ, ਜੇ ਦਸਣਾ ਹੁੰਦਾ ਤਾਂ ਮਨਦੀਪ ਆਪ ਦਸਦੀ। ਉਹ ਕਹਿੰਦਾ ਹੈ,

--ਤੀਵੀਂ ਤਾਂ ਪਤਾ ਨਹੀਂ ਕੌਣ ਸੀ ਪਰ ਲੋਕਾਂ ਨੇ ਭਾਈ ਨਾਲ ਬਹੁਤ ਬੁਰੀ ਕੀਤੀ।

## ਪੰਜ

ਬਕਿੰਘੰਮਸ਼ਾਇਰ ਦਾ ਪਿੰਡ ਲੀਅ ਤੇ ਲੀਅ ਦੀ ਮਾਰਲਬਰੋ ਰੋਡ। ਵੈਸੇ ਤਾਂ ਲੀਅ ਵਿਚ ਘਰ ਵੱਡੇ ਵੱਡੇ ਹਨ ਪਰ ਮਾਰਲਬਰੋ ਰੋਡ ਦੇ ਸਾਰੇ ਘਰ ਹੀ ਛੇ ਛੇ ਸੌਣ-ਕਮਰਿਆਂ ਵਾਲੇ ਹਨ। ਇਹ ਪੰਦਰਾਂ ਨੰਬਰ ਘਰ ਬਰਾਬਰ ਬਣਾਈਆਂ ਦੋ ਗੈਰਜਾਂ ਕਰਕੇ ਕੁਝ ਜ਼ਿਆਦਾ ਹੀ ਖੁਲ੍ਹਾ ਲਗਦਾ ਹੈ। ਘਰ ਦੇ ਮੂਹਰਲੇ ਗਾਰਡਨ ਵਿਚ ਕਾਰਾਂ ਖੜੀਆਂ ਕਰਨ ਲਈ ਬਜਰੀ ਪਾਈ ਹੋਈ ਹੈ। ਇਕ ਰੇਂਜ ਰੋਵਰ ਖੜੀ ਹੈ ਤੇ ਇਕ ਮਰਸਡੀਜ਼ ਬੈਂਜ਼। ਇਕ ਸਜ਼ੂਕੀ ਜੀਪ ਵੀ ਹੈ। ਇਹ ਪਿੰਡ ਪਹਾੜੀ ਤੇ ਹੋਣ ਕਰਕੇ ਆਮ ਲੋਕ ਇਥੇ ਜੀਪਾਂ ਰੱਖਣੀਆਂ ਪਸੰਦ ਕਰਦੇ ਹਨ। ਪੰਦਰਾਂ ਨੰਬਰ ਘਰ ਹੇਜ਼ ਪਰਿਵਾਰ ਦਾ ਹੈ। ਬਕਿੰਘੰਮਸ਼ਾਇਰ ਦਾ ਮੰਨਿਆ ਹੋਇਆ ਪਰਿਵਾਰ। ਇਸ ਵੇਲੇ ਇਹ ਘਰ ਬਾਹਰੋਂ ਭਾਵੇਂ ਸ਼ਾਂਤ ਦਿਸਦਾ ਹੈ ਪਰ ਅੰਦਰ ਦਾ ਮਹੌਲ ਬਹੁਤ ਗਰਮ ਹੈ। ਦੋ ਘੰਟੇ ਤੋਂ ਇਕੋ ਗੱਲ ਤੇ ਬਹਿਸ ਚੱਲ ਰਹੀ ਹੈ। ਘਰ ਦਾ ਮਾਲਕ ਪੈਟਰਿਕ ਹੇਜ਼ ਆਪਣੀ ਧੀ ਨੂੰ ਕਹਿ ਰਿਹਾ ਹੈ,

--ਸੈਂਡੀ, ਹਾਓ ਦਾ ਹੈੱਲ ਯੂ ਲਾਇਕ ਹਿਮ! ...ਤੂੰ ਉਸ ਸਮੋਕੀ ਨਾਲ ਕਦੇ ਵੀ ਖੁਸ਼ ਨਹੀਂ ਰਹਿ ਸਕਦੀ।

--ਡੈਡ, ਪਲੀਜ਼, ਤੂੰ ਉਹਦੇ ਲਈ ਇਹ ਨਸਲਵਾਦੀ ਸ਼ਬਦ ਤਾਂ ਨਾ ਵਰਤ।

--ਕਿਉਂ ਨਾ ਵਰਤਾਂ, ਮੇਰੀ ਕੁੜੀ ਨੂੰ ਵਰਗਲਾ ਰਿਹੈ ਤੇ ਮੈਂ ਚੁੱਪ ਰਹਾਂ?

--ਡੈਡ, ਤੇਰੀ ਕੁੜੀ ਕੋਈ ਬੱਚੀ ਨਹੀਂ ਫਿਰ ਇਹ ਮੇਰੀ ਜ਼ਿੰਦਗੀ ਐ।

--ਮੈਨੂੰ ਪਤਾ ਪਰ ਤੈਨੂੰ ਕਿਸੇ ਗਲਤ ਕਦਮ ਤੋਂ ਰੋਕਣਾ ਤਾਂ ਮੇਰਾ ਕੰਮ ਐ ਨਾ, ਅਸੀਂ ਕੋਈ ਵਰਕਿੰਗ ਕਲਾਸ ਲੋਕ ਤਾਂ ਹੈ ਨਹੀਂ, ਸਾਡੀ ਆਪਣੀ ਕਲਾਸ ਐ ਤੇ ਉਹਦੇ ਵਿਚ ਅਸੀਂ ਰਹਿਣਾਂ।

--ਡੈਡ, ਤੂੰ ਬਹੁਤ ਮੂਲਵਾਦੀ ਐਂ, ਬਹੁਤ ਪੁਰਾਣੇ ਖਿਆਲਾਂ ਦਾ ਐਂ।

ਪੈਟਰਿਕ ਉਠਦਾ ਹੈ। ਬਾਰ ਵਿਚ ਜਾ ਕੇ ਪਤਲੇ ਲੰਮੇ ਤਿੰਨ ਗਲਾਸ ਚੁੱਕਦਾ ਹੈ ਤੇ ਉਹਨਾਂ ਵਿਚ ਸ਼ੈਰੀ ਪਾਉਣ ਲਗਦਾ ਹੈ ਤੇ ਨਾਲ ਨਾਲ ਕਹਿੰਦਾ ਜਾ ਰਿਹਾ ਹੈ,

--ਮੇਰਾ ਬਾਪ ਇੰਡੀਆ ਰਿਹਾ ਹੈ, ਇਹ ਕੁਲੀ ਲੋਕ ਇੰਨੇ ਜੋਗੇ ਨਹੀਂ ਕਿ ਸਾਡੀਆਂ ਕੁੜੀਆਂ ਨਾਲ ਵਿਆਹ ਕਰਾ ਸਕਣ।

--ਡੈਡ, ਹਜ਼ਾਰਾਂ ਕੁੜੀਆਂ ਨੇ ਇੰਡੀਅਨ ਲੋਕਾਂ ਨਾਲ ਵਿਆਹ ਕਰਾਏ ਆ ਤੇ ਉਹ ਖੁਸ਼ ਵੀ ਆ।

--ਮੇਰੀ ਪਿਆਰੀ ਬੇਟੀ, ਉਹ ਕੁੜੀਆਂ ਸਾਡੀ ਕਲਾਸ ਦੀਆਂ ਨਹੀਂ, ਉਹ ਵਰਕਿੰਗ ਕਲਾਸ ਦੀਆਂ ਕੁੜੀਆਂ ਹੋਣਗੀਆਂ। ਅਸੀਂ ਲੋਕ ਇਸ ਦੇਸ ਦੀ ਪਾਲਸੀ ਘੜਨ ਵਾਲੇ ਲੋਕ ਆਂ, ਮੈਂ ਇੰਨੇ ਸਾਲ ਕੌਂਸਲਰ ਰਿਹਾਂ, ਮੇਅਰ ਵੀ ਰਿਹਾਂ, ਚਾਹੁੰਦਾ ਤਾਂ ਐਮ. ਪੀ. ਵੀ ਬਣ ਸਕਦਾ ਸੀ, ਹਾਲੇ ਵੀ ਜੇ ਸਿਆਸਤ ਵਿਚ ਸਰਗਰਮ ਹੋਵਾਂ ਤਾਂ ਬਣ ਸਕਦਾਂ ਮੇਰੇ ਕਹਿਣ ਦਾ ਭਾਵ ਸਾਡੀ ਕਲਾਸ ਇਹਨਾਂ ਲੋਕਾਂ ਨਾਲ ਵਿਆਹ ਕਰਾਉਣ ਵਾਲਿਆਂ ਦੀ ਨਹੀਂ।

ਗੱਲ ਕਰਦਾ ਉਹ ਸ਼ੈਰੀ ਵਾਲਾ ਇਕ ਗਲਾਸ ਆਪਣੀ ਧੀ ਨੂੰ ਫੜਾ ਦਿੰਦਾ ਹੈ ਤੇ ਇਕ ਆਪਣੀ ਪਤਨੀ ਨੂੰ। ਇਕ ਗਲਾਸ ਆਪ ਲੈ ਨਿਕੇ ਨਿਕੇ ਘੁੱਟ ਭਰਦਾ ਆਪਣੀ ਜਗਾਹ ਆ ਬੈਠਦਾ ਹੈ। ਉਹ ਆਪਣੀ ਪਤਨੀ ਨੂੰ ਕਹਿੰਦਾ ਹੈ,
--ਹੈਲਨਾ, ਤੂੰ ਵੀ ਕੁਸ਼ ਬੋਲ।
--ਮੈਂ ਪਿਓ-ਧੀ ਦੇ ਮਾਮਲੇ ਵਿਚ ਕੀ ਬੋਲਾਂ, ਮੈਨੂੰ ਤਾਂ ਲਗਦਾ ਹਾਲੇ ਸੈਂਡੀ ਦੀ ਵਿਆਹ ਦੀ ਉਮਰ ਨਹੀਂ।
--ਮੌਮ, ਤੈਨੂੰ ਤਾਂ ਮੈਂ ਹਾਲੇ ਵੀ ਫਰਾਕ ਪਹਿਨੀ ਨਿਕੀ ਜਿਹੀ ਬੇਬੀ ਈ ਦਿਸੀ ਜਾਨੀਂ ਆਂ।
ਕਹਿ ਕੇ ਸੈਂਡੀ ਹਸਦੀ ਹੈ। ਪੈਟਰਿਕ ਕੁਝ ਦੇਰ ਚੁੱਪ ਰਹਿ ਕੇ ਆਖਦਾ ਹੈ,
--ਤੇਰਾ ਕੰਮ ਕਿਵੇਂ, ਤੂੰ ਖੁਸ਼ ਐਂ?
--ਕੰਮ ਠੀਕ ਐ।
--ਤੇਰਾ ਇਸ ਮੁੰਡੇ ਨਾਲ ਵਿਆਹ ਕਰਾਉਣਾ ਤੇਰੇ ਕੰਮ ਉਪਰ ਅਸਰ ਪਾਵੇਗਾ, ਤੇਰੀ ਤਰੱਕੀ ਨੂੰ ਵੀ ਫਰਕ ਪਵੇਗਾ।
--ਡੈਡ, ਕਿਸੇ ਕਿਸਮ ਦਾ ਫਿਕਰ ਨਾ ਕਰੋ, ਸਭ ਠੀਕ ਹੋ ਜਾਵੇਗਾ।
--ਤੂੰ ਸਿਆਸਤ ਵਿਚ ਕਿਉਂ ਨਹੀਂ ਚਲੇ ਜਾਂਦੀ। ਆਪਣੀ ਪਾਰਟੀ ਨੂੰ ਨਵੇਂ ਖੂਨ ਦੀ ਬਹੁਤ ਜ਼ਰੂਰਤ ਐ।
--ਮੈਂ ਟੋਰੀ ਪਾਰਟੀ ਦੀ ਪੌਲਸੀ ਨਾਲ ਸਹਿਮਤ ਨਹੀਂ।
ਉਸ ਦੇ ਕਹਿਣ ਤੇ ਪੈਟਰਿਕ ਮੋਢੇ ਮਾਰਦਾ ਆਖਦਾ ਹੈ,
--ਤੇਰੀ ਮਰਜ਼ੀ। ਮੈਂ ਤਾਂ ਦਿਲ ਦੇ ਬਾਈ ਪਾਸ ਕਾਰਨ ਛੱਡ ਗਿਆਂ ਨਹੀਂ ਤਾਂ ਇਹ ਖੇਤਰ ਬਹੁਤ ਦਿਲਚਸਪ ਐ।
ਅਚਾਨਕ ਦਰਵਾਜ਼ੇ ਦੀ ਘੰਟੀ ਵਜਦੀ ਹੈ। ਹੈਲਨਾ ਕਹਿ ਉਠਦੀ ਹੈ,
--ਐਨਥਨੀ ਹੋਵੇਗਾ।
ਪੈਟਰਿਕ ਉਠ ਕੇ ਦਰਵਾਜ਼ਾ ਖੋਹਲਦਾ ਹੈ। ਉਸ ਦਾ ਵੱਡਾ ਪੁੱਤਰ ਐਨਥਨੀ ਹੀ ਹੈ। ਐਨਥਨੀ ਪੈਟਰਿਕ ਨਾਲ ਹੱਥ ਮਿਲਾ ਕੇ ਜੱਫੀ ਪਾਉਂਦਾ ਹੈ ਤੇ ਫਿਰ ਆਪਣੀ ਮਾਂ ਤੇ ਭੈਣ ਦਾ ਗੱਲ੍ਹਾਂ ਤੋਂ ਚੁੰਮਣ ਲੈਂਦਾ ਹੈ। ਪੈਟਰਿਕ ਉਸ ਲਈ ਇਕ ਗਲਾਸ ਵਿਚ ਸ਼ੈਰੀ ਪਾ ਲਿਆਉਂਦਾ ਹੈ। ਐਨਥਨੀ ਵਕੀਲ ਹੈ। ਉਸ ਦੀ ਕਰਾਇਡਨ ਵਿਚ ਵਕੀਲਾਂ ਦੀ ਬਹੁਤ ਵੱਡੀ ਫਰਮ ਹੈ। ਉਹ ਕਦੇ ਕਦੇ ਹੀ ਲੀਅ ਆਇਆ ਕਰਦਾ ਹੈ, ਕ੍ਰਿਸਮਸ ਦੇ ਦਿਨਾਂ ਵਿਚ ਜਾਂ ਫਿਰ ਕਿਸੇ ਦੇ ਜਨਮ ਦਿਨ ਵੇਲੇ। ਅਜ ਪੈਟਰਿਕ ਨੇ ਉਸ ਨੂੰ ਵਿਸ਼ੇਸ਼ ਤੌਰ ਤੇ ਸੱਦਿਆ ਹੈ। ਸੈਂਡੀ ਕਿਸੇ ਇੰਡੀਅਨ ਮੁੰਡੇ ਨਾਲ ਵਿਆਹ ਕਰਾਉਣ ਲਈ ਅੜੀ ਕਰ ਰਹੀ ਹੈ ਜੋ ਪੈਟਰਿਕ ਨੂੰ ਪਸੰਦ ਨਹੀਂ ਹੈ। ਇਹੋ ਸਲਾਹ ਕਰਨ ਲਈ ਪੈਟਰਿਕ ਨੇ ਐਨਥਨੀ ਨੂੰ ਬੁਲਾਇਆ ਹੈ ਕਿ ਇਸ ਬਾਰੇ ਪਰਿਵਾਰ ਵਿਚ ਬੈਠ ਕੇ ਸਲਾਹ ਕੀਤੀ ਜਾਵੇ। ਉਹਨਾਂ ਦੀ ਇਕ ਹੋਰ ਭੈਣ ਹੈ, ਕੈਥੀ। ਕੈਥੀ ਕਿਸੇ ਗੱਲੋਂ ਅਜ ਆ ਨਹੀਂ ਸਕਦੀ। ਹੈਲਨਾ ਐਨਥਨੀ ਨੂੰ ਪੁੱਛਦੀ ਹੈ,
--ਵੀਬੀਅਨ ਦਾ ਕੀ ਹਾਲ ਐ?
--ਮੌਮ, ਠੀਕ ਆ।
--ਤੇ ਪੈਟਰਿਕ ਯੂਨੀਅਰ ਤੇ ਜੂਲੀ ਕਿਵੇਂ ਆ?
--ਸਭ ਠੀਕ ਆ, ਅਸੀਂ ਸਾਰੇ ਛੁੱਟੀਆਂ ਤੇ ਜਾ ਕੇ ਆਏ ਆਂ।
--ਬਹੁਤ ਚੰਗਾ, ਕਿਥੇ ਗਏ ਸੀ?
--ਅਸੀਂ ਗੋਆ ਗਏ ਸੀ, ਇੰਡੀਆ ਵਿਚ, ਬਹੁਤ ਖੂਬਸੂਰਤ ਜਗਾਹ ਐ, ਡੈਡ, ਇਕ ਵਾਰ ਜਾ ਕੇ ਦੇਖੋ, ਨਿਰਾ ਸਵਰਗ ਐ, ਇਹੋ ਜਿਹੇ ਬੀਚ ਮੈਂ ਕਿਧਰੇ ਨਹੀਂ ਦੇਖੇ, ਸਸਤਾ ਵੀ ਬਹੁਤ ਐ।
ਐਨਥਨੀ ਚਾਅ ਜਿਹੇ ਨਾਲ ਦਸ ਰਿਹਾ ਹੈ ਪਰ ਪੈਟਰਿਕ ਜਿਵੇਂ ਉਸ ਦੀ ਗੱਲ ਵਲ ਧਿਆਨ ਨਾ ਦੇ ਰਿਹਾ ਹੋਵੇ। ਐਨਥਨੀ ਆਖ ਰਿਹਾ ਹੈ,
--ਤੁਸੀਂ ਇਸ ਵਾਰ ਛੁੱਟੀਆਂ ਉਥੇ ਜਾਇਓ, ਤੁਹਾਨੂੰ ਗੋਆ ਬਹੁਤ ਪਸੰਦ ਆਏਗਾ।
--ਨਹੀਂ, ਮੇਰੇ ਲਈ ਸਪੇਨ ਸਭ ਤੋਂ ਵਧੀਆ ਜਗਾਹ ਐ, ਨਾਲੇ ਸਾਡਾ ਫਲੈਟ ਵੀ ਹੈਗਾ ਓਥੇ।
ਪੈਟਰਿਕ ਆਖਦਾ ਹੈ। ਐਨਥਨੀ ਆਪਣੀ ਗੱਲ ਤੇ ਹੋਰ ਨਹੀਂ ਅੜਦਾ। ਉਹ ਕਈ ਵਾਰ ਸਪੇਨ ਵੀ ਗਿਆ ਹੈ ਤੇ ਦੁਨੀਆਂ ਦੀਆਂ ਹੋਰ ਕਈ ਜਗਾਵਾਂ ਤੇ ਵੀ ਪਰ ਗੋਆ ਵਰਗਾ ਅਨੰਦ ਉਸ ਨੇ ਕਿਧਰੇ ਨਹੀਂ ਦੇਖਿਆ। ਉਹ ਅਸਲੀ ਮੁੱਦੇ ਵਲ ਆਉਂਦਾ ਹੈ,
--ਕੀ ਗੱਲਬਾਤ ਕੀਤੀ ਜਾ ਰਹੀ ਐ?
--ਸੈਂਡੀ ਕਿਸੇ ਸਮੋਕੀ ਨਾਲ ਵਿਆਹ ਕਰਾਉਣ ਦੀ ਜ਼ਿਦ ਕਰ ਰਹੀ ਐ, ਮੈਂ ਤਾਂ ਆਪਣੇ ਵਿਚਾਰ ਦੇ ਚੁੱਕਾਂ ਹੁਣ ਤੂੰ ਦਸ ਕਿ ਕੀ ਕਰਨਾ ਚਾਹੀਦਾ। ਤੂੰ ਦਸ ਕਿ ਸਾਡੇ ਖਾਨਦਾਨ ਵਿਚ ਰੰਗਦਾਰ ਬੰਦਾ ਕਿਵੇਂ ਸਮਾ ਸਕੇਗਾ! ਮੈਂ ਸੈਂਡੀ ਨੂੰ ਪੁੱਛਦਾਂ ਕਿ ਕੀ ਗੋਰੇ ਮੁੰਡਿਆਂ ਦੀ ਕਮੀ ਆ ਗਈ ਕਿ ਇਹਨੂੰ ਕਿਸੇ ਹੋਰ ਰੰਗ ਦਾ, ਕਿਸੇ ਹੋਰ ਧਰਮ ਦਾ ਮੁੰਡਾ ਲੱਭਣਾ ਪਿਆ!
ਐਨਥਨੀ ਕੁਝ ਦੇਰ ਲਈ ਚੁੱਪ ਹੋ ਕੇ ਸੈਂਡੀ ਵਲ ਦੇਖਣ ਲਗਦਾ ਹੈ। ਫਿਰ ਪੁੱਛਦਾ ਹੈ,
--ਕਿੰਨਾ ਕੁ ਪਿਆਰ ਕਰਦੀ ਐਂ ਐਮਰ ਨੂੰ?
ਸੈਂਡੀ ਤੋਂ ਪਹਿਲਾਂ ਪੈਟਰਿਕ ਬੋਲਦਾ ਹੈ,
--ਇਥੇ ਗੱਲ ਪਿਆਰ ਦੀ ਨਹੀਂ ਵਿਆਹ ਦੀ ਹੋ ਰਹੀ ਐ।
--ਡੈਡ, ਗੱਲ ਤਾਂ ਇਕੋ ਆ।

--ਮੈਂ ਅਮਰ ਨੂੰ ਬਹੁਤ ਪਸੰਦ ਕਰਦੀ ਆਂ, ਉਹਦੇ ਵਿਚ ਉਹ ਸਭ ਕੁਸ਼ ਹੈਗਾ ਜੋ ਇਕ ਪਤੀ ਵਿਚ ਹੋਣਾ ਚਾਹੀਦੈ, ਮੈਂ ਸੋਚਦੀ ਆਂ ਕਿ ਮੇਰੇ ਲਈ ਉਸ ਤੋਂ ਚੰਗਾ ਹੋਰ ਕੋਈ ਪਤੀ ਨਹੀਂ ਹੋ ਸਕਦਾ। ਮੈਂ ਇਹ ਫੈਸਲਾ ਬਹੁਤ ਸੋਚ ਸਮਝ ਕੇ ਲਿਆ।

ਪੈਟਰਿਕ ਨੂੰ ਪਤਾ ਹੈ ਕਿ ਸੈਂਡੀ ਸਭ ਕੁਝ ਤਹਿ ਕਰ ਚੁੱਕੀ ਹੈ ਤੇ ਹੁਣ ਰੁਕੇਗੀ ਨਹੀਂ ਪਰ ਉਹ ਸੋਚਦਾ ਹੈ ਕਿ ਇਕ ਵਾਰ ਪਰਿਵਾਰਕ ਤੌਰ ਤੇ ਉਸ ਨੂੰ ਸਮਝਾ ਕੇ ਦੇਖ ਲਿਆ ਜਾਵੇ। ਇਸ ਬਾਰੇ ਥੋੜੀ ਕੁ ਗੱਲ ਉਸ ਨੇ ਐਨਥਨੀ ਨਾਲ ਕਰ ਵੀ ਰੱਖੀ ਹੈ। ਐਨਥਨੀ ਅਮਰ ਨੂੰ ਇਕ ਵਾਰ ਮਿਲ ਵੀ ਚੁੱਕਾ ਹੈ। ਉਹ ਕਹਿਣ ਲਗਦਾ ਹੈ,

--ਸੈਂਡੀ, ਸਾਰੀ ਗੱਲ ਨੂੰ ਇਕ ਵਾਰ ਹੋਰ ਵਿਚਾਰ ਲੈ ਫਿਰ ਜੋ ਕਰਨਾ ਐ ਕਰ। ਇਕ ਤਾਂ ਇਹ ਸੋਚ ਕਿ ਉਸ ਦਾ ਧਰਮ ਅਲੱਗ ਐ, ਆਪਾਂ ਐਤਵਾਰ ਦੇ ਐਤਵਾਰ ਚਰਚ ਜਾਣ ਵਾਲੇ ਲੋਕ ਆਂ, ਨਾ ਤਾਂ ਐਮਰ ਤੇਰੇ ਨਾਲ ਚਰਚ ਜਾ ਸਕੇਗਾ ਤੇ ਨਾ ਹੀ ਤੂੰ ਉਹਦੇ ਟੈਂਪਲ ਵਿਚ।

--ਧਰਮ ਸਾਡਾ ਕੋਈ ਮਸਲਾ ਨਹੀਂ, ਉਹ ਜੋ ਮਰਜ਼ੀ ਕਰੀ ਜਾਵੇ ਤੇ ਮੈਂ ਜੋ ਮਰਜ਼ੀ ਕਰਾਂ ਉਹ ਕਦੇ ਨਹੀਂ ਟੋਕੇਗਾ। ਇਹਦੇ ਬਾਰੇ ਸਾਡੀ ਗੱਲ ਹੋ ਚੁੱਕੀ ਐ।

--ਫਿਰ ਤੂੰ ਆਪ ਵੀ ਦਸ ਚੁੱਕੀ ਆਂ ਕਿ ਉਹਦਾ ਪਰਿਵਾਰ ਤਾਂ ਤੈਨੂੰ ਅਪਣਾਉਣ ਲਈ ਤਿਆਰ ਨਹੀਂ।

--ਨਹੀਂ ਐਨਥਨੀ, ਗੱਲ ਇਵੇਂ ਨਹੀਂ, ਪਰਿਵਾਰ ਵਿਚ ਉਸਦਾ ਸਿਰਫ ਪਿਓ ਐ, ਮਾਂ ਉਹਦੀ ਮਰ ਚੁੱਕੀ ਐ, ਪਿਓ ਚਾਹੁੰਦੈ ਕਿ ਕੋਈ ਇੰਡੀਅਨ ਕੁੜੀ ਨਾਲ ਉਹਦਾ ਵਿਆਹ ਕੀਤਾ ਜਾਵੇ...।

ਉਹਦੀ ਗੱਲ ਕੱਟਦਾ ਪੈਟਰਿਕ ਕਹਿ ਉਠਦਾ ਹੈ,

--ਮੈਨੂੰ ਪਤਾ ਇਹ ਲੋਕ ਸਾੜੀ ਵਾਲੀ ਕੁੜੀ ਈ ਪਸੰਦ ਕਰਦੇ ਆ, ਇਹ ਵੀ ਜਦ ਇਹਦਾ ਮਨ ਭਰ ਗਿਆ ਤਾਂ ਤੈਨੂੰ ਛੱਡ ਕੇ ਤੁਰਦਾ ਬਣੇਗਾ ਤੇ ਇੰਡੀਆ ਤੋਂ ਕੋਈ ਸਾੜੀ ਵਾਲੀ ਲੈ ਆਵੇਗਾ।

--ਨਹੀਂ ਡੈਡ, ਅਮਰ ਤਾਂ ਕਦੇ ਇੰਡੀਆ ਗਿਆ ਈ ਨਹੀਂ, ਉਹ ਇਥੇ ਜੰਮਿਆਂ ਤੇ ਇਸੇ ਸਮਾਜ ਵਿਚ ਪਲਿਆ ਵੱਡਾ ਹੋਇਆ। ਉਹਦਾ ਜੀਉਣ ਢੰਗ ਸਾਡੇ ਵਾਲਾ ਈ ਆ। ਉਹਦੇ ਵੱਡਾ ਭਰਾ ਇਥੋਂ ਦੇ ਸਮਾਜ ਵਿਚ ਵਿਚਰ ਰਿਹਾ ਤੇ ਉਸ ਦੀ ਭੈਣ ਵੀ। ਪਿਓ ਨਾਲ ਤਾਂ ਉਸਦਾ ਵਾਹ ਵੀ ਨਹੀਂ।

--ਸੈਂਡੀ, ਤੇਰੀ ਜ਼ਿੰਦਗੀ ਐ, ਤੂੰ ਈ ਬਿਹਤਰ ਸੋਚ ਸਕਦੀ ਆਂ ਪਰ ਹਾਲੇ ਵੀ ਦੂਰ ਤਕ ਸੋਚ ਲੈ, ਅਜ ਤੋਂ ਦਸ ਪੰਦਰਾਂ ਸਾਲ ਬਾਅਦ ਤਕ ਵੀ।

--ਐਨਥਨੀ, ਮੈਂ ਬਹੁਤ ਦੂਰ ਤਕ ਸੋਚ ਲਿਆ, ਮੈਨੂੰ ਯਕੀਨ ਆ ਕਿ ਸਭ ਠੀਕ ਰਹੇਗਾ।

--ਇਕ ਹੋਰ ਬਹੁਤ ਗੰਭੀਰ ਗੱਲ ਇਹ ਐ ਕਿ ਤੁਹਾਡੇ ਬੱਚੇ ਕਿਹੜੇ ਰੰਗ ਦੇ ਕਹਿਲਾਉਣਗੇ? ਤੈਨੂੰ ਪਤਾ ਕਿ ਵਿਚਾਲੇ ਦੇ ਰੰਗ ਦੇ ਬੱਚਿਆਂ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ।

ਪੈਟਰਿਕ ਇਕ ਹੋਰ ਪੱਤਾ ਚਲਾਉਂਦਾ ਹੈ। ਸੈਂਡੀ ਆਖਦੀ ਹੈ,

--ਅਸੀਂ ਇਸ ਬਾਰੇ ਵੀ ਸੋਚ ਚੁੱਕੇ ਆਂ, ਅਸੀਂ ਆਪਣੇ ਬੱਚਿਆਂ ਨੂੰ ਚੰਗੇ ਸ਼ਹਿਰੀ ਬਣਾਉਣ ਦੀ ਕੋਸ਼ਿਸ਼ ਕਰਾਂਗੇ, ਉਹਨਾਂ ਨੂੰ ਉਹਨਾਂ ਦੇ ਰੰਗ ਤੋਂ ਉਪਰ ਚੁੱਕਣ ਦੇ ਯਤਨ ਵਿਚ ਰਹਾਂਗੇ।

ਪੈਟਰਿਕ ਉਠ ਕੇ ਗਲਾਸਾਂ ਵਿਚ ਹੋਰ ਸ਼ੈਰੀ ਪਾਉਂਦਾ ਹੈ ਤੇ ਪਤਨੀ ਨੂੰ ਕਹਿੰਦਾ ਹੈ,

--ਹੈਲਨਾ, ਡਿਨਰ ਦੇਖੋ ਜੇ ਤਿਆਰ ਐ ਫਿਰ ਆਪਾਂ ਪੱਬ ਵੀ ਜਾਣਾਂ। ਬਹੁਤ ਦੇਰ ਬਾਅਦ ਇਹ ਟੱਬਰ ਇਕੱਠਾ ਹੋਇਆ। ਅਜ ਸਾਡੇ ਲਈ ਖਾਸ ਦਿਨ ਐ।

ਹੈਲਨਾ ਰਸੋਈ ਵਿਚ ਚਲੇ ਜਾਂਦੀ ਹੈ। ਸੈਂਡੀ ਵੀ ਉਸ ਦੀ ਮਦਦ ਕਰਨ ਲਗਦੀ ਹੈ। ਐਨਥਨੀ ਕਹਿੰਦਾ ਹੈ,

--ਡੈਡ, ਹੁਣ ਏਸ਼ੀਅਨ ਲੋਕ ਹਰ ਖੇਤਰ ਵਿਚ ਈ ਆਈ ਜਾ ਰਹੇ ਆ, ਹੁਣ ਇਹ ਸਾਨੂੰ ਆਮ ਜਿਹੇ ਈ ਲਗਦੇ ਆ।

--ਐਨਥਨੀ, ਇਹ ਸਾਰੀ ਲੇਬਰ ਪਾਰਟੀ ਦੀਆਂ ਨਿਕੰਮੀਆਂ ਪਾਲਸੀਆਂ ਕਰਕੇ ਹੋਇਆ ਐ, ਉਹ ਆਪਣੀਆਂ ਵੋਟਾਂ ਪੱਕੀਆਂ ਕਰਨ ਲਈ ਇਹਨਾਂ ਦੀ ਗਿਣਤੀ ਵਧਾਉਂਦੇ ਜਾ ਰਹੇ ਆ। ਸਾਡੀ ਪਾਲਸੀ ਰਹੀ ਐ ਕਿ ਜੇ ਕਾਮਿਆਂ ਦੀ ਲੋੜ ਐ ਤਾਂ ਯੋਰਪ ਤੋਂ ਲਓ ਜਾਂ ਅਜਿਹੇ ਮੁਲਕਾਂ ਤੋਂ ਜਿਹਨਾਂ ਦਾ ਰੰਗ ਗੋਰਾ ਹੋਵੇ।

--ਡੈਡ, ਪਾਲਿਸੀ ਤਾਂ ਸ਼ਾਇਦ ਲੇਬਰ ਪਾਰਟੀ ਦੀ ਵੀ ਗੋਰੇ ਰੰਗ ਦੇ ਕਾਮਿਆਂ ਵਾਲੀ ਹੋਵੇ ਪਰ ਉਹਨਾਂ ਦਿਨਾਂ ਵਿਚ ਗੋਰੇ ਰੰਗ ਦੇ ਕਾਮੇ ਸਾਡੇ ਮੁਲਕ ਵਿਚ ਆਉਣ ਲਈ ਤਿਆਰ ਵੀ ਕਦੋਂ ਸਨ। ਈਸਟਰਨ ਯੋਰਪ ਨੂੰ ਅਸੀਂ ਓਦਾਂ ਈ ਨਕਾਰ ਰੱਖਿਆ ਸੀ, ਬਾਕੀ ਅਫਰੀਕਾ ਤੇ ਏਸ਼ੀਆ ਈ ਰਹਿ ਜਾਂਦਾ ਸੀ, ਹੁਣ ਈਸਟਰਨ ਬਲੌਕ ਟੁਟਿਆ ਤੇ ਅਸੀਂ ਗੋਰੇ ਕਾਮਿਆਂ ਨੂੰ ਖੁਲ੍ਹ ਦਿਤੀ ਆ ਪਰ ਇਹ ਵੀ ਸਿਹਤਵੰਦ ਗੱਲ ਨਹੀਂ ਲਗਦੀ।

--ਸਿਹਤਵੰਦ ਤਾਂ ਨਹੀਂ ਲਗਦੀ ਪਰ ਲੰਮੇ ਸਮੇਂ ਲਈ ਠੀਕ ਐ, ਯੋਰਪ ਤੋਂ ਆਏ ਲੋਕ ਘੱਟੋ ਘੱਟ ਸਾਡੇ ਰੰਗ ਦੇ ਹੈਗੇ ਆ, ਇਹਨਾਂ ਦੀ ਅਗਲੀ ਪੀੜ੍ਹੀ ਨੇ ਸਾਡੇ ਵਿਚ ਈ ਰਲ਼ ਜਾਣਾਂ, ਦੇਖ, ਦੂਜੇ ਮਹਾਂ-ਯੁੱਧ ਤੋਂ ਬਾਅਦ ਕਿੰਨੇ ਲੋਕ ਇਥੇ ਆਏ ਸੀ, ਸਾਰੇ ਈ ਸਾਡੇ ਵਿਚ ਇਕਮਿਕ ਹੋ ਗਏ, ਹੁਣ ਇਵੇਂ ਈ ਹੋ ਗਏ ਜਿਵੇਂ ਇੰਗਲਿਸ਼ ਹੀ ਹੋਣ ਕਿਉਂਕਿ ਉਹ ਸਾਡੇ ਰੰਗ ਦੇ ਸਨ ਪਰ ਇਹਨਾਂ ਰੰਗਦਾਰ ਲੋਕਾਂ ਦਾ ਕੀ ਕੀਤਾ ਜਾਵੇ, ਇਹ ਇੰਨੇ ਹੋ ਗਏ ਕਿ ਹੁਣ ਕੁਸ਼ ਨਹੀਂ ਹੋ ਸਕਦਾ।

--ਮੈਂ ਸਮਝਦਾਂ ਡੈਡ, ਇਹ ਏਸ਼ੀਅਨ ਲੋਕ ਹੁਣ ਸਾਡੇ ਮੁਲਕ ਦਾ ਅਹਿਮ ਹਿੱਸਾ ਬਣ ਚੁੱਕੇ ਆ, ਇਹਨਾਂ ਦਾ ਰੰਗ ਈ ਸਾਨੂੰ ਤੰਗ ਕਰ ਰਿਹਾ ਪਰ ਇਹਨਾਂ ਦੇ ਮੁਕਾਬਲੇ ਹੁਣ ਪੋਲਿਸ਼ ਕਾਮਿਆਂ ਵਲ ਦੇਖੋ ਉਹ ਇਥੇ ਟਿਕ ਈ ਨਹੀਂ ਰਹੇ, ਬਲਕਿ ਸਾਡੀ ਦੌਲਤ ਆਪਣੇ ਮੁਲਕਾਂ ਵਿਚ ਲੈ ਜਾਈ ਜਾ ਰਹੇ ਆ।

--ਇਹ ਏਸ਼ੀਅਨ ਵੀ ਤਾਂ ਇਸ ਗੱਲ ਵਿਚ ਘੱਟ ਨਹੀਂ।
--ਪਰ ਇਹ ਹੁਣ ਇਥੇ ਸੈਟਲ ਹੋ ਕੇ ਇਥੇ ਦੇ ਈ ਰਹਿ ਗਏ ਆ, ਬਹੁਤੇ ਲੋਕਾਂ ਨੇ ਆਪਣਾ ਮੂਲ ਦੇਸ ਛੱਡ ਦਿਤਾ ਹੋਇਆ। ਇਹ ਲੋਕ ਸਾਡੇ ਮੁਲਕ ਦੀ ਆਰਥਿਕਤਾ ਲਈ ਬਹੁਤ ਲਾਹੇਵੰਦ ਸਿਧ ਹੋ ਰਹੇ ਆ।
--ਉਹ ਤਾਂ ਤੇਰੀ ਗੱਲ ਠੀਕ ਆ ਪਰ ਗੱਲ ਫਿਰ ਘੁੰਮ ਕੇ ਰੰਗ 'ਤੇ ਆਉਂਦੀ ਆ।
--ਮੇਰੀ ਫਰਮ ਵਿਚ ਦੋ ਏਸ਼ੀਅਨ ਕੰਮ ਕਰਦੇ ਆ, ਸਾਡੇ ਲੋਕਾਂ ਨਾਲੋਂ ਕੰਮ ਕਰਨ ਵਿਚ ਕਿਤੇ ਅਗੇ ਆ।
--ਇਸ ਗੱਲ ਨਾਲ ਤਾਂ ਮੈਨੂੰ ਕੋਈ ਅਸਿਹਮਤੀ ਨਹੀ, ਆਹ ਦੇਖ ਗੋਰਖੇ ਲੋਕ ਕਿਵੇਂ ਸਾਡੇ ਮੁਲਕ ਲਈ ਸਾਰੀ ਦੁਨੀਆਂ ਵਿਚ ਜਾ ਜਾ ਕੇ ਲੜ-ਮਰ ਰਹੇ ਆ ਪਰ ਮੇਰੇ ਲਈ ਜਿਹੜੀ ਤਕਲੀਫ ਵਾਲੀ ਗੱਲ ਐ ਕਿ ਆਪਣੇ ਉਤਮ ਰੰਗ ਵਿਚ ਇਸ ਕਾਲੇ ਰੰਗ ਦਾ ਰਲ਼ਾ ਇਕ ਬਹੁਤ ਵੱਡੇ ਐਕਸੀਡੈਂਟ ਵਾਂਗ ਮਹਿਸੂਸ ਹੋ ਰਿਹਾ।
--ਡੈਡ, ਹੁਣ ਤਾਂ ਇਹ ਐਕਸੀਡੈਂਟ ਆਪਣੇ ਘਰ ਦੇ ਦਰਵਾਜ਼ੇ ਤੇ ਆ ਬੈਠਾ।

ਕਹਿ ਕੇ ਐਨਥਨੀ ਹੱਸਣ ਲਗਦਾ ਹੈ। ਪੈਟਰਿਕ ਵੀ ਉਸ ਦੇ ਹੱਸਣ ਵਿਚ ਸ਼ਾਮਲ ਹੁੰਦਾ ਹੈ, ਫਿਰ ਆਖਦਾ ਹੈ,
--ਐਨਥਨੀ, ਵੈਸੇ ਮੈਨੂੰ ਇਹ ਬਹੁਤ ਨਮੋਸ਼ੀ ਵਾਲੀ ਗੱਲ ਲਗਦੀ ਐ ਕਿ ਪੂਰੀ ਕਾਉਂਟੀ ਵਿਚ ਸਾਡਾ ਪਰਿਵਾਰਕ ਨਾਂ ਹੇਜ਼ ਏਡਾ ਵੱਡਾ ਐ ਲੋਕ ਕੀ ਸੋਚਣਗੇ ਕਿ ਹੇਜ਼ ਕੁੜੀ ਨੇ ਇਕ ਪਾਕੀ ਨਾਲ ਵਿਆਹ ਕਰਾ ਲਿਆ!
--ਡੈਡ, ਗੱਲ ਤਾਂ ਤੁਹਾਡੀ ਠੀਕ ਆ, ਇਹ ਸਭ ਕੁਸ਼ ਹਜ਼ਮ ਕਰਨਾ ਕੁਸ਼ ਮੁਸ਼ਕਲ ਐ ਪਰ ਇਹ ਗੱਲਾਂ ਹੁਣ ਪੁਰਾਣੀਆਂ ਹੋ ਗਈਆਂ ਤੇ ਸਾਨੂੰ ਹਜ਼ਮ ਕਰਨੀਆਂ ਈ ਪੈਣਗੀਆਂ।
--ਤੂੰ ਸੈਂਡੀ ਨੂੰ ਇਕ ਗੱਲ ਹੋਰ ਤੇ ਮਨਾ ਕੇ ਦੇਖ।
--ਕਿਹੜੀ ਤੇ?
--ਇਹਨੂੰ ਕਹਿ ਕਿ ਵਿਆਹ ਨਾ ਕਰਾਵੇ, ਵਿਆਹ ਤੋਂ ਬਿਨਾਂ ਈ ਰਹੀ ਜਾਵੇ। ਹਾਲੇ ਕੁਝ ਸਾਲ ਦੇਖੇ, ਤੇ ਇੰਨੇ ਚਿਰ ਵਿਚ ਆਪੇ ਹੀ ਰਿਸ਼ਤੇ ਤਿੜਕਣ ਲਗ ਪੈਂਦੇ ਆ।
--ਜ਼ਰੂਰੀ ਤਾਂ ਨਹੀਂ।
--ਜ਼ਰੂਰੀ ਐ, ਦੇਖ ਜਦ ਦੋ ਸਭਿਆਚਾਰ ਇਕੱਠੇ ਹੁੰਦੇ ਆ ਤਾਂ ਉਹਨਾਂ ਵਿਚ ਟਕਰਾਵ ਤਾਂ ਹੁੰਦਾ ਈ ਆ, ਫਿਰ ਸਾਡੇ ਤੇ ਉਹਨਾਂ ਦੇ ਸਭਿਆਚਾਰ ਵਿਚ ਫਰਕ ਵੀ ਤਾਂ ਬਹੁਤ ਐ।
--ਕੋਸ਼ਿਸ਼ ਕਰਾਂਗਾ।
--ਐਨਥਨੀ, ਮੈਨੂੰ ਪਤਾ ਕਿ ਸੈਂਡੀ ਰੁਕਣ ਵਾਲੀ ਨਹੀਂ, ਵਿਆਹ ਹੋਵਗਾ ਤਾਂ ਬੱਚੇ ਵੀ ਹੋਣਗੇ, ਮੈਂ ਇਕ ਹੋਰ ਆਪਣਾ ਡਰ ਦਸਾਂ, ਮੈਂ ਆਪਣੀ ਵਿਰਾਸਤ ਨੂੰ ਕਿਸੇ ਹੋਰ ਰੰਗ ਵਿਚ ਜਾਂਦੀ ਨਹੀਂ ਦੇਖ ਸਕਦਾ।

## ਛੇ

ਅਮਰ ਦਾ ਦਫਤਰ ਇਨਫੀਲਡ ਵਿਚ ਹੈ। ਨੌਰਥ ਲੰਡਨ ਵਿਚ। ਰਹਿੰਦਾ ਉਹ ਹੈਰੋ ਹੈ। ਸਾਂਡਰਾ ਦਾ ਦਫਤਰ ਵੈਂਬਲੇ ਵਿਚ ਹੈ। ਦੋਵਾਂ ਦੇ ਦਫਤਰ ਘਰੋਂ ਬਹੁਤੀ ਦੂਰ ਨਹੀਂ ਹਨ ਪਰ ਟਰੈਫਿਕ ਦਾ ਸਮਾਂ ਹੋਣ ਕਰਕੇ ਕੰਮ ਤੇ ਪੁੱਜਣ ਤੇ ਮੁੜਨ ਵਿਚ ਵਕਤ ਲਗ ਹੀ ਜਾਂਦਾ ਹੈ। ਕੁਦਰਤੀ ਇਹ ਹੋਇਆ ਕਿ ਦੋਵਾਂ ਨੂੰ ਹੀ ਵੈਟ ਮਹਿਕਮ ਵਿਚ ਨੌਕਰੀ ਮਿਲਦੀ ਹੈ। ਬਸ ਦਫਤਰ ਹੀ ਅਲੱਗ ਅਲੱਗ ਇਲਾਕਿਆਂ ਵਿਚ ਹਨ। ਵੈਟ ਮਤਲਬ ਵੀ.ਏ.ਟੀ. ਭਾਵ ਵੈਲਯੂ ਐਡਿਡ ਟੈਕਸ। ਇਹ ਬਹੁਤ ਸਾਰੀਆਂ ਚੀਜ਼ਾਂ ਤੇ ਲਗਦਾ ਹੈ। ਅਜਕਲ ਇਹ ਸਾਢੇ ਸਤਾਰਾਂ ਫੀ ਸਦੀ ਹੈ। ਜਦ ਕੋਈ ਵਿਅਕਤੀ ਦੁਕਾਨ ਤੋਂ ਕੋਈ ਚੀਜ਼ ਖਰੀਦਦਾ ਹੈ ਉਸ ਵਿਚੋਂ ਸਾਢੇ ਸਤਾਰਾਂ ਫੀ ਸਦੀ ਸਰਕਾਰ ਨੂੰ ਜਾਂਦੇ ਹਨ। ਅਮਰ ਦੀ ਵੀ ਤੇ ਸਾਂਡਰਾ ਦਾ ਇਹ ਪਰੋਬੇਸ਼ਨਲ ਸਮਾਂ ਚਲ ਰਿਹਾ ਹੈ। ਹਾਲੇ ਦੋਨੋਂ ਹੀ ਪੱਕੇ ਨਹੀਂ ਹੋਏ। ਇਕ ਸਾਲ ਉਹਨਾਂ ਦਾ ਕੰਮ ਦੇਖ ਕੇ ਉਹਨਾਂ ਦੀ ਨੌਕਰੀ ਪੱਕੀ ਹੋਵੇਗੀ। ਸਾਂਡਰਾ ਨੂੰ ਤਾਂ ਇਸ ਦਾ ਬਹੁਤਾ ਫਿਕਰ ਨਹੀਂ ਹੈ ਪਰ ਅਮਰ ਇਸ ਬਾਰੇ ਸੋਚਦਾ ਕਈ ਵਾਰ ਪਰੇਸ਼ਾਨ ਹੋਣ ਲਗਦਾ ਹੈ। ਕੰਮ ਉਪਰ ਏਸ਼ੀਅਨ ਲੋਕ ਉਸ ਨੂੰ ਦਸਦੇ ਰਹਿੰਦੇ ਹਨ ਕਿ ਸਾਡੇ ਲੋਕਾਂ ਲਈ ਇਹ ਸਮਾਂ ਬਹੁਤ ਕਠਨ ਹੁੰਦਾ ਹੈ। ਗੋਰੇ ਅਫਸਰ ਕੋਈ ਨਾ ਕੋਈ ਅੜਿਕਾ ਪਾਈ ਰੱਖਦੇ ਹਨ। ਪਰਨਾਬ ਪਟੇਲ ਦਸਣ ਲਗਦਾ ਹੈ,
--ਯੰਗਮੈਨ, ਹਮ ਨੇ ਬਹੁਤ ਮੁਸ਼ਕਲ ਵਕਤ ਦੇਖਾ ਹੈ, ਜਬ ਮੈਂ ਨੇ ਜੌਬ ਸ਼ੁਰੂ ਕੀ ਤੋ ਮੈਂ ਅਕੇਲਾ ਥਾ, ਮੁਝੇ ਇਤਨੇ ਨਸਲਵਾਦ ਕਾ ਸਾਮਨਾ ਕਰਨਾ ਪੜਾ ਕਿ ਪੂਛੋ ਨਾ, ਮੇਰੀ ਪਰਮੋਸ਼ਨ ਸਭ ਸੇ ਆਖਰ ਮੇਂ ਹੂਈ, ਮੇਰੇ ਸੇ ਬਹੁਤ ਜੂਨੀਅਰ ਮੇਰੇ ਅਫਸਰ ਬਨ ਗਏ। ਤਬ ਤੋ ਯੇ ਰੇਸ਼ੀਅਲ ਇਕੁਐਲਟੀ ਐਕਟ ਵੀ ਨਹੀਂ ਥਾ, ਅਬ ਤੋਂ ਇਸ ਦਫਤਰ ਹਮ ਕਾਫੀ ਗਿਣਤੀ ਮੇਂ ਹੈ, ਅਪਨਾ ਕਾਮ ਥੋੜਾ ਧਿਆਨ ਸੇ ਕਰੋ, ਸਭ ਠੀਕ ਹੋ ਜਾਏਗਾ, ਸ਼ਾਇਦ ਸਾਲ ਕੀ ਵਜਾਏ ਡੇੜ ਸਾਲ ਲਗ ਜਾਏ।

ਪਾਕਿਸਤਾਨੀ ਤਾਰਿਕ ਉਸ ਨੂੰ ਕਹਿੰਦਾ ਹੈ,
--ਇਹ ਤੇਰੀ ਅਫਸਰ ਏ ਨਾ, ਆਈਰੀਨ ਕਲੌਵਲੀ, ਇਹਦਾ ਆਦਮੀ ਛੱਡ ਗਿਆ ਤੇ ਬੱਚੇ ਵੀ ਨਾਲ ਲੈ ਗਿਆ ਏ, ਅਜਕਲ ਇਹ ਬੰਦਾ ਭਾਲਦੀ ਫਿਰਦੀ ਏ, ਇਹਦਾ ਘਰ ਪੂਰਾ ਕਰਦੇ, ਤੇਰੀ ਰਿਪੋਟ ਵਧੀਆ ਭੇਜ ਦੇਵੇਗੀ।
--ਮੇਰੇ ਕੋਲ ਗਰਲ ਫਰੈਂਡ ਹੈਗੀ ਚੰਗੀ ਭਲੀ।

--ਗਰਲ ਫਰੈਂਡ ਆਪਣੇ ਥਾਂ ਤੇ ਵੇ।

ਆਈਰੀਨ ਕਲੌਂਵਲੀ ਚੌਤੀ ਸਾਲ ਦੀ ਭਰ ਜਵਾਨ ਔਰਤ ਹੈ। ਭਾਵੇਂ ਦੋ ਬੱਚਿਆਂ ਦੀ ਮਾਂ ਹੈ ਪਰ ਜਿਸਮ ਕੱਸਿਆ ਪਿਆ ਹੈ। ਜਦ ਉਹ ਕੋਈ ਗੱਲ ਅਮਰ ਨੂੰ ਸਮਝਾਉਂਦੀ ਹੈ ਤਾਂ ਉਸ ਨੂੰ ਕਹਿੰਦੀ ਹੈ,

--ਮਿਸਟਰ ਬੇਨਜ਼, ਕੁਸ਼ ਦੇਰ ਲਈ ਆਪਣਾ ਪੂਰਾ ਧਿਆਨ ਮੈਨੂੰ ਦੇ ਦੇਹ। ਮੈਂ ਨਹੀਂ ਚਾਹੁੰਦੀ ਕਿ ਕੋਈ ਗੱਲ ਤੈਨੂੰ ਦੂਜੀ ਵਾਰੀ ਦੱਸੀ ਜਾਵੇ।

ਪਰ ਅਮਰ ਕਈ ਵਾਰ ਕਿਸੇ ਗੱਲ ਨੂੰ ਚੇਤੇ ਰੱਖਣ ਵਿਚ ਉੱਕ ਜਾਂਦਾ ਹੈ। ਆਈਰੀਨ ਖਿਝਣ ਲਗਦੀ ਹੈ। ਆਈਰੀਨ ਵੈਸੇ ਤਾਂ ਠੀਕ ਸੁਭਾਅ ਦੀ ਹੈ ਪਰ ਅਮਰ ਤੋਂ ਉਹ ਬਹੁਤੀ ਖੁਸ਼ ਨਹੀਂ ਹੈ। ਅਮਰ ਉਸ ਦੀ ਆਸ ਮੁਤਾਬਕ ਕੰਮ ਨਹੀਂ ਕਰ ਰਿਹਾ। ਗੁੱਸੇ ਵਿਚ ਆਈ ਉਹ ਕਹਿਣ ਲਗਦੀ ਹੈ,

--ਐਮਰ, ਨਿਕੀ ਜਿਹੀ ਗੱਲ ਤੇਰੀ ਪਕੜ ਵਿਚ ਕਿਉਂ ਨਹੀਂ ਆ ਰਹੀ ਕਿ ਜਿਹੜੀਆਂ ਚੀਜ਼ਾਂ ਜ਼ਿੰਦਗੀ ਦੀ ਜ਼ਰੂਰਤ ਦੀਆਂ ਹਨ ਉਹਨਾਂ ਤੇ ਵੈਟ ਨਹੀਂ ਲਗਦੀ, ਜਿਹੜੀਆਂ ਚੀਜ਼ਾਂ ਤੋਂ ਬਿਨਾਂ ਸਰ ਸਕਦਾ ਉਹਨਾਂ ਤੇ ਵੈਟ ਲਗਣੀ ਹੈ।

ਇਕ ਦਿਨ ਅਮਰ ਕਪੜੇ ਉਪਰ ਲਗਦੀ ਵੈਟ 'ਤੇ ਆ ਕੇ ਗਲਤੀ ਕਰ ਜਾਂਦਾ ਹੈ। ਕਿਸੇ ਕਪੜੇ ਦੀ ਦੁਕਾਨ ਦੀ ਵੈਟ ਰਿਟਰਨ ਆਉਂਦੀ ਹੈ। ਉਹ ਦੇਖਦਾ ਹੈ ਕਿ ਵੈਟ ਕੁਝ ਘੱਟ ਭਰੀ ਗਈ ਹੈ। ਉਹ ਨਿਸ਼ਾਨ ਲਾ ਕੇ ਆਈਰੀਨ ਕੋਲ ਲੈ ਜਾਂਦਾ ਹੈ ਤੇ ਦਿਖਾਉਂਦਾ ਹੈ। ਆਈਰੀਨ ਖਫਾ ਹੁੰਦੀ ਆਖਦੀ ਹੈ,

--ਇਹ ਰਿਟਰਨ ਗਲਤ ਨਹੀਂ, ਬੱਚਿਆਂ ਦੇ ਕਪੜਿਆਂ ਤੇ ਵੈਟ ਨਹੀਂ ਲਗਦੀ, ਇਸ ਕਰਕੇ ਫਰਕ ਆ ਰਿਹੈ, ਐਮਰ, ਇਹ ਜ਼ਰੂਰੀ ਨਹੀਂ ਕਿ ਹਰ ਗੱਲ ਮੈਂ ਈ ਤੈਨੂੰ ਦੱਸਾਂ, ਆਹ ਰੂਲਜ਼ ਐਂਡ ਰੈਗੂਲੇਸ਼ਨ ਵਾਲੀ ਕਿਤਾਬ ਕਿਸ ਕੰਮ ਲਈ ਐ। ਮੈਂ ਤੈਨੂੰ ਦਸਿਆ ਵੀ ਸੀ ਕਿ ਕਪੜੇ ਦੇ ਮਾਮਲੇ ਵਿਚ ਕੁਸ਼ ਛੋਟਾਂ ਹੁੰਦੀਆਂ।

ਘਰ ਆ ਕੇ ਅਮਰ ਸਾਂਡਰਾ ਨਾਲ ਆਪਣਾ ਦੁੱਖ ਸਾਂਝਾ ਕਰਨ ਬੈਠ ਜਾਂਦਾ ਹੈ,

--ਮੈਨੂੰ ਨਹੀਂ ਲਗਦਾ ਕਿ ਇਹ ਆਈਰੀਨ ਮੇਰੀ ਨੌਕਰੀ ਨੂੰ ਜਲਦੀ ਪੱਕਾ ਹੋਣ ਦੇਵੇਗੀ, ਬਹੁਤ ਨੁਕਸ ਕਢਦੀ ਐ।

--ਤੂੰ ਧਿਆਨ ਦੇ ਆਪਣੇ ਕੰਮ ਵਿਚ, ਮੇਰਾ ਇਨਸਪੈਕਰ ਐ ਡੈਨੀਅਲ ਹੀਲੇ, ਸਾਰੇ ਕਹਿੰਦੇ ਬਹੁਤ ਸਖਤ ਐ ਪਰ ਮੇਰੇ ਨਾਲ ਠੀਕ ਆ, ਜਿਹੜਾ ਕੰਮ ਕਹੇ ਮੈਂ ਪੂਰੇ ਧਿਆਨ ਨਾਲ ਸਿਖਣ ਦੀ ਕੋਸ਼ਿਸ਼ ਕਰਦੀ ਆਂ। ਮੈਂ ਪੈਰ ਪੈਰ ਤੇ ਕਿਤਾਬ ਤੋਂ ਵੀ ਦੇਖਦੀ ਰਹਿੰਦੀ ਆਂ ਕਿ ਕਿਹੜੀ ਕਿਹੜੀ ਚੀਜ਼ ਵੈਟ ਅੰਦਰ ਆਉਂਦੀ ਆ।

--ਕਿਤਾਬ ਤਾਂ ਮੈਂ ਵੀ ਦੇਖਦਾ ਹੁੰਨਾ ਪਰ ਕਪੜੇ ਦੇ ਮਾਮਲੇ ਵਿਚ ਟਪਲਾ ਖਾ ਗਿਆਂ, ਹੁਣ ਮੂੰਗਫਲੀ, ਬਦਾਮਾਂ, ਅਖਰੋਟਾਂ ਵਰਗੇ ਸੁੱਕੇ ਮੇਵੇ ਦਾ ਵੈਟ ਬਹੁਤ ਗੰਧਲਾ ਪਾ ਰਿਹਾ, ਆਈਰੀਨ ਨੇ ਮੈਨੂੰ ਦਸਣ ਦੀ ਕੋਸ਼ਿਸ਼ ਵੀ ਕੀਤੀ ਪਰ ਲਗਦਾ ਕਿ ਇਕ ਵਾਰ ਹੋਰ ਧਿਆਨ ਨਾਲ ਪੜਨਾ ਪਵੇਗਾ ਇਹਦੇ ਬਾਰੇ।

--ਐਮਰ, ਇਹ ਤਾਂ ਬਹੁਤ ਈ ਸੌਖਾ ਐ, ਜਿਹੜਾ ਸੁੱਕਾ ਮੇਵਾ ਤਲ਼ ਹੋ ਗਿਆ ਉਸ 'ਤੇ ਵੈਟ ਲਗੇਗਾ, ਜਿਹੜਾ ਸੁੱਕਾ ਮੇਵਾ ਜਿਉਂ ਦਾ ਤਿਉਂ ਆ ਉਹਦੇ 'ਤੇ ਨਹੀਂ ਲਗਣਾ। ਇਹਦੇ ਪਿੱਛੇ ਕਾਰਨ ਇਹ ਐ ਕਿ ਕੁਦਰਤ ਵਲੋਂ ਮਿਲੀ ਚੀਜ਼ 'ਤੇ ਵੈਟ ਨਹੀਂ ਲਗਦਾ ਜਦ ਇਹਦੇ ਵਿਚ ਆਦਮੀ ਦਾ ਦਖਲ ਆ ਜਾਂਦਾ ਤਾਂ ਵੈਟ ਲਗ ਜਾਂਦਾ, ਇਹ ਗੱਲ ਮੈਨੂੰ ਡੈਨੀਅਲ ਹੀਲੇ ਨੇ ਦੱਸੀ ਸੀ।

ਉਹ ਦੋਵੇਂ ਆਪੋ ਆਪਣੇ ਕੰਮ ਤੇ ਹੋਈਆਂ ਸਾਰੀਆਂ ਗੱਲਾਂ ਸਾਂਝੀਆਂ ਕਰਦੇ ਰਹਿੰਦੇ ਹਨ। ਨਾਵਾਂ ਰਾਹੀਂ ਇਕ ਦੂਜੇ ਨਾਲ ਕੰਮ ਕਰਨ ਵਾਲੇ ਬਹੁਤ ਸਾਰੇ ਲੋਕਾਂ ਨੂੰ ਉਹ ਜਾਣਦੇ ਹਨ। ਅਮਰ ਨੂੰ ਪਤਾ ਹੈ ਕਿ ਢਿਲਨ ਨਾਂ ਦਾ ਪੰਜਾਬੀ ਸਾਂਡਰਾ ਨਾਲ ਕੰਮ ਕਰਦਾ ਹੈ। ਪੀਟਰ ਰਾਈਰਡ ਬਕਿਘੰਮਸ਼ਾਇਰ ਦਾ ਹੀ ਰਹਿਣ ਵਾਲਾ ਹੈ ਜੋ ਸਾਂਡਰਾ ਦੇ ਪਰਿਵਾਰ ਨੂੰ ਜਾਣਦਾ ਹੈ। ਰਮੇਸ਼ ਕੁਮਾਰ ਨਾਂ ਦਾ ਬੰਦਾ ਦਿੱਲੀ ਦੇ ਰਹਿਣ ਵਾਲਾ ਹੈ। ਡੈਨੀਅਲ ਹੀਲੇ ਤਾਂ ਉਸ ਦਾ ਬੌਸ ਹੈ, ਉਸ ਦੀਆਂ ਗੱਲਾਂ ਸਾਂਡਰਾ ਬਹੁਤ ਕਰਦੀ ਹੈ। ਇਵੇਂ ਹੀ ਸਾਂਡਰਾ ਅਮਰ ਨਾਲ ਕੰਮ ਕਰਨ ਵਾਲੇ ਡਗਲਸ ਹੈਸਟਨ ਨੂੰ ਜਾਣਦੀ ਹੈ, ਤਾਰਿਕ ਨੂੰ ਵੀ ਤੇ ਪਰਨਾਬ ਪਟੇਲ ਨੂੰ ਵੀ। ਇਵੇਂ ਹੀ ਆਈਰੀਨ ਕਲੌਂਵਲੀ ਨੂੰ ਵੀ। ਅਮਰ ਨਾਲ ਕੰਮ ਕਰਨ ਵਾਲਿਆਂ ਦੀ ਇਕ ਤਸਵੀਰ ਜਿਹੀ ਉਸ ਨੇ ਆਪਣੇ ਮਨ ਵਿਚ ਉਕਰੀ ਹੋਈ ਹੈ ਭਾਵੇਂ ਇਹਨਾਂ ਨੂੰ ਉਹ ਕਦੇ ਮਿਲੀ ਨਹੀਂ। ਸਾਂਡਰਾ ਆਪਣੇ ਕੰਮ ਵਿਚ ਅਮਰ ਨਾਲੋਂ ਕੁਝ ਤੇਜ਼ ਹੈ।

ਅਮਰ ਬਹੁਤ ਮਿਹਨਤ ਨਾਲ ਕੰਮ ਕਰਨ ਲਗਦਾ ਹੈ। ਅੱਠ ਮਹੀਨੇ ਹੋ ਗਏ ਹਨ ਉਸ ਨੂੰ ਇਸ ਨੌਕਰੀ ਤੇ ਆਇਆਂ। ਉਸ ਨੂੰ ਲਗਦਾ ਹੈ ਕਿ ਆਈਰੀਨ ਸ਼ਾਇਦ ਹੀ ਉਸ ਦੀ ਵਧੀਆਂ ਰਿਪ੍ਰੋਟ ਦੇਵੇ। ਉਹ ਆਈਰੀਨ ਦੀਆਂ ਕਿਤਾਬਾਂ ਵਿਚ ਵਧੀਆ ਕਾਮਾ ਬਣਨਾ ਚਾਹੁੰਦਾ ਹੈ। ਕਈ ਵਿਓਪਾਰਾਂ ਵਿਚ ਵੈਟ ਮਹਿਕਮੇ ਵਾਲੇ ਉਹਨਾਂ ਦੇ ਪੇਪਰਾਂ ਦੀ ਇਨਸਪੈਕਸ਼ਨ ਕਰਨ ਜਾਂਦੇ ਰਹਿੰਦੇ ਹਨ। ਆਈਰੀਨ ਕਲੌਂਵਲੀ ਵਾਰੀ ਵਾਰੀ ਨਵਿਆਂ ਕਾਮਿਆਂ ਨੂੰ ਟਰੇਨਿੰਗ ਦੇਣ ਦੇ ਮਕਸਦ ਨਾਲ ਆਪਣੇ ਨਾਲ ਲੈ ਜਾਇਆ ਕਰਦੀ ਹੈ। ਅਮਰ ਵੀ ਕਦੇ ਕਦੇ ਉਸ ਨਾਲ ਜਾਂਦਾ ਹੈ। ਇਕ ਦਿਨ ਉਹ ਤੇ ਆਈਰੀਨ ਹੌਲੋਵੇਅ ਰੋਡ ਉਪਰ ਸਥਿਤ ਇਕ ਦੁਕਾਨ ਦੀ ਵੈਟ ਚੈੱਕ ਕਰਨ ਜਾਂਦੇ ਹਨ। ਉਹਨਾਂ ਦਾ ਕੰਮ ਦੁਪਿਹਰ ਨੂੰ ਹੀ ਖਤਮ ਹੋ ਜਾਂਦਾ ਹੈ। ਅਜ ਆਈਰੀਨ ਕੁਝ ਖੁਸ਼ ਹੈ। ਅਜ ਅਮਰ ਵੈਟ ਤੇ ਨੌਂਨ-ਵੈਟ ਵਾਲੀਆਂ ਰਸੀਦਾਂ ਨੂੰ ਬਾਖੂਬੀ ਨਾਲ ਛਾਂਟਦਾ ਹੈ। ਉਹ ਕੁਝ ਅਜਿਹੀਆਂ ਚੀਜ਼ਾਂ ਫੜਦਾ ਹੈ ਜਿਹਨਾਂ 'ਤੇ ਵੈਟ ਕਲੇਮ ਨਹੀਂ ਕੀਤਾ ਜਾ ਸਕਦਾ ਪਰ ਦੁਕਾਨਦਾਰ ਨੇ ਕੀਤਾ ਹੋਇਆ ਹੈ। ਅਮਰ ਆਈਰੀਨ ਦਾ ਮੂਡ ਦੇਖ ਕੇ ਝਿਜਕਦਾ ਹੋਇਆ ਪੁੱਛਦਾ ਹੈ,

--ਮਿਸਜ਼ ਕਲੌਂਵਲੀ, ਇਸ ਏਰੀਏ ਵਿਚ ਇਕ ਭਾਰਤੀ ਰੈਸਟੋਰੈਂਟ ਐ ਜਿਸ ਦਾ ਖਾਣਾ ਬਹੁਤ ਸਵਾਈ ਐ, ਚਲੋਂਗੇ ਲੰਚ ਕਰਨ ਲਈ?

ਆਈਰੀਨ ਉਸ ਵਲ ਧਿਆਨ ਨਾਲ ਦੇਖਦੀ ਹੈ। ਅਮਰ ਦੇ ਚਿਹਰੇ ਤੇ ਇਕ ਪਛਤਾਵਾ ਜਿਹਾ ਭਾਅ ਮਾਰ ਰਿਹਾ ਹੈ ਕਿ ਇਹ ਗੱਲ ਕਿਉਂ ਕਹਿ ਬੈਠਾ ਹੈ। ਆਈਰੀਨ ਕਹਿੰਦੀ ਹੈ,
--ਤੂੰ ਸ਼ੋਅਰ ਐਂ ਕਿ ਮੈਨੂੰ ਲੰਚ ਤੇ ਲੈ ਕੇ ਜਾਣਾ ਚਾਹੁੰਨਾ?
--ਹਾਂ, ਕਿਉਂ ਨਹੀਂ, ਮੈਂ ਇਸ ਰੈਸਟੋਰੈਂਟ ਵਿਚ ਕਈ ਵਾਰ ਆਇਆਂ, ਤੁਸੀਂ ਵੀ ਪਸੰਦ ਕਰੋਂਗੇ।
ਉਹ ਦੋਵੇਂ ਰੈਸਟੋਰੈਂਟ ਵਿਚ ਜਾ ਬੈਠਦੇ ਹਨ। ਅਮਰ ਮਹਿੰਗੀ ਜਿਹੀ ਚੈਬਲਿਸ ਵਾਈਨ ਦੀ ਬੋਤਲ ਮੰਗਵਾਉਂਦਾ ਹੈ। ਹੌਲੀ ਹੌਲੀ ਦੋ ਗਲਾਸਾਂ ਵਿਚ ਪਾ ਕੇ ਇਕ ਗਲਾਸ ਆਈਰੀਨ ਦੇ ਮੂਹਰੇ ਕਰਦਾ ਹੈ ਤੇ ਆਪਣਾ ਗਲਾਸ ਹਵਾ ਵਿਚ ਉਠਾ ਕੇ ਆਖਦਾ ਹੈ,
--ਮਿਸਜ਼ ਕਲੌਵਲੀ ਦੀ ਸਿਹਤ ਲਈ!
--ਐਮਰ, ਤੂੰ ਮੈਨੂੰ ਆਈਰੀਨ ਕਹਿ, ਸਿਰਫ ਆਈਰੀਨ। ਇਥੇ ਆਪਾਂ ਦੋਸਤ ਆਂ, ਮੈਂ ਤਾਂ ਵੈਸੇ ਈ ਕਲੌਵਲੀ ਨਾਂ ਆਪਣੇ ਨਾਲ ਲਗਾ ਕੇ ਖੁਸ਼ ਨਹੀਂ ਹੁੰਦੀ।
--ਸੌਰੀ ਮੈਡਮ!
--ਮੈਡਮ ਨਹੀਂ, ਸਿਰਫ ਆਈਰੀਨ।
--ਸੌਰੀ ਆਈਰੀਨ!
ਉਹ ਅਮਰ ਵਲ ਦੇਖਦੀ ਕਹਿੰਦੀ ਹੈ,
--ਐਮਰ, ਰੀਲੈਕਸ ਹੋ ਕੇ ਬੈਠ।
ਅਮਰ ਰਿਲੈਕਸ ਹੋਣ ਦੀ ਕੋਸ਼ਿਸ਼ ਕਰਦਾ ਆਰਡਰ ਲਈ ਖਾਣੇ ਦੀ ਚੋਣ ਕਰਨ ਲਗਦਾ ਹੈ। ਆਈਰੀਨ ਪੁੱਛਦੀ ਹੈ,
--ਘਰ ਵਿਚ ਕੌਣ ਕੌਣ ਹੈ?
--ਮੈਂ ਤੇ ਸਾਂਡਰਾ ਹੀ।
--ਵਿਆਹ ਕਰਾਇਆ ਕਿ ਨਹੀਂ ਹਾਲੇ?
--ਨਹੀਂ, ਸ਼ਾਇਦ ਅਗਲੇ ਸਾਲ ਕਰਾਈਏ।
--ਕੋਈ ਜ਼ਰੂਰਤ ਐ ਵਿਆਹ ਦੀ? ਵਿਆਹ ਕਰਾਇਆ ਜਾਂ ਨਾ ਕਰਾਇਆ ਕੀ ਫਰਕ ਪੈਂਦਾ! ਵਿਆਹ ਕਰਾ ਕੇ ਲੋਕ ਜ਼ਿੰਦਗੀ ਮੁਸ਼ਕਲ ਕਰ ਲੈਂਦੇ ਆ। ਵਿਆਹ ਤੋਂ ਬਿਨਾਂ ਪਿਆਰ ਜ਼ਿਆਦਾ ਰਹਿੰਦਾ ਐ।
--ਗੱਲ ਤਾਂ ਠੀਕ ਐ ਪਰ ਵਿਆਹ ਤੁਹਾਨੂੰ ਬੰਨੀ ਰੱਖਦਾ, ਵਿਆਹ ਤੋਂ ਬਿਨਾਂ ਜੋੜੇ ਦੀ ਇਕ ਦਮ ਵਿਗੜ ਸਕਦੀ ਐ, ਵਿਆਹ ਇਸ ਗੱਲ 'ਤੇ ਇਕ ਰੋਕ ਲਗਾ ਦਿੰਦਾ ਭਾਵੇਂ ਆਰਜ਼ੀ ਈ ਸਹੀ।
--ਮੈਂ ਤੇ ਜੈਰੀ ਪੰਜ ਸਾਲ ਵਿਆਹ ਤੋਂ ਬਿਨਾਂ ਰਹੇ, ਬਹੁਤ ਖੁਸ਼ ਸਾਂ, ਵਿਆਹ ਹੋਇਆ ਤਾਂ ਤੀਜੇ ਸਾਲ ਤਲਾਕ ਹੋ ਗਿਆ। ਮੈਂ ਤਾਂ ਸੋਚਦੀ ਆਂ ਕਿ ਵਿਆਹ ਨਾ ਕਰਾਇਆ ਹੁੰਦਾ ਤਾਂ ਅਜ ਇਕੱਠੇ ਹੁੰਦੇ।
ਗੱਲ ਕਰਦੀ ਆਈਰੀਨ ਉਦਾਸ ਹੋ ਜਾਂਦੀ ਹੈ। ਉਹ ਕਾਹਲੀ ਨਾਲ ਆਪਣੀ ਵਾਈਨ ਖਤਮ ਕਰ ਲੈਂਦੀ ਹੈ। ਅਮਰ ਵੀ ਆਪਣਾ ਗਲਾਸ ਮੁਕਾਉਂਦਾ ਦੋਨੋਂ ਗਲਾਸ ਫਿਰ ਭਰ ਲੈਂਦਾ ਹੈ। ਆਈਰੀਨ ਹਲਕੇ ਜਿਹੇ ਨਸ਼ੇ ਵਿਚ ਹੈ। ਰੋਟੀ ਖਾਂਦੀ ਉਹ ਪੁੱਛਦੀ ਹੈ,
--ਤੇਰੇ ਸਾਂਡਰਾ ਨਾਲ ਕਿਹੋ ਜਿਹੇ ਸਬੰਧ ਆ?
--ਬਹੁਤ ਠੀਕ।
--ਗੁੱਡ ਲੱਕ!...ਇਕ ਗੱਲ ਦੱਸਾਂ ਅਮਰ।
--ਦੱਸ।
--ਸਾਂਡਰਾ ਬਹੁਤ ਲੱਕੀ ਐ, ਤੇਰੇ ਜਿਹਾ ਖੂਬਸੂਰਤ ਮਰਦ ਕਿਸਮਤ ਵਾਲਿਆਂ ਨੂੰ ਈ ਮਿਲਦਾ। ਤੇਰੇ ਵਰਗਾ ਬਾਂਕਾ ਜਵਾਨ ਪੂਰੇ ਦਫਤਰ ਵਿਚ ਨਹੀਂ ਬਲਕਿ ਆਲੇ ਦੁਆਲੇ ਦੂਰ ਤਕ ਨਹੀਂ।
--ਥੈਂਕਸ ਆਈਰੀਨ।
--ਕਦੇ ਸਾਂਡਰਾ ਨੇ ਕਹੀ ਇਹ ਗੱਲ।
--ਨਹੀਂ।
--ਫਿਰ ਉਸ ਨੂੰ ਆਮ ਮਰਦ ਤੇ ਵਿਸ਼ੇਸ਼ ਮਰਦ ਦੇ ਫਰਕ ਦਾ ਨਹੀਂ ਪਤਾ।
ਆਈਰੀਨ ਆਪਣਾ ਵਾਈਨ ਦਾ ਦੂਜਾ ਗਲਾਸ ਵੀ ਖਤਮ ਕਰ ਲੈਂਦੀ ਹੈ। ਅਮਰ ਪੁੱਛਦਾ ਹੈ,
--ਵਾਈਨ ਹੋਰ ਮੰਗਾਵਾਂ?
--ਨਹੀਂ, ਹਾਲੇ ਆਪਾਂ ਕੰਮ ਤੇ ਵੀ ਜਾਣਾਂ, ਹੁਣ ਤੈਨੂੰ ਮੈਂ ਕਿਸ ਦਿਨ ਮੈਂ ਤੈਨੂੰ ਡਿਨਰ ਦੇਵਾਂਗੀ।
ਅਮਰ ਨੂੰ ਵੀ ਥੋੜਾ ਕੁ ਨਸ਼ਾ ਹੈ। ਕੁਝ ਕਹਿਣ ਦੀ ਹਿੰਮਤ ਉਸ ਵਿਚ ਆ ਚੁੱਕੀ ਹੈ। ਉਹ ਬੋਲਦਾ ਹੈ,
--ਸੌਰੀ ਆਈਰੀਨ, ਮੈਂ ਤੈਨੂੰ ਬਹੁਤ ਤਕਲੀਫ ਦਿੰਨਾਂ, ਕੰਮ ਸਿਖਣ ਵਿਚ ਮੈਂ ਕੁਸ਼ ਢਿੱਲਾਂ।
--ਨਹੀਂ ਅਮਰ, ਤੂੰ ਇੰਨਾ ਢਿੱਲਾ ਨਹੀਂ, ਮੈਂ ਹੀ ਆਪਣੇ ਮਹਿਤਤਾਂ ਤੋਂ ਜ਼ਿਆਦਾ ਆਸ ਰੱਖਣ ਲਗ ਪੈਂਦੀ ਆਂ। ਓਹ ਜਿਹੜਾ ਤਾਰਿਕ ਆ ਨਾ, ਉਹ ਨੂੰ ਤਾਂ ਬਹੁਤ ਦੇਰ ਇਹ ਈ ਨਹੀਂ ਪਤਾ ਚਲਿਆ ਕਿ ਅਸੀਂ ਦੁਕਾਨਦਾਰਾਂ ਤੋਂ ਵੈਟ ਕਿਉਂ ਵਸੂਲ ਕਰਦੇ ਆਂ। ਉਹ ਕਹਿੰਦਾ ਹੁੰਦਾ ਸੀ ਕਿ ਜਦ ਇਕ ਦੁਕਾਨਦਾਰ ਸਮਾਨ ਖਰੀਦਣ ਵੇਲੇ ਵੈਟ ਦੇ ਚੁੱਕਿਆ ਤਾਂ ਉਹ

ਹੁਣ ਕਿਉਂ ਦੇਵੇ। ਉਸ ਨੂੰ ਇਹ ਗੱਲ ਸਮਝ ਨਹੀਂ ਸੀ ਲਗਦੀ ਕਿ ਜਿਹੜਾ ਦੁਕਾਨਦਾਰ ਨੇ ਮੁਨਾਫਾ ਕਮਾਇਆ ਉਹ ਤਾਂ ਵੈਟ ਸਣੇ ਕਮਾਇਆ, ਅਸੀਂ ਇਸ ਮੁਨਾਫੇ 'ਤੇ ਵੈਟ ਲੈਂਦੇ ਆਂ।

ਉਸ ਦਿਨ ਤੋਂ ਬਾਅਦ ਆਈਰੀਨ ਦਾ ਅਮਰ ਪ੍ਰਤੀ ਰਵੱਈਆ ਇਕ ਦਮ ਬਦਲ ਜਾਂਦਾ ਹੈ। ਅਮਰ ਦਾ ਪਰੈਸ਼ਰ ਵੀ ਕੁਝ ਘਟ ਜਾਂਦਾ ਹੈ। ਪਹਿਲਾਂ ਆਈਰੀਨ ਸਿਰਫ ਟਰੇਨਿੰਗ ਦੇਣ ਦੇ ਮਕਸਦ ਨਾਲ ਹੀ ਵਿਓਪਾਰੀਆਂ ਦੇ ਦਫਤਰਾਂ ਵਿਚ ਜਾਦੀ, ਵੈਸੇ ਅਜਿਹੇ ਟੂਰਾਂ ਨੂੰ ਬਹੁਤਾ ਪਸੰਦ ਨਹੀਂ ਕਰਦੀ ਪਰ ਹੁਣ ਉਹ ਆਮ ਹੀ ਅਜਿਹਾ ਟੂਰ ਬਣਾਈ ਰੱਖਦੀ ਹੈ ਤੇ ਅਮਰ ਉਸ ਦੇ ਨਾਲ ਹੁੰਦਾ ਹੈ। ਉਸ ਦੇ ਦਫਤਰ ਦਾ ਹੀ ਇਕ ਹੋਰ ਸਹਿਕਾਮਾ ਡਗਲਸ ਹੈਸਟਨ ਜੋ ਕਿ ਆਈਰੀਨ ਦੇ ਨੇੜੇ ਆਉਣ ਦੀ ਕੋਸ਼ਿਸ਼ ਕਰਦਾ ਰਿਹਾ ਹੈ, ਮਜ਼ਾਕ ਵਿਚ ਅਮਰ ਨੂੰ ਕਹਿਣ ਲਗਦਾ ਹੈ,

--ਤੇਰੀ ਇਹ ਦੋਸਤੀ ਨੌਕਰੀ ਪੱਕੀ ਹੋਣ ਤਕ ਈ ਐ ਕਿ ਬਾਅਦ ਵਿਚ ਵੀ ਰਿਸ਼ਤਾ ਕਾਇਮ ਰਖੇਂਗਾ।

--ਡਗਲਸ, ਮੇਰਾ ਕੋਈ ਕਿਸੇ ਨਾਲ ਰਿਸ਼ਤਾ ਨਹੀਂ। ਮੇਰੇ ਕੋਲ ਗਰਲ ਫਰੈਂਡ ਹੈਗੀ ਆ।

--ਤੇਰਾ ਕੀ ਖਿਆਲ ਐ ਕਿ ਸਾਨੂੰ ਕੁਸ਼ ਦਿਸਦਾ ਨਹੀਂ।

ਅਮਰ ਉਸ ਦੀ ਗੱਲ ਨੂੰ ਹੱਸ ਕੇ ਟਾਲ਼ ਦਿੰਦਾ ਹੈ। ਉਸ ਨੂੰ ਪਤਾ ਹੈ ਕਿ ਆਈਰੀਨ ਉਸ ਵਲ ਖਿਚੀ ਚਲੀ ਆ ਰਹੀ ਹੈ। ਜੇ ਚਾਹੇ ਤਾਂ ਉਹ ਬਚ ਸਕਦਾ ਹੈ ਪਰ ਉਸ ਤੋਂ ਬਚ ਨਹੀਂ ਹੋ ਰਿਹਾ। ਨੌਕਰੀ ਪੱਕੀ ਹੋਣ ਦਾ ਲਾਲਚ ਤਾਂ ਉਸ ਨੂੰ ਹੈ ਹੀ। ਹੁਣ ਆਈਰੀਨ ਦੀ ਅਪੇਖਿਆ ਕਰਨੀ ਉਸ ਲਈ ਮੁਸ਼ਕਲ ਹੈ। ਉਹ ਡਰਦਾ ਵੀ ਹੈ ਕਿ ਕਿਸੇ ਕਿਸਮ ਦੀ ਅਪੇਖਿਆ ਉਸ ਨੂੰ ਮਹਿੰਗੀ ਵੀ ਪੈ ਸਕਦੀ ਹੈ। ਇਕ ਦਿਨ ਆਈਰੀਨ ਉਸ ਨੂੰ ਕਹਿੰਦੀ ਹੈ,

--ਮੈਂ ਤੈਨੂੰ ਡਿਨਰ 'ਤੇ ਬੁਲਾਣਾ ਚਾਹੁੰਦੀ ਆਂ ਦੱਸ ਕਿਸ ਦਿਨ ਆ ਸਕਦਾਂ।

ਅਮਰ ਸੋਚਣ ਲਗਦਾ ਹੈ ਕਿ ਕੀ ਜਵਾਬ ਦੇਵੇ। ਇਸ ਦਿਨ ਦੀ ਉਹ ਆਸ ਤਾਂ ਕਰ ਰਿਹਾ ਹੈ ਪਰ ਉਸ ਨੇ ਇਹ ਕਦੇ ਨਹੀਂ ਸੋਚਿਆ ਕਿ ਇਸ ਗੱਲ ਦਾ ਉਤਰ ਦੀ ਦੇਵੇਗਾ। ਆਈਰੀਨ ਫਿਰ ਆਖਦੀ ਹੈ,

--ਮੈਨੂੰ ਪਤਾ ਕਿ ਤੇਰੇ ਲਈ ਇਹ ਬਹੁਤਾ ਸੁਰੱਖਿਅਤ ਨਹੀਂ, ਮੈਨੂੰ ਵੀ ਕਾਹਲੀ ਨਹੀਂ ਜਦ ਵੀ ਤੇਰੇ ਕੋਲ ਵਕਤ ਹੋਵੇ।

--ਸਾਂਡਰਾ ਕਈ ਵਾਰ ਵੀਕ ਐਂਡ 'ਤੇ ਆਪਣੇ ਮਾਂਪਿਓ ਨੂੰ ਮਿਲਣ ਜਾਂਦੀ ਹੈ, ...ਉਸ ਦਿਨ ਸਹੀ।

ਸਾਂਡਰਾ ਮਹੀਨੇ ਵਿਚ ਇਕ ਅੱਧੀ ਰਾਤ ਆਪਣੇ ਡੈਡੀ ਤੇ ਮੰਮੀ ਨੂੰ ਮਿਲਣ ਚਲੇ ਜਾਇਆ ਕਰਦੀ ਹੈ। ਅਮਰ ਉਸ ਨਾਲ ਕਦੇ ਨਹੀਂ ਜਾਂਦਾ। ਜਿਵੇਂ ਅਮਰ ਦਾ ਪਿਓ ਪਾਲਾ ਸਿੰਘ ਸਾਂਡਰਾ ਨੂੰ ਪਸੰਦ ਨਹੀਂ ਕਰਦਾ ਇਵੇਂ ਹੀ ਸਾਂਡਰਾ ਦੇ ਮਾਂ-ਬਾਪ ਅਮਰ ਨੂੰ ਚੰਗਾ ਨਹੀਂ ਸਮਝਦੇ। ਆਮ ਤੌਰ ਤੇ ਸਾਂਡਰਾ ਸ਼ਨਿਚਰਵਾਰ ਜਾ ਕੇ ਐਤਵਾਰ ਸ਼ਾਮ ਤਕ ਵਾਪਸ ਆ ਜਾਇਆ ਕਰਦੀ ਹੈ। ਇਵੇਂ ਹੀ ਇਕ ਦਿਨ ਉਹ ਲੀਅ ਨੂੰ ਚਲੇ ਜਾਂਦੀ ਹੈ। ਅਮਰ ਦੇ ਮਨ ਵਿਚ ਕਈ ਕਿਸਮ ਦੇ ਉਤਰਾ ਚੜ੍ਹਾਅ ਆ ਰਹੇ ਹਨ। ਇਕ ਮਨ ਤਾਂ ਚਾਹੁੰਦਾ ਹੈ ਕਿ ਆਈਰੀਨ ਨੂੰ ਫੋਨ ਕਰ ਲਵੇ ਤੇ ਇਕ ਮਨ ਕਹਿੰਦਾ ਹੈ ਕਿ ਇਹ ਤਾਂ ਸਾਂਡਰਾ ਨਾਲ ਜ਼ਿਆਦਤੀ ਹੋਵੇਗੀ। ਉਸ ਨੂੰ ਪਤਾ ਹੈ ਕਿ ਸਾਂਡਰਾ ਉਸ ਨੂੰ ਬਹੁਤ ਪਿਆਰ ਕਰਦੀ ਹੈ। ਉਸ ਖਾਤਰ ਉਹ ਆਪਣੇ ਅਮੀਰ ਮਾਂ ਪਿਓ ਨੂੰ ਛੱਡਣ ਲਈ ਤਿਆਰ ਹੈ। ਉਹ ਸਾਂਡਰਾ ਨੂੰ ਧੋਖਾ ਕਿਵੇਂ ਦੇ ਸਕਦਾ ਹੈ। ਉਹ ਸੋਚਦਾ ਹੈ ਕਿ ਕਿਉਂ ਨਾ ਮੋਹਨ ਵਲ ਚਲੇ ਜਾਵੇ। ਵਕਤ ਵੀ ਲੰਘ ਜਾਵੇਗਾ ਤੇ ਆਈਰੀਨ ਵਾਲਾ ਖਿਆਲ ਵੀ ਟਲ਼ ਜਾਵੇਗਾ। ਉਹ ਮੋਹਨ ਨੂੰ ਫੋਨ ਕਰਦਾ ਹੈ ਪਰ ਮੋਹਨ ਦਾ ਮੁਬਾਈਲ ਬੰਦ ਹੈ। ਉਹ ਘਰ ਦਾ ਫੋਨ ਵੀ ਨਹੀਂ ਚੁੱਕ ਰਹੇ, ਸ਼ਾਇਦ ਕਿਧਰੇ ਗਏ ਹੋਣਗੇ। ਉਹ ਆਪਣੇ ਦੋਸਤ ਅਮਰੀਕ ਨੂੰ ਫੋਨ ਕਰਦਾ ਹੈ ਉਹ ਵੀ ਕਿਸੇ ਕੰਮ ਵਿਚ ਰੁਝਿਆ ਹੋਇਆ ਹੈ। ਸ਼ਾਮ ਜਿਹੇ ਨੂੰ ਉਸ ਦੇ ਮੁਬਾਈਲ ਦੀ ਘੰਟੀ ਵਜਦੀ ਹੈ। ਆਈਰੀਨ ਦਾ ਫੋਨ ਹੈ। ਉਹ ਪੁੱਛਦੀ ਹੈ,

--ਹੈਂਡਸਮ ਕੀ ਕਰ ਰਿਹਾਂ?

--ਕੁਸ਼ ਨਹੀਂ।

--ਸਾਂਡਰਾ?

--ਉਹ ਲੀਅ ਗਈ ਹੋਈ ਐ।

--ਆ ਜਾ ਅੱਜ ਮੇਰੇ ਵਲ, ਵਿੰਚਮੋਰ ਹਿੱਲ, ਐਡਰੱਸ ਤਾਂ ਤੈਨੂੰ ਪਤਾ ਈ ਆ।

## ਸੱਤ

ਸਾਊਥਾਲ ਵਿਚ ਪਰਦੁੱਮਣ ਸਿੰਘ ਨੂੰ ਕੌਣ ਨਹੀਂ ਜਾਣਦਾ। ਉਹ ਸਮੋਸਿਆਂ ਦੇ ਕਾਰੋਬਾਰ ਸ਼ੁਰੂ ਕਰਨ ਵਿਚ ਮੋਢੀ ਬੰਦਿਆਂ ਵਿਚੋਂ ਹੈ। ਜਿਵੇਂ ਪੰਜਾਬੀਆਂ ਨੂੰ ਆਦਤ ਹੈ ਕਿ ਜੇਕਰ ਕਿਸੇ ਕੰਮ ਵਿਚ ਇਕ ਬੰਦਾ ਕਾਮਯਾਬ ਹੋ ਜਾਵੇ ਤਾਂ ਸਾਰੇ ਉਧਰ ਨੂੰ ਹੀ ਤੁਰ ਪੈਂਦੇ ਹਨ ਤੇ ਇਵੇਂ ਹੀ ਹੁਣ ਸਮੋਸਿਆਂ ਦੇ ਕਾਰੋਬਾਰ ਵਿਚ ਵੀ ਬਹੁਤ ਲੋਕ ਹੋ ਚੁੱਕੇ ਹਨ। ਮੌਕਾ ਦੇਖ ਕੇ ਪਰਦੁੱਮਣ ਸਿੰਘ ਨਾਲ ਦੀ ਨਾਲ ਸੈਂਡਵਿਚਾਂ ਦਾ ਕੰਮ ਸ਼ੁਰੂ ਕਰ ਦਿੰਦਾ ਹੈ। ਉਹ ਨਾਲ ਦਾ ਖਾਲੀ ਪਿਆ ਯੂਨਿਟ ਖਰੀਦ ਕੇ ਉਥੇ ਸਟੀਲ ਦੇ ਵੱਡੇ ਟੇਬਲ ਲਿਆ ਰੱਖਦਾ ਹੈ। ਸੈਂਡਵਿਚ ਬਣਾਉਣੇ ਤਾਂ ਹੋਰ ਵੀ ਸੌਖੇ ਹਨ। ਉਹ ਏਅਰਪੋਰਟ ਨੇੜੇ ਇਕ ਸੈਂਡਵਿਚ ਫੈਕਟਰੀ ਵਿਚ ਜਾ ਕੇ ਸੈਂਡਵਿਚ ਬਣਦੇ ਦੇਖ ਆਉਂਦਾ ਹੈ। ਉਹ ਬਰੈੱਡ ਦੇ ਦੋ ਪੀਸ ਲੈ ਕੇ ਵਿਚ ਚੀਜ਼, ਹੈਮ, ਟੂਨਾ, ਬੇਕਨ, ਚਿਕਨ ਬਗੈਰਾ ਪਾ ਕੇ ਕੁਝ ਲੈਟਸ ਪਾ ਕੇ ਉਸ ਨੂੰ ਵਿਚਕਾਰੋਂ ਕੱਟ ਕੇ ਸੈਂਡਵਿਚ ਬਣਵਾ ਲੈਂਦਾ ਹੈ ਤੇ ਇਸ ਨੂੰ ਤਿਕੋਨੇ ਡੱਬੇ ਵਿਚ ਪਾ ਦਿੰਦਾ ਹੈ। ਪਹਿਲਾਂ ਇਸ ਨੂੰ ਢੱਕਣ ਵਾਲੇ ਡੱਬੇ ਵਿਚ ਬੰਦ ਕਰਦਾ ਹੈ ਤੇ ਫਿਰ ਡੱਬੇ ਨੂੰ ਸੀਲ ਕਰਨ ਵਾਲੀ ਮਸ਼ੀਨ ਖਰੀਦ ਲੈਂਦਾ ਹੈ। ਆਪਣਾ ਲੇਬਲ ਲਾ ਕੇ ਸਮੋਸਿਆਂ ਦੇ ਨਾਲ ਹੀ

ਦੁਕਾਨਾਂ ਵਿਚ ਵੇਚਣ ਲਈ ਭੇਜ ਦਿੰਦਾ ਹੈ। ਉਸ ਦਾ ਇਹ ਕੰਮ ਵੀ ਵਾਹਵਾ ਚਲ ਪੈਂਦਾ ਹੈ। ਉਸ ਦੀ ਕਾਮਯਾਬੀ ਦੇਖ ਕੇ ਹੋਰ ਵੀ ਕਿੰਨੇ ਲੋਕ ਸੈਂਡਵਿਚਾਂ ਵਲ ਹੋ ਲੈਂਦੇ ਹਨ। ਹੁਣ ਉਸ ਦੇ ਪੈਰ ਬਹੁਤ ਚੰਗੀ ਤਰ੍ਹਾਂ ਬੱਝ ਚੁਕੇ ਹਨ। ਹੁਣ ਉਹ ਕਿਸੇ ਕਿਸਮ ਦੇ ਮੁਕਾਬਲੇ ਤੋਂ ਨਹੀਂ ਡਰਦਾ। ਹੁਣ ਉਹ ਇਕ ਕਿਸਮ ਨਾਲ ਰਿਟਾਇਰ ਜਿਹਾ ਹੋਇਆ ਬੈਠਾ ਹੈ। ਉਸ ਦਾ ਕੰਮ ਵੀ ਉਸ ਦੇ ਮੁੰਡੇ ਬਲਰਾਮ ਨੇ ਸਾਂਭ ਲਿਆ ਹੈ। ਪਰਦੁੱਮਣ ਸਿੰਘ ਘੁੰਮ ਫਿਰ ਛੱਡਦਾ ਹੈ। ਕਦੇ ਫੈਕਟਰੀ ਦਾ ਗੇੜਾ ਮਾਰ ਲਿਆ, ਕਦੇ ਗੁਰਦਵਾਰੇ ਚਲੇ ਗਿਆ। ਕਦੇ ਕੋਈ ਮਿਲ ਗਿਆ ਤਾਂ ਪੱਬ ਵਿਚ ਬੈਠ ਛੱਡਿਆ। ਉਸ ਦੀ ਕਿਸੇ ਨਾਲ ਖਾਸ ਉਠਕ ਬੈਠਕ ਨਹੀਂ ਹੈ। ਕਿਤੇ ਕੋਈ ਮਿਲ ਗਿਆ ਤਾਂ ਗੱਪ-ਸ਼ੱਪ ਮਾਰ ਲਈ ਨਹੀਂ ਤਾਂ ਨਾ ਸਹੀ। ਕੋਈ ਵੇਲਾ ਰਿਹਾ ਹੈ ਉਸ ਨੇ ਸ਼ਰਾਬ ਵੀ ਛੱਡ ਰੱਖੀ ਤੇ ਸਵੇਰੇ ਉਠ ਕੇ ਪਾਠ ਵੀ ਕਰਦਾ ਰਿਹਾ ਪਰ ਹੁਣ ਉਸ ਤੋਂ ਇਸ ਬੰਧਨ ਵਿਚ ਰਹਿ ਨਹੀਂ ਹੁੰਦਾ। ਸ਼ਾਮ ਨੂੰ ਦੋ ਪੈਗ ਮੁੜ ਲਾਉਣ ਲਗਿਆ ਹੈ। ਗੁਰਦਵਾਰੇ ਦਾ ਉਹ ਨਿਤਨੇਮੀ ਜ਼ਰੂਰ ਹੈ। ਉਸ ਦੀ ਪਹਿਲਾਂ ਤੋਂ ਹੀ ਕੁਝ ਕੁ ਬਣ-ਠਣ ਕੇ ਰਹਿਣ ਦੀ ਆਦਤ ਹੈ। ਅਨਾਬੀ ਰੰਗ ਦੀ ਪੱਗ ਬੰਨਦਾ ਹੈ। ਕਦੇ ਕਦੇ ਸੂਟ ਪਾ ਕੇ ਟਾਈ ਵੀ ਲਾ ਲੈਂਦਾ ਹੈ। ਦਾਹੜੀ ਹਾਲੇ ਵੀ ਰੰਗ ਕੇ ਰੱਖਦਾ ਹੈ। ਹਾਲੇ ਵੀ ਉਹ ਪਹਿਲਾਂ ਵਾਂਗ ਹੀ ਆਸ਼ਕਾਨਾ ਤਬੀਅਤ ਦਾ ਮਾਲਕ ਹੈ। ਪਹਿਲਾਂ ਫੈਕਟਰੀ ਵਿਚ ਕੰਮ ਕਰਦੀ ਕੋਈ ਨਾ ਕੋਈ ਔਰਤ ਟੱਕਰ ਜਾਇਆ ਕਰਦੀ ਪਰ ਹੁਣ ਬਲਰਾਮ ਜਾਂ ਜੋਤੀ ਹਰ ਵੇਲੇ ਫੈਕਟਰੀ ਵਿਚ ਹੁੰਦੇ ਹਨ ਤੇ ਉਸ ਦਾ ਇਹ ਦਾਅ ਨਹੀਂ ਲਗਦਾ, ਫਿਰ ਵੀ ਮਾਰ ਤੇ ਰਹਿੰਦਾ ਹੈ। ਇਸੇ ਕੰਮ ਲਈ ਉਹ ਇੰਡੀਆ ਦਾ ਗੇੜਾ ਵੀ ਮਾਰਦਾ ਰਹਿੰਦਾ ਹੈ। ਅੱਤਵਾਦ ਦੇ ਦੌਰ ਵਿਚਲਾ ਪਰਦੁੱਮਣ ਸਿੰਘ ਦਾ ਤਜਰੁਬਾ ਬਹੁਤਾ ਸੁਖਾਵਾਂ ਨਹੀਂ ਹੈ, ਉਹਨਾਂ ਦਿਨਾਂ ਵਿਚ ਫਰੌਤੀ ਮੰਗਣ ਵਾਲਿਆਂ ਨੇ ਉਸ ਦਾ ਵਾਹਵਾ ਨੱਕ ਵਿਚ ਦਮ ਕਰ ਰੱਖਿਆ ਰਿਹਾ ਹੈ ਪਰ ਹੁਣ ਸਭ ਠੀਕ ਹੈ। ਉਸ ਦਾ ਰਿਸ਼ਤੇਦਾਰ ਕਾਰਾ ਇੰਡੀਆ ਵਿਚ ਹੀ ਹੈ। ਉਹ ਉਸ ਕੋਲ ਜਾ ਕੇ ਕੁਝ ਹਫਤੇ ਰਹਿ ਆਇਆ ਕਰਦਾ ਹੈ। ਪਿੰਡ ਵਾਲਾ ਘਰ ਵੀ ਉਸ ਨੇ ਠੀਕ ਕਰਵਾ ਰੱਖਿਆ ਹੈ ਭਾਵੇਂ ਉਥੇ ਰਹੇ ਜਾਂ ਨਾ।

ਉਸ ਦੀ ਸੈਂਡਵਿਚ ਤੇ ਸਮੋਸਿਆਂ ਦੀ ਫੈਕਟਰੀ ਵਿਚ ਹੁਣ ਤੀਹ ਦੇ ਕਰੀਬ ਔਰਤਾਂ ਤੇ ਮਰਦ ਕੰਮ ਕਰਦੇ ਹਨ। ਇਹਨਾਂ ਵਿਚੋਂ ਬਹੁਤੇ ਗੈਰ-ਕਨੂੰਨੀ ਕਾਮੇ ਹੀ ਹਨ, ਜਿਹਨਾਂ ਨੂੰ ਉਹ ਜਾਂ ਕਈ ਲੋਕ ਫੌਜੀ ਜਾਂ ਫੌਜਣਾਂ ਕਹਿਣ ਲਗਦੇ ਹਨ। ਪਰਦੁੱਮਣ ਜਾਣਦਾ ਹੈ ਕਿ ਇਹ ਬਹੁਤ ਮਿਹਨਤੀ ਲੋਕ ਹੁੰਦੇ ਹਨ। ਵੈਸੇ ਫੈਕਰਟੀ ਵਿਚ ਉਸ ਦੇ ਦੋ ਪ੍ਰਮੁੱਖ ਕਾਮੇ ਹਨ। ਇਕ ਤਾਂ ਕੇਸਰ ਨਾਂ ਦਾ ਮੁੰਡਾ ਹੈ, ਜੋ ਉਸ ਦਾ ਸਾਰਾ ਕਾਰੋਬਾਰ ਸੰਭਾਲਦਾ ਹੈ। ਹੈ ਤਾਂ ਉਹ ਫੌਜੀ ਹੀ ਪਰ ਕੰਮ ਨੂੰ ਖਿੱਚੀ ਫਿਰਦਾ ਹੈ। ਵੈਨ ਵੀ ਚਲਾਉਂਦਾ ਹੈ, ਕੰਪਿਊਟਰ ਵੀ ਚਲਾ ਲੈਂਦਾ ਹੈ। ਸਮੋਸੇ ਤਲ਼ਣ ਜਾਂ ਸੈਂਡਵਿਚ ਕਟਣ ਵਿਚ ਉਹ ਪੂਰਾ ਮਾਹਰ ਹੈ। ਪਰਦੁੱਮਣ ਸਿੰਘ ਕਈ ਵਾਰ ਉਸ ਦੇ ਬਹੁਤੇ ਲਾਡ ਲਡਾਉਣ ਲਗਦਾ ਹੈ। ਕਹਿੰਦਾ ਹੈ,
--ਇਹ ਤਾਂ ਮੇਰਾ ਤੀਜਾ ਪੁੱਤ ਐ, ਮੇਰੀ ਸੱਜੀ ਬਾਂਹ ਐ, ਇਹਦੇ ਬਿਨਾਂ ਮੈਂ ਕਾਸੇ ਜੋਗਾ ਨਹੀਂ।

ਇੰਨੇ ਨਾਲ ਹੀ ਕੇਸਰ ਉਡਿਆ ਫਿਰਦਾ ਹੈ। ਪਰਦੁੱਮਣ ਸਿੰਘ ਉਸ ਨੂੰ ਬਾਕੀਆਂ ਨਾਲੋਂ ਦਸ ਕੁ ਪੌਂਡ ਤਨਖਾਹ ਵੀ ਵੱਧ ਦਿੰਦਾ ਹੈ। ਇੰਡੀਆ ਗਿਆ ਪਰਦੁੱਮਣ ਸਿੰਘ ਕੇਸਰ ਦੇ ਘਰ ਵੀ ਜਾ ਆਇਆ ਕਰਦਾ ਹੈ। ਜੇ ਕੇਸਰ ਦੇ ਘਰਦਿਆਂ ਨੂੰ ਪੈਸੇ ਚਾਹੀਦੇ ਹੋਣ ਤਾਂ ਉਹ ਦੇ ਆਇਆ ਕਰਦਾ ਹੈ ਤੇ ਬਾਅਦ ਵਿਚ ਤਨਖਾਹ ਵਿਚੋਂ ਕੱਟ ਲੈਂਦਾ ਹੈ।

ਫੈਕਟਰੀ ਦੇ ਕੰਮ ਦਾ ਦੂਜਾ ਥਿਰਾ ਪਰਦੁਮਣ ਸਿੰਘ ਦੀ ਨੂੰਹ ਜੋਤੀ ਹੈ। ਜੋਤੀ ਪਰਦੁੱਮਣ ਸਿੰਘ ਦੇ ਵੱਡੇ ਮੁੰਡੇ ਰਾਜਵਿੰਦਰ ਦੀ ਪਤਨੀ ਹੈ। ਰਾਜਵਿੰਦਰ ਕਦੇ ਘਰ ਆਉਂਦਾ ਹੈ ਕਦੇ ਨਹੀਂ ਆਉਂਦਾ। ਸਾਰੇ ਆਖਦੇ ਹਨ ਕਿ ਉਹ ਗੇਅ ਹੈ। ਪਰਦੁੱਮਣ ਸਿੰਘ ਵੀ ਇਹੋ ਸਮਝਦਾ ਹੈ ਪਰ ਉਸ ਦਾ ਵਿਆਹ ਕਰ ਦਿੰਦਾ ਹੈ, ਇਹ ਸੋਚਦਾ ਹੋਇਆ ਕਿ ਰਾਜਵਿੰਦਰ ਕਿਹੜਾ ਜਮਾਂਦਰੂ ਗੇਅ ਹੈ ਕਿ ਜਿਹੜਾ ਠੀਕ ਨਹੀਂ ਹੋਵੇਗਾ। ਇਹ ਤਾਂ ਉਸ ਦੀਆਂ ਰੁਚੀਆਂ ਹੀ ਅਜਿਹੀਆਂ ਹੋ ਗਈਆਂ ਕਿ ਉਸ ਪਾਸੇ ਨੂੰ ਤੁਰ ਪਿਆ। ਵਿਆਹ ਹੋਵੇਗਾ ਤਾਂ ਸ਼ਾਇਦ ਰੁਚੀਆਂ ਵੀ ਬਦਲ ਜਾਣ। ਪਰ ਕੁਝ ਨਹੀਂ ਬਦਲਦਾ। ਘਰ ਵਿਚ ਜੋਤੀ ਇਕ ਨੌਕਰਾਣੀ ਬਣ ਕੇ ਰਹਿ ਜਾਂਦੀ ਹੈ। ਉਹ ਸਾਰਾ ਦਿਨ ਫੈਕਟਰੀ ਵਿਚ ਟੁੱਟ ਕੇ ਮਰਦੀ ਹੈ ਤੇ ਘਰ ਆ ਵੀ ਉਸ ਰਸੋਈ ਦਾ ਕੰਮ ਕਰਦੀ ਹੈ। ਬਲਰਾਮ ਦੀ ਪਤਨੀ ਬਲਵਿੰਦਰ ਬਾਹਰ ਕਿਸੇ ਦਫਤਰ ਵਿਚ ਕੰਮ ਕਰਦੀ ਹੈ ਤੇ ਉਸ ਦੇ ਦੋਨੋਂ ਬੱਚੇ ਸੁਖਦੇਵ ਤੇ ਭਗਵਾਨੋ ਆਮ ਤੌਰ ਤੇ ਪਰੁਦੱਮਣ ਸਿੰਘ ਦੀ ਪਤਨੀ ਗਿਆਨ ਕੋਰ ਸੰਭਾਲਦੀ ਹੈ। ਬਲਰਾਮ ਫੈਕਟਰੀ ਦੇ ਕੰਮਾਂ ਵਿਚ ਬਾਹਰ ਤੁਰਿਆ ਫਿਰਦਾ ਹੈ। ਉਹਨਾਂ ਦੇ ਸਮੋਸੇ ਤੇ ਸੈਂਡਵਿਚ ਪੂਰੇ ਲੰਡਨ ਵਿਚ ਡਲਿਵਰ ਹੁੰਦੇ ਹਨ ਇਸ ਲਈ ਉਸ ਨੂੰ ਕਿਸੇ ਨਾ ਕਿਸੇ ਪਾਸੇ ਜਾਣਾ ਪੈ ਜਾਂਦਾ ਹੈ। ਕਦੇ ਕੋਈ ਡਰਾਈਵਰ ਛੁੱਟੀ ਕਰ ਜਾਵੇ, ਕੋਈ ਬਿਮਾਰ ਹੋ ਜਾਵੇ ਤਾਂ ਬਲਰਾਮ ਆਪ ਚਲੇ ਜਾਂਦਾ ਹੈ। ਇਸ ਤਰ੍ਹਾਂ ਜੋਤੀ ਫੈਕਟਰੀ ਦੇ ਕੰਮ ਸੰਭਾਲਦੀ ਹੈ। ਉਹ ਰੌਬਟ ਵਾਂਗ ਸਾਰਾ ਦਿਨ ਭੱਜੀ ਫਿਰਦੀ ਹੈ।

ਫੈਕਟਰੀ ਵਿਚ ਕੰਮ ਕਰਦੀਆਂ ਕਈ ਔਰਤਾਂ ਪਰਦੇ ਜਿਹੇ ਨਾਲ ਉਸ ਨੂੰ ਕਹਿ ਦਿੰਦੀਆਂ ਹਨ,
--ਜੋਤੀ, ਤੂੰ ਕਿਉਂ ਟੁੱਟ ਟੁੱਟ ਮਰਦੀ ਆਂ? ਤੇਰਾ ਇਥੇ ਹੈ ਈ ਕੀ!

ਕੋਈ ਹੋਰ ਕਹਿ ਦਿੰਦੀ ਹੈ,
--ਜੋਤੀ, ਤੂੰ ਹੁਣ ਪੱਕੀ ਹੋ ਗਈ ਐਂ, ਹੁਣ ਤੂੰ ਆਪਣੇ ਬਾਰੇ ਸੋਚ, ਇਥੇ ਈ ਨਾ ਜ਼ਿੰਦਗੀ ਗਾਲ਼ੀ ਚੱਲ।

ਜੋਤੀ ਨੂੰ ਨਹੀਂ ਪਤਾ ਕਿ ਇਥੇ ਉਸ ਦਾ ਕੀ ਹੈ ਪਰ ਉਹ ਕੰਮ ਬਹੁਤ ਕਰਦੀ ਹੈ। ਕੰਮ ਕਰਨਾ ਉਸ ਨੂੰ ਚੰਗਾ ਵੀ ਲਗਦਾ ਹੈ। ਕੰਮ ਕਰਨ ਨਾਲ ਉਸ ਦਾ ਆਪਣਾ ਆਪ ਕਾਬੂ ਵਿਚ ਰਹਿੰਦਾ ਹੈ।

ਪਰਦੁੱਮਣ ਸਿੰਘ ਤੇ ਗਿਆਨ ਕੋਰ ਵੀ ਜਾਣਦੇ ਹਨ ਕਿ ਜੋਤੀ ਉਹਨਾਂ ਨੂੰ ਛੱਡ ਕੇ ਜਾ ਸਕਦੀ ਹੈ ਇਸ ਲਈ ਉਹ ਜੋਤੀ ਦਾ ਖਾਸ ਧਿਆਨ ਰੱਖਦੇ ਹਨ। ਪਿੱਛੇ ਇੰਡੀਆ ਰਹਿੰਦਾ ਉਸ ਦਾ ਪਿਓ ਸ਼ਰਾਬ ਪੀਣ ਦਾ ਆਦੀ ਹੈ। ਉਸ ਦਾ ਭਰਾ ਵੀ ਪੜਾਈ ਛੱਡ ਕੇ ਅਵਾਰਾ ਤੁਰਿਆ ਫਿਰਦਾ ਹੈ। ਪਰਦੁੱਮਣ ਸਿੰਘ ਉਹਨਾਂ ਨੂੰ ਥੋੜੇ ਬਹੁਤ ਪੈਸੇ ਭੇਜਦਾ ਰਹਿੰਦਾ

ਹੈ ਤਾਂ ਕਿ ਉਹਨਾਂ ਦੇ ਮਨ ਵਿਚ ਕੋਈ ਗਿਲਾ ਪੈਦਾ ਨਾ ਹੋਵੇ। ਉਹ ਸੋਚਦੇ ਹਨ ਕਿ ਰਾਜਵਿੰਦਰ ਇਕ ਦਿਨ ਠੀਕ ਹੋ ਜਾਵੇਗਾ ਇਸ ਲਈ ਜੋਤੀ ਨੂੰ ਗੰਵਾਉਣਾ ਨਹੀਂ ਚਾਹੁੰਦੇ ਤੇ ਨਾਲ ਨਾਲ ਦੀ ਨਾਲ ਜੋਤੀ ਮੁਫਤ ਵਿਚ ਇੰਨੀ ਵਧੀਆ ਕਾਮੀ ਮਿਲੀ ਹੋਈ ਹੈ। ਉਹਨਾਂ ਨੇ ਜੋਤੀ ਦੇ ਨਾਂ ਤੇ ਕੁਝ ਪੈਸੇ ਵੀ ਜਮਾਂ ਕਰਾ ਰੱਖੇ ਹਨ ਤਾਂ ਜੋ ਉਸ ਨੂੰ ਲਗੇ ਕਿ ਉਹ ਕੁਝ ਹੈ। ਕੰਮ ਉਪਰ ਗਿਆਨ ਕੋਰ ਧਿਆਨ ਰੱਖਦੀ ਹੈ ਕਿ ਜੋਤੀ ਹੋਰ ਕਾਮੀਆਂ ਵਿਚ ਬਹੁਤੀ ਨਾ ਰਲ਼ੇ ਤਾਂ ਕਿ ਕੋਈ ਗਲਤ ਸਲਾਹ ਨਾ ਦੇਣ ਲਗ ਜਾਵੇ। ਜੋਤੀ ਦਾ ਇਥੇ ਕੋਈ ਖਾਸ ਰਿਸ਼ਤੇਦਾਰ ਵੀ ਨਹੀਂ ਹੈ। ਦੂਰੋਂ ਨੇੜਿਓਂ ਇਕ ਭੂਆ ਹੈ ਜੋ ਸਲੋਹ ਰਹਿੰਦੀ ਹੈ। ਗਿਆਨ ਕੋਰ ਉਸ ਨੂੰ ਦਿਨ-ਸੁਦ ਤੇ ਸੂਟ ਆਦਿ ਦੇ ਕੇ ਚੁੱਪ ਕਰ ਰੱਖਦੀ ਹੈ। ਭੂਆ ਵੀ ਜੋਤੀ ਨੂੰ ਮਿਲਣ ਆ ਜਾਂਦੀ ਹੈ ਤੇ ਉਹ ਜੋਤੀ ਨੂੰ ਮਿੱਠਾ ਭਾਣਾ ਮੰਨਣ ਦੀ ਸਲਾਹ ਦੇ ਕੇ ਚਲੇ ਜਾਂਦੀ ਹੈ। ਜੋਤੀ ਵੀ ਕਦੇ ਕਦੇ ਭੂਆ ਕੋਲ ਇਕ ਦੋ ਦਿਨ ਰਹਿ ਆਇਆ ਕਰਦੀ ਹੈ। ਗਿਆਨ ਕੋਰ ਨੂੰ ਪਤਾ ਹੈ ਕਿ ਉਸ ਦੀ ਭੂਆ ਉਸ ਨੂੰ ਕੋਈ ਪੁੱਠੀ ਮੱਤ ਨਹੀਂ ਦੇਵੇਗੀ।

ਇਕ ਦਿਨ ਪਰਦੁੱਮਣ ਸਿੰਘ ਸ਼ਰਾਬ ਦੇ ਨਸ਼ੇ ਹੇਠ ਕੁਝ ਸੋਚਦਾ ਹੋਇਆ ਬਲਰਾਮ ਨੂੰ ਆਪਣੇ ਕੋਲ ਬੈਠਾਉਂਦਾ ਹੈ। ਬਲਰਾਮ ਵੀ ਕਦੇ ਕਦੇ ਉਸ ਨਾਲ ਬੈਠ ਕੇ ਪੀ ਲਿਆ ਕਰਦਾ ਹੈ। ਪਰਦੁੱਮਣ ਸਿੰਘ ਆਖਦਾ ਹੈ,

--ਮੇਰੀ ਗੱਲ ਧਿਆਨ ਨਾਲ ਸੁਣ, ਆਪਾਂ ਰਾਜਵਿੰਦਰ ਨੂੰ ਤਾਂ ਵਿਆਹ ਬੈਠੇ ਆਂ, ਉਹ ਤਾਂ ਘਰ ਵੜਦਾ ਨਹੀਂ, ਜੋਤੀ ਨੂੰ ਵੀ ਤੂੰ ਹੀ ਸੰਭਾਲ ਲੈ, ਏਦਾਂ ਨਾ ਹੋਵੇ ਕਿ ਕੋਈ ਹੋਰ ਈ ਦਾਅ ਲਾ ਜਾਵੇ।

--ਡੈਡ, ਤੂੰ ਮੇਰੀ ਮੈਰੀਡ ਲਾਈਫ ਰੂਇੰਨ ਕਰਨੀ ਮੰਗਦਾ! ਇਹ ਮੈਂ ਕਿੱਦਾਂ ਕਰ ਸਕਦਾਂ, ਜੇ ਬਲਵਿੰਦਰ ਨੂੰ ਪਤਾ ਚਲ ਗਿਆ ਉਹ ਤਾਂ ਮੈਨੂੰ ਇਕ ਦਮ ਛੱਡ ਕੇ ਚਲੇ ਜਾਊ!

ਬਲਰਾਮ ਖਿਝਦਾ ਹੋਇਆ ਕਹਿੰਦਾ ਹੈ ਤੇ ਇਕ ਦਮ ਉਠ ਕੇ ਚਲੇ ਜਾਂਦਾ ਹੈ। ਪਰਦੁੱਮਣ ਸਿੰਘ ਨੂੰ ਗੁੱਸਾ ਆ ਰਿਹਾ ਹੈ ਕਿ ਬਲਰਾਮ ਉਸ ਦੀ ਗੱਲ ਸਮਝਦਾ ਕਿਉਂ ਨਹੀਂ। ਉਹ ਜੋਤੀ ਵਲ ਦੇਖਦਾ ਹੈ। ਜੋਤੀ ਪੂਰੀ ਭਰ ਜਵਾਨ ਹੈ। ਲੰਮੀ ਝੰਮੀ ਕੁੜੀ ਉਹ ਕਈ ਪਿੰਡ ਘੁੰਮ ਕੇ ਲਭ ਕੇ ਲਿਆਏ ਹਨ। ਉਸ ਵਕਤ ਤਾਂ ਉਹਨਾਂ ਨੂੰ ਇਹੋ ਲਗਦਾ ਹੈ ਕਿ ਇੰਨੀ ਸੁਹਣੀ ਕੁੜੀ ਦੇਖ ਕੇ ਰਾਜਵਿੰਦਰ ਦਾ ਮਨ ਬਦਲ ਜਾਵੇਗਾ ਪਰ ਰਾਜਵਿੰਦਰ ਜਿਧਰ ਤੁਰਿਆ ਤੁਰਦਾ ਜਾਂਦਾ ਹੈ।

ਇਕ ਸ਼ਾਮ ਪਰਦੁੱਮਣ ਸਿੰਘ ਦੇਖਦਾ ਹੈ ਕਿ ਬਲਰਾਮ ਤੇ ਬਲਵਿੰਦਰ ਆਪਣੇ ਕਮਰੇ ਵਿਚ ਜਾ ਚੁੱਕੇ ਹਨ। ਗਿਆਨ ਕੋਰ ਸੁਖਦੇਵ ਤੇ ਭਗਵਾਨੋ ਨੂੰ ਸੁਲਾ ਰਹੀ ਹੈ। ਜੋਤੀ ਰਸੋਈ ਵਿਚ ਕੰਮ ਕਰ ਰਹੀ ਹੈ। ਪਰਦੁੱਮਣ ਸਿੰਘ ਵਿਸਕੀ ਦਾ ਇਕ ਪੈੱਗ ਪਾਉਂਦਾ ਹੈ ਤੇ ਰਸੋਈ ਵਿਚ ਜਾ ਵੜਦਾ ਹੈ। ਜੋਤੀ ਦੇ ਮੋਢ੍ਹੇ 'ਤੇ ਹੱਥ ਰੱਖ ਕੇ ਆਖਦਾ ਹੈ,

--ਕੁੜੀਏ, ਤੇਰਾ ਲੇਖਾ ਕਿਥੇ ਦੇਵਾਂਗੇ, ਜਾਹ ਹੁਣ ਸੌਂ ਜਾਹ।

ਕਹਿੰਦਾ ਉਹ ਜੋਤੀ ਨੂੰ ਆਪਣੇ ਨਾਲ ਘੁੱਟ ਲੈਂਦਾ ਹੈ। ਜੋਤੀ ਇਕ ਦਮ ਪਰਾਂਹ ਜਾ ਖਲੋਂਦੀ ਹੈ ਤੇ ਕਹਿੰਦੀ ਹੈ,

--ਡੈਡ ਜੀ, ਤੁਸੀਂ ਜਾਓ ਤੇ ਸੌਂ ਜਾਓ।

ਜਦ ਤਕ ਗਿਆਨ ਕੋਰ ਵੀ ਵਿਹਲੀ ਹੋ ਕੇ ਸੌਂ ਜਾਂਦੀ ਹੈ। ਪਰਦੁੱਮਣ ਸਿੰਘ ਉਸ ਨੂੰ ਆਖਦਾ ਹੈ,

--ਮੈਂ ਜੋਤੀ ਨੂੰ ਕਹਿ ਰਿਹਾਂ ਕਿ ਜਾ ਕੇ ਸੌਂ ਜਾਵੇ, ਇਹ ਕੰਮ ਸਵੇਰੇ ਹੋ ਜਾਏਗਾ, ਵਿਚਾਰੀ ਥੋੜਾ ਕੰਮ ਕਰਦੀ ਆ ਕਿਤੇ!

ਗਿਆਨ ਕੋਰ ਕੁਝ ਕਹੇ ਬਿਨਾਂ ਜੋਤੀ ਦੀ ਮਦਦ ਕਰਨ ਲਗਦੀ ਹੈ। ਕੁਝ ਦੇਰ ਬਾਅਦ ਬੋਲਦੀ ਹੈ,

--ਮੈਨੂੰ ਝੂਠੇ ਪਏ ਭਾਂਡੇ ਚੰਗੇ ਨਹੀਂ ਲਗਦੇ, ਤੁਸੀਂ ਜਾਵੋ ਤੇ ਸੌਂਵੋ, ਅਸੀਂ ਆਹ ਕਿਚਨ ਸਾਫ ਕਰ ਦੇਈਏ।

ਆਪਣੇ ਬਿਸਤਰ 'ਤੇ ਪਿਆ ਪਰਦੁੱਮਣ ਸਿੰਘ ਸੋਚ ਰਿਹਾ ਹੈ ਕਿ ਸ਼ਾਇਦ ਗੱਲ ਬਣ ਜਾਵੇ। ਜੇ ਅਜ ਜੋਤੀ ਗਿਆਨ ਕੋਰ ਕੋਲ ਉਸ ਦੀ ਸ਼ਿਕਾਇਤ ਨਹੀਂ ਲਗਾਏਗੀ ਤਾਂ ਇਸ ਦਾ ਮਤਲਬ ਕੌਡਾਂ ਸਿਧੀਆਂ ਪਈਆਂ। ਜੇ ਜੋਤੀ ਉਸ ਦੇ ਕਾਬੂ ਆ ਗਈ ਤਾਂ ਸਭ ਠੀਕ ਹੋ ਜਾਵੇਗਾ। ਉਸ ਨੂੰ ਯਕੀਨ ਹੈ ਕਿ ਉਹ ਉਸ ਨੂੰ ਰਾਜਵਿੰਦਰ ਵਾਲੀ ਘਾਟ ਮਹਿਸੂਸ ਨਹੀਂ ਹੋਣ ਦੇਵੇਗਾ। ਹੁਣ ਤਾਂ ਜਵਾਨ ਰਹਿਣ ਲਈ ਕਈ ਕਿਸਮ ਦੀ ਦਵਾਈ ਮਿਲ ਜਾਂਦੀ ਹੈ। ਉਸ ਦੀ ਇੰਡੀਆ ਦੇ ਫਗਵਾੜੇ ਸ਼ਹਿਰ ਵਿਚ ਇਕ ਸਹੇਲੀ ਹੈ ਜੋ ਕਿਸੇ ਸਕੂਲ ਵਿਚ ਅਧਿਆਪਕਾ ਹੈ, ਜਦ ਵੀ ਜਾਵੇ ਤਾਂ ਉਸ ਨੂੰ ਮਿਲਦਾ ਰਹਿੰਦਾ ਹੈ। ਉਸ ਨੂੰ ਕਦੇ ਮਹਿਸੂਸ ਹੀ ਨਹੀਂ ਹੋਇਆ ਕਿ ਉਸ ਦੀ ਉਮਰ ਇੰਨੀ ਹੋ ਗਈ ਹੈ ਇਸ ਲਈ ਉਸ ਨੂੰ ਆਪਣੇ ਆਪ ਤੇ ਵਿਸਵਾਸ਼ ਹੈ ਕਿ ਉਹ ਜੋਤੀ ਨੂੰ ਸਹਿਜੇ ਹੀ ਸੰਭਾਲ ਸਕੇਗਾ। ਇਸ ਤੋਂ ਬਾਅਦ ਪਰਦੁੱਮਣ ਸਿੰਘ ਹਰ ਵੇਲੇ ਮੌਕੇ ਦੀ ਤਾੜ ਵਿਚ ਰਹਿੰਦਾ ਹੈ ਕਿ ਕਦ ਜੋਤੀ ਇਕੱਲੀ ਮਿਲੇ ਤੇ ਉਹ ਉਸ ਵਲ ਕਦਮ ਵਧਾਵੇ ਪਰ ਹੁਣ ਜੋਤੀ ਹਰ ਵੇਲੇ ਕਿਸੇ ਨਾ ਕਿਸੇ ਨੂੰ ਆਪਣੇ ਨਾਲ ਰੱਖਣ ਲਗ ਪਈ ਹੈ। ਉਹ ਘਰ ਆ ਕੇ ਰਸੋਈ ਦਾ ਕੰਮ ਜਲਦੀ ਜਲਦੀ ਮੁਕਾ ਲੈਂਦੀ ਹੈ ਤੇ ਗਿਆਨ ਕੋਰ ਦੇ ਸੌਣ ਕਮਰੇ ਵਿਚ ਜਾਣ ਤੋਂ ਪਹਿਲਾਂ ਹੀ ਸੌਣ ਚਲੇ ਜਾਇਆ ਕਰਦੀ ਹੈ। ਆਪਣੇ ਕਮਰੇ ਦੀ ਕੁੰਡੀ ਵੀ ਬੰਦ ਕਰਨਾ ਨਹੀਂ ਭੁੱਲਦੀ। ਗਿਆਨ ਕੋਰ ਵੀ ਕੁਝ ਕੁਝ ਸਮਝ ਰਹੀ ਹੈ ਕਿ ਕਿਧਰੇ ਕੁਝ ਗਲਤ ਹੈ। ਉਹ ਆਪਣੇ ਪਤੀ ਨੂੰ ਜਾਣਦੀ ਹੈ। ਪਤੀ ਨੇ ਸਾਰੀ ਉਮਰ ਹੀ ਅਜਿਹੀਆਂ ਗੱਲਾਂ ਕੀਤੀਆਂ ਹਨ। ਉਹ ਮੁਆਫ ਕਰਦੀ ਆਈ ਹੈ। ਹੁਣ ਉਹ ਜੋਤੀ ਦਾ ਧਿਆਨ ਆਪ ਰੱਖਣ ਲਗ ਪਈ ਹੈ। ਉਸ ਨੂੰ ਜੋਤੀ ਵਲੋਂ ਵੀ ਡਰ ਹੈ ਕਿ ਕਿਸੇ ਕਿਸਮ ਦੇ ਬਹਿਕਾਵੇ ਵਿਚ ਆ ਕੇ ਉਹ ਵੀ ਕੁਝ ਕਰ ਸਕਦੀ ਹੈ ਤੇ ਉਸ ਦਾ ਵਸਿਆ ਵਸਾਇਆ ਪਰਿਵਾਰ ਤਬਾਹ ਹੋ ਸਕਦਾ ਹੈ। ਅਜਕਲ ਤਾਂ ਹਵਾ ਹੀ ਅਜਿਹੀ ਚੱਲੀ ਹੋਈ ਹੈ।

ਗਿਆਨ ਕੋਰ ਸਦਾ ਹੀ ਕਮਜ਼ੋਰ ਕਿਸਮ ਦੀ ਪਤਨੀ ਰਹੀ ਹੈ। ਇਹ ਤਾਂ ਉਹ ਆਪਣੀ ਛੋਟੀ ਕੁੜੀ ਪਵਨ ਦੇ ਮਾਮਲੇ ਵਿਚ ਮਜਬੂਤ ਹੋ ਕੇ ਪਤੀ ਨਾਲ ਟੱਕਰ ਲਈ ਤੇ ਉਸ ਤੋਂ ਬਾਅਦ ਉਸ ਦੀ ਪਤੀ ਦੇ ਖਿਲਾਫ ਬੋਲਣ ਤੇ ਫੈਸਲਾ ਲੈਣ ਦੀ ਹਿੰਮਤ ਵਧੀ ਹੈ। ਉਹਨਾਂ ਦੋ ਮੁੰਡੇ ਹਨ ਤੇ ਦੋ ਕੁੜੀਆਂ। ਵੱਡੀ ਕੁੜੀ ਸਤਿੰਦਰ ਮਿਡਲੈਂਡ ਵਿਚ ਵਿਆਹੀ ਹੋਈ ਹੈ। ਆਪਣੇ ਘਰ ਵਸਦੀ ਰਸਦੀ ਹੈ। ਭਾਵੇਂ ਉਹ ਬਹੁਤੀ ਖੁਸ਼ ਨਹੀਂ ਹੈ ਪਰ ਠੀਕ ਠਾਕ ਹੈ। ਛੋਟੀ ਪਵਨ ਇਕ ਵੇਲੇ

ਕਿਸੇ ਕਾਲ਼ੇ ਮੁੰਡੇ ਦੇ ਪਿਆਰ ਵਿਚ ਪੈ ਕੇ ਘਰ ਛੱਡ ਦਿੰਦੀ ਹੈ। ਉਸ ਵੇਲੇ ਪਰਦੁੱਮਣ ਸਿੰਘ ਆਪਣੀ ਕੁੜੀ ਨੂੰ ਮਰਵਾ ਦੇਣ ਦਾ ਫੈਸਲਾ ਕਰ ਲੈਂਦਾ ਹੈ। ਭਾੜੇ ਦੇ ਕਾਤਲਾਂ ਨੂੰ ਪੈਸੇ ਦੇ ਕੇ ਪਵਨ ਦੇ ਪਿੱਛੇ ਪਾ ਦਿੰਦਾ ਹੈ। ਪਵਨ ਦੀ ਕਿਸਮਤ ਚੰਗੀ ਕਿ ਉਹ ਬਚਦੀ ਰਹਿੰਦੀ ਹੈ। ਸਾਊਥਾਲ ਵਿਚ ਇਵੇਂ ਕੁੜੀਆਂ ਦੇ ਪਹਿਲਾਂ ਵੀ ਕਤਲ ਹੋ ਚੁੱਕੇ ਹਨ। ਅਖਬਾਰਾਂ ਵਾਲੇ ਇਸ ਨੂੰ ਔਨਰ ਕਿਲਿੰਗ ਦਾ ਨਾਂ ਦਿੰਦੇ ਹਨ। ਸਾਧੂ ਸਿੰਘ ਆਪਣੀ ਕੁੜੀ ਮਾਰ ਕੇ ਅੰਦਰ ਜੇਲ੍ਹ ਵਿਚ ਬੈਠਾ ਹੈ। ਪਾਲਾ ਸਿੰਘ ਆਪਣੀ ਕੁੜੀ ਮਨਿੰਦਰ ਨੂੰ ਮਾਰਨ ਲਈ ਕਾਫੀ ਦੇਰ ਤਕ ਦੌੜਾ ਭੱਜਾ ਫਿਰਦਾ ਰਿਹਾ ਹੈ। ਪਵਨ ਘਰੋਂ ਜਾਂਦੀ ਹੈ ਤਾਂ ਪਰਦੁੱਮਣ ਸਿੰਘ ਬਹੁਤ ਨਮੋਸ਼ੀ ਮੰਨਦਾ ਹੈ। ਹਰ ਵੇਲੇ ਉਸ ਨੂੰ ਮਾਰ ਦੇਣ ਦੀਆਂ ਗੱਲਾਂ ਕਰਦਾ ਰਹਿੰਦਾ ਹੈ। ਇਹ ਸੁਣਦਿਆਂ ਗਿਆਨ ਕੌਰ ਦਾ ਦਿਲ ਡੁੱਬਣ ਲਗਦਾ ਹੈ। ਉਹ ਪਤੀ ਨੂੰ ਆਖਦੀ ਹੈ,

--ਇਹ ਗੱਲ ਮੈਂ ਨਹੀਂ ਹੋਣ ਦੇਣੀ, ਤੁਸੀਂ ਮੇਰੀ ਕੁੜੀ ਨੂੰ ਹੱਥ ਲਾ ਕੇ ਦਿਖਾਓ, ਸਭ ਤੋਂ ਪਹਿਲਾਂ ਮੈਂ ਤੁਹਾਡੇ ਖਿਲਾਫ ਗਵਾਹੀ ਦੇਊਂ।

ਕੁਝ ਮਹੀਨਿਆਂ ਬਾਅਦ ਗਿਆਨ ਕੌਰ ਨੂੰ ਪਤਾ ਚਲਦਾ ਹੈ ਕਿ ਪਵਨ ਕੇਂਦਰੀ ਲੰਡਨ ਵਿਚ ਕਿਧਰੇ ਰਹਿੰਦੀ ਹੈ। ਉਹ ਬਲਰਾਮ ਨੂੰ ਲੈ ਕੇ ਪਵਨ ਨੂੰ ਮਿਲਣ ਜਾਂਦੀ ਹੈ। ਉਹ ਪਵਨ ਨੂੰ ਮਨਾ ਕੇ ਘਰ ਲੈ ਆਉਂਦੀ ਹੈ। ਪਰਦੁੱਮਣ ਸਿੰਘ ਨੂੰ ਕਹਿੰਦੀ ਹੈ,

--ਜੇ ਤੁਸੀਂ ਕੁੜੀ ਦੀ ਹਵਾ ਵਲ ਵੀ ਦੇਖਿਆ ਤਾਂ ਮੇਰੇ ਤੋਂ ਬੁਰਾ ਕੋਈ ਨਹੀਂ ਹੋਊ।

ਕੁਝ ਦੇਰ ਲਈ ਪਰਦੁੱਮਣ ਸਿੰਘ ਨੂੰ ਲਗਦਾ ਹੈ ਜਿਵੇਂ ਉਹ ਹਾਰ ਗਿਆ ਹੋਵੇ ਪਰ ਫਿਰ ਜਲਦੀ ਉਹ ਸੰਭਲ ਜਾਂਦਾ ਹੈ। ਇਹਨਾਂ ਦਿਨਾਂ ਵਿਚ ਹੀ ਇਕ ਹੋਰ ਘਟਨਾ ਵਾਪਰ ਜਾਂਦੀ ਹੈ ਜਿਸ ਨਾਲ ਪਰਦੁੱਮਣ ਸਿੰਘ ਦੇ ਵਿਚਾਰ ਬਦਲਣ ਲਗਦੇ ਹਨ। ਉਸ ਦਾ ਰਿਸ਼ਤੇਦਾਰ ਕਾਰੇ ਕੁੜੀ ਘੁਮਾਰਾਂ ਦੇ ਮੁੰਡੇ ਨਾਲ ਰਹਿਣ ਲਗਦੀ ਹੈ। ਕਾਰੇ ਦਾ ਮੁੰਡਾ ਜਤਿੰਦਰਪਾਲ ਤੇ ਉਸ ਦੀ ਪਤਨੀ ਸੁਰਜੀਤ ਕੌਰ ਵੀ ਬਹੁਤਾ ਇਤਰਾਜ਼ ਨਹੀਂ ਕਰ ਰਹੇ। ਕਾਰਾ ਇੰਡੀਆ ਵਿਚ ਬੈਠਾ ਹੈ। ਇਥੇ ਆ ਨਹੀਂ ਸਕਦਾ। ਪਰੁਦੱਮਣ ਸਿੰਘ ਦੇ ਮਨ ਦਾ ਕੋਈ ਕੋਨਾ ਇਹ ਸੋਚਣ ਲਗ ਪੈਂਦਾ ਹੈ ਕਿ ਜਿਸ ਸਮਾਜ ਵਿਚ ਰਹਿੰਦੇ ਹਾਂ ਇਸ ਦੇ ਰੰਗ ਤੋਂ ਅਸੀਂ ਬਚ ਨਹੀਂ ਸਕਦੇ। ਅਜਿਹਾ ਸੋਚਦਾ ਉਹ ਆਪਣੇ ਆਪ ਨੂੰ ਬਦਲਣ ਦੀ ਕੋਸ਼ਿਸ਼ ਕਰ ਲਗਦਾ ਹੈ। ਫਿਰ ਵੀ ਪਵਨ ਦਾ ਘਰ ਵਿਚ ਹਾਜ਼ਰ ਹੋਣਾ ਉਸ ਨੂੰ ਬਹੁਤ ਰੜਕਦਾ ਰਹਿੰਦਾ ਹੈ। ਪਵਨ ਆਪਣੀ ਡਿਗਰੀ ਖਤਮ ਕਰਦੀ ਹੈ ਤਾਂ ਉਸ ਨੂੰ ਮਿਲਟਨ ਕੀਨਜ਼ ਦੀ ਇਕ ਫਰਮ ਵਿਚ ਨੌਕਰੀ ਮਿਲ ਜਾਂਦੀ ਹੈ। ਉਥੇ ਹੀ ਰਹਿਣ ਲਗਦੀ ਹੈ। ਛੁੱਟੀਆਂ ਵਿਚ ਕਦੇ ਕਦੇ ਘਰ ਆ ਜਾਂਦੀ ਹੈ। ਵਿਆਹ ਤੋਂ ਉਹ ਨਾਂਹ ਕਰਦੀ ਜਾਂਦੀ ਹੈ। ਜਦ ਕਦੇ ਗਿਆਨ ਕੌਰ ਜ਼ਿਆਦਾ ਜ਼ੋਰ ਪਾਵੇ ਤਾਂ ਪਵਨ ਕਈ ਕਈ ਹਫਤੇ ਘਰ ਹੀ ਨਹੀਂ ਆਉਂਦੀ। ਹੌਲੀ ਹੌਲੀ ਪਰਦੁੱਮਣ ਸਿੰਘ ਸਹਿਜ ਹੋਣ ਲਗਦਾ ਹੈ।

ਇਕ ਦਿਨ ਗੁਰਦਵਾਰੇ ਗਏ ਨੂੰ ਉਸ ਨੂੰ ਪਾਲਾ ਸਿੰਘ ਮਿਲਦਾ ਹੈ। ਉਹ ਉਸ ਨੂੰ ਕਹਿਣ ਲਗਦਾ ਹੈ,

--ਪਾਲਾ ਸਿਆਂ, ਛੱਡ ਦੇ ਮਨ ਦੇ ਕਲੇਸ਼ ਨੂੰ, ਜਿਸ ਮੁਲਕ ਵਿਚ ਰਹਿਣ ਆਏ ਆਂ ਇਹਨੇ ਸਾਡੇ ਨਿਆਣੇ ਖੋਹ ਲਏ ਸੋ ਖੋਹ ਲਏ, ਜੋ ਹੋਣਾ ਸੀ ਹੋ ਗਿਆ, ਹੁਣ ਛੱਡ ਦੇ ਭਟਕਣਾਂ।

ਪਾਲਾ ਸਿੰਘ ਉਸ ਦੀ ਗੱਲ ਦਾ ਕੋਈ ਜਵਾਬ ਨਹੀਂ ਦਿੰਦਾ ਤੇ ਆਦਤ ਮੂਜਬ ਆਪਣੀਆਂ ਮੁੱਛਾਂ ਨੂੰ ਵਟਾ ਦਿੰਦਾ ਅਗੇ ਲੰਘ ਜਾਂਦਾ ਹੈ।

## ਅੱਠ

ਕਿੰਗ ਸਟਰੀਟ ਉਪਰ ਸਥਿਤ ਹੈ- ਸਿੰਘ ਟਰੈਵਲਜ਼। ਕਾਫੀ ਪੁਰਾਣੀ ਦੁਕਾਨ ਹੈ। ਇਸ ਦਾ ਮਾਲਕ ਗੁਰਦਿਆਲ ਸਿੰਘ ਸਾਊਥਾਲ ਵਸਣ ਵਾਲੇ ਪਹਿਲੇ ਪੰਜਾਬੀਆਂ ਵਿਚੋਂ ਹੈ ਇਸ ਲਈ ਉਸ ਨੂੰ ਸਾਰੇ ਜਾਣਦੇ ਹਨ। ਕੰਮ ਭਾਵੇਂ ਗੁਰਦਿਆਲ ਸਿੰਘ ਦਾ ਸ਼ੁਰੂ ਕੀਤਾ ਹੋਇਆ ਹੈ ਪਰ ਹੁਣ ਉਸ ਦੇ ਪੁੱਤਰ ਸ਼ਿਵਰਾਜ ਤੇ ਨੂੰਹ ਰਾਜੀ ਦੀ ਦੇਖ ਰੇਖ ਵਿਚ ਹੈ। ਗੁਰਦਿਆਲ ਸਿੰਘ ਤਾਂ ਇਥੇ ਸਿਰਫ ਵਕਤ ਪਾਸ ਕਰਨ ਹੀ ਆਇਆ ਕਰਦਾ ਹੈ। ਮੂਹਰੇ ਦਫਤਰ ਹੈ ਜਿਸ ਵਿਚ ਅੰਗਰੇਜ਼ੀ ਦੇ ਐਲ ਸ਼ਕਲ ਵਿਚ ਮੇਜ਼ ਲਗੇ ਹੋਏ ਹਨ ਤੇ ਮੂਹਰੇ ਕੁਰਸੀਆਂ ਪਈਆਂ ਹਨ। ਤੇ ਦੂਜੇ ਪਾਸੇ ਸ਼ਿਵਰਾਜ, ਰਾਜੀ ਤੇ ਕੰਮ ਕਰਨ ਵਾਲੇ ਤਿੰਨ ਹੋਰ ਵਿਅਕਤੀ ਬੈਠਦੇ ਹਨ। ਟਿਕਟਾਂ ਖਰੀਦਣ ਵਾਲੇ ਤੁਰੇ ਰਹਿੰਦੇ ਹਨ। ਕੋਈ ਖਰੀਦੀ ਟਿਕਟ ਨੂੰ ਬੁੱਕ ਕਰਵਾਉਣ ਆ ਜਾਂਦਾ ਹੈ। ਕੋਈ ਉਂਜ ਹੀ ਕਿਰਾਇਆ ਪੁੱਛਣ ਆ ਵੜਦਾ ਹੈ। ਇਸ ਦੇ ਪਿੱਛੇ ਇਕ ਹੋਰ ਦੋ ਕਮਰੇ ਹਨ। ਇਕ ਕਮਰੇ ਵਿਚ ਗੁਰਦਿਆਲ ਸਿੰਘ ਬੈਠਿਆ ਕਰਦਾ ਹੈ। ਉਸ ਨੂੰ ਮਿਲਣ ਵਾਲੇ ਆ ਜਾਂਦੇ ਹਨ। ਕੋਈ ਵੇਲਾ ਰਿਹਾ ਹੈ ਕਿ ਪਾਲਾ ਸਿੰਘ ਇਥੇ ਨਿੱਤ ਆਇਆ ਕਰਦਾ। ਪਾਲਾ ਸਿੰਘ ਤੇ ਗੁਰਦਿਆਲ ਸਿੰਘ ਪੇਂਡੂ ਹਨ। ਇਕੋ ਭਾਈਚਾਰੇ ਵਿਚੋਂ ਹਨ ਇਸ ਲਈ ਇਹਨਾਂ ਦੇ ਸਬੰਧ ਬਹੁਤ ਵਧੀਆ ਰਹੇ ਹਨ। ਦੁੱਖ ਸੁੱਖ ਵੇਲੇ ਇਕ ਦੂਜੇ ਨੂੰ ਮੋਢ੍ਹਾ ਦਿੰਦੇ ਰਹੇ ਹਨ। ਜਦ ਮੋਹਨ ਚੰਦਾ ਨਾਲ ਰਹਿਣ ਦਾ ਫੈਸਲਾ ਕਰਦਾ ਹੈ ਤਾਂ ਉਸੇ ਵਕਤ ਪਾਲਾ ਸਿੰਘ ਉਸ ਦਾ ਇੰਡੀਆ ਵਿਚ ਵਿਆਹ ਕਰਨ ਦਾ ਸੁਫਨਾ ਦੇਖ ਰਿਹਾ ਹੁੰਦਾ ਹੈ। ਮੋਹਨ ਘਰੋਂ ਚਲੇ ਜਾਂਦਾ ਹੈ ਤਾਂ ਪਾਲਾ ਸਿੰਘ ਦਾ ਦਿਲ ਟੁੱਟ ਜਾਂਦਾ ਹੈ। ਉਹ ਗੁਰਦਿਆਲ ਸਿੰਘ ਕੋਲ ਆ ਕੇ ਹੀ ਆਪਣਾ ਦੁੱਖ ਫਰੋਲਦਾ ਹੈ। ਇਵੇਂ ਹੀ ਜਦ ਅਮਰ ਗੋਰੀ ਕੁੜੀ ਨਾਲ ਰਹਿਣ ਲਗਦਾ ਹੈ ਤਾਂ ਇਕ ਵਾਰ ਫਿਰ ਪਾਲਾ ਸਿੰਘ ਨੂੰ ਝਟਕਾ ਲਗਦਾ ਹੈ। ਗੁਰਦਿਆਲ ਸਿੰਘ ਫਿਰ ਉਸ ਦੇ ਨਾਲ ਖੜਦਾ ਹੈ ਤੇ ਤਰ੍ਹਾਂ ਤਰ੍ਹਾਂ ਦੀਆਂ ਕਹਾਣੀਆਂ ਸੁਣਾ ਕੇ ਹੌਸਲਾ ਦਿੰਦਾ ਹੈ। ਫਿਰ ਜਦ ਮਨਿੰਦਰ ਘਰੋਂ ਭਜਦੀ ਹੈ

ਤਾਂ ਉਸ ਕਹਿਰ ਵਿਚ ਵੀ ਗੁਰਦਿਆਲ ਸਿੰਘ ਉਸ ਦਾ ਗਮਗੁਸਾਰ ਬਣਦਾ ਹੈ। ਪਾਲਾ ਸਿੰਘ ਦਾ ਮਨਿੰਦਰ ਦੇ ਕਤਲ ਕਰਨ ਵਿਚ ਵੀ ਮੱਦਦਗਾਰ ਬਣਦਾ ਹੈ। ਅਸਲ ਵਿਚ ਤਾਂ ਇਹ ਖਬਰ ਕਿ ਮਨਿੰਦਰ ਨੇ ਕੋਈ ਮੁਸਲਮਾਨ ਦੋਸਤ ਰੱਖਿਆ ਹੋਇਆ ਹੈ ਗੁਰਦਿਆਲ ਸਿੰਘ ਹੀ ਉਸ ਨੂੰ ਲਿਆ ਕੇ ਦਿੰਦਾ ਹੈ। ਪਾਲਾ ਸਿੰਘ ਦੇ ਗੁੱਸੇ ਨੂੰ ਲਮੇਰੇ ਸਮੇਂ ਤਕ ਕਾਇਮ ਰੱਖਣ ਵਿਚ ਵੀ ਉਸ ਦੀ ਮੱਦਦ ਕਰਦਾ ਹੈ। ਮਨਿੰਦਰ ਨੂੰ ਕਤਲ ਨਾ ਕਰ ਸਕਣ ਕਰਕੇ ਅਫਸੋਸ ਦਾ ਇਜ਼ਹਾਰ ਕਰਦਾ ਹੈ। ਹੁਣ ਪਾਲਾ ਸਿੰਘ ਇਥੇ ਪਹਿਲਾਂ ਵਾਂਗ ਨਿਰੰਤਰ ਨਹੀਂ ਆਇਆ ਕਰਦਾ। ਪਾਲਾ ਸਿੰਘ ਹੁਣ ਬੁੱਢਾ ਵੀ ਹੋ ਗਿਆ ਹੈ ਤੇ ਕਮਜ਼ੋਰ ਵੀ। ਉਹ ਚੁੱਪ ਚਾਪ ਗੁਰਦਵਾਰੇ ਮੱਥਾ ਟੇਕ ਕੇ ਘਰ ਨੂੰ ਚਲੇ ਜਾਂਦਾ ਹੈ। ਪੱਬ ਵੀ ਬਹੁਤ ਘੱਟ ਜਾਂਦਾ ਹੈ, ਜੇ ਜਾਂਦਾ ਹੈ ਤਾਂ ਕਿਸੇ ਦੂਰ ਦੇ ਪੱਬ ਵਿਚ। ਜਿਸ ਦਿਨ ਉਸ ਦੀਆਂ ਲੱਤਾਂ ਤੁਰਨ ਵਿਚ ਸਾਥ ਨਾ ਦੇਣ ਤਾਂ ਭਾਵੇਂ ਉਹ ਕਿਸੇ ਨੇੜਲੇ ਪੱਬ ਵਿਚ ਜਾਵੇ।

ਅਜ ਪਾਲਾ ਸਿੰਘ ਵਿਸ਼ੇਸ਼ ਤੌਰ ਤੇ ਉਸ ਨੂੰ ਮਿਲਣ ਆਉਂਦਾ ਹੈ। ਇਸ ਦਾ ਕਾਰਨ ਹੈ ਕਿ ਗੁਰਦਿਆਲ ਸਿੰਘ ਇੰਡੀਆ ਜਾ ਕੇ ਆਇਆ ਹੈ ਤੇ ਉਹ ਪਿੰਡ ਦੀ ਕੋਈ ਖਬਰਸਾਰ ਪੁੱਛਣੀ ਚਾਹੁੰਦਾ ਹੈ। ਪਾਲਾ ਸਿੰਘ ਦੀ ਪਿੰਡ ਵਿਚ ਕੁਝ ਜਮੀਨ ਜਾਇਦਾਦ ਹੈ। ਉਹ ਸੋਚ ਰਿਹਾ ਹੈ ਕਿ ਇਹ ਸਭ ਗੁਰਦਵਾਰੇ ਦੇ ਨਾਂ ਕਰ ਦੇਵੇ। ਗੁਰਦਿਆਲ ਸਿੰਘ ਉਸ ਨੂੰ ਦੇਖ ਕੇ ਖੁਸ਼ ਹੁੰਦਾ ਹੈ। ਪਾਲਾ ਸਿੰਘ ਹੱਥ ਮਿਲਾ ਕੇ ਇਕ ਕੁਰਸੀ ਤੇ ਬੈਠ ਜਾਂਦਾ ਹੈ। ਗੁਰਦਿਆਲ ਸਿੰਘ ਕਹਿੰਦਾ ਹੈ,

--ਪਿੰਡ ਤਾਂ ਬਈ ਇਕ ਦਮ ਬਦਲ ਗਿਆ, ਪਿੰਡ ਕੀ ਸਾਰਾ ਪੰਜਾਬ ਈ ਬਦਲ ਗਿਆ, ਥੋੜੇ ਸਮੇਂ ਵਿਚ ਬਹੁਤ ਤਰੱਕੀ ਹੋ ਗਈ। ਸੜਕਾਂ ਤਾਂ ਪੁੱਛ ਈ ਨਾ, ਕਈ ਗੱਲਾਂ ਵਿਚ ਤਾਂ ਹੁਣ ਇੰਡੀਆ ਇਥੋਂ ਨਾਲੋਂ ਤਰੱਕੀ ਤੇ ਆ।

--ਆਪਣੇ ਹਾਣੀਆਂ ਵਿਚੋਂ ਕੋਈ ਜੀਂਦਾ ਕਿ ਮਰ ਗਏ ਸਾਰੇ?

--ਨਹੀਂ ਹੈਗੇ ਆ, ਦਰਵਾਜ਼ੇ ਵਾਲਾ ਹਰਬੰਸ ਹੈਗਾ, ਮੁਰਾਰੀ ਬਾਮਣ ਹੈਗਾ, ਤੁਹਾਡਾ ਗਵਾਂਢੀ ਚਿੰਤਾ ਵੀ ਤਕੜਾ ਹਾਲੇ, ਰਾਮ ਸੂੰਹ ਵੀ ਠੀਕ ਆ, ਤੇਰੀ ਜ਼ਮੀਨ ਉਹਦੇ ਮੁੰਡੇ ਈ ਵਾਹੁੰਦੇ ਆ।

--ਮੇਰਾ ਕੰਮ ਕੀਤਾ ਸੀ?

--ਆਹੋ, ਮੈਂ ਸਰਪੰਚ ਨੂੰ ਪੁੱਛਿਆ ਸੀ, ਸਰਪੰਚ ਹੁਣ ਸਰਬਣ ਸੂੰਹ ਆ, ਬੋੜੇ ਖੂਹ ਵਾਲੇ ਤੀਰਥ ਸੂੰਹ ਦਾ ਮੁੰਡਾ, ਉਹ ਕਹਿੰਦਾ ਕਿ ਦਿਮਾਗ ਖਰਾਬ ਆ ਕਿ ਜ਼ਮੀਨ ਗੁਰਦਵਾਰੇ ਦੇ ਨਾਂ ਕਰਨੀ ਆਂ।

--ਉਹਨੂੰ ਇਹਦੇ ਨਾਲ ਕੀ!

--ਉਹ ਦਲੀਲ ਦਿੰਦਾ ਸੀ ਬਈ ਇਹ ਜ਼ਮੀਨ ਤਾਂ ਜੱਦੀ ਆ ਤੇ ਇਹ ਅਗਾਂਹ ਔਲਾਦ ਨੂੰ ਈ ਮਿਲਣੀ ਚਾਹੀਦੀ ਆ। ਬਾਕੀ ਤੂੰ ਆਪ ਜਾ ਕੇ ਗੱਲ ਕਰ ਲਵੀਂ। ਮੈਂ ਜਿਹਦੇ ਨਾਲ ਗੱਲ ਕੀਤੀ ਅਗਲੇ ਨੇ ਬੁਰਾ ਮਨਾਇਆ।

--ਗੁਰਦਿਆਲ ਸਿਆਂ, ਪਿੰਡਾਂ ਦੇ ਲੋਕ ਹਾਲੇ ਓਥੇ ਈ ਖੜੇ ਆ, ਹੁਣ ਦੇ ਜ਼ਮਾਨੇ ਵਿਚ ਜੱਦੀ ਕੀ ਰਹਿ ਗਿਆ! ...ਹੋਰ ਸੁਣਾ ਸਿਹਤ ਠੀਕ ਰਹੀ?

--ਸਿਹਤ ਤਾਂ ਇੰਡੀਆ ਜਾ ਕੇ ਠੀਕ ਹੋ ਗਈ, ਇਥੇ ਆਹ ਖੰਘ ਜਿਹੀ ਨਹੀਂ ਸੀ ਹਟਦੀ, ਹੁਣ ਠੀਕ ਆ, ਆਹ ਗੋਡੇ ਵੀ ਓਥੇ ਜਾ ਕੇ ਨਹੀਂ ਦੁਖਦੇ, ਮੌਸਮ ਬਹੁਤ ਸੁਹਣਾ ਓਥੇ, ਹਰ ਚੀਜ਼ ਸਵਾਦ ਲਗਦੀ ਆ।

--ਫੇਰ ਵੀ ਆਪਣਾ ਮੁਲਕ ਆ।

--ਤੂੰ ਸੁਣਾ, ਕਿਵੇਂ ਬੀਤ ਰਹੀ ਆ?

--ਬਸ ਗੁਜ਼ਰ ਰਹੀ ਆ।

ਉਹਨਾਂ ਦੇ ਗੱਲਾਂ ਕਰਦਿਆਂ ਇਕ ਹੋਰ ਪੁਰਾਣਾ ਵਾਕਫ ਆ ਜਾਂਦਾ ਹੈ। ਗੁਰਦਵਾਰੇ ਦੀ ਸਿਆਸਤ ਦੀਆਂ ਗੱਲਾਂ ਸ਼ੁਰੂ ਹੋ ਜਾਂਦੀਆਂ ਹਨ। ਕੈਮਰੇ ਰਾਹੀਂ ਦਫਤਰ ਵਿਚ ਜੋ ਵੀ ਹੋ ਰਿਹਾ ਹੈ ਦਿਸ ਰਿਹਾ ਹੈ। ਗੁਰਦਿਆਲ ਸਿੰਘ ਨੂੰ ਪੁਰਾਣੀ ਆਦਤ ਹੈ ਕਿ ਰਹਿ ਰਹਿ ਕੇ ਮੌਨੀਟਰ ਵਲ ਦੇਖਣ ਲਗਦਾ ਹੈ ਕਿ ਦਫਤਰ ਵਿਚ ਕੌਣ ਆਇਆ ਤੇ ਕੌਣ ਗਿਆ। ਉਹ ਨਹੀਂ ਚਾਹੁੰਦਾ ਕਿ ਕੋਈ ਵਾਧੂ ਬੰਦਾ ਦਫਤਰ ਵਿਚ ਬੈਠਾ ਰਹੇ। ਭਾਵੇਂ ਹੁਣ ਉਹ ਕਿਸੇ ਕੰਮ ਵਿਚ ਦਖਲ ਨਹੀਂ ਦਿੰਦਾ ਪਰ ਇਕ ਆਦਤ ਜਿਹੀ ਬਣੀ ਹੋਈ ਹੈ। ਉਹ ਦੇਖਦਾ ਹੈ ਕਿ ਸੋਨਮ ਦਫਤਰ ਵਿਚ ਆਈ ਹੈ। ਸੋਨਮ ਉਸ ਦੀ ਪੋਤੀ ਹੈ। ਸ਼ਿਵਰਾਜ ਦੀ ਕੁੜੀ। ਗੁਰਦਿਆਲ ਸਿੰਘ ਖੁਸ਼ ਹੁੰਦਾ ਕਹਿ ਉਠਦਾ ਹੈ,

--ਅਜ ਤਾਂ ਬਈ ਸੋਨਮ ਆਈ ਆ, ਇਹ ਤਾਂ ਆਉਂਦੀ ਨਹੀਂ ਹੁੰਦੀ, ਕਹਿੰਦੀ ਮੈਂ ਪੜਨਾਂ, ਅਜ ਕਿਦਾਂ ਆ ਗਈ!

ਉਹ ਦੇਖਦਾ ਹੈ ਕਿ ਸੋਨਮ ਦੇ ਨਾਲ ਇਕ ਮੁੰਡਾ ਵੀ ਹੈ। ਸੋਨਮ ਉਸ ਮੁੰਡੇ ਨੂੰ ਸ਼ਿਵਰਾਜ ਨਾਲ ਮਿਲਾਉਂਦੀ ਹੈ ਤੇ ਰਾਜੀ ਨਾਲ ਵੀ। ਸੋਨਮ ਬਹੁਤ ਖੁਸ਼ ਹੈ ਤੇ ਹੱਸ ਹੱਸ ਕੇ ਗੱਲਾਂ ਕਰ ਰਹੀ ਹੈ। ਗੱਲਾਂ ਕਰਦੀ ਕਰਦੀ ਉਸ ਮੁੰਡੇ ਨੂੰ ਆਪਣੀਆਂ ਬਾਹਾਂ ਵਿਚ ਲੈ ਲੈਂਦੀ ਹੈ ਤੇ ਮੁੰਡਾ ਉਸ ਦੇ ਬੁਲ੍ਹਾਂ ਤੋਂ ਚੁੰਮਣ ਲੈਂਦਾ ਹੈ। ਗੁਰਦਿਆਲ ਸਿੰਘ, ਪਾਲਾ ਸਿੰਘ ਤੇ ਰਾਮ ਸਿੰਘ ਇਹ ਸਭ ਦੇਖ ਰਹੇ ਹਨ। ਇਸ ਤੋਂ ਪਹਿਲਾਂ ਕਿ ਗੁਰਦਿਆਲ ਸਿੰਘ ਕੁਝ ਬੋਲੇ ਸੋਨਮ ਉਸ ਮੁੰਡੇ ਨੂੰ ਲੈ ਕੇ ਉਸ ਦੇ ਕਮਰੇ ਵਿਚ ਆ ਜਾਂਦੀ ਹੈ ਤੇ ਬੋਲਦੀ ਹੈ,

--ਬਾਬਾ ਜੀ, ਮੀਟ ਮਾਈ ਬੁਆਏ ਫਰੈਂਡ ਗੋਵਿੰਡਰ।

ਗੁਰਦਿਆਲ ਸਿੰਘ ਸ਼ਰਮਿੰਦਾ ਜਿਹਾ ਹੋ ਜਾਂਦਾ ਹੈ ਤੇ ਫਿਰ ਹੌਸਲਾ ਕਰਕੇ ਬੋਲਦਾ ਹੈ,

--ਤੈਨੂੰ ਕੋਈ ਅਕਲ ਹੈ ਕਿ ਨਹੀਂ, ਤੈਨੂੰ ਕਿਹਨੇ ਇਜਾਜ਼ਤ ਦਿਤੀ ਬੁਆਏ ਫਰੈਂਡ ਰੱਖਣ ਦੀ?

ਤੇ ਫਿਰ ਉਹ ਉਸ ਮੁੰਡੇ ਨੂੰ ਜ਼ੋਰਦਾਰ ਅਵਾਜ਼ ਵਿਚ ਕਹਿੰਦਾ ਹੈ,

--ਯੰਗ ਮੈਨ, ਯੂ ਗਿੱਟ ਲੌਸਟ ਫਰੌਮ ਹੇਅਰ!

ਉਹ ਮੁੰਡਾ ਇਕ ਦਮ ਬਾਹਰ ਨਿਕਲ ਜਾਂਦਾ ਹੈ। ਸੋਨਮ ਗੁੱਸੇ ਵਿਚ ਅੱਗ ਬਬੂਲਾ ਹੁੰਦੀ ਬੋਲਦੀ ਹੈ,

--ਯੂ ਫੱਕਨ ਓਲਡ ਮੈਨ, ਹਾਓ ਯੂ ਡੇਅਰ ਟਾਕ ਟੂ ਮਾਏ ਬੁਆਏ ਫਰੈਂਡ ਲਾਈਕ ਦਿਸ?

ਉਹ ਰੋਂਦੀ ਹੋਈ ਮੁੰਡੇ ਦੇ ਮਗਰ ਹੀ ਬਾਹਰ ਨਿਕਲ ਜਾਂਦੀ ਹੈ। ਉਹ ਸਾਰੇ ਹੈਰਾਨ ਰਹਿ ਜਾਂਦੇ ਹਨ। ਗੁਰਦਿਆਲ ਸਿੰਘ ਸਿਰ ਫੜ ਕੇ ਬੈਠ ਜਾਂਦਾ ਹੈ। ਪਾਲਾ ਸਿੰਘ ਉਸ ਨੂੰ ਹੌਸਲਾ ਦਿੰਦਾ ਕਹਿੰਦਾ ਹੈ,

--ਹੌਸਲਾ ਕਰ ਗੁਰਦਿਆਲ ਸਿਆਂ, ਹੁਣ ਆਪਣੇ ਵੱਸ ਵਿਚ ਕੁਸ਼ ਨਹੀਂ ਰਿਹਾ।

--ਨਹੀਂ ਯਾਰ, ਆਪਾਂ ਇੰਨੇ ਵੀ ਬੇਵਸ ਨਹੀਂ ਹੋਏ। ਇਹਦੀ ਹਿੰਮਤ ਕਿਦਾਂ ਪਈ?

ਸੋਨਮ ਤੇ ਉਸ ਦੇ ਬੁਆਏ ਫਰੈਂਡ ਨੂੰ ਬਾਹਰ ਜਾਂਦਿਆ ਦੇਖ ਕੇ ਤੇ ਅੰਦਰ ਗੁਰਦਿਆਲ ਸਿੰਘ ਨੂੰ ਉਚੀ ਅਵਾਜ਼ ਵਿਚ ਬੋਲਦਿਆਂ ਸੁਣ ਸ਼ਿਵਰਾਜ ਤੇ ਰਾਜੀ ਸਾਰੀ ਕਹਾਣੀ ਸਮਝ ਜਾਂਦੇ ਹਨ। ਰਾਜੀ ਉਠ ਕੇ ਅੰਦਰ ਜਾਂਦੀ ਹੈ। ਉਸ ਦੀਆਂ ਪਾਲਾ ਸਿੰਘ ਨਾਲ ਅੱਖਾਂ ਮਿਲਦੀਆਂ ਹਨ। ਪਾਲਾ ਸਿੰਘ ਨੂੰ ਯਾਦ ਆਉਂਦਾ ਹੈ ਕਿ ਮਨਿੰਦਰ ਦੀ ਸਭ ਤੋਂ ਪਹਿਲੀ ਸ਼ਿਕਾਇਤ ਰਾਜੀ ਨੇ ਹੀ ਕੀਤੀ ਹੈ। ਰਾਜੀ ਵੀ ਸਮਝ ਜਾਂਦੀ ਹੈ ਕਿ ਇਸ ਵੇਲੇ ਪਾਲਾ ਸਿੰਘ ਦੇ ਮਨ ਵਿਚ ਕੀ ਹੈ। ਉਹ ਉਸ ਵਲੋਂ ਨਜ਼ਰਾਂ ਹਟਾ ਕੇ ਗੁਰਦਿਆਲ ਸਿੰਘ ਵਲ ਹੁੰਦੀ ਹੈ। ਗੁਰਦਿਆਲ ਸਿੰਘ ਕਹਿ ਰਿਹਾ ਹੈ,

--ਇਹ ਕੀ ਦੇਖ ਰਿਹਾਂ ਮੈਂ?...ਕੁੜੀ ਦੀ ਇਹ ਹਿੰਮਤ?

--ਡੈਡੀ ਜੀ, ਤੁਸੀਂ ਫਿਕਰ ਨਾ ਕਰੋ, ਮੈਂ ਉਹਨੂੰ ਸਮਝਾ ਦੇਵਾਂਗੀ, ਮੁੜ ਕੇ ਅਜਿਹੀ ਹਰਕਤ ਨਹੀਂ ਕਰੇਗੀ, ਬੱਚੀ ਆ ਹਾਲੇ। ਡੈਡੀ ਜੀ, ਤੁਹਾਡਾ ਬਲੱਡ ਪਰੈੱਸ਼ਰ ਪਹਿਲਾਂ ਵੀ ਹਾਈ ਆ, ਪਲੀਜ਼ ਸਾਂਤ ਹੋ ਜਾਓ।

ਕੁਝ ਮਿੰਟਾਂ ਵਿਚ ਸ਼ਿਵਰਾਜ ਵੀ ਆ ਜਾਂਦਾ ਹੈ। ਉਹ ਵੀ ਗੁਰਦਿਆਲ ਸਿੰਘ ਨੂੰ ਸਾਂਤ ਕਰਨ ਦੀ ਕੋਸ਼ਿਸ਼ ਕਰਨ ਲਗਦਾ ਹੈ। ਗੁਰਦਿਆਲ ਸਿੰਘ ਹਾਲੇ ਵੀ ਪੂਰੇ ਗੁੱਸੇ ਵਿਚ ਹੈ ਤੇ ਸਾਰਾ ਕਸੂਰ ਸ਼ਿਵਰਾਜ ਤੇ ਰਾਜੀ ਵਿਚ ਕੱਢ ਰਿਹਾ ਹੈ। ਫਿਰ ਗੁਰਦਿਆਲ ਸਿੰਘ ਉਠ ਕੇ ਤੁਰ ਪੈਂਦਾ ਹੈ। ਪਾਲਾ ਸਿੰਘ ਉਸ ਦੇ ਨਾਲ ਹੈ। ਉਹ ਦਫਤਰ ਵਿਚੋਂ ਬਾਹਰ ਆ ਜਾਂਦੇ ਹਨ। ਰਾਮ ਸਿੰਘ ਆਪਣੇ ਰਾਹ ਚਲੇ ਜਾਂਦਾ ਹੈ। ਗੁਰਦਿਆਲ ਸਿੰਘ ਕਹਿੰਦਾ ਹੈ,

--ਪਾਲਾ ਸਿਆਂ, ਚੱਲ ਅਜ ਪੱਬ ਚਲਦੇ ਆਂ।

ਗੁਰਦਿਆਲ ਸਿੰਘ ਬਹੁਤ ਘੱਟ ਪੱਬ ਜਾਂਦਾ ਹੈ। ਉਸ ਸਮਝਦਾ ਹੈ ਕਿ ਉਸ ਕੋਲ ਵਕਤ ਹੀ ਨਹੀਂ ਹੈ ਪੱਬ ਜਾਣ ਦਾ। ਪਾਲਾ ਸਿੰਘ ਦੋ ਗਲਾਸ ਲਾਗਰ ਦੇ ਭਰਾ ਲਿਆਉਂਦਾ ਹੈ। ਗੁਰਦਿਆਲ ਸਿੰਘ ਬਹੁਤ ਉਦਾਸ ਹੈ। ਉਹ ਲਾਗਰ ਦਾ ਅੱਧਾ ਗਲਾਸ ਇਕੋ ਸਾਹੇ ਪੀ ਜਾਂਦਾ ਹੈ ਤੇ ਕਹਿੰਦਾ ਹੈ,

--ਲੈ ਬਈ ਮੈਂ ਛੱਡਿਆ ਸਭ ਕੁਸ਼ ਅਜ ਤੋਂ, ਮੈਂ ਮੁੜ ਕੇ ਦਫਤਰ ਨਹੀਂ ਆਉਣਾ, ਮੈਂ ਤਾਂ ਇੰਡੀਆ ਈ ਚਲੇ ਜਾਣਾਂ, ਆਹ ਗੰਦ ਮੈਂ ਨਹੀਂ ਦੇਖ ਸਕਦਾ।

--ਗੁਰਦਿਆਲ ਸਿਆਂ, ਫਿਕਰ ਨਾ ਕਰ, ਸ਼ਿਵਰਾਜ ਕੁੜੀ ਨੂੰ ਸਮਝਾ ਲਵੇਗਾ, ਸਿਆਣਾ ਮੁੰਡਾ ਐ।

--ਸਿਆਣਾ ਹੁੰਦਾ ਤਾਂ ਕੁੜੀ ਨੂੰ ਅੰਦਰ ਵੜਦੀ ਨੂੰ ਦਬਕਦਾ, ਉਹ ਤਾਂ ਓਸ ਮੁੰਡੇ ਨਾਲ ਵੀ ਹੱਸ ਹੱਸ ਕੇ ਗੱਲਾਂ ਕਰਦਾ ਸੀ, ਮੈਂ ਦੇਖਿਆ ਮੌਨੀਟਰ 'ਤੇ। ...ਚਲ ਜੋ ਮਰਜ਼ੀ ਕਰਨ, ਮੈਂ ਇਹਨਾਂ ਦੀ ਕਿਸੇ ਗੱਲ ਵਿਚ ਦਖਲ ਨਹੀਂ ਦੇਣਾ।

ਉਹ ਘੰਟਾ ਕੁ ਪੱਬ ਵਿਚ ਬੈਠਦੇ ਹਨ ਤੇ ਫਿਰ ਗੁਰਦਿਆਲ ਸਿੰਘ ਆਪਣੇ ਘਰ ਨੂੰ ਚਲੇ ਜਾਂਦਾ ਹੈ ਤੇ ਪਾਲਾ ਸਿੰਘ ਆਪਣੇ ਨੂੰ।

ਪਾਲਾ ਸਿੰਘ ਨੂੰ ਪੁਰਾਣੇ ਦਿਨ ਚੇਤੇ ਆਉਣ ਲਗਦੇ ਹਨ। ਜਦ ਸ਼ਿਵਰਾਜ, ਮੋਹਨ, ਅਮਰ ਸਕੂਲ ਵਿਚ ਪੜਦੇ ਹਨ। ਸ਼ਿਵਰਾਜ ਪੜਾਈ ਵਿਚ ਕਮਜ਼ੋਰ ਹੈ ਪਰ ਮੋਹਨ ਤੇ ਅਮਰ ਬਹੁਤ ਹੁਸ਼ਿਆਰ ਹਨ। ਪਾਲਾ ਸਿੰਘ ਤੇ ਉਸ ਦੀ ਪਤਨੀ ਸ਼ਿਵਰਾਜ 'ਤੇ ਹੱਸਦੇ ਹਨ। ਫਿਰ ਸ਼ਿਵਰਾਜ ਸਕੂਲ ਤੋਂ ਹਟਦਾ ਹੀ ਆਪਣੇ ਪਿਓ ਦੀ ਮਰਜ਼ੀ ਮੁਤਾਬਕ ਇੰਡੀਆ ਜਾ ਕੇ ਵਿਆਹ ਕਰਵਾਉਂਦਾ ਹੈ ਪਰ ਮੋਹਨ ਤੇ ਅਮਰ ਬਾਗੀ ਹੋ ਜਾਂਦੇ ਹਨ। ਗੁਰਦਿਆਲ ਸਿੰਘ ਸ਼ਿਵਰਾਜ ਤੇ ਮਾਣ ਕਰਦਾ ਹੈ ਕਿ ਬਹੁਤਾ ਪੜੇ ਨਾਲੋਂ ਥੋੜਾ ਪੜਿਆ ਲੱਖ ਚੰਗਾ ਹੈ।

ਗੁਰਦਿਆਲ ਸਿੰਘ ਮੁੜ ਕੇ ਦਫਤਰ ਨਹੀਂ ਆਉਂਦਾ। ਉਹ ਘਰ ਹੀ ਬੈਠ ਟੈਲੀ ਦੇਖਦਾ ਰਹਿੰਦਾ ਹੈ। ਪਾਰਕ ਦੀ ਸੈਰ ਕਰ ਆਉਂਦਾ ਹੈ। ਸਵੇਰੇ ਗੁਰਦਵਾਰੇ ਜਾ ਆਉਂਦਾ ਹੈ। ਉਸ ਦੀ ਘਰਵਾਲੀ ਧਨਵੰਤੀ ਖੁਸ਼ ਹੈ ਕਿ ਕੋਈ ਤਾਂ ਘਰ ਹੈ ਉਸ ਨਾਲ ਗੱਲ ਕਰਨ ਲਈ, ਨਹੀਂ ਤਾਂ ਉਹ ਇਕੱਲੀ ਰਹਿ ਜਾਇਆ ਕਰਦੀ ਹੈ। ਸ਼ਿਵਰਾਜ ਉਸ ਨੂੰ ਬਹੁਤ ਕਹਿੰਦਾ ਹੈ ਕਿ ਮੁੜ ਦਫਤਰ ਆਉਣਾ ਸ਼ੁਰੂ ਕਰੇ ਪਰ ਗੁਰਦਿਆਲ ਸਿੰਘ ਨਹੀਂ ਜਾਂਦਾ। ਰਾਜੀ ਆਖਣ ਲਗਦੀ ਹੈ,

--ਡੈਡੀ ਜੀ, ਜ਼ਮਾਨਾ ਬਹੁਤ ਬਦਲ ਗਿਆ, ਹੁਣ ਤਾਂ ਇੰਡੀਆ ਵੀ ਬਦਲ ਗਿਆ, ਆਪਾਂ ਨੂੰ ਵੀ ਬਦਲਣਾ ਪੈਣਾਂ।

--ਮੈਂ ਵੀ ਇਸੇ ਜ਼ਮਾਨੇ ਵਿਚ ਰਹਿਨਾਂ, ਮੈਨੂੰ ਪਤਾ ਕਿ ਬਦਲ ਗਿਆ ਪਰ ਇੰਨਾ ਵੀ ਨਹੀਂ ਬਦਲਿਆ ਕਿ ਕੁੜੀ ਬੁਆਏ ਫਰੈਂਡ ਨੂੰ ਲੈ ਕੇ ਤੁਹਾਡੇ ਘਰ ਹੀ ਆ ਜਾਵੇ।

--ਡੈਡੀ ਜੀ, ਸੋਨਮ ਨਿਆਣੀ ਆਂ, ਗਲਤੀ ਕਰ ਬੈਠੀ, ਹੁਣ ਤੁਸੀਂ ਮੁਆਫ ਵੀ ਕਰ ਦਿਓ, ਓਦਣ ਦੀ ਡਰਦੀ ਓਹ ਤੁਹਾਡੇ ਸਾਹਮਣੇ ਵੀ ਨਹੀਂ ਆਉਂਦੀ।

ਗੁਰਦਿਆਲ ਸਿੰਘ ਕੁਝ ਨਹੀਂ ਬੋਲਦਾ। ਉਸ ਨੂੰ ਪਤਾ ਹੈ ਉਹ ਖੁਦ ਹੀ ਸੋਨਮ ਦੇ ਸਾਹਮਣੇ ਨਹੀਂ ਜਾਂਦਾ। ਜੇ ਸੋਨਮ ਨੂੰ ਆਪਣੀ ਗਲਤੀ ਮਹਿਸੂਸ ਹੋਈ ਹੁੰਦੀ ਤਾਂ ਉਹ ਆ ਕੇ ਮੁਆਫੀ ਮੰਗ ਲੈਂਦੀ ਤਾਂ ਸ਼ਾਇਦ ਉਸ ਦਾ ਗੁੱਸਾ ਕੁਝ ਘਟ ਜਾਂਦਾ। ਸੋਨਮ ਵਲੋਂ ਉਸ ਨੂੰ ਕੱਢੀ ਗਾਲ਼ ਹਾਲੇ ਵੀ ਉਸ ਦੇ ਰੜਕ ਰਹੀ ਹੈ। ਪਾਲਾ ਸਿੰਘ ਦੀ ਕੁੜੀ ਘਰੋਂ ਚਲੇ ਜਾਂਦੀ ਹੈ ਪਰ ਪਾਲਾ ਸਿੰਘ ਦੇ ਮੂਹਰੇ ਤਾਂ ਨਹੀਂ ਬੋਲਦੀ, ਇਥੇ ਸੋਨਮ ਨੇ ਸਭ ਦੇ ਸਾਹਮਣੇ ਗਾਲ਼ ਕੱਢ ਮਾਰਦੀ ਹੈ। ਉਹ ਸ਼ਿਵਰਾਜ ਜਾਂ ਰਾਜੀ ਨਾਲ ਬਹੁਤੀ ਬਹਿਸ ਵਿਚ ਨਹੀਂ ਪੈਂਦਾ। ਉਹ ਜਾਣਦਾ ਹੈ ਇਵੇਂ ਗੱਲ ਵਧੇਗੀ ਹੀ, ਮੁੱਕਣ ਨਹੀਂ ਲੱਗੀ। ਰਾਜੀ ਕਹਿਣ ਲਗਦੀ ਹੈ,

--ਡੈਡੀ ਜੀ, ਤੁਸੀਂ ਪਾਲਾ ਸਿੰਘ ਅੰਕਲ ਦੇ ਮਗਰ ਨਾ ਲਗਿਆ ਕਰੋ।
--ਤੁਸੀਂ ਜੋ ਕਰਨਾ ਕਰੀ ਜਾਵੋ, ਕੁੜੀ ਜਾਂ ਮੁੰਡਾ ਤੁਹਾਡੇ ਤੇ ਤੁਹਾਡੀ ਈ ਮਰਜ਼ੀ ਐ, ਸੰਭਾਲਣੇ ਤਾਂ ਸੰਭਾਲੋ ਨਹੀਂ ਤਾਂ ਨਾ ਸਹੀ।

ਪਾਲਾ ਸਿੰਘ ਕਦੇ ਕਦੇ ਗੁਰਦਿਆਲ ਸਿੰਘ ਨੂੰ ਮਿਲਣ ਉਸ ਦੇ ਘਰ ਚਲੇ ਜਾਂਦਾ ਹੈ। ਇਕ ਦਿਨ ਪਾਲਾ ਸਿੰਘ ਕਹਿਣ ਲਗਦਾ ਹੈ,
--ਗੁਰਦਿਆਲ ਸਿਆਂ, ਇਹ ਹਵਾ ਈ ਐਸੀ ਆ, ਅਜ ਮੈਨੂੰ ਦੁੱਮਣ ਗੁਰਦਵਾਰੇ ਮਿਲਿਆ ਸੀ, ਤੈਨੂੰ ਚੇਤੇ ਆ ਉਹਦੀ ਕੁੜੀ ਕਾਲੇ ਨਾਲ ਚਲੀ ਗਈ ਸੀ ਤੇ ਉਹਦੀ ਘਰਵਾਲੀ ਜਾ ਕੇ ਵਾਪਸ ਲੈ ਆਈ ਸੀ, ਹੁਣ ਚੰਗੀ ਭਲੀ ਕੋਈ ਜੌਬ ਕਰਦੀ ਆ, ਕਹਿੰਦਾ ਸੀ ਆਪਾਂ ਐਵੇਂ ਈ ਮਨ ਨੂੰ ਕਲੇਸ ਪਾਏ ਹੋਏ ਆ, ਮੈਨੂੰ ਓਹਦੀ ਗੱਲ ਠੀਕ ਲਗਦੀ ਆ।
--ਪਾਲਾ ਸਿਆਂ, ਮੈਂ ਤਾਂ ਧਨਵੰਤੀ ਨੂੰ ਲੈ ਕੇ ਛੇ ਮਹੀਨੇ ਲਈ ਫੇਰ ਇੰਡੀਆ ਚਲਿਆਂ, ਇਹ ਆਪੇ ਨਿਬੜਨ।
--ਛੇ ਮਹੀਨੇ ਬਾਅਦ ਵੀ ਤਾਂ ਗੱਲ ਓਥੇ ਦੀ ਓਥੇ ਖੜੀ ਹੋਣੀ ਆਂ।
--ਪਾਲਾ ਸਿਆਂ, ਮੈਨੂੰ ਪਤਾ ਮੈਂ ਬੇਵਸ ਹੋ ਗਿਆਂ, ਮੇਰੀ ਹੁਣ ਨਹੀਂ ਚਲਣੀ ਪਰ ਮੈਂ ਇਹਨਾਂ ਮੂਹਰੇ ਹਥਿਆਰ ਨਹੀਂ ਸੁੱਟ ਸਕਦਾ। ਮੈਂ ਇਥੇ ਰਹੂੰਗਾ ਤਾਂ ਇਹਨਾਂ ਸਮਝਣਾ ਕਿ ਮੈਂ ਇਹਨਾਂ ਨਾਲ ਸਹਿਮਤ ਆਂ।
--ਹਾਂ, ਬੜੇ ਭਾਈ, ਹਓਮੈ ਮਰਦ ਦਾ ਗਹਿਣਾ ਹੁੰਦਾ, ਪਰ ਕੀ ਕਰੀਏ ਆਪਾਂ ਬੇਵਸ ਆਂ!

ਗੁਰਦਿਆਲ ਸਿੰਘ ਦੇ ਘਰੋਂ ਵਾਪਸ ਮੁੜਦਾ ਪਾਲਾ ਸਿੰਘ ਪੁਰਾਣੇ ਦਿਨ ਯਾਦ ਕਰਦਾ ਹੈ। ਉਹ ਵਾਲੀਬਾਲ ਦਾ ਵਧੀਆ ਖਿਡਾਰੀ ਰਿਹਾ ਹੈ। ਗੇਮ ਵਿਚ ਕਦੇ ਜਿੱਤ ਤੇ ਕਦੇ ਹਾਰ ਦਾ ਸਾਹਮਣਾ ਹੁੰਦਾ ਹੀ ਰਹਿੰਦਾ ਹੈ। ਜ਼ਿੰਦਗੀ ਵੀ ਤਾਂ ਇਕ ਗੇਮ ਹੈ। ਇਸ ਵਿਚ ਹਾਰ ਵੀ ਤਾਂ ਹੁੰਦੀ ਹੈ ਤੇ ਜਿੱਤ ਵੀ। ਉਹ ਸਦਾ ਜਿੱਤਦਾ ਹੀ ਰਿਹਾ ਹੈ। ਇਸ ਮੁਲਕ ਵਿਚ ਆ ਜਾਣਾ ਹੀ ਜਿੱਤ ਹੈ। ਤਿੰਨ ਪੌਂਡ ਤੋਂ ਇਥੇ ਤਕ ਪੁੱਜਣਾ ਵੀ ਜਿੱਤ ਤੋਂ ਘੱਟ ਨਹੀਂ। ਇਸ ਮੁਲਕ ਵਿਚ ਆ ਕੇ ਮਿਹਨਤ ਕੀਤੀ, ਘਰ ਖਰੀਦਿਆ, ਬੱਚੇ ਪੜਾਏ, ਚੰਗਾ ਖਾਧਾ, ਲੋਕਾਂ ਵਿਚ ਇਜ਼ਤ ਨਾਲ ਜੀਵਿਆ, ਇਹ ਸਾਰੀਆਂ ਜਿੱਤਾਂ ਹੀ ਤਾਂ ਹਨ। ਹੁਣ ਜੇ ਬੱਚਿਆਂ ਦੇ ਮਾਮਲੇ ਵਿਚ ਉਹ ਹਾਰ ਗਿਆ ਹੈ ਤਾਂ ਇੰਨਾ ਤਕਲੀਫ ਵਿਚ ਕਿਉਂ ਹੈ। ਪਹਿਲੀਆਂ ਵਿਚ ਇੰਗਲੈਂਡ ਆਉਣ ਨੂੰ ਜੂਆ ਖੇਡਣਾ ਕਿਹਾ ਜਾਂਦਾ ਰਿਹਾ ਹੈ। ਉਸ ਨੇ ਜੂਆ ਖੇਡਿਆ ਹੈ। ਜਿੱਤਿਆ ਵੀ ਤੇ ਹਾਰਿਆ ਵੀ, ਹੁਣ ਇਹ ਤੜਫਣ ਕਿਉਂ। ਇਹ ਜੂਆ ਸਾਰੇ ਹੀ ਹਾਰੇ ਹਨ। ਦੁੱਮਣ ਹਾਰਿਆ ਹੈ, ਗੁਰਮੁੱਖ ਸਿੰਘ ਹਾਰਿਆ ਹੈ, ਕਾਰਾ ਹਾਰਿਆ ਹੈ, ਸਾਧੂ ਸਿੰਘ ਹਾਰਿਆ ਹੈ। ਵੱਡਾ ਖੱਬੀ ਖਾਨ ਗੁਰਦਿਆਲ ਸਿੰਘ ਹਾਰ ਗਿਆ ਹੈ, ਉਹ ਪਹਿਲੇ ਦੌਰ ਵਿਚ ਨਹੀਂ ਹਾਰਿਆ ਤਾਂ ਦੂਜੇ ਦੌਰ ਵਿਚ ਹਾਰ ਗਿਆ ਹੈ। ਉਹ ਵੀ ਹਾਰ ਗਿਆ ਤਾਂ ਐਡੀ ਕਿਹੜੀ ਗੱਲ ਹੋ ਗਈ। ਉਸ ਨੂੰ ਆਪਣੇ ਬੱਚੇ ਯਾਦ ਆਉਣ ਲਗਦੇ ਹਨ। ਮਨਿੰਦਰ ਵਿਚੋਂ ਤਾਂ ਉਸ ਨੂੰ ਆਪਣੀ ਮਾਂ ਦਿਸਿਆ ਕਰਦੀ। ਮੋਹਨ ਛੇ ਫੁੱਟਾ ਦਰਸ਼ਨੀ ਜਵਾਨ। ਸਕੂਲ ਜਾਂਦੇ ਸਮੇਂ ਆਪਣੇ ਤੋਂ ਵੱਡੇ ਮੁੰਡਿਆਂ ਨੂੰ ਕੁੱਟ ਧਰਦਾ। ਪਾਲਾ ਸਿੰਘ ਉਸ ਦੀਆਂ ਸ਼ਿਕਾਇਤਾਂ ਸੁਣਦਾ ਅੰਦਰੋਂ ਖੁਸ਼ ਹੁੰਦਾ ਕਿ ਆਖਰ ਪੁੱਤ ਕਿਸ ਦਾ ਹੈ। ਅਮਰ ਕੁਝ ਸ਼ਰੀਫ ਹੈ, ਆਪਣੀ ਮਾਂ 'ਤੇ ਗਿਆ ਹੈ ਪਰ ਜਵਾਨ ਉਹ ਵੀ ਪੂਰਾ ਹੈ। ਹੀਰਿਆਂ ਵਰਗੇ ਆਪਣੇ ਮੁੰਡੇ ਉਸ ਨੇ ਕਿਵੇਂ ਆਪਣੇ ਤੋਂ ਦੂਰ ਕਰ ਦਿਤੇ ਹਨ। ਉਸ ਨੂੰ ਪਤਾ ਹੈ ਉਸ ਦੇ ਮੁੰਡੇ ਮੋਹ ਖੋਰੇ ਹਨ। ਗੁਰਮੁੱਖ ਦੇ ਮੁੰਡਿਆਂ ਵਾਂਗ ਉਸ ਤੋਂ ਮੂੰਹ ਮੋੜ ਕੇ ਦੌੜਨ ਵਾਲੇ ਨਹੀਂ ਹਨ। ਉਸ ਨੇ ਆਪ ਹੀ ਇਹਨਾਂ ਸਭ ਨੂੰ ਆਪਣੇ ਤੋਂ ਦੂਰ ਕੀਤਾ ਹੈ। ਉਸ ਦਾ ਮਨ ਭਰ ਆਉਂਦਾ ਹੈ। ਉਸ ਦਾ ਰੋਣ ਨਿਕਲ ਜਾਂਦਾ ਹੈ। ਉਸ ਦਾ ਦਿਲ ਕਰਦਾ ਹੈ ਕਿ ਤਿੰਨਾਂ ਵਿਚੋਂ ਕਿਸੇ ਦਾ ਵੀ ਫੋਨ ਨੰਬਰ ਉਸ ਕੋਲ ਹੋਵੇ ਤਾਂ ਉਹ ਉਹਨਾਂ ਨੂੰ ਫੋਨ ਕਰੇ ਪਰ ਉਸ ਨੂੰ ਕੁਝ ਨਹੀਂ ਪਤਾ ਕਿ ਕੌਣ ਕਿਥੇ ਰਹਿੰਦਾ ਹੈ। ਉਸ ਨੂੰ ਪਤਾ ਹੈ ਕਿ ਉਹ ਤਿੰਨੋਂ ਤਾਂ ਆਪਸ ਵਿਚ ਮਿਲਦੇ ਗਿਲਦੇ ਹੋਣਗੇ। ਉਸ ਨੇ ਬੱਚਿਆਂ ਨੂੰ ਭਰਪੂਰ ਪਿਆਰ ਦੇ ਕੇ ਪਿਆਰ ਕਰਨਾ ਸਿਖਾਇਆ ਹੋਇਆ ਹੈ। ਉਸੇ ਪਿਆਰ ਨਾਲ ਉਹ ਆਪਸ ਵਿਚ ਬੱਝੇ ਹੋਏ ਮਿਲਦੇ ਹੋਣਗੇ। ਸ਼ਾਇਦ ਕਦੇ ਉਸ ਨੂੰ ਵੀ ਯਾਦ ਕਰਦੇ ਹੋਣ। ਨਾ ਵੀ ਕਰਦੇ ਹੋਣ ਤਾਂ ਕੋਈ ਗੱਲ ਨਹੀਂ। ਉਸ ਨੇ ਯਾਦ ਕਰਨ ਵਾਲੀ ਕੋਈ ਗੱਲ ਕੀਤੀ ਵੀ ਨਹੀਂ ਹੈ। ਉਹ ਸਾਰੀ ਰਾਤ ਅਜਿਹੀਆਂ ਗੱਲਾਂ ਸੋਚਦਾ ਲੰਘਾ ਦਿੰਦਾ ਹੈ। ਕਈ ਵਾਰ ਉਠ ਕੇ ਪਾਣੀ ਪੀਂਦਾ ਹੈ ਤੇ ਮੁੜ ਸੌਣ ਦੀ ਕੋਸ਼ਿਸ਼ ਕਰਦਾ ਹੈ। ਉਹ ਫੈਸਲਾ ਕਰਦਾ ਹੈ ਕਿ ਸਵੇਰੇ ਉਠਦਾ ਹੀ ਜੱਗੇ ਦੀ ਡਿਊਟੀ ਲਗਾਏਗਾ ਕਿ ਇਹਨਾਂ ਨੂੰ ਲੱਭੇ ਤੇ ਉਹਨਾਂ ਤਕ ਉਸ ਦੀਆਂ ਭਾਵਨਾਵਾਂ ਪਹੁੰਚਾ ਦੇਵੇ, ਹੋ ਸਕੇ ਤਾਂ ਮਿਲਾ ਵੀ ਦੇਵੇ। ਉਹ ਆਪਣੀਆਂ ਗੋਰੀਆਂ-ਕਾਲੀਆਂ ਲੈ ਕੇ ਜਿਵੇਂ ਮਰਜ਼ੀ ਘਰ ਆਉਣ। ਮਨਿੰਦਰ ਬਾਰੇ ਉਹ ਬਹੁਤਾ ਨਹੀਂ ਸੋਚ ਰਿਹਾ। ਉਸ ਦੇ ਮਨ ਵਿਚ ਹਲਕਾ ਜਿਹਾ ਖਿਆਲ ਹੈ ਕਿ ਮਨਿੰਦਰ ਜੋ ਕਰਦੀ ਹੈ ਕਰੀ ਜਾਵੇ, ਉਹ ਪਰਵਾਹ ਨਹੀਂ ਕਰੇਗਾ।

ਉਹ ਆਮ ਵਾਂਗ ਸਵੇਰੇ ਵੇਲੇ ਸਿਰ ਉਠ ਕੇ ਗੁਰਦਵਾਰੇ ਜਾਂਦਾ ਹੈ। ਗੁਰਦਵਾਰੇ ਜਾਣਾ ਉਸ ਦੇ ਨਿਤਨੇਮ ਵਿਚ ਹੈ ਪਰ ਉਹ ਜਲਦੀ ਜਾ ਕੇ ਜਲਦੀ ਮੁੜ ਆਇਆ ਕਰਦਾ ਹੈ। ਗੁਰਦਵਾਰੇ ਤਕ ਉਹ ਪੈਦਲ ਜਾਂਦਾ ਹੈ ਇਸ ਤਰ੍ਹਾਂ ਉਸ ਦੀ ਇਕ ਕਿਸਮ ਦੀ ਵਰਜਿਸ਼ ਵੀ ਹੋ ਜਾਂਦੀ ਹੈ। ਉਹ ਗੁਰਦਵਾਰੇ ਜਾਂਦਾ ਹੈ ਤੇ ਮੱਥਾ ਟੇਕਦਾ ਹੀ ਇਕ ਪਾਸੇ ਨੂੰ ਟੇਡਾ ਹੋ ਕੇ ਲੁੜਕ ਜਾਂਦਾ ਹੈ। ਕੁਝ ਬੰਦੇ ਉਸ ਵਲ ਭੱਜਦੇ ਹਨ। ਕੋਈ ਐਂਬੂਲੈਂਸ ਨੂੰ ਫੋਨ ਕਰਨ ਲਗਦਾ ਹੈ।

ਨੌਂ:

ਸੁਦਾਗਰ ਸਿੰਘ ਦੀ ਦੂਜੇ ਨੰਬਰ ਦੀ ਲੜਕੀ ਸੱਤੀ ਨੇ ਪਹਿਲਾਂ ਮਾਸਟਰ ਕਰਦੀ ਹੈ ਤੇ ਫਿਰ ਪੀ. ਐਚਡੀ.। ਮਾਈਕ ਨੇ ਪੀ. ਐਚਡੀ. ਪਹਿਲਾਂ ਹੀ ਕੀਤੀ ਹੋਈ ਹੈ। ਦੋਵਾਂ ਦੀਆਂ ਨੌਕਰੀਆਂ ਚੰਗੀਆਂ ਹਨ। ਮਾਈਕ ਤਾਂ ਬ੍ਰਿਟਿਸ਼ ਐਰੋ ਸਪੇਸ ਵਿਚ ਕੰਮ ਕਰਦਾ ਹੈ ਪਰ ਬਾਅਦ ਵਿਚ ਵੀ. ਏ. ਟੀ. ਮਹਿਕਮੇ ਚਲੇ ਜਾਂਦਾ ਹੈ। ਸੱਤੀ ਵੀ ਗਿਲਫੋਰਡ ਵਿਚ ਦਵਾਈਆਂ ਦੀ ਵੱਡੀ ਫਰਮ ਗਲੈਸਕੋ ਸਮਿਥ ਸਕਾਈਲ ਵਿਚ ਕੰਮ ਕਰਦੀ ਹੈ। ਵਿਆਹ ਦੀ ਗੱਲ ਹਾਲੇ ਚੱਲ ਹੀ ਰਹੀ ਹੈ ਕਿ ਉਹ ਰਲ਼ ਕੇ ਘਰ ਖਰੀਦ ਲੈਂਦੇ ਹਨ। ਸੱਤੀ ਸੋਚ ਰਹੀ ਹੈ ਕਿ ਉਸ ਦੇ ਮੰਮੀ-ਡੈਡੀ ਮੰਨਦੇ ਹਨ ਜਾਂ ਨਹੀਂ ਉਸ ਨੇ ਤਾਂ ਮਾਈਕ ਨਾਲ ਵਿਆਹ ਕਰਾਉਣਾ ਹੀ ਹੈ। ਉਹ ਨਵੇਂ ਖਰੀਦੇ ਘਰ ਵਿਚ ਮਾਈਕ ਨਾਲ ਰਹਿਣ ਵੀ ਲਗ ਪੈਂਦੀ ਹੈ। ਉਹਨਾਂ ਦਾ ਇਹ ਵੱਡਾ ਸਾਰਾ ਘਰ ਵਰਜੀਨੀਆ ਵੌਟਰ ਵਿਚ ਹੈ। ਮਾਈਕ ਨੂੰ ਵੱਡੇ ਘਰ ਦਾ ਬਹੁਤ ਸ਼ੌਂਕ ਹੈ। ਘਰ ਨੂੰ ਸਜਾਉਣ ਦਾ ਵੀ ਸ਼ੌਂਕ ਹੈ। ਘਰ ਦੇ ਖੁਲ੍ਹੇ ਡੁਲ੍ਹੇ ਗਾਰਡਨ ਲਈ ਮਾਲੀ ਰੱਖਿਆ ਹੋਇਆ ਹੈ ਜੋ ਹਫਤੇ ਵਿਚ ਇਕ ਦਿਨ ਆ ਕੇ ਗਾਰਡਨ ਨੂੰ ਸੰਵਾਰ ਜਾਂਦਾ ਹੈ। ਘਰ ਦੇ ਮੂਹਰ ਦੀ ਲੰਘਦਿਆਂ ਜਾਪਦਾ ਹੈ ਕਿ ਕਿਸੇ ਰਈਸ ਦਾ ਘਰ ਹੋਵੇਗਾ। ਮਾਈਕ ਦੇ ਪਿਤਾ ਦਾ ਘਰ ਵੀ ਇਸੇ ਇਲਾਕੇ ਵਿਚ ਹੈ। ਉਹ ਵੀ ਇਵੇਂ ਹੀ ਵੱਡੀ ਸ਼ਾਨ ਵਾਲਾ ਹੈ। ਮਾਈਕ ਸੱਤੀ ਨੂੰ ਲੈ ਕੇ ਆਪਣੇ ਮਾਂਪਿਆਂ ਨੂੰ ਮਿਲਣ ਜਾਂਦਾ ਰਹਿੰਦਾ ਹੈ। ਹੌਲੀ ਹੌਲੀ ਮਾਈਕ ਆਪਣੇ ਵਿਆਹ ਬਾਰੇ ਘਰ ਵਿਚ ਗੱਲ ਕਰਦਾ ਹੈ। ਉਸ ਦਾ ਪਿਓ ਇੰਡੀਅਨ ਕੁੜੀ ਨਾਲ ਵਿਆਹ ਕਰਨ ਲਈ ਸਹਿਜੇ ਹੀ ਤਿਆਰ ਹੋ ਜਾਂਦਾ ਹੈ, ਉਹ ਨੂੰ ਸੱਤੀ ਪਸੰਦ ਹੈ ਪਰ ਸੱਤੀ ਨੂੰ ਦੇਖ ਕੇ ਮਾਈਕ ਦੀ ਭੈਣ ਅਲੈਜ਼ਬਥ ਮੱਥੇ ਤੀੜੀਆਂ ਪਾਉਣ ਲਗਦੀ ਹੈ, ਉਸ ਦੀ ਮਾਂ ਨੋਰੀਨ ਵੀ ਬਹੁਤੀ ਖੁਸ਼ ਨਹੀਂ ਹੈ ਪਰ ਉਹ ਚੁੱਪ ਰਹਿੰਦੀ ਹੈ। ਮਾਈਕ ਦਾ ਪਿਓ ਡੇਵਿਡ ਜੇਮਜ਼ ਬਹੁਤ ਖੁਸ਼ ਹੈ। ਕਈ ਵਾਰ ਸੱਤੀ ਉਹਨਾਂ ਦੇ ਘਰ ਜਾ ਕੇ ਇੰਡੀਅਨ ਢੰਗ ਦਾ ਖਾਣਾ ਬਣਾਉਂਦੀ ਹੈ ਤਾਂ ਸਾਰਾ ਟੱਬਰ ਹੀ ਸਵਾਦ ਨਾਲ ਖਾਂਦਾ ਹੈ।

ਸੁਦਾਗਰ ਸਿੰਘ ਸੱਤੀ ਦੇ ਵਿਆਹ ਲਈ ਮੰਨ ਤਾਂ ਜਾਂਦਾ ਹੈ ਪਰ ਅੰਦਰੋਂ ਪੂਰਾ ਖੁਸ਼ ਨਹੀਂ ਹੈ। ਆਪਣੇ ਆਪ ਨੂੰ ਕਿਸੇ ਅੰਗਰੇਜ਼ ਨੂੰ ਜਵਾਈ ਬਣਾਉਣਾ ਇੰਨਾ ਸੌਖਾ ਨਹੀਂ ਲਗਦਾ। ਉਹ ਆਪਣੇ ਵੱਡੇ ਭਰਾ ਗੁਰਮੁੱਖ ਸਿੰਘ ਨਾਲ ਤੇ ਹੋਰ ਕਈਆਂ ਨਾਲ ਸਲਾਹ ਕਰਕੇ ਵਿਆਹ ਦੀਆਂ ਤਿਆਰੀਆਂ ਕਰਨ ਲਗਦਾ ਹੈ। ਮਾਈਕ ਤੇ ਸੱਤੀ ਦਾ ਵਿਆਹ ਪੂਰੀ ਗੱਜ-ਵੱਜ ਨਾਲ ਹੁੰਦਾ ਹੈ। ਦੋਵਾਂ ਪਾਸਿਆਂ ਤੋਂ ਦੋਵਾਂ ਪਰਿਵਾਰਾਂ ਦੇ ਖਾਸ ਖਾਸ ਮਹਿਮਾਨ ਸ਼ਾਮਲ ਹੁੰਦੇ ਹਨ। ਗੁਰਦਵਾਰੇ ਵਿਚ ਸਿੱਖੀ ਰਸਮਾਂ ਅਨੁਸਾਰ ਚਾਰ ਲਾਵਾਂ ਲਈਆਂ ਜਾਂਦੀਆਂ ਹਨ ਤੇ ਹੀਥਰੋ ਹੋਟਲ ਵਿਚ ਪਾਰਟੀ ਦਿਤੀ ਜਾਂਦੀ ਹੈ। ਦੋ ਦਿਨ ਬਾਅਦ ਚਰਚ ਵਿਚ ਕਰਿਚਸਚੀਅਨ ਢੰਗ ਨਾਲ ਵਿਆਹ ਦੀ ਰਸਮ ਵੀ ਨਿਭਾਈ ਜਾਂਦੀ ਹੈ। ਮਾਈਕ ਦੀ ਮਾਂ ਨੋਰੀਨ ਜੇਮਜ਼ ਬਹੁਤ ਧਾਰਮਿਕ ਹੈ। ਉਸ ਵਲ ਦੇਖ ਕੇ ਮਾਈਕ ਵੀ ਚਰਚ ਚਲੇ ਜਾਇਆ ਕਰਦਾ ਹੈ।

ਮਾਈਕ ਨੂੰ ਭਾਰਤੀ ਰਸਮਾਂ ਬਹੁਤ ਚੰਗੀਆਂ ਲਗਦੀਆਂ ਹਨ। ਵਿਆਹ ਸਮੇਂ ਪਹਿਨੀਆਂ ਗਈਆਂ ਰੰਗ ਬਰੰਗੀਆਂ ਪੁਸ਼ਾਕਾਂ ਤੇ ਗਹਿਣੇ ਉਸ ਦੇ ਮਨ ਨੂੰ ਬਹੁਤ ਭਾਉਂਦੇ ਹਨ। ਜਦ ਉਸ ਨੂੰ ਪਤਾ ਚਲਦਾ ਹੈ ਕਿ ਹਰ ਰਸਮ ਦੇ ਪਿਛੇ ਕੋਈ ਨਾ ਕੋਈ ਕਾਰਨ ਪਿਆ ਹੈ ਤਾਂ ਉਸ ਨੂੰ ਹੋਰ ਵੀ ਚੰਗਾ ਲਗਦਾ ਹੈ। ਉਸ ਦੇ ਭਾਰਤੀ ਦੋਸਤ ਉਸ ਨੂੰ ਇਹਨਾਂ ਰਸਮਾਂ ਨੂੰ ਸਮਝਣ ਵਿਚ ਸਹਾਇਤਾ ਕਰਦੇ ਹਨ। ਉਹ ਵਿਆਹ ਵੇਲੇ ਸ਼ੇਰਬਾਨੀ ਤੇ ਘੁਟਵਾਂ ਪਜਾਮਾ ਪਹਿਨਦਾ ਹੈ। ਕਿਰਪਾਨ ਫੜ ਕੇ ਘੋੜੀ ਚੜਦਾ ਹੈ। ਪੱਗ ਬੰਨ ਕੇ ਲਾਵਾਂ ਲੈਂਦਾ ਹੈ। ਸੁਦਾਗਰ ਸਿੰਘ ਨੂੰ ਇਹ ਗੱਲ ਬਹੁਤ ਚੰਗੀ ਲਗਦੀ ਹੈ। ਸੁਦਾਗਰ ਸਿੰਘ ਹੀ ਨਹੀਂ ਉਸ ਦੇ ਸਾਰੇ ਰਿਸ਼ਤੇਦਾਰਾਂ ਨੂੰ ਇਹ ਗੱਲ ਪਸੰਦ ਆਉਂਦੀ ਹੈ। ਉਸ ਦੇ ਚੌਗਿਰਦੇ ਵਿਚ ਇਸ ਵਿਆਹ ਦਾ ਹੋਣ ਵਾਲਾ ਵਿਰੋਧ ਇਸੇ ਗੱਲ ਨਾਲ ਖੁੰਢਾ ਪੈ ਜਾਂਦਾ ਹੈ।

ਦੋ ਹਫਤੇ ਦੇ ਹਨੀਮੂਨ ਤੋਂ ਬਾਅਦ ਉਹਨਾਂ ਦੀ ਜ਼ਿੰਦਗੀ ਆਮ ਵਾਂਗ ਤੁਰਨ ਲਗਦੀ ਹੈ। ਇਕ ਦਿਨ ਮਾਈਕ ਕਹਿੰਦਾ ਹੈ,

--ਕਿਉਂ ਨਾ ਆਪਾਂ ਇਕ ਦਿਨ ਬਾਰਬਾਕਿਊ ਪਾਰਟੀ ਕਰੀਏ।

--ਹਾਂ, ਕਰ ਲੈ। ਸਾਰੇ ਦੋਸਤਾਂ ਨੂੰ ਸੱਦ ਲੈਨੇ ਆਂ।

--ਨਹੀਂ, ਮੈਂ ਸੋਚਦਾ ਸੀ ਕਿ ਇਹ ਪਰਿਵਾਰਕ ਪਾਰਟੀ ਹੋਵੇ। ਤੇਰਾ ਤੇ ਮੇਰਾ ਪਰਿਵਾਰ।

--ਜਿਵੇਂ ਵੀ ਤੇਰੀ ਮਰਜ਼ੀ।

ਸੱਤੀ ਆਪਣੀ ਪਰਵਾਨਗੀ ਦਿੰਦੀ ਆਖਦੀ ਹੈ।

ਸੁਦਾਗਰ ਸਿੰਘ ਤੇ ਦਿਲਰਾਜ ਕੋਰ ਆਉਂਦੇ ਹਨ, ਵੱਡੀ ਕੁੜੀ ਜੀਤੀ ਤੇ ਉਸ ਦਾ ਪਤੀ ਨਿਰਮਲ ਤੇ ਤਿੰਨੇ ਬੱਚੇ ਵੀ। ਮਾਈਕ ਦਾ ਪਿਤਾ ਡੇਵਿਡ ਜੇਮਜ਼, ਮਾਂ ਨੋਰੀਨ ਤੇ ਭੈਣ ਅਲੈਜ਼ਬਥ ਤੇ ਅਲੈਜ਼ਬਥ ਦਾ ਬੁਆਏ ਫਰੈਂਡ ਪੀਟਰ ਜੋਨਜ਼ ਵੀ ਸ਼ਾਮਲ ਹੁੰਦੇ ਹਨ। ਮਾਈਕ ਨੇ ਘਰ ਦੇ ਪਿਛਲੇ ਗਾਰਡਨ ਵਿਚ ਬਾਰਬਾਕਿਊ ਕਰਨ ਲਈ ਵਿਸ਼ੇਸ਼ ਜਗਾਹ ਬਣਾਈ ਹੋਈ ਹੈ। ਕੋਲੇ ਤਾਂ ਉਹਨਾਂ ਨੇ ਹਰ ਵੇਲੇ ਪਿਛਲੀ ਸ਼ੈੱਡ ਵਿਚ ਪਏ ਰਹਿੰਦੇ ਹਨ। ਗਰਮੀਆਂ ਵਿਚ ਤਾਂ ਉਹ ਆਮ ਤੌਰ ਤੇ ਬਾਰਬਾਕਿਊ ਕਰਦੇ ਰਹਿੰਦੇ ਹਨ। ਸੱਤੀ ਦੇ ਤੰਦੂਰੀ ਮਸਾਲਾ ਲਾ ਕੇ ਰਾਤ ਦਾ ਰੱਖੇ ਚਿਕਨ ਨੂੰ ਮਾਈਕ ਆਪਣੇ ਹੱਥੀਂ ਭੁੰਨਿਆ ਕਰਦਾ ਹੈ। ਮੇਜ਼ ਉਪਰ ਕਈ ਕਿਸਮ ਦੀ ਰੈੱਡ ਤੇ ਵਾਈਟ ਵਾਈਨ, ਸ਼ੈਰੀ, ਪੋਰਟ, ਕਈ ਕਿਸਮ ਦੀ ਵਿਸਕੀ, ਵੋਦਕਾ, ਬਕਾਰਡੀ, ਜਿਨ, ਬੀਅਰ, ਏਲ, ਲਾਗਰ, ਬਿਟਰ, ਜੂਸ, ਕੋਕ, ਲੈਮੋਨੇਡ ਤੇ ਹੋਰ ਪਤਾ ਨਹੀਂ ਕੀ ਕੀ ਪਿਆ ਹੈ। ਸਾਰੇ ਇਕ ਦੂਜੇ ਦਾ ਸਵਾਗਤ ਕਰਦੇ ਕੁਰਸੀਆਂ ਤੇ ਬੈਠਦੇ ਜਾਂਦੇ ਹਨ। ਗੱਲਾਂ ਵਿਚ ਇਕ ਦੂਜੇ ਦੇ ਹੋਰ ਨੇੜੇ ਹੋਣ ਦੀ ਕੋਸ਼ਿਸ਼ ਕਰਦੇ ਹਨ। ਨਿਰਮਲ ਤੇ ਪੀਟਰ ਜੋਨਜ਼ ਤਾਂ ਛੇਤੀ ਹੀ ਘੁਲ ਮਿਲ ਜਾਂਦੇ ਹਨ। ਅਲੈਜ਼ਬਥ ਭਾਵੇਂ ਇੰਡੀਅਨ ਲੋਕਾਂ ਨੂੰ ਬਹੁਤਾ ਪਸੰਦ ਨਹੀਂ ਕਰਦੀ ਪਰ ਹੱਸ ਹੱਸ ਕੇ ਗੱਲਾਂ ਕਰ ਰਹੀ ਹੈ। ਦਿਲਰਾਜ ਕੋਰ ਤਾਂ ਅੰਗਰੇਜ਼ੀ ਠੀਕ ਬੋਲ ਲੈਂਦੀ ਹੈ ਪਰ ਸੁਦਾਗਰ ਸਿੰਘ ਦਾ ਹੱਥ ਕੁਝ ਤੰਗ ਹੈ। ਵੈਸੇ ਤਾਂ ਆਪਣੀ ਸਾਰੀ ਗੱਲ ਸਮਝਾ ਲੈਂਦਾ ਹੈ ਪਰ

ਅੰਗਰੇਜ਼ ਲੋਕਾਂ ਦੇ ਬਹੁਤ ਸਾਰੇ ਸਥਾਨਕ ਸ਼ਬਦ ਉਸ ਦੀ ਸਮਝ ਵਿਚ ਨਹੀਂ ਪੈ ਰਹੇ ਤੇ ਉਥੇ ਉਹ ਹੱਸ ਕੇ ਕੰਮ ਸਾਰ ਲੈਂਦਾ ਹੈ। ਉਹ ਨੀਲੇ ਰੰਗ ਦੇ ਸ਼ਨੀਲ ਦੇ ਥੈਲੇ ਵਿਚ ਪਈ ਰੁਆਇਲ ਸਲੂਟ ਵਿਸਕੀ ਦੀ ਬੋਤਲ ਨੂੰ ਵਾਰ ਵਾਰ ਹੱਥ ਪਾਉਣ ਲਗਦਾ ਹੈ। ਇਹ ਵਿਸਕੀ ਉਸ ਨੇ ਬਹੁਤ ਘੱਟ ਪੀਤੀ ਹੈ। ਉਸ ਨੂੰ ਪਤਾ ਹੈ ਕਿ ਇਹ ਬਹੁਤ ਮਹਿੰਗੀ ਵਿਸਕੀ ਹੈ। ਭਾਵੇਂ ਉਸ ਇਸ ਨੂੰ ਖਰੀਦਣ ਦੀ ਸਮਰਥਾ ਵਿਚ ਹੈ ਪਰ ਉਸ ਨੇ ਕਦੇ ਖਰੀਦੀ ਨਹੀਂ। ਇਸ ਦੇ ਮੁਕਾਬਲੇ ਫੇਮਸ ਗਰਾਊਸ ਵਰਗੀ ਆਮ ਵਿਸਕੀ ਦੀਆਂ ਇਕ ਦਰਜਨ ਬੋਤਲਾਂ ਆ ਸਕਦੀਆਂ ਹਨ। ਆਮ ਤੌਰ ਤੇ ਸੁਦਾਗਰ ਸਿੰਘ ਬਹੁਤੀ ਵਿਸਕੀ ਨਹੀਂ ਪੀਂਦਾ ਪਰ ਜਦ ਕਦੇ ਅਜਿਹੀ ਵਿਸਕੀ ਸਾਹਮਣੇ ਹੋਵੇ ਤਾਂ ਇਕ ਜਾਂ ਦੋ ਪੈੱਗ ਵਾਧੂ ਲਾ ਹੀ ਹੋ ਜਾਂਦੇ ਹਨ। ਉਹ ਕੁਝ ਕੁ ਭਾਵੁਕ ਹੋ ਕੇ ਗੱਲਾਂ ਕਰਨ ਲਗਦਾ ਹੈ। ਉਹ ਆਪਣੇ ਵਿਓਪਾਰ ਬਾਰੇ, ਆਪਣੇ ਵੱਡੇ ਘਰ ਬਾਰੇ ਤੇ ਸਾਊਥਾਲ ਵਿਚ ਆਪਣੇ ਰੁਤਬੇ ਬਾਰੇ ਗੱਪਾਂ ਮਾਰਨ ਲਗਦਾ ਹੈ। ਕਈ ਵਾਰ ਉਸ ਤੋਂ ਆਪਣੀ ਗੱਲ ਸਮਝਾ ਵੀ ਨਹੀਂ ਹੁੰਦੀ ਤੇ ਉਸ ਨੂੰ ਆਪਣੀ ਕਹੇ ਬੋਲ ਕਈ ਵਾਰ ਦੁਹਰਾਉਣੇ ਪੈਂਦੇ ਹਨ। ਮਾਈਕ ਤੇ ਸੱਤੀ ਨੂੰ ਇਹ ਗੱਲ ਚੰਗੀ ਨਹੀਂ ਲਗਦੀ। ਉਸ ਦੀ ਵੱਡੀ ਕੁੜੀ ਜੀਤੀ ਵੀ ਦੇਖਦੀ ਹੈ ਤੇ ਆਖਦੀ ਹੈ,

--ਡੈਡ, ਨੋ ਮੋਰ ਡਰਿੰਕ ਨਾਓ।

--ਮੀ, ਮੋਰ ਐਂਡ ਮੋਰ।

--ਡੈਡ, ਤੂੰ ਆਪਣੀ ਵੀ ਤੇ ਸਾਡੀ ਵੀ ਬੇਇਜ਼ਤੀ ਕਰਾਏਂਗਾ।

ਜੀਤੀ ਪੰਜਾਬੀ ਵਿਚ ਆਖਦੀ ਹੈ। ਸੁਦਾਗਰ ਸਿੰਘ ਸਮਝਦਾ ਹੋਇਆ ਸੰਭਲ ਕੇ ਗੱਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਸੁਦਾਗਰ ਸਿੰਘ ਦੇ ਜ਼ਿਆਦਾ ਸ਼ਰਾਬ ਪੀਣ ਦਾ ਇਕ ਕਾਰਨ ਇਹ ਵੀ ਹੈ ਕਿ ਉਸ ਤੋਂ ਪੰਜਾਬੀ ਸਮਾਜ ਦੀ ਵਾੜ ਤੋੜ ਕੇ ਅੰਗਰੇਜ਼ ਸਮਾਜ ਵਿਚ ਦਾਖਲ ਨਹੀਂ ਹੋ ਪਾ ਰਿਹਾ। ਬਹੁਤ ਸਾਰੀਆਂ ਗੱਲਾਂ ਨਾਲ ਉਸ ਤੋਂ ਜੁੜ ਨਹੀਂ ਹੋ ਰਿਹਾ। ਉਸ ਨੂੰ ਹਲਕੀ ਜਿਹੀ ਖਿਝ ਹੈ। ਉਸ ਨੂੰ ਮਨ ਹੀ ਮਨ ਗੁੱਸਾ ਵੀ ਆ ਰਿਹਾ ਹੈ ਕਿ ਗੋਰਿਆਂ ਨਾਲ ਵਾਹ ਪਾ ਕੇ ਸ਼ਰਾਬ ਵੀ ਧਿਆਨ ਨਾਲ ਪੀਣੀ ਪੈਂਦੀ ਹੈ, ਇਹੋ ਰਿਸ਼ਤਾ ਕਿਸੇ ਪੰਜਾਬੀ ਟੱਬਰ ਵਿਚ ਹੋਇਆ ਹੁੰਦਾ ਤਾਂ ਸਾਰੇ ਜਾਣੇ ਮੂਧੇ ਹੋਣ ਤਕ ਸ਼ਰਾਬ ਪੀਂਦੇ। ਦਿਲਰਾਜ ਕੋਰ ਵੀ ਮੌਕਾ ਦੇਖਦੀ ਹੋਈ ਜਲਦੀ ਉਠਣ ਦੀ ਕਰਦੀ ਹੈ। ਮਾਈਕ ਦੇ ਘਰ ਅਜਿਹੀ ਆਮ ਪਾਰਟੀ ਹਨੇਰਾ ਹੋਣ ਤਕ ਚਲਦੀ ਰਹਿੰਦੀ ਹੈ ਪਰ ਉਹ ਸਾਰੇ ਛੇ ਕੁ ਵਜੇ ਹੀ ਉਠ ਆਉਂਦੇ ਹਨ। ਆਉਣ ਤੋਂ ਪਹਿਲਾਂ ਸੁਦਾਗਰ ਸਿੰਘ ਡੇਵਿਡ ਜੇਮਜ਼ ਨੂੰ ਆਪਣੇ ਘਰ ਰੋਟੀ ਤੇ ਆਉਣ ਦਾ ਸੱਦਾ ਦਿੰਦਾ ਹੈ। ਡੇਵਿਡ ਖੁਸ਼ੀ ਨਾਲ ਮਨਜ਼ੂਰ ਕਰ ਲੈਂਦਾ ਹੈ।

ਸੁਦਾਗਰ ਸਿੰਘ ਹੋਰਾਂ ਦੇ ਤੁਰ ਜਾਣ ਤੋਂ ਬਾਅਦ ਜਦ ਸੱਤੀ ਕੁਝ ਕਰਨ ਲਈ ਇਧਰ ਓਧਰ ਹੁੰਦੀ ਹੈ ਅਲੈਜ਼ਬਥ ਕਿਸੇ ਬੁੱਢੀ ਗੋਰੀ ਵਾਂਗ ਅੱਖਾਂ ਸੰਕੋੜਦੀ ਹੋਈ ਬੋਲਦੀ ਹੈ,

--ਬਲੱਡੀ ਇੰਡੀਅਨਜ਼! ... ਇਹਨਾਂ ਕੋਲ ਕੋਈ ਮੈਨਰਜ਼ ਨਹੀਂ ਹੈਗੇ?

--ਨਹੀਂ ਲਿਜ਼, ਇਹ ਗੱਲ ਨਹੀਂ, ਉਹਨਾਂ ਦਾ ਕਲਚਰ ਸਾਡੇ ਨਾਲੋਂ ਕਈ ਗੱਲਾਂ ਵਿਚ ਅਲੱਗ ਐ, ਇਸੇ ਕਰਕੇ...।

--ਬਲੱਡੀ ਕਲਚਰ!

ਆਪਣੇ ਬੁਆਏ ਫਰੈਂਡ ਦੀ ਗੱਲ ਕੱਟ ਕੇ ਅਲੈਜ਼ਬਥ ਬੁਲ੍ਹ ਚੱਬਦੀ ਹੋਈ ਆਖਦੀ ਹੈ ਤੇ ਸੱਤੀ ਨੂੰ ਆਉਂਦਿਆਂ ਦੇਖ ਕੇ ਚੁੱਪ ਕਰ ਜਾਂਦੀ ਹੈ। ਡੇਵਿਡ ਸੱਤੀ ਨੂੰ ਆਖਦਾ ਹੈ,

--ਤੇਰੇ ਡੈਡੀ-ਮੰਮੀ ਨਾਈਸ ਲੋਕ ਆ।

--ਮੇਰੇ ਡੈਡੀ ਬਹੁਤ ਘੱਟ ਡਰਿੰਕ ਕਰਦੇ ਆ ਇਸ ਕਰਕੇ ਇਹ ਜਲਦੀ ਅਸਰ ਕਰ ਜਾਂਦੀ ਆ।

--ਮੇਰੇ ਲਈ ਇਹ ਕੋਈ ਮੁਸ਼ਕਲ ਨਹੀ, ਮੈਨੂੰ ਇਹ ਗੱਲ ਵੀ ਚੰਗੀ ਲਗੀ ਕਿ ਉਹ ਧਾਰਮਿਕ ਖਿਆਲਾਂ ਦਾ ਐ ਤੇ ਦੂਜੇ ਉਹ ਆਪਣੀ ਮਿਹਨਤ ਸਦਕਾ ਕਾਮਯਾਬ ਵੀ ਐ।

ਡੇਵਿਡ ਨੂੰ ਸੁਦਾਗਰ ਸਿੰਘ ਦੀਆਂ ਕਈ ਗੱਲਾਂ ਚੰਗੀਆਂ ਨਹੀਂ ਲਗੀਆਂ ਪਰ ਉਹ ਸੱਤੀ ਨੂੰ ਖੁਸ਼ ਕਰਨ ਲਈ ਕਹਿ ਦਿੰਦਾ ਹੈ। ਇਸ ਦੁਰਮਿਆਨ ਮਾਈਕ ਦੀ ਮਾਂ ਉਹਨਾਂ ਬਾਰੇ ਚੁੱਪ ਰਹਿੰਦੀ ਹੈ। ਉਹ ਦੋਨਾਂ ਸਮਾਜਾਂ ਵਿਚਲੇ ਫਰਕ ਨੂੰ ਸਮਝਣ ਦਾ ਯਤਨ ਕਰਦੀ ਰਹਿੰਦੀ ਹੈ। ਸੱਤੀ ਉਹਨਾਂ ਦੇ ਘਰ ਅਕਸਰ ਜਾਂਦੀ ਰਹਿੰਦੀ ਹੈ, ਸੱਤੀ ਦੇ ਕਪੜਿਆਂ ਤੇ ਰੰਗ ਤੋਂ ਬਿਨਾਂ ਉਸ ਨੂੰ ਕਦੇ ਨਹੀਂ ਲਗਦਾ ਕਿ ਉਹ ਕਿਸੇ ਹੋਰ ਸਮਾਜ ਨਾਲ ਸਬੰਧਤ ਹੈ।

ਕਾਰ ਵਿਚ ਬੈਠਦਿਆਂ ਹੀ ਸਾਰੇ ਸੁਦਾਗਰ ਸਿੰਘ ਮਗਰ ਪੈ ਜਾਂਦੇ ਹਨ। ਪਹਿਲਾਂ ਦਿਲਰਾਜ ਕੋਰ ਹੀ ਕਹਿਣ ਲਗਦੀ ਹੈ,

--ਕੀ ਡੌਂਅ ਬਲ਼ਿਆ ਸੀ ਤੁਹਾਨੂੰ ਪੀਣ ਦਾ!

--ਡੈਡ, ਤੁਸੀਂ ਥੋੜਾ ਧਿਆਨ ਤਾਂ ਰੱਖਦੇ ਕਿ ਕਿਹੜੀ ਜਗਾਹ ਬੈਠੇ ਆਂ, ਓਹਨਾਂ ਦਾ ਘਰ ਸਾਡੇ ਘਰ ਤੋਂ ਕਿਤੇ ਸੁਹਣਾ ਤੇ ਵੱਡਾ ਤੇ ਤੁਸੀਂ ਆਪਣੇ ਘਰ ਦੀ ਕੀਮਤ ਈ ਦੱਸੀ ਜਾਂਦੇ ਓ।

--ਤੁਹਾਡੀ ਫੈਕਟਰੀ ਵਿਚ ਉਹਨਾਂ ਨੇ ਕੰਮ ਕਰਨ ਆਉਣਾ? ਤੁਹਾਡੀ ਕਮਾਈ ਨਾਲੋਂ ਕਿਤੇ ਵੱਧ ਮਾਈਕ ਕਮਾ ਲੈਂਦਾ ਤੇ ਇੰਨੇ ਈ ਸੱਤੀ ਵੀ, ਇਹਦੇ ਬਾਰੇ ਗੱਪਾਂ ਮਾਰਨ ਦੀ ਕੀ ਲੋੜ ਸੀ!

ਜੀਤੀ ਤੋਂ ਬਾਅਦ ਦਿਲਰਾਜ ਕੋਰ ਫਿਰ ਕੁਝ ਆਖਦੀ ਹੈ। ਨਿਰਮਲ ਕੁਝ ਬੋਲੇ ਬਿਨਾਂ ਕਾਰ ਚਲਾਉਂਦਾ ਰਹਿੰਦਾ ਹੈ। ਸੁਦਾਗਰ ਸਿੰਘ ਕਹਿੰਦਾ ਹੈ,

--ਇਹ ਸਾਲ਼ੇ ਪਤਾ ਨਹੀਂ ਕਿੱਦਾਂ ਦੇ ਗੋਰੇ ਆ, ਏਨਾ ਹੌਲੀ ਬੋਲਦੇ ਆ ਜਿੱਦਾਂ ਕੁੜੀ ਦੱਬਣ ਆਏ ਹੁੰਦੇ ਆ, ਪੈੱਗ ਬਣਾਉਂਦੇ ਆ ਜਿੱਦਾਂ ਸ਼ਰਾਬ ਸੁੰਘਣੀ ਹੋਵੇ, ਆਪਣੇ ਵੀ ਉਹ ਥੌਮਸ ਕੰਮ ਕਰਦਾ ਈ ਆ, ਦੇਖ ਕਿੱਦਾਂ ਸ਼ਰਾਬ ਪੀਂਦਾ ਤੇ ਖੱਪ ਵੀ ਪਾਉਂਦਾ।

--ਡੈਡੀ, ਥੌਮਸ ਦੀ ਕਲਾਸ ਹੋਰ ਆ ਤੇ ਇਹ ਹੋਰ ਕਲਾਸ ਦੇ ਗੋਰੇ ਆ।

ਨਿਰਮਲ ਕਾਰ ਚਲਾਉਂਦਾ ਪਿੱਛਲੀ ਸੀਟ ਤੇ ਬੈਠੇ ਸੁਦਾਗਰ ਸਿੰਘ ਵਲ ਮੂੰਹ ਕਰਕੇ ਬੋਲਦਾ ਹੈ। ਸੁਦਾਗਰ ਸਿੰਘ ਹੈਰਾਨ ਹੋਇਆ ਪੁੱਛਦਾ ਹੈ,

--ਇਹ ਕਿਹੜੀ ਕਲਾਸ ਹੋਈ?

--ਇਹ ਪੜੇ ਲਿਖੇ ਲੋਕ ਆ, ਜਿਹਨਾਂ ਨੇ ਉਚੀਆਂ ਨੌਕਰੀਆਂ ਕੀਤੀਆਂ ਤੇ ਖਾਨਦਾਨੀ ਅਮੀਰ ਵੀ ਆ, ਇਹਨਾਂ ਦਾ ਰਹਿਣ ਦਾ ਤਰੀਕਾ ਫਲੈਟਾਂ ਵਿਚ ਰਹਿੰਦੇ ਗੋਰਿਆਂ ਤੋਂ ਵੱਖ ਆ।

--ਇਹ ਪੇਂਡੂ ਜੱਟ ਤੇ ਸ਼ਹਿਰੀ ਆੜਤੀਏ ਵਾਲ਼ੀ ਗੱਲ ਹੋ ਗਈ।

--ਬਸ ਇਹੋ ਗੱਲ ਸਮਝੋ।

--ਮੈਂ ਤਾਂ ਬਈ ਜੱਟ ਬੰਦਾਂ ਤੇ ਜੱਟ ਈ ਰਹਿਣਾ ਚਾਹੁੰਨਾ।

--ਜੇ ਜੱਟ ਈ ਰਹਿਣਾ ਤਾਂ ਮੁੜ ਕੇ ਇਹਨਾਂ ਦੇ ਘਰ ਨਹੀਂ ਆਉਣਾ ਹੋਊ।

ਇਸ ਵਾਰ ਦਿਲਰਾਜ ਕੋਰ ਕਹਿੰਦੀ ਹੈ। ਸੁਦਾਗਰ ਸਿੰਘ ਖਿਝਦਾ ਹੋਇਆ ਬੋਲਦਾ ਹੈ,

--ਮੈਂ ਤਾਂ ਆਉਣਾ ਈ ਨਹੀਂ ਸੀ ਚਾਹੁੰਦਾ, ਇਹ ਗੋਰੇ ਮੈਨੂੰ ਚੰਗੇ ਨਹੀਂ ਲਗਦੇ, ਤੈਨੂੰ ਨਹੀਂ ਪਤਾ ਇਹ ਸਾਲ਼ੇ ਕਿੰਨੇ ਨਸਲਵਾਦੀ ਹੁੰਦੇ ਆ, ਮੈਂ ਤਾਂ ਸੱਤੀ ਦਾ ਇਥੇ ਵਿਆਹ ਕਰਨ ਦੇ ਹੱਕ ਵਿਚ ਈ ਨਹੀਂ ਸੀ, ਤੂੰ ਈ ਜ਼ੋਰ ਪਾਇਆ, ਅਜ ਵੀ ਤੂੰ ਈ ਆਉਣ ਲਈ ਕਹੀ ਜਾਂਦੀ ਸੀ।

ਜਵਾਬ ਵਿਚ ਦਿਲਰਾਜ ਕੋਰ ਚੁੱਪ ਰਹਿੰਦੀ ਹੈ। ਉਹ ਧੀ-ਜਵਾਈ ਸਾਹਮਣੇ ਕੋਈ ਝਗੜਾ ਨਹੀਂ ਕਰਨਾ ਚਾਹੁੰਦੀ। ਜੇ ਘਰ ਹੁੰਦਾ ਤਾਂ ਪੂਰੀ ਤਰ੍ਹਾਂ ਸਮਝਾ ਦਿੰਦੀ ਕਿ ਜੇ ਉਹ ਆਪਣੇ ਹੱਥੀਂ ਵਿਆਹ ਨਾ ਕਰਦਾ ਤਾਂ ਸੱਤੀ ਨੇ ਆਪ ਹੀ ਕਰਾ ਲੈਣਾ ਸੀ ਫਿਰ ਉਸ ਦੀ ਕੀ ਰਹਿੰਦੀ।

ਅਗਲੇ ਦਿਨ ਸੁਦਾਗਰ ਸਿੰਘ ਨੂੰ ਆਪਣੀ ਗਲਤੀ ਦਾ ਹਲਕਾ ਜਿਹਾ ਅਹਿਸਾਸ ਹੁੰਦਾ ਹੈ। ਉਹ ਸੋਚਣ ਲਗਦਾ ਹੈ ਕਿ ਉਸ ਨੂੰ ਸ਼ਰਾਬ ਨਹੀਂ ਸੀ ਪੀਣੀ ਚਾਹੀਦੀ। ਬੀਅਰ ਨਾਲ ਹੀ ਕੰਮ ਚਲਾ ਲੈਣਾ ਚਾਹੀਦਾ ਸੀ। ਅਗੇ ਵੀ ਤਾਂ ਉਹ ਕਿੰਨੀ ਕੁ ਪੀਂਦਾ ਹੈ। ਅਸਲ ਵਿਚ ਤਾਂ ਅਣਸੁਖਾਵਾਂ ਮਹਿਸੂਸ ਕਰਦਾ ਹੀ ਕੁਝ ਵੱਧ ਪੀ ਜਾਂਦਾ ਹੈ। ਉਸ ਨੂੰ ਯਾਦ ਆਉਂਦਾ ਹੈ ਕਿ ਉਹ ਤਾਂ ਮਾਈਕ ਦੇ ਪਿਓ ਨੂੰ ਆਪਣੇ ਘਰ ਰੋਟੀ ਤੇ ਸੱਦ ਆਇਆ ਹੈ। ਉਸ ਨੂੰ ਫਿਕਰ ਹੋਣ ਲਗਦਾ ਹੈ ਕਿ ਇਹ ਸਭ ਕਿਵੇਂ ਸੰਭਵ ਹੋ ਸਕੇਗਾ। ਉਹ ਉਹਨਾਂ ਨੂੰ ਘਰ ਸੱਦ ਕੇ ਫਿਰ ਕੋਈ ਅਜਿਹੀ ਗੱਲ ਨਾ ਜਾਵੇ ਕਿ ਸਾਰੇ ਉਸ ਨੂੰ ਕੋਸਣ ਲਗ ਪੈਣ। ਉਹ ਸੋਚਦਾ ਹੈ ਕਿ ਇਸ ਬਾਰੇ ਚੁੱਪ ਹੀ ਰਹੇ।

ਇਕ ਦਿਨ ਸੱਤੀ ਦਾ ਦਿਲਰਾਜ ਕੋਰ ਨੂੰ ਫੋਨ ਆਉਂਦਾ ਹੈ,

--ਮੌਮ, ਬਹੁਤ ਖੁਸ਼ੀ ਦੀ ਖਬਰ ਆ ਸੋਚ ਕਿਹੜੀ ਹੋਈ?

--ਮੈਂ ਤੇਰੀ ਮਾਂ ਵਾਂ, ਇਹਦੇ ਵਿਚ ਸੋਚਣ ਦੀ ਕਿਹੜੀ ਗੱਲ ਆ, ਦਸ ਕਿੰਨੇ ਦਿਨ ਉਤੇ ਹੋ ਗਏ?

--ਇਟ'ਸ ਥਰਡ ਮੰਥ।

--ਡਾਕਟਰ ਕੋਲ ਗਈ ਸੀ?

--ਹਾਂ।

--ਆਪਣਾ ਧਿਆਨ ਰੱਖੀਂ, ਪੈਰ ਉਚੇ ਨੀਵੇਂ ਥਾਂ ਨਾ ਪੈ ਜਾਵੇ, ਜ਼ੋਰ ਦਾ ਕੋਈ ਕੰਮ ਨਾ ਕਰੀਂ, ਅਸੀਂ ਕਿਸੇ ਦਿਨ ਆਵਾਂਗੇ।

ਦਿਲਰਾਜ ਕੋਰ ਖੁਸ਼ ਹੈ। ਉਹ ਸੱਤੀ ਨੂੰ ਸਦਾ ਹੀ ਸਲਾਹ ਦਿੰਦੀ ਰਹੀ ਹੈ ਕਿ ਉਹ ਬੇਬੀ ਜਲਦੀ ਲੈ ਲੈਣ। ਬੱਚਾ ਜੰਮਣ ਦੀ ਵੀ ਇਕ ਉਮਰ ਹੁੰਦੀ ਹੈ ਉਸ ਤੋਂ ਬਾਅਦ ਕਈ ਵਾਰ ਸਿਹਤ ਲਈ ਬੱਚਾ ਹਾਨੀਕਾਰਕ ਵੀ ਸਿੱਧ ਹੋ ਸਕਦਾ ਹੈ। ਦਿਲਰਾਜ ਕੋਰ ਸੋਚਣ ਲਗਦੀ ਹੈ ਕਿ ਸੱਤੀ ਦੇ ਘਰ ਜਾਇਆ ਜਾਵੇ ਤੇ ਉਸ ਨੂੰ ਕੋਈ ਛੋਟਾ ਜਿਹਾ ਗਹਿਣਾ ਤੋਹਫੇ ਵਜੋਂ ਦਿਤਾ ਜਾਵੇ ਜਿਵੇਂ ਕਿ ਉਸ ਨੇ ਜੀਤੀ ਦੇ ਪਹਿਲੇ ਬੱਚੇ ਵੇਲੇ ਕੀਤਾ ਹੈ। ਇਹ ਉਹਨਾਂ ਦੇ ਖਾਨਦਾਨ ਵਿਚ ਇਕ ਰਸਮ ਜਿਹੀ ਚੱਲੀ ਆਉਂਦੀ ਹੈ ਕਿ ਜਦ ਘਰ ਦੀ ਧੀ ਦੇ ਪਹਿਲੇ ਬੱਚੇ ਦੀ ਆਸ ਹੁੰਦੀ ਹੈ ਤਾਂ ਉਸ ਨੂੰ ਕੋਈ ਗਹਿਣਾ ਪਾਇਆ ਜਾਂਦਾ ਹੈ। ਉਹ ਸੁਦਾਗਰ ਸਿੰਘ ਨੂੰ ਸਾਰੀ ਗੱਲ ਦਸਦੀ ਹੋਈ ਉਸ ਨਾਲ ਗੱਲ ਕਰਦੀ ਹੈ,

--ਕਿਸੇ ਵੀਕ ਐਂਡ ਤੇ ਜਾ ਕੇ ਕੁੜੀ ਨੂੰ ਕਾਂਟੇਂ ਦੇ ਆਈਏ।

--ਤੂੰ ਈ ਚਲੇ ਜਾਹ, ਨਿਰਮਲ ਤੇ ਜੀਤੀ ਨੂੰ ਨਾਲ ਲੈ ਜਾਹ।

--ਨਿਰਮਲ ਘਰ ਦਾ ਜਵਾਈ ਐ, ਇਹ ਰਸਮ ਜਵਾਈ ਨਹੀਂ ਕਰਿਆ ਕਰਦੇ, ਜੇ ਸਾਡੇ ਮੁੰਡਾ ਹੁੰਦਾ ਤਾਂ ਆਪੇ ਕਰਦਾ ਸੋ ਹੁਣ ਤਾਂ ਆਪਾਂ ਨੂੰ ਈ ਜਾਣਾ ਪੈਣਾਂ

--ਮੈਨੂੰ ਚੰਗਾ ਨਹੀਂ ਲਗਦਾ ਉਥੇ ਜਾਣਾਂ।

--ਸ਼ਰਾਬ ਨਾ ਪੀਓ।

ਸੁਦਾਗਰ ਸਿੰਘ ਅਣਮੰਨੇ ਮਨ ਨਾਲ ਦਿਲਰਾਜ ਕੋਰ ਨਾਲ ਤੁਰ ਪੈਂਦਾ ਹੈ। ਮਾਈਕ ਉਹਨਾਂ ਦਾ ਭਰਪੂਰ ਸਵਾਗਤ ਕਰਦਾ ਹੈ ਤੇ ਨਾਲ ਹੀ ਸੋਚਦਾ ਹੈ ਕਿ ਇਹ ਲੋਕ ਆਪਣੀਆਂ ਧੀਆਂ ਦਾ ਸਾਰੀ ਉਮਰ ਹੀ ਫਿਕਰ ਕਰਦੇ

ਹਨ। ਉਸ ਨੂੰ ਇਵੇਂ ਕਰਨਾ ਚੰਗਾ ਲਗਦਾ ਹੈ। ਦਿਲਰਾਜ ਕੋਰ ਸੱਤੀ ਨਾਲ ਰਸੋਈ ਦਾ ਕੰਮ ਕਰਾਉਣ ਲਗਦੀ ਹੈ, ਮਾਈਕ ਤੇ ਸੁਦਾਗਰ ਸਿੰਘ ਗੱਲਾਂ ਕਰਨ ਲਗਦੇ ਹਨ। ਮਾਈਕ ਰੁਆਇਲ ਸਲੂਟ ਦੀ ਵਿਸਕੀ ਉਸਦੇ ਮੂਹਰੇ ਪਏ ਕੌਫੀ ਟੇਬਲ ਉਪਰ ਲਿਆ ਰੱਖਦਾ ਹੈ। ਸੁਨੀਲ ਦੇ ਥੈਲੇ ਵਿਚੋਂ ਨਿਕਲਦੀ ਬੋਤਲ ਜਿਵੇਂ ਉਸ ਨੂੰ ਹਾਕਾਂ ਮਾਰਨ ਲਗੀ ਹੋਵੇ। ਉਸ ਦੇ ਨਾਂਹ ਕਰਦਿਆਂ ਵੀ ਮਾਈਕ ਉਸ ਨੂੰ ਇਕ ਹਾੜਾ ਪਾ ਦਿੰਦਾ ਹੈ। ਸੁਦਾਗਰ ਸਿੰਘ ਇਕੋ ਸਾਹੇ ਪੀ ਕੇ ਰੱਖ ਦਿੰਦਾ ਹੈ ਤੇ ਨਾਲ ਹੀ ਆਖਦਾ ਹੈ,

--ਮਾਈਕ, ਨੋ ਮੋਰ।

ਮਾਈਕ ਥੋੜੇ ਚਿਰ ਬਾਅਦ ਇਕ ਹੋਰ ਹਾੜਾ ਪਾ ਦਿੰਦਾ ਹੈ। ਸੁਦਾਗਰ ਸਿੰਘ ਹੌਲੀ ਹੌਲੀ ਇਸ ਨੂੰ ਵੀ ਪੀ ਜਾਂਦਾ ਹੈ। ਸੱਤੀ ਉਹਨਾਂ ਦੇ ਕੁਝ ਸਨੈਕਸ ਖਾਣ ਲਈ ਕੌਫੀ ਟੇਬਲ 'ਤੇ ਰੱਖ ਜਾਂਦੀ ਹੈ। ਸੁਦਾਗਰ ਸਿੰਘ ਨੂੰ ਪਤਾ ਹੀ ਨਹੀਂ ਚਲਦਾ ਕਿ ਕਿਹੜੇ ਵੇਲੇ ਸੈਟੀ ਨਾਲ ਢੋਅ ਲਾਉਂਦਾ ਆਪਣੇ ਪੈਰ ਕੌਫੀ ਟੇਬਲ ਉਪਰ ਰੱਖ ਲੈਂਦਾ ਹੈ। ਮਾਈਕ ਉਸ ਵਲ ਦੇਖਦਾ ਹੈ ਤੇ ਉਸ ਦੀਆਂ ਨੀਲੀਆਂ ਅੱਖਾਂ ਗੁੱਸੇ ਨਾਲ ਲਾਲ-ਪੀਲੀਆਂ ਹੋਣ ਲਗਦੀਆਂ ਹਨ ਤੇ ਕਹਿੰਦਾ ਹੈ,

--ਮਿਸਟਰ ਸੁਦਾਗਰ ਸਿੰਘ, ਤੈਨੂੰ ਇੰਨਾ ਵੀ ਨਹੀਂ ਪਤਾ ਕਿ ਕੌਫੀ ਟੇਬਲ 'ਤੇ ਪੈਰ ਨਹੀਂ ਰੱਖੀਦੇ।

## ਦਸ

ਕੈਸਲ ਰੋਡ, ਪੱਚੀ ਨੰਬਰ। ਇਹ ਪੁਰਾਣਾ ਜਿਹਾ ਟਾਊਨ ਹਾਊਸ ਹੈ। ਕਦੇ ਸਮਾਂ ਸੀ ਕਿ ਇਹ ਘਰ ਬਹੁਤ ਗੰਦਾ ਹੋਇਆ ਕਰਦਾ ਸੀ ਪਰ ਹੁਣ ਇਸ ਦੇ ਮਾਲਕ ਜੋਧ ਸਿੰਘ ਨੇ ਇਸ ਦੀ ਹਾਲਤ ਕੁਝ ਸੁਧਾਰ ਦਿਤੀ ਹੈ। ਨਵਾਂ ਪੇਪਰ ਪੇਂਟ ਕਰ ਕੇ ਕਾਰਪਟ ਦੀ ਥਾਂ ਫੱਟਿਆਂ ਦਾ ਨਵੀਂ ਕਿਸਮ ਦਾ ਫਰਸ਼ ਪਵਾ ਦਿਤਾ ਹੈ। ਰਸੋਈ ਦਾ ਵੀ ਸੁਧਾਰ ਕਰ ਦਿਤਾ ਹੈ ਪਰ ਕਿਰਾਏਦਾਰਾਂ ਮੁੜ ਇਸ ਨੂੰ ਹੌਲੀ ਹੌਲੀ ਪਹਿਲਾਂ ਵਾਲੀ ਜਗਾਹ ਲਿਆ ਰਹੇ ਹਨ। ਬੇਗਾਨੀ ਗਾਂ ਨੂੰ ਕੌਣ ਰੱਜਵੇਂ ਪੱਠੇ ਪਾਉਂਦਾ ਹੈ ਇਸ ਤਰ੍ਹਾਂ ਹੀ ਕਿਰਾਏਦਾਰ ਘਰ ਦੀ ਸਫਾਈ ਦਾ ਕਦੋਂ ਧਿਆਨ ਰੱਖਦੇ ਹਨ। ਜਿੰਨੇ ਕੁ ਦੀ ਲੋੜ ਹੋਵੇਗੀ ਸਾਫ ਕਰ ਲੈਣਗੇ। ਫਿਰ ਇਹ ਸਾਰੇ ਕਿਰਾਏਦਾਰ ਛੜੇ ਹਨ। ਜੇ ਵਿਆਹੇ ਵੀ ਹਨ ਤਾਂ ਇਹਨਾਂ ਦੇ ਪਰਿਵਾਰ ਪਿਛੇ ਭਾਰਤ ਵਿਚ ਹਨ। ਇਹਨਾਂ ਵਿਚੋਂ ਬਹੁਤੇ ਫੌਜੀ ਹਨ ਕਿ ਇਸ ਮੁਲਕ ਵਿਚ ਗੈਰਕਨੂੰਨੀ ਹਨ। ਜੋਧ ਸਿੰਘ ਨੂੰ ਅਜਿਹੇ ਕਿਰਾਏਦਾਰ ਜ਼ਿਆਦਾ ਠੀਕ ਲਗਦੇ ਹਨ ਕਿ ਇਹ ਬਹੁਤਾ ਝਗੜਾ ਨਹੀਂ ਕਰਦੇ। ਕਮਰਾ ਖਾਲੀ ਕਰਨ ਵਿਚ ਬਹੁਤੀ ਆਨਾ-ਕਾਨੀ ਨਹੀਂ ਕਰਦੇ। ਇਹਨਾਂ ਵਿਚੋਂ ਮੇਜਰ ਇਥੇ ਪੱਕਾ ਹੈ। ਉਸ ਕੋਲ ਤਾਂ ਬ੍ਰਿਟਿਸ਼ ਪਾਸਪੋਰਟ ਵੀ ਹੈ ਪਰ ਉਸ ਨੂੰ ਪਤਨੀ ਨੇ ਘਰੋਂ ਕਢਿਆ ਹੋਇਆ ਹੈ। ਉਹ ਕਮਰਾ ਲਭਦਾ ਲਭਾਉਂਦਾ ਇਥੇ ਆ ਪੁੱਜਦਾ ਹੈ। ਕਮਰਾ ਲੈਣ ਵੇਲੇ ਜੋਧ ਸਿੰਘ ਨੂੰ ਇਹੋ ਆਖਦਾ ਹੈ ਕਿ ਉਹ ਵੀ ਬਾਕੀਆਂ ਵਾਂਗ ਫੌਜੀ ਹੀ ਹੈ। ਉਪਰਲੇ ਤਿੰਨਾਂ ਕਮਰਿਆਂ ਵਿਚੋਂ ਮੁਹਰਲੇ ਕਮਰੇ ਵਿਚ ਮੇਜਰ ਰਹਿੰਦਾ ਹੈ। ਪਿਛਲੇ ਕਮਰੇ ਵਿਚ ਕੇਸਰ ਰਹਿੰਦਾ ਹੈ ਜੋ ਪਰਦੁੱਮਣ ਸਿੰਘ ਦੀ ਫੈਕਟਰੀ ਵਿਚ ਕੰਮ ਕਰਦਾ ਹੈ। ਉਪਰਲੇ ਬੌਕਸ ਰੂਮ ਵਿਚ ਆਇਰਸ਼ ਗੋਰਾ ਮਾਈਕਲ ਰਹਿੰਦਾ ਹੈ। ਅਸਲ ਵਿਚ ਮਾਈਕਲ ਨੂੰ ਇਥੇ ਰਹਿੰਦਿਆਂ ਬਹੁਤ ਸਾਲ ਹੋ ਗਏ ਹਨ। ਉਹ ਸਿਟਿੰਗ ਟੇਨੰਟ ਬਣ ਚੁੱਕਾ ਹੈ। ਜੋਧ ਸਿੰਘ ਉਸ ਨੂੰ ਕੱਢ ਨਹੀਂ ਸਕਦਾ ਪਰ ਉਸ ਨੂੰ ਮਾਈਕਲ ਦਾ ਬਹੁਤਾ ਦੁੱਖ ਵੀ ਨਹੀਂ ਹੈ। ਕੌਂਸਲ ਵਲੋਂ ਉਸ ਨੂੰ ਸਿਧਾ ਕਿਰਾਇਆ ਆ ਜਾਂਦਾ ਹੈ। ਇੰਨਾ ਜ਼ਰੂਰ ਹੈ ਕਿ ਮਾਈਕਲ ਕਈ ਵਾਰ ਹੇਰਾ ਫੇਰੀ ਕਰਦਾ ਕਿਰਾਇਆ ਆਪ ਲੈਣ ਲਗਦਾ ਹੈ ਤੇ ਅਗੇ ਜੋਧ ਸਿੰਘ ਨੂੰ ਕੁਝ ਨਹੀਂ ਦਿੰਦਾ ਪਰ ਜੋਧ ਸਿੰਘ ਮੁੜ ਉਸ ਨੂੰ ਕਾਬੂ ਕਰ ਲੈਂਦਾ ਹੈ ਤੇ ਕਿਰਾਇਆ ਫਿਰ ਤੋਂ ਆਪਣੇ ਅਕਾਊਂਟ ਵਿਚ ਕਰਵਾ ਲੈਂਦਾ ਹੈ। ਜੋਧ ਸਿੰਘ ਇੰਨਾ ਕੁ ਮਾਈਕਲ ਨੂੰ ਕਰ ਲੈਣ ਦਿੰਦਾ ਹੈ ਕਿਉਂਕਿ ਉਸ ਵਲੋਂ ਉਸ ਨੂੰ ਸਭ ਤੋਂ ਵਧ ਕਿਰਾਇਆ ਮਿਲਦਾ ਹੈ। ਹੇਠਲੇ ਮੁਹਰਲੇ ਕਮਰੇ ਵਿਚ ਸੁੱਚਾ ਰਹਿੰਦਾ ਹੈ ਤੇ ਪਿਛਲੇ ਵਿਚ ਗੁਰਦੇਵ। ਇਹਨਾਂ ਕੋਲ ਹੋਰ ਵੀ ਬਹੁਤ ਸਾਰੇ ਫੌਜੀ ਆਏ-ਗਏ ਰਹਿੰਦੇ ਹਨ। ਹਰ ਰੋਜ਼ ਪਾਰਟੀਆਂ ਚਲਦੀਆਂ ਰਹਿੰਦੀਆਂ ਹਨ ਖਾਸ ਤੌਰ ਤੇ ਹਫਤੇ ਦੇ ਅਖੀਰ ਵਿਚ। ਕੋਈ ਮੀਟ ਬਣਾ ਰਿਹਾ ਹੁੰਦਾ ਹੈ, ਕੋਈ ਸਲਾਦ ਕੱਟ ਰਿਹਾ ਹੁੰਦਾ ਹੈ। ਕੋਈ ਸ਼ਰਾਬ ਲਈ ਗਲਾਸ ਧੋ ਰਿਹਾ ਹੁੰਦਾ ਹੈ। ਕੋਈ ਉਵੇਂ ਹੀ ਲਤੀਫੇ ਸੁਣਾ ਰਿਹਾ ਹੁੰਦਾ ਹੈ। ਕਈ ਤਾਂ ਕੋਈ ਹੋਰ ਜਗਾਹ ਨਾ ਹੋਵੇ ਤਾਂ ਰਾਤ ਕੱਟਣ ਇਥੇ ਆ ਜਾਂਦੇ ਹਨ। ਪਰ ਜੋਧ ਸਿੰਘ ਅਜਿਹੇ ਵਾਧੂ ਬੰਦਿਆਂ ਦਾ ਧਿਆਨ ਰੱਖਦਾ ਹੈ। ਅਜਿਹਾ ਧਿਆਨ ਰੱਖਣ ਲਈ ਜਾਂ ਕਿਰਾਇਆ ਲੈਣ ਲਈ ਉਹ ਕਈ ਵਾਰ ਆਪ ਵੀ ਇਹਨਾਂ ਦੀ ਪਾਰਟੀ ਵਿਚ ਸ਼ਾਮਲ ਹੋ ਜਾਂਦਾ ਹੈ। ਜੋਧ ਸਿੰਘ ਦਾ ਡਬਲ ਗਲੇਜ਼ਿੰਗ ਦਾ ਕੰਮ ਹੈ। ਉਸ ਦਾ ਸਿੱਧਾ ਮੁਕਾਬਲਾ ਸੁਦਾਗਰ ਸਿੰਘ ਨਾਲ ਹੈ। ਭਾਵੇਂ ਸੁਦਾਗਰ ਸਿੰਘ ਕੁਝ ਸਾਲਾਂ ਤੋਂ ਹੀ ਇਸ ਕੰਮ ਵਿਚ ਆਇਆ ਹੈ ਪਰ ਉਸ ਨੇ ਕੰਮ ਜੋਧ ਸਿੰਘ ਤੋਂ ਵਧ ਚਲਾ ਲਿਆ ਹੈ। ਇਸ ਲਈ ਜੋਧ ਸਿੰਘ ਉਸ ਨਾਲ ਈਰਖਾ ਵੀ ਕਰਦਾ ਹੈ। ਸੁੱਚਾ ਸੁਦਾਗਰ ਸਿੰਘ ਦੀ ਫੈਕਟਰੀ ਵਿਚ ਕੰਮ ਕਰਦਾ ਹੈ। ਉਹ ਸੁੱਚੇ ਨੂੰ ਪੁੱਛਣ ਲਗਦਾ ਹੈ,

--ਕਿੰਨੇ ਕੁ ਪੈਸੇ ਦਿੰਦਾ ਸੁਦਾਗਰ ਸੂਹ?

--ਅੰਕਲ, ਦੇ ਦਿੰਦਾ ਗੁਜਾਰੇ ਜੋਗੇ।

--ਮੇਰੇ ਨਾਲ ਆ ਜਾਹ, ਪੱਚੀ ਪੌਂਡ ਵਾਧੂ ਦਊਂ।

--ਕਿੰਨੇ ਦਊਂ?

--ਦੇ ਦਊਂ ਢਾਈ ਸੌ।
--ਤਿੰਨ ਸੌ ਤਾਂ ਮੈਂ ਹੁਣੇ ਈ ਲੈਂਨਾ, ਚਾਰ ਸੌ ਦੇਹ ਤਾਂ ਆ ਜਾਨਾਂ।

ਜੋਧ ਸਿੰਘ ਇੰਨੇ ਪੈਸੇ ਦੇਣ ਲਈ ਤਿਆਰ ਨਹੀਂ ਹੁੰਦਾ ਪਰ ਜਦ ਵੀ ਆਵੇ ਉਸ ਨੂੰ ਇਹੋ ਗੱਲ ਦੁਹਰਾ ਜਾਂਦਾ ਹੈ ਤੇ ਸੁਦਾਗਰ ਸਿੰਘ ਦੀ ਫੈਕਟਰੀ ਦੀਆਂ ਹੋਰ ਪਰਦੇ ਦੀਆਂ ਗੱਲਾਂ ਵੀ ਪੁੱਛਣ ਲਗਦਾ ਹੈ। ਉਹ ਚਲੇ ਜਾਂਦਾ ਹੈ ਤਾਂ ਗੁਰਦੇਵ ਸੁੱਚੇ ਨੂੰ ਕਹਿੰਦਾ ਹੈ,

--ਏਸ ਜੋਧੇ ਨੂੰ ਕਹਿ ਕਿ ਆਪਣੀ ਕੁੜੀ ਮੈਨੂੰ ਵਿਆਹ ਕੇ ਪੱਕਾ ਕਰਾ ਦੇ, ਮੈਂ ਮੁਫਤ ਵਿਚ ਕੰਮ ਕਰੀ ਜਾਊਂ।

ਸੁੱਚਾ ਹੱਸਣ ਲਗਦਾ ਹੈ। ਉਹ ਸਾਰੇ ਹੀ ਪੱਕੇ ਹੋਣ ਦੇ ਰਾਹ ਸੋਚਦੇ ਰਹਿੰਦੇ ਹਨ। ਇਹਨਾਂ ਵਿਚੋਂ ਕੇਸਰ ਬਹੁਤਾ ਬੋਲਣ ਵਾਲਾ ਨਹੀਂ ਹੈ। ਮੇਜਰ ਉਸ ਨੂੰ ਵੀ ਕਹਿਣ ਲਗਦਾ ਹੈ,

--ਤੂੰ ਦੁੱਮਣ ਦੇ ਇੰਨਾ ਟੁੱਟ ਟੁੱਟ ਕੇ ਕੰਮ ਕਰਦਾਂ ਉਹਨੂੰ ਕਹਿ ਕਿ ਕੁੜੀ ਵਿਆਹ ਦੇਵੇ ਤੈਨੂੰ।
--ਮੇਜਰਾ, ਦੁੱਮਣ ਦੇ ਹੁਣ ਕੁੜੀ ਹੈ ਨਹੀਂ, ਇਕ ਉਹਨੇ ਹੱਥੀਂ ਵਿਆਹ 'ਤੀ ਸੀ ਦੂਜੀ ਉਹਨੂੰ ਹੱਥ ਦਿਖਾਉਂਦੀ ਹੋਈ ਕਿਤੇ ਹੋਰ ਵਿਆਹੀ ਗਈ ਜਾਂ ਚਲੇ ਗਈ।

ਕੇਸਰ ਦੀ ਥਾਂ ਗੁਰਦੇਵ ਦਸਣ ਲਗਦਾ ਹੈ। ਮੇਜਰ ਫਿਰ ਆਖਦਾ ਹੈ,

--ਫੇਰ ਸਾਲ਼ਾ ਉਥੇ ਕੰਮ ਕਰਨ ਦਾ ਕੀ ਫਾਇਦਾ!
--ਨਹੀਂ, ਕੇਸਰ ਦੀ ਅੱਖ ਉਹਦੀ ਨੂੰਹ ਤੇ ਆ।
--ਨੂੰਹ ਕਿਹੜੀ ਤੇ?
--ਜਿਹੜੀ ਗੇਅ ਨੂੰ ਵਿਆਹੀ ਸੀ, ਹੁਣ ਗੇਅ ਤਾਂ ਕਾਸੇ ਜੋਗਾ ਹੈ ਨਹੀਂ, ਇਹੀ ਓਹਦਾ ਘਰ ਪੂਰਾ ਕਰੂ।
--ਘਰ ਪੂਰਾ ਦੁੱਮਣ ਨੇ ਆਪ ਬਥੇਰਾ ਕਰ ਦੇਣਾ।

ਮੇਜਰ ਫਿਰ ਆਖਦਾ ਹੈ। ਕੋਲ ਬੈਠਾ ਕੇਸਰ ਪੋਲਾ ਪੋਲਾ ਹੱਸਦਾ ਜਾ ਰਿਹਾ ਹੈ। ਉਹ ਮੂੰਹੋਂ ਕੁਝ ਨਹੀਂ ਕਹਿੰਦਾ।

ਇਕ ਦਿਨ ਕੈਸਲ ਰੋਡ ਤੇ ਜਾ ਰਹੀ ਕੁੜੀ ਨੂੰ ਗੁਰਦੇਵ ਛੇੜ ਦਿੰਦਾ ਹੈ। ਉਸ ਦੇ ਕੋਲ ਦੀ ਲੰਘਦਾ ਹੋਇਆ ਉਸ ਦਾ ਹੱਥ ਫੜਦਾ ਆਖਦਾ ਹੈ,

--ਸੋਹਣੀਏਂ, ਆਹ ਉਮਰ ਇਕੱਲੇ ਫਿਰਨ ਦੀ ਨਹੀਂ, ਮੇਰੇ ਵਰਗਾ ਕੋਈ ਲੱਭ ਲੈ।

ਕੁੜੀ ਡਰਦੀ ਹੋਈ ਚੀਕਾਂ ਮਾਰਨ ਲਗਦੀ ਹੈ। ਗੁਰਦੇਵ ਭੱਜ ਕੇ ਪੱਚੀ ਨੰਬਰ ਵਿਚ ਜਾ ਵੜਦਾ ਹੈ। ਕੁੜੀ ਦਾ ਘਰ ਵੀ ਨਜ਼ਦੀਕ ਹੀ ਹੈ। ਉਹ ਘਰ ਜਾ ਕੇ ਆਪਣੇ ਕਿਸੇ ਰਿਸ਼ਤੇਦਾਰ ਨੂੰ ਲੈ ਆਉਂਦੀ ਹੈ ਤੇ ਪੱਚੀ ਨੰਬਰ ਦਾ ਦਰਵਾਜ਼ਾ ਖੜਕਾ ਦਿੰਦੀ ਹੈ। ਮੇਜਰ ਦਰਵਾਜ਼ਾ ਖੋਹਲਦਾ ਹੈ। ਕਿਸੇ ਔਰਤ ਨੂੰ ਬੂਹੇ ਤੇ ਖੜੀ ਦੇਖ ਕੇ ਸੁੱਚਾ ਵੀ ਨਿਕਲ ਆਉਂਦਾ ਹੈ ਤੇ ਕੇਸਰ ਵੀ ਘਰ ਹੈ ਤੇ ਉਹ ਵੀ ਪੌੜੀਆਂ ਉਤਰ ਆਉਂਦਾ ਹੈ। ਗੁਰਦੇਵ ਵੀ ਉਹਨਾਂ ਦੇ ਪਿੱਛੇ ਹੀ ਖੜਾ ਹੈ। ਮੇਜਰ ਪੁੱਛਦਾ ਹੈ,

--ਹਾਂ ਜੀ, ਬੋਲੋ ਕੀ ਕੰਮ ਆਂ?

ਕੁੜੀ ਨਾਲ ਆਉਣ ਵਾਲਾ ਇੰਨੇ ਬੰਦੇ ਦੇਖ ਕੇ ਘਬਰਾ ਜਾਂਦਾ ਹੈ ਤੇ ਉਸ ਦਾ ਸਾਰਾ ਰੋਹ ਗਾਇਬ ਹੋ ਜਾਂਦਾ ਹੈ। ਕੁੜੀ ਗੁਰਦੇਵ ਵਲ ਹੱਥ ਕਰਦੀ ਆਖਦੀ ਹੈ,

--ਭਾਜੀ, ਇਹੋ ਬੰਦਾ ਜਿਹਨੇ ਮੈਨੂੰ ਛੇੜਿਆ।

ਪਰ ਉਸ ਦੇ ਨਾਲ ਆਉਣ ਵਾਲਾ ਚੁੱਪ ਹੈ। ਮੇਜਰ ਦੇ ਫਿਰ ਪੁੱਛਣ ਤੇ ਆਖਦਾ ਹੈ,

--ਕੁਸ਼ ਨਹੀਂ ਭਾਜੀ, ਮੈਨੂੰ ਲਗਦਾ ਕਿ ਸਾਨੂੰ ਕੋਈ ਗਲਤ ਫਹਿਮੀ ਹੋ ਗਈ।

ਕਹਿ ਕੇ ਉਸ ਉਥੋਂ ਤੁਰ ਪੈਂਦਾ ਹੈ ਤੇ ਨਾਲ ਹੀ ਉਸ ਦੇ ਉਹ ਕੁੜੀ ਵੀ। ਉਹਨਾਂ ਦੇ ਜਾਣ ਤੋਂ ਬਾਅਦ ਸੁੱਚਾ ਗੁਰਦੇਵ ਨੂੰ ਆਖਦਾ ਹੈ,

--ਸਾਲਿਆ ਖੰਦਿਆ, ਕੁੜੀਆਂ ਛੇੜ ਕੇ ਘਰ ਆ ਵੜਦਾਂ, ਸਾਡੀ ਬੇਇਜ਼ਤੀ ਕਰਾਉਂਨਾ ਓਏ?
--ਤੂੰ ਕਾਹਨੂੰ ਗੁੱਸੇ ਵਿਚ ਆਉਂਨਾ, ਤੇਰੀ ਕਿਹੜੀ ਉਹ ਮਾਸੀ ਦੀ ਧੀ ਸੀ, ਸਿਧੀ ਗੱਲ ਇਹਨੂੰ ਇਹ ਕਹਿ ਕਿ ਇਹ ਵਿਸਕੀ ਤੇ ਮੀਟ ਲਿਆਵੇ, ਅਸੀਂ ਇਹਨੂੰ ਬਚਾਇਆ ਇਹਦੀ ਰਿਟਰਨ ਵਿਚ।
--ਇੰਨੇ ਪੈਸੇ ਮੇਰੇ ਕੋਲ ਹੈ ਨਹੀਂ।

ਗੁਰਦੇਵ ਆਪਣੇ ਕਮਰੇ ਵਿਚ ਵੜਦਾ ਕਹਿੰਦਾ ਹੈ। ਮੇਜਰ ਉਸ ਨੂੰ ਕਾਲਰ ਤੋਂ ਫੜਦਾ ਵਾਪਸ ਲਿਆਉਂਦਾ ਆਖਦਾ ਹੈ,

--ਉਹਨਾਂ ਤੋਂ ਤਾਂ ਤੈਨੂੰ ਅਸੀਂ ਬਚਾ 'ਤਾ ਪਰ ਸਾਡੇ ਤੋਂ ਤੈਨੂੰ ਕੌਣ ਬਚਾਊਂ, ਸਾਲ਼ਿਆ, ਲੋਕਾਂ ਦੀਆਂ ਕੁੜੀਆਂ ਛੇੜ ਕੇ ਸਾਡੀ ਪਨਾਹ ਲੈਨਾ, ਸਾਡਾ ਰੈਪੂਟੇਸ਼ਨ ਖਰਾਬ ਕਰਦਾਂ, ਇਹਦਾ ਇਵਜ਼ਾਨਾ ਤਾਂ ਦੇਣਾ ਈ ਪਊ।
--ਰੈਪੂਟੇਸ਼ਨ ਤੇਰੀ ਦੇ ਵੀ ਬੜੇ ਝੰਡੇ ਗੱਡੇ ਹੋਏ ਆ, ਸ਼ਰਾਬ ਪੀ ਕੇ ਤੀਵੀਂ ਦੀ ਮਾਂ ਕੁੱਟ ਧਰੀ ਤੇ ਤੀਵੀਂ ਨੇ ਘਰੋਂ ਕੱਢ 'ਤਾ, ਇਹੋ ਆ ਤੇਰਾ ਰੈਪੂਟੇਸ਼ਨ।
--ਬੰਦੇ ਦਾ ਪੁੱਤ ਬਣ ਕੇ ਦੋ ਬੋਤਲਾਂ ਵਿਸਕੀ ਦੀਆਂ ਤੇ ਦੋ ਕਿਲੋ ਮੀਟ ਫੜ ਲਿਆ, ਨਹੀਂ ਤਾਂ ਲਗੇ ਆਂ ਤੈਨੂੰ ਘੜੀਸਣ।

ਸੁੱਚਾ ਉਸ ਵਲ ਵਧਦਾ ਹੈ ਤਾਂ ਗੁਰਦੇਵ ਇਕ ਦਮ ਜੇਬ ਵਿਚ ਹੱਥ ਪਾ ਲੈਂਦਾ ਹੈ। ਬਟੂਏ ਵਿਚੋਂ ਪੈਸੇ ਕਢਦਾ ਆਖਦਾ ਹੈ,

--ਮੈਂ ਹਾਲੇ ਬਾਹਰ ਨਹੀਂ ਜਾਣਾ, ਕੋਈ ਮਿਲ ਪਊ ਤੇ ਮੈਨੂੰ ਠੋਕ ਦੇਊ।

ਮੇਜਰ ਉਸ ਤੋਂ ਪੈਸੇ ਫੜਦਾ ਕੇਸਰ ਨੂੰ ਦੇ ਦਿੰਦਾ ਹੈ। ਕੇਸਰ ਜਾ ਕੇ ਵਿਸਕੀ ਤੇ ਮੀਟ ਲੈ ਆਉਂਦਾ ਹੈ। ਫਿਰ ਸਾਰੇ ਬੋਤਲ ਖੋਹਲ ਲੈਂਦੇ ਹਨ ਤੇ ਮੀਟ ਬਣਾਉਣ ਦੀ ਤਿਆਰੀ ਕਰਨ ਲਗਦੇ ਹਨ। ਮੇਜਰ ਆਖਦਾ ਹੈ,

--ਸਾਲ਼ਾ ਘੂਆਂ ਜਿਹਾ, ਅੰਦਰ ਵੜਿਆ ਤਾਂ ਸਾਹੋ ਸਾਹੀ ਹੋਇਆ ਪਿਆ, ਮੈਂ ਕਿਹਾ ਪਤਾ ਨਹੀਂ ਇਹਨੂੰ ਕੀ ਹੋ ਗਿਆ!

--ਲੈ ਬਈ ਗੁਰਦੇਵ, ਹੁਣ ਤੂੰ ਹਰ ਰੋਜ਼ ਕੁੜੀ ਛੇੜ ਕੇ ਆ ਜਾਇਆ ਕਰ ਤੇ ਅਸੀਂ ਤੈਨੂੰ ਤੱਤੀ ਵਾਅ ਨਹੀਂ ਲਗਣ ਦਿੰਦੇ।

ਸੁੱਚਾ ਕਹਿੰਦਾ ਹੈ। ਕੁਝ ਦੇਰ ਬਾਅਦ ਉਹਨਾਂ ਵਿਚ ਸੂਰਤੀ ਵੀ ਆ ਰਲ਼ਦਾ ਹੈ। ਸੂਰਤੀ ਮਾਰਲਬਰੋ ਰੋਡ ਤੇ ਰਹਿੰਦਾ ਹੈ ਪਰ ਅਕਸਰ ਪੱਚੀ ਨੰਬਰ ਵਿਚ ਆ ਜਾਇਆ ਕਰਦਾ ਹੈ। ਉਹ ਵੀ ਰਲ਼ ਕੇ ਗੁਰਦੇਵ ਨੂੰ ਮਜ਼ਾਕ ਕਰਨ ਲਗਦਾ ਹੈ ਤੇ ਗੁਰਦੇਵ ਦੀ ਲੰਮੀ ਦਾਹੜੀ ਨੂੰ ਹੱਥ ਲਾਉਂਦਾ ਕਹਿੰਦਾ ਹੈ,

--ਕਿਸੇ ਤੀਵੀਂ ਨੂੰ ਛੇੜਨ ਵੇਲੇ ਤੈਨੂੰ ਤੇਰੀ ਇਹ ਦਾਹੜੀ ਵੀ ਨਹੀਂ ਰੋਕਦੀ?

--ਸਾਲ਼ਿਆ, ਇਹ ਦਾਹੜੀ ਆ ਕਿ ਫੁੱਲ ਸਟੋਪ!

ਮੇਜਰ ਦੇ ਕਹਿਣ ਤੇ ਸਾਰੇ ਹਸਦੇ ਹਨ। ਹੁਣ ਤਕ ਗੁਰਦੇਵ ਵੀ ਸਹਿਜ ਹੋ ਕੇ ਉਹਨਾਂ ਵਿਚ ਰਲ਼ ਜਾਂਦਾ ਹੈ ਤੇ ਕਹਿੰਦਾ ਹੈ,

--ਬਈ, ਕੱਕੇ ਵਾਲ਼, ਗੋਰਾ ਰੰਗ, ਨੱਕ ਵਿਚ ਪਾਇਆ ਕੋਕਾ! ...ਮੈਨੂੰ ਉਹ ਇੰਨੀ ਸੁਹਣੀ ਲਗੀ ਕਿ ਮੇਰੇ ਤੋਂ ਰਿਹਾ ਨਾ ਗਿਆ ਤੇ ਮੈਂ ਉਹਦਾ ਹੱਥ ਫੜ ਲਿਆ।

--ਥੱਪੜ ਨਹੀਂ ਮਾਰਿਆ ਉਹਨੇ?

ਸੂਰਤੀ ਪੁੱਛਦਾ ਹੈ। ਉਸ ਤੋਂ ਪਹਿਲਾਂ ਹੀ ਮੇਜਰ ਕਹਿੰਦਾ ਹੈ,

--ਵਿਚਾਰੀ ਥੱਪੜ ਜੋਗੀ ਹੈ ਨਾ ਸੀ। ਨਾਲ ਬੰਦਾ ਵੀ ਉਹ ਲਿਆਈ ਇੰਨੇ ਬੰਦੇ ਦੇਖ ਕੇ ਜਿਹਦੀ ਪੈਂਟ ਗਿੱਲੀ ਹੋ ਗਈ।

ਸਾਰੇ ਜ਼ੋਰ ਨਾਲ ਹੱਸਦੇ ਹਨ। ਫਿਰ ਸੁੱਚਾ ਮੇਜਰ ਨੂੰ ਪੁੱਛਦਾ ਹੈ,

--ਮੇਜਰਾ, ਆਹ ਗੁਰਦੇਵ ਤੀਵੀਂ ਦੀ ਮਾਂ ਨੂੰ ਕੁੱਟਣ ਵਾਲ਼ੀ ਕੀ ਗੱਲ ਕਰਦਾ?

--ਐਮੀਂ ਸਾਲ਼ਾ ਜੱਕੜ ਮਾਰਦਾ।

--ਫੇਰ ਵੀ ਕੋਈ ਨਾ ਕੋਈ ਗੱਲ ਤਾਂ ਹੋਊ।

--ਛੱਡ ਪਰੇਹ, ਯਾਰ ਇਹ ਮੁਲਕ ਈ ਗੰਦਾ! ...ਐਮੇਂ ਇਕ ਦਿਨ ਮੇਰੇ ਤੋਂ ਸੱਸ ਦੇ ਦੋ ਚਪੇੜਾਂ ਲਾ ਹੋ ਗਈਆਂ, ਹਰਾਮਦੀ ਨੇ ਏਸ ਨਿਕੀ ਜਿਹੀ ਗੱਲ 'ਤੇ ਉਠ ਕੇ ਪੁਲ਼ਸ ਨਾ ਸੱਦ ਲਈ!

--ਤੂੰ ਵੀ ਤਾਂ ਘਰਵਾਲ਼ੀ ਨੂੰ ਛੱਡ ਕੇ ਸਿਧਾ ਸੱਸ ਨੂੰ ਪਿਆਂ।

--ਘਰ ਵਾਲ਼ੀ ਤੇ ਮੈਂ ਇਕ ਦਿਨ ਛੱਡ ਕੇ ਹੱਥ ਸਾਫ ਕਰ ਲੈਂਦਾ ਹੁੰਦਾ ਸੀ, ਆਹ ਸੱਸ ਨੇ ਪੰਗਾ ਪਾਇਆ।

ਗੱਲ ਕਰਦਾ ਮੇਜਰ ਉਦਾਸ ਹੋ ਜਾਂਦਾ ਹੈ। ਸੁੱਚਾ ਉਸ ਦੇ ਮੋਢੇ ਤੇ ਹੱਥ ਰੱਖਦਾ ਕਹਿੰਦਾ ਹੈ,

--ਹੌਂਸਲਾ ਰੱਖ, ਤੀਵੀਂ ਨੂੰ ਮਨਾ ਕੇ ਦੇਖ ਮੰਨਦੀ ਆ ਤਾਂ।

--ਨਹੀਂ ਯਾਰ ਮੰਨਦੀ ਨਹੀਂ, ਤੈਨੂੰ ਪਤਾ ਨਾ ਕਿ ਤੀਵੀਂ ਦੀ ਗੁੱਤ ਪਿਛੇ ਮੱਤ ਹੁੰਦੀ ਆ!

ਮੇਜਰ ਦੀ ਗੱਲ ਤੇ ਸੂਰਤੀ ਕਹਿ ਉਠਦਾ ਹੈ,

--ਮੈਂ ਤਾਂ ਆਪਣੀ ਤੀਵੀਂ ਦੀ ਗੁੱਤ ਦਾ ਇਕ ਇਕ ਵਾਲ਼ ਛਾਣ ਮਾਰਿਆ ਮੈਨੂੰ ਤਾਂ ਕਿਤੇ ਮੱਤ ਲੱਭੀ ਨਹੀਂ।

--ਬਈ ਸੂਰਤੀ, ਮੈਂ ਤੇਰੀ ਗੱਲ ਨਾਲ ਸਹਿਮਤ ਨਹੀਂ, ਮਾੜਾ ਹੋਣ ਵਿਚ ਔਰਤ ਜਾਂ ਮਰਦ ਬਰਾਬਰ ਦੇ ਹਿੱਸੇਦਾਰ ਹੁੰਦੇ ਆ। ਹੁਣ ਮੇਜਰ ਆਪਣੀ ਘਰਵਾਲੀ ਨੂੰ ਕੁਟਦਾ ਮਾਰਦਾ ਸੀ ਤਾਂ ਹੀ ਘਰੋਂ ਬਾਹਰ ਹੋਣ ਈ ਹੋਇਆ, ਫੇਰ ਉਪਰੋਂ ਦੀ ਆਪਣੀ ਸੱਸ ਤੇ ਹੱਥ ਚੁੱਕ ਦਿਤਾ, ਇਹ ਗੱਲ ਨੂੰ ਸੋਚੀਏ ਤਾਂ ਹੈ ਤਾਂ ਗਲਤ ਈ।

--ਏਦਾਂ ਦੀਆਂ ਗੱਲਾਂ ਲੋਕਾਂ ਲਈ ਗਲਤ ਹੁੰਦੀਆਂ ਆਪਣੇ ਲਈ ਨਹੀਂ, ਤੇਰੇ ਵਰਗੀਆਂ ਪੰਜਾਹ ਸਲਾਹਾਂ ਮੈਂ ਦੇ ਸਕਦਾਂ ਪਰ ਉਹਨਾਂ ਤੇ ਅਮਲ ਨਹੀਂ ਕਰ ਸਕਦਾ। ਜੋ ਕੁਸ਼ ਵੀ ਮੇਜਰ ਨੇ ਮੌਕੇ ਤੇ ਸੋਚਿਆ, ਕਰ ਦਿਤਾ, ਉਹਦੇ ਨਤੀਜੇ ਗਲਤ ਜਾਂ ਸਹੀ।

--ਤੂੰ ਵੀ ਤਾਂ ਸਾਲ਼ਿਆ, ਮੌਕੇ 'ਤੇ ਤੀਵੀਂ ਨੂੰ ਛੇੜਨ ਦਾ ਸੋਚ ਲਿਆ ਤੇ ਫੇਰ ਲੁਕ ਗਿਆ ਸਾਡੀ ਕੱਛ ਵਿਚ ਆ ਕੇ।

ਗੁਰਦੇਵ ਦੇ ਕਹਿਣ ਤੇ ਸੁੱਚਾ ਉਸ ਨੂੰ ਝਿੜਕਦਾ ਹੋਇਆ ਆਖਦਾ ਹੈ।

ਉਹਨਾਂ ਦੀ ਇਹ ਮਹਿਫਲ ਦੇਰ ਤਕ ਚਲਦੀ ਰਹਿੰਦੀ ਹੈ। ਕਲ ਨੂੰ ਐਤਵਾਰ ਹੈ ਇਸ ਲਈ ਕੰਮ ਤੇ ਜਾਣ ਦਾ ਕਿਸੇ ਨੂੰ ਫਿਕਰ ਨਹੀਂ ਹੈ।

ਇਕ ਦਿਨ ਘਰ ਵਿਚ ਦੋ ਓਪਰੇ ਜਿਹੇ ਮੁੰਡਿਆਂ ਨੂੰ ਫਿਰਦੇ ਦੇਖ ਗੁਰਦੇਵ ਸੁੱਚੇ ਨੂੰ ਪੁੱਛਦਾ ਹੈ,

--ਰਾਤੀਂ ਕਿੰਨੇ ਬੰਦੇ ਉਤਰੇ ਬਈ?

--ਕੀ ਮਤਲਬ ਤੇਰਾ ਬਈ?

--ਮੈਂ ਪੁੱਛਦਾਂ ਬਈ ਰਾਤੀਂ ਕਿੰਨੇ ਬੰਦੇ ਉਤਰੇ?

--ਤੂੰ ਕੀ ਲੈਣਾਂ?

--ਤੂੰ ਤਾਂ ਯਾਰ ਲੜਨ ਨੂੰ ਪੈਨਾਂ, ਮੈਂ ਤਾਂ ਸੁਭਾਉਕੀ ਈ ਪੁੱਛਿਆ ਬਈ ਬੰਦੇ ਟਰਾਲੇ 'ਚ ਆਏ ਆ ਜਾਂ ਬੋਟ ਰਾਹੀਂ।

--ਤੂੰ ਸਾਲ਼ਿਆ ਕਿੱਦਾਂ ਆਇਆਂ? ...ਤੂੰ ਰਾਣੀ ਦੇ ਵਿਆਹ 'ਚ ਆਇਆ ਸੀ? ...ਜਿੱਦਾਂ ਲੋਕ ਆਉਂਦੇ ਹੁੰਦੇ ਆ ਇਹ ਵੀ ਆ ਗਏ, ਤੂੰ ਵੜੇਵਾਂ ਲੈਣਾਂ?
--ਸੁੱਚਿਆ, ਤੇਰੇ ਨਾਲ਼ ਤਾਂ ਗੱਲ ਕਰਨ ਦਾ ਘਾਟਾ, ਮੈਂ ਕਿਹਾ ਕਿਸੇ ਨੂੰ ਕੰਮ ਦੀ ਲੋੜ ਹੋਵੇ ਤਾਂ ਮੈਂ ਆਪਣੇ ਗਵਨੇ ਨੂੰ ਪੁੱਛ ਲਊਂ।
--ਐਦਾਂ ਸਿਧੀ ਗੱਲ ਕਰ, ਲੁਆ ਦੇ ਭਾਵੇਂ ਇਕ ਮੁੰਡੇ ਨੂੰ ਈ ਲੁਆ ਦੇ।
--ਆਏ ਕਿੱਦਾਂ ਇਹ?
--ਫੇਰ ਉਹੀ ਸਵਾਲ, ਤੂੰ ਆਪਣਾ ਨੱਕ ਅਗਲੇ ਦੀ ਥਾਲ਼ੀ ਵਿਚ ਜਰੂਰ ਦੇਣਾ ਹੁੰਦਾ, ਟਰਾਲੇ ਰਾਹੀਂ ਆਏ ਆ, ਹੁਣ ਖੁਸ਼ ਐਂ!

...ਮੇਜਰ ਦੀ ਦੋਸਤੀ ਜਿਸ ਕੁੜੀ ਨਾਲ ਹੈ ਉਸ ਨੂੰ ਉਚੀ ਸੁਣਦਾ ਹੈ ਤੇ ਉਸ ਨੂੰ ਮਸ਼ੀਨ ਲਾਉਣੀ ਪੈਂਦੀ ਹੈ। ਜਦ ਬੋਲ਼ੀ ਦੇ ਪਤੀ ਦੀ ਰਾਤ ਦੀ ਸ਼ਿਫਟ ਹੁੰਦੀ ਹੈ ਤਾਂ ਮੇਜਰ ਬੋਲ਼ੀ ਕੋਲ ਚਲੇ ਜਾਇਆ ਕਰਦਾ ਹੈ। ਮੇਜਰ ਨੂੰ ਪਤਾ ਹੈ ਕਿ ਅਜ ਉਸ ਦੇ ਪਤੀ ਦੀ ਰਾਤ ਦੀ ਸ਼ਿਫਟ ਸ਼ੁਰੂ ਹੋਣੀ ਹੈ। ਮੇਜਰ ਬੋਲ਼ੀ ਨੂੰ ਫੋਨ ਕਰੀ ਜਾ ਰਿਹਾ ਹੈ। ਸੁੱਚਾ ਪੁੱਛਦਾ ਹੈ,
--ਕੀ ਪਰੇਸ਼ਾਨੀ ਆਂ ਬਈ ਤੇਰੀ?
--ਯਾਰ, ਬੋਲ਼ੀ ਮੁਬਾਈਲ ਨਹੀਂ ਚੁੱਕਦੀ।
--ਮੈਨੂੰ ਲਗਦਾ ਕਿ ਉਹਨੇ ਮਸ਼ੀਨ ਲਾਹ ਦਿਤੀ ਹੋਣੀ ਆਂ। ਉਹਨੂੰ ਕਹਿ ਹਰ ਵੇਲੇ ਮਸ਼ੀਨ ਲਾ ਕੇ ਰੱਖਿਆ ਕਰੇ।
--ਮੈਨੂੰ ਵੀ ਲਗਦਾ ਕਿ ਇਹੋ ਗੱਲ ਆ। ...ਫੇਰ ਹੁਣ ਕਿਦਾਂ ਕਰਾਂ? ...ਇੰਨੇ ਦਿਨ ਹੋ ਗਏ ਮਿਲ਼ੀ ਨੂੰ!
--ਏਦਾਂ ਈ ਜਾ ਵੜ।
--ਜੇ ਓਹਦਾ ਆਦਮੀ ਘਰ ਹੋਇਆ ਤਾਂ?
--ਸਿਰ ਤੇ ਹੈਮਲਟ ਲੈ ਜਾ।

ਕਹਿ ਕੇ ਸੁੱਚਾ ਹੱਸਦਾ ਹੈ ਪਰ ਮੇਜਰ ਗੰਭੀਰ ਹੈ। ਉਹ ਆਖਦਾ ਹੈ,
--ਚਲ ਆ ਯਾਰ, ਮੇਰੇ ਨਾਲ ਚਲ।
--ਕਿਉਂ?
--ਜੇ ਉਹ ਘਰ ਹੋਇਆ ਤਾਂ ਤੂੰ ਮੇਰੀ ਮੱਦਦ ਤਾਂ ਕਰ ਦੇਏਂਗਾ।
--ਅੱਛਾ! ...ਆਸ਼ਕੀ ਤੂੰ ਕਰੇਂ ਤੇ ਕੁੱਟ ਮੈਂ ਖਾਵਾਂ?
--ਯਾਰੀ ਕਾਹਦੀ ਹੋਈ?
--ਕੋਈ ਗੱਲ ਨਹੀਂ, ਮੈਨੂੰ ਛੋਲਿਆਂ ਦਾ ਵੱਡ ਈ ਠੀਕ ਆ।

ਕਹਿ ਕੇ ਸੁੱਚਾ ਮੇਜਰ ਵਲ ਦੇਖਦਾ ਉਸ ਦਾ ਪ੍ਰਤੀਕਰਮ ਜਾਨਣ ਦੀ ਕੋਸ਼ਿਸ਼ ਕਰਨ ਲਗਦਾ ਹੈ। ਮੇਜਰ ਕੁਝ ਦੇਰ ਸੋਚ ਕੇ ਵਾਹਿਗੁਰੂ ਵਾਹਿਗੁਰੂ ਕਰਦਾ ਬਾਹਰ ਨਿਕਲ ਜਾਂਦਾ ਹੈ। ਬੋਲ਼ੀ ਦਾ ਘਰ ਨਾਲ ਦੀ ਸੜਕ ਤੇ ਹੀ ਹੈ। ਅੱਧੇ ਘੰਟੇ ਬਾਅਦ ਮੇਜਰ ਸਾਹੋ ਸਾਹੀ ਹੋਇਆ ਅੰਦਰ ਆ ਵੜਦਾ ਹੈ। ਸੁੱਚਾ ਉਸ ਦਾ ਫਿਕਰ ਕਰਦਾ ਪੁੱਛਦਾ ਹੈ,
--ਕੀ ਹੋਇਆ?
--ਸਾਲ਼ੇ ਦੀ ਅਜ ਛੁੱਟੀ ਸੀ ਤੇ ਸ਼ੌਪਾਂ ਨੂੰ ਗਿਆ ਹੋਇਆ ਸੀ, ਉਤੋਂ ਆ ਗਿਆ, ਬੜੀ ਮੁਸ਼ਕਲ ਨਾਲ਼ ਬਚ ਕੇ ਨਿਕਲਿਆਂ।

ਸੁੱਚਾ ਉਸ ਦੀ ਬਦਲੀ ਹੋਈ ਭੀੜੀ ਜਿਹੀ ਕਮੀਜ਼ ਦੇਖ ਕੇ ਕਹਿੰਦਾ ਹੈ,
--ਆਹ ਸ਼ਰਟ ਤਾਂ ਆਪਣੀ ਪਾ ਆਉਂਦਾ!

## <u>ਗਿਆਰਾਂ</u>

ਜੱਗਾ ਲੈਪਟੌਪ ਖੋਹਲਦਾ ਹੈ। ਔਨ ਕਰਕੇ ਇੰਟਰਨੈੱਟ ਤੇ ਜਾਂਦਾ ਹੈ। ਯਾਹੂ ਡੌਟ ਕੋ ਡੌਟ ਯੂਕੇ ਤੇ ਜਾ ਕੇ ਆਪਣਾ ਈਮੇਲ ਖੋਹਲਦਾ ਹੈ। ਪੰਜ ਈਮੇਲਾਂ ਆਈਆਂ ਹੋਈਆਂ ਹਨ। ਉਹ ਦਿਨ ਵਿਚ ਜਦ ਵੀ ਵਕਤ ਮਿਲੇ ਆਪਣੀ ਈਮੇਲ ਚੈੱਕ ਕਰਨ ਲਗਦਾ ਹੈ। ਬਹੁਤੀ ਵਾਰੀ ਤਾਂ ਫਜ਼ੂਲ ਜਿਹੀਆਂ ਹੀ ਹੁੰਦੀਆਂ ਹਨ। ਉਹ ਉਹਨਾਂ ਨੂੰ ਹਾਈਲਾਈਟ ਕਰਕੇ ਸਪੈਮ ਦਾ ਰਾਹ ਦਿਖਾ ਦਿੰਦਾ ਹੈ। ਕੰਮ ਦੀ ਈਮੇਲ ਖੋਹਲ ਲਿਆ ਕਰਦਾ ਹੈ। ਕਿਸੇ ਦਾ ਉਤਰ ਦੇਣਾ ਹੋਵੇ ਤਾਂ ਦੇ ਦਿੰਦਾ ਹੈ। ਪੰਜ ਈਮੇਲਾਂ ਹਨ। ਪੰਜ ਦੀਆਂ ਪੰਜ ਹੀ ਓਪਰੀਆਂ ਹਨ। ਇਕ ਈਮੇਲ ਭੇਜਣ ਵਾਲੇ ਦਾ ਨਾਂ ਮੰਨਤ ਹੈ। ਉਸ ਨੂੰ ਇਹ ਨਾਂ ਜਾਣਿਆਂ ਪਛਾਣਿਆਂ ਲਗਦਾ ਹੈ। ਦੋ ਬਿੱਲੀਆਂ ਅੱਖਾਂ ਇਕ ਝਮੱਕਾ ਮਾਰਦੀਆਂ ਹਨ। ਉਹ ਨੂੰ ਲਗਦਾ ਹੈ ਕਿ ਇਹ ਈਮੇਲ ਸ਼ਾਇਦ ਸਪੈਮ ਨਾ ਹੋਵੇ। ਉਹ ਇਸ ਨੂੰ ਖੋਹਲਣ ਲਗਦਾ ਹੈ। ਬਿੱਲੀਆਂ ਅੱਖਾਂ ਜਿਵੇਂ ਇਕ ਵਾਰ ਫਿਰ ਉਸ ਵਲ ਦੇਖਣ ਲਗੀਆਂ ਹੋਣ। ਉਹ ਈਮੇਲ ਐਡਰਸ ਦੇਖਦਾ ਹੈ। ਮੰਨਤ1622 ਐਟ ਰੈਡਫ ਡੌਟ ਕੌਮ। ਈਮੇਲ ਪੜਨ ਲਗਦਾ ਹੈ। ਲਿਖਿਆ ਹੈ;
"ਕੀ ਇਹ ਤੂੰ ਹੀ ਹੈਂ ਜਗਮੋਹਨ ਜਿਸ ਨੂੰ ਮੈਂ, ਮੰਨਤ, ਜਾਣਦੀ ਹਾਂ?-ਮੰਨਤ।"

ਉਹ ਇਕ ਦਮ ਵੀਹ ਪੱਚੀ ਸਾਲ ਜਾ ਪੁੱਜਦਾ ਹੈ। ਉਸ ਦਾ ਕਾਲਜ। ਪਤਲੀ ਲੰਮੀ ਜਿਹੀ ਮੰਨਤ। ਬਿੱਲੀਆਂ ਅੱਖਾਂ ਨਾਲ ਉਸ ਵਲ ਲਗਾਤਾਰ ਝਾਕਦੀ ਮੰਨਤ। ਉਸ ਦਾ ਦਿਲ ਧੱਕ ਧੱਕ ਕਰਨ ਲਗਦਾ ਹੈ। ਉਹ ਉਸੇ ਵੇਲੇ ਰਿਪਲਾਈ ਕਲਿਕ ਕਰਕੇ ਜਵਾਬ ਦੇਣ ਲਗਦਾ ਹੈ;

''ਹਾਂ, ਮੈਂ ਹੀ ਹਾਂ ਜੱਗਾ, ਜਿਸ ਨੂੰ ਤੂੰ ਜੱਗਾ ਬਦਮਾਸ਼ ਕਹਿੰਦੀ ਸੈਂ ਪਰ ਮੇਰੇ ਤੋਂ ਬਦਮਾਸ਼ ਬਣ ਨਹੀਂ ਹੋਇਆ ਤੇ ਇਸੇ ਕਮਜ਼ੋਰੀ ਕਾਰਨ ਇਕ ਬਹੁਤ ਵਧੀਆ ਚੀਜ਼ ਗਵਾ ਲਈ ਸੀ। ਜੇ ਮੈਂ ਜ਼ਰਾ ਕੁ ਬਦਮਾਸ਼ੀ ਵਰਤ ਲੈਂਦਾ ਤਾਂ ਮੇਰੀ ਜ਼ਿੰਦਗੀ ਅਜ ਹੋਰ ਹੁੰਦੀ।-ਜੱਗਾ।''

ਕੁਝ ਘੰਟਿਆਂ ਬਾਅਦ ਉਹ ਈਮੇਲ ਖੋਹਲਦਾ ਹੈ ਤਾਂ ਨਵੀਂ ਈਮੇਲ ਉਸ ਦਾ ਇੰਤਜ਼ਾਰ ਕਰਦੀ ਮਿਲਦੀ ਹੈ;

''ਕੁਝ ਵੀ ਹੋਵੇ ਤੂੰ ਜੱਗਾ ਐਂ ਤੇ ਮਾਵਾਂ ਇਕੋ ਜੱਗਾ ਈ ਜੰਮਦੀਆਂ। ਜੱਗੇ ਸ਼ਰੀਫ ਵੀ ਤਾਂ ਹੋ ਸਕਦੇ ਹਨ। ਕੀ ਤੂੰ ਹਾਲੇ ਵੀ ਸ਼ਰੀਫ ਹੈਂ?-ਮੰਨਤ।''

''ਹਾਂ, ਮੈਂ ਹਾਲੇ ਵੀ ਸ਼ਰੀਫ ਹਾਂ ਤੇ ਇਸ ਸ਼ਰਾਫਤ ਕਾਰਨ ਕਈ ਤਕਲੀਫਾਂ ਸਹੇੜ ਰੱਖੀਆਂ ਹਨ। ਤੇਰਾ ਪਰੋਫੈਸਰ ਪਤੀ ਕਿਵੇਂ ਹੈ?-ਜੱਗਾ।''

''ਮੇਰਾ ਪਰਫੈਸਰ ਪਤੀ ਹਾਲੇ ਵੀ ਪਰੋਫੈਸਰ ਹੈ ਤੇ ਉਹ ਹਾਲੇ ਵੀ ਮੈਨੂੰ ਵਿਦਿਆਰਥਣ ਸਮਝ ਮੇਰੇ ਹਰ ਕੰਮ ਨੂੰ ਨਕਾਰ ਰਿਹਾ ਹੈ ਪਰ ਹਾਲੇ ਵੀ ਮੈਨੂੰ ਪਿਆਰ ਕਰਦਾ। ਤੇਰੀ ਵਲਾਇਤਣ ਕਿਵੇਂ ਹੈ?-ਮੰਨਤ।''

''ਮੇਰੀ ਵਲਾਇਤਣ ਬਿਨਾਂ ਪਰੋਫੈਸਰ ਹੋਣ ਦੇ ਮੇਰੇ ਹਰ ਕੰਮ ਨੂੰ ਨਕਾਰ ਰਹੀ ਹੈ ਤੇ ਪਿਆਰ ਨਾਂ ਦੀ ਚੀਜ਼ ਦਾ ਉਸ ਨੂੰ ਪਤਾ ਨਹੀਂ। ਇਹ ਦਸ ਤੇਰੇ ਪਰੋਫੈਸਰ ਨੇ ਤੈਨੂੰ ਅਗੇ ਕਿੰਨੇ ਕੁ ਭਾਗ ਲਾਏ ਹਨ, ਭਾਵ ਬੱਚੇ ਕਿੰਨੇ ਹਨ?-ਜੱਗਾ।''

''ਦੋ ਬੇਟੀਆਂ, ਤੇਰੇ?-ਮੰਨਤ।''

''ਮੇਰੇ ਦੋ ਬੇਟੇ ਪਰ ਵੱਡਾ ਕੁਝ ਕੁ ਕੁਰਾਹੇ ਪੈ ਗਿਆ ਹੈ, ਉਹ ਮਾੜੀ ਸੁਹਬਤ ਵਿਚ ਪੈ ਕੇ ਡਰੱਗ ਵਲ ਝੁਕ ਰਿਹਾ ਹੈ। ਮੈਂ ਉਸ ਨੂੰ ਬਚਾਣ ਦੀ ਜੀ ਜਾਨ ਕੋਸ਼ਿਸ਼ ਕਰ ਰਿਹਾ ਹਾਂ।-ਜੱਗਾ।''

''ਇਹ ਤਾਂ ਮਨ ਨੂੰ ਦੁੱਖ ਕਰਨ ਵਾਲੀ ਗੱਲ ਹੈ। ਤੂੰ ਇੰਡੀਆ ਆਇਆ ਕਏ ਮਿਲਦਾ ਕਿਉਂ ਨਹੀਂ?-ਮੰਨਤ।''

''ਮੈਂ ਹਫਤਾ ਜਾਂ ਦੋ ਹਫਤਾ ਆਉਂਦਾ ਹਾਂ। ਮੈਂ ਸੋਚਦਾਂ ਤੈਨੂੰ ਮਿਲ ਕੇ ਤੇਰੀ ਜ਼ਿਦਗੀ ਵਿਚ ਕਿਉਂ ਖਲਲ ਪਾਵਾਂ।-ਜੱਗਾ।''

''ਸ਼ਾਇਦ ਤੇਰੀ ਗੱਲ ਠੀਕ ਹੋਵੇ। ਜੱਗੇ, ਮੈਂ ਤੈਨੂੰ ਬਹੁਤ ਪਿਆਰ ਕਰਦੀ ਸੀ। ਮੈਂ ਤਾਂ ਕਿਹਾ ਸੀ ਕਿ ਤੇਰੇ ਨਾਲ ਹਾਂ ਤੇ ਫੜ ਲੈ ਮੇਰਾ ਹੱਥ।-ਮੰਨਤ।''

''ਹਾਂ, ਮੇਰੀ ਮਾਂ ਨੇ ਮੈਨੂੰ ਵਰਜ ਦਿਤਾ ਸੀ, ਤੂੰ ਸਾਡੇ ਪਿੰਡ ਦੀ ਦੋਹਤੀ ਸੈਂ ਤੇ ਮੇਰੇ ਬਾਪੂ ਜੀ ਤੋਂ ਇਹ ਗੱਲ ਬਰਦਾਸ਼ਤ ਨਹੀਂ ਸੀ ਹੋਣੀ। ਮੈਂ ਜੱਗਾ ਨਹੀਂ ਬਣ ਸਕਿਆ, ਸੌਰੀ!-ਜੱਗਾ।''

''ਚਲ ਤੇਰੀ ਸੌਰੀ ਮਨਜ਼ੂਰ।-ਮੰਨਤ।''

''ਤੂੰ ਆਪਣੇ ਘਰ ਕਿਵੇਂ ਖੁਸ਼ ਹੈਂ?-ਜੱਗਾ।''

''ਹਾਂ, ਬਹੁਤ ਖੁਸ਼, ਚੰਗਾ ਪਤੀ, ਚੰਗੀ ਓਲਾਦ। ਇਸ ਖੁਸ਼ੀ ਨੇ ਤੇਰਾ ਗਮ ਭੁੱਲਣ ਵਿਚ ਬਹੁਤ ਮੱਦਦ ਕੀਤੀ। ਇੰਗਲੈਂਡ ਵਿਚ ਤੂੰ ਕਿਥੇ ਰਹਿੰਨਾ?-ਮੰਨਤ।

''ਮੈਂ ਸਾਊਥਾਲ ਵਿਚ ਰਹਿੰਦਾ ਹਾਂ, ਲੰਡਨ ਦੇ ਇਕ ਹਿੱਸੇ ਵਿਚ।-ਜੱਗਾ।''

''ਮੈਂ ਤੇਰੇ ਘਰ ਗਈ ਸਾਂ, ਤੇਰੀ ਮਾਂ ਨੇ ਇਹ ਦੱਸਿਆ ਸੀ ਪਰ ਤੇਰਾ ਫੋਨ ਨੰਬਰ ਨਹੀਂ ਸੀ ਦਿਤਾ, ਡਰ ਗਈ ਹੋਵੇਗੀ ਕਿ ਉਸ ਦੇ ਪੁੱਤਰ ਦੀ ਜ਼ਿੰਗਦੀ ਵਿਚ ਮੈਂ ਕੋਈ ਚਕਰ ਨਾ ਪਾ ਦੇਵਾਂ।-ਮੰਨਤ।''

''ਸ਼ਾਇਦ। ਤੂੰ ਮੇਰਾ ਇਹ ਈਮੇਲ ਐਡਰਸ ਕਿਥੋਂ ਲਿਆ?-ਜੱਗਾ।''

''ਮੈਨੂੰ ਪਤਾ ਕਿ ਤੂੰ ਇਸ ਨਵੀਂ ਟੈਕਨੋਲੌਜੀ ਦਾ ਵਾਕਫ ਤਾਂ ਹੋਵੇਂਗਾ ਹੀ ਸੋ ਮੈਂ ਯਾਹੂ, ਹੌਟਮੇਲ, ਜੀਮੇਲ, ਰੈਡਫਮੇਲ ਗੱਲ ਕੀ ਕਿ ਇੰਟਰਨੈੱਟ ਦੇ ਸਾਰੇ ਪਹਾੜਾਂ ਵਿਚ ਹਾਕਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਕਿ ਤੂੰ ਕਿਤੋਂ ਨਾ ਕਿਤੋਂ ਤਾਂ ਬੋਲੇਂਗਾ ਹੀ, ਤੇ ਦੇਖ ਲੈ ਤੂੰ ਮੇਰੀ ਹਾਕ ਸੁਣ ਲਈ।-ਮੰਨਤ।''

''ਹਾਲੇ ਵੀ ਬਹੁਤ ਚਲਾਕ ਹੈਂ, ਈਮੇਲ ਲਈ ਸ਼ੁਕਰੀਆ, ਕੀ ਤੂੰ ਹਾਲੇ ਵੀ ਓਨੀ ਹੀ ਸੁਹਣੀ ਐਂ ਤੇ ਓਨੀ ਹੀ ਲੰਮੀ ਛਮਕ ਜਿਹੀ ਤੇ ਕੀ ਤੇਰੀਆਂ ਅੱਖਾਂ ਹਾਲੇ ਵੀ ਓਨੀਆਂ ਹੀ ਡੂੰਘੀਆਂ ਨੇ?-ਜੱਗਾ।''

''ਤੂੰ ਝੂਠਾ ਹੈਂ, ਬਹੁਤ ਝੂਠਾ। ਤੂੰ ਝੂਠ ਬੋਲਦਾ ਰਿਹਾ ਕਿ ਮੈਂ ਬਹੁਤ ਸੁਹਣੀ ਹਾਂ ਤੇ ਇਹੋ ਆਸ ਲੈ ਕੇ ਮੈਂ ਸੁਹਰੇ ਘਰ ਚਲੇ ਗਈ ਪਰ ਕਿਸੇ ਨੇ ਇਕ ਵਾਰ ਵੀ ਇਹ ਗੱਲ ਨਹੀਂ ਕਹੀ। ਤੂੰ ਝੂਠਾ ਹੈਂ, ਮੈਂ ਕੋਈ ਸੁਹਣੀ ਨਹੀਂ, ਮੈਂ ਆਮ ਜਿਹੀ ਕੁੜੀ ਸੀ ਤੇ ਹਾਂ।-ਮੰਨਤ।''

''ਦੇਖਣ ਵਾਲੇ ਦੀ ਅੱਖ ਵਿਚ ਕਾਣ ਹੋਵੇ ਤਾਂ ਮੈਂ ਕੀ ਕਰ ਸਕਦਾਂ। ਹਾਂ, ਮੈਂ ਤੈਨੂੰ ਇਕ ਵਾਰ ਫਿਰ ਦੇਖਣਾ ਚਾਹੁੰਨਾ ਤੇ ਆਪਣੀ ਰਾਏ ਦੀ ਪੁੱਸ਼ਟੀ ਕਰਨੀ ਚਾਹੁੰਨਾ।-ਜੱਗਾ।''

''ਕਦੋਂ ਆ ਰਿਹਾਂ?-ਮੰਨਤ।''

''ਹਾਲੇ ਕੁਝ ਨਹੀਂ ਪਤਾ। ਅਗਲੇ ਸਾਲ ਜਾਂ ਉਸ ਤੋਂ ਅਗਲੇ ਜਾਂ ਫਿਰ ਪੰਜ ਸਾਲ ਬਾਅਦ।-ਜੱਗਾ।''

''ਲਾਰੇਬਾਜ਼ਾ, ਲਾਰਾ ਲਾਉਣਾ ਤਾਂ ਸਿਖ ਲੈ।-ਮੰਨਤ।''

''ਲਾਰੇਬਾਜ਼ ਗੋਚਰੇ ਕੋਈ ਕੰਮ ਹੋਵੇ ਤਾਂ ਦਸਣਾ, ਲਾਰਾ ਨਹੀਂ ਲਾਵਾਂਗਾ।-ਜੱਗਾ।''

''ਕੰਮ ਹੈ, ਬਹੁਤ ਜ਼ਰੂਰੀ ਕੰਮ, ਬਹੁਤ ਵੱਡਾ ਕੰਮ। ਇਕ ਭਾਰੀ ਭਰਕਮ ਜ਼ਿੰਮੇਵਾਰੀ ਵਾਲਾ ਕੰਮ।-ਮੰਨਤ।''

''ਡਰਾ ਨਾ ਸੁਹਣੀਏਂ ਕੁੜੀਏ।-ਜੱਗਾ।''

''ਫਿਰ ਝੂਠ! ਕੀ ਮੇਰੀ ਛੋਟੀ ਭੈਣ ਦੇਵਿਕਾ ਤੈਨੂੰ ਚੇਤੇ ਹੈ?-ਮੰਨਤ।''
''ਉਹੀ ਛੋਟੀ ਜਿਹੀ ਜਿਹਦਾ ਨੱਕ ਹਰ ਵੇਲੇ ਵਗਦਾ ਰਹਿੰਦਾ ਸੀ ਤੇ ਮੈਂ ਉਸ ਨੂੰ ਨਲ਼ੀ ਚੋਚੋ ਆਖਿਆ ਕਰਦਾ ਸਾਂ।-ਜੱਗਾ।''
''ਹਾਂ, ਉਹੀ ਨਲ਼ੀ ਚੋਚੋ ਤੇਰੇ ਸ਼ਹਿਰ ਰਹਿੰਦੀ ਹੈ ਤੇ ਮੁਸੀਬਤ ਵਿਚ ਹੈ।-ਮੰਨਤ।''
''ਮੇਰੇ ਸ਼ਹਿਰ ਵਿਚ ਹੋਵੇ ਤੇ ਮੇਰੇ ਹੁੰਦੇ ਮੁਸੀਬਤ ਵਿਚ ਹੋਵੇ, ਇਹ ਨਹੀਂ ਹੋ ਸਕਦਾ, ਮੈਨੂੰ ਪੂਰੀ ਗੱਲ ਦਸ।-ਜੱਗਾ।''
''ਉਸ ਦਾ ਤਿੰਨ ਕੁ ਸਾਲ ਪਹਿਲਾਂ ਹੋਇਆ ਸੀ। ਉਸ ਦਾ ਪਤੀ ਤਾਂ ਪਹਿਲਾ ਹੀ ਕਿਸੇ ਹੋਰ ਕੁੜੀ ਨਾਲ ਰਹਿੰਦਾ ਸੀ। ਵਿਚੋਲੇ ਨੇ ਸਾਨੂੰ ਦੱਸਿਆ ਹੀ ਨਹੀਂ। ਉਸ ਦੇ ਮਾਂ-ਪਿਓ ਸੋਚਦੇ ਹੋਣਗੇ ਕਿ ਵਿਆਹ ਹੋਏ ਤੇ ਸ਼ਾਇਦ ਠੀਕ ਹੋ ਜਾਵੇ ਪਰ ਉਹ ਵਾਪਸ ਦੇਵਿਕਾ ਕੋਲ ਨਹੀਂ ਆਇਆ ਤੇ ਹੁਣ ਮੁੰਡੇ ਦੇ ਮਾਂ-ਪਿਓ ਨੇ ਦੇਵਿਕਾ ਨੂੰ ਘਰੋਂ ਕੱਢ ਦਿਤਾ ਹੈ।-ਮੰਨਤ।''
''ਕੀ ਦੇਵਿਕਾ ਪੱਕੀ ਹੋ ਗਈ ਸੀ, ਕੀ ਉਸ ਦੇ ਪਾਸਪੋਰਟ ਤੇ ਪੱਕੀ ਸਟੈਂਪ ਲਗ ਗਈ ਸੀ?-ਜੱਗਾ।''
''ਹਾਂ, ਉਹਨੂੰ ਪੀ. ਆਰ. ਮਿਲ ਗਿਆ ਹੋਇਆ। ਹੁਣ ਉਹ ਇਕੱਲੀ ਕਿਧਰੇ ਰਹਿੰਦੀ ਹੈ। ਸਾਡੇ ਮਾਮਿਆਂ ਨੇ ਇਹ ਰਿਸ਼ਤਾ ਕਰਵਾਇਆ ਸੀ ਪਰ ਉਹ ਵੀ ਉਸ ਦਾ ਪੂਰਾ ਸਾਥ ਨਹੀਂ ਦੇ ਸਕੇ ਸੋ ਜੇ ਹੋ ਸਕਦਾ ਤਾਂ ਤੂੰ ਉਸ ਲਈ ਕੁਸ਼ ਕਰ ਦੇ।-ਮੰਨਤ।''
''ਇਕ ਤਾਂ ਤੂੰ ਮੈਨੂੰ ਦੇਵਿਕਾ ਦਾ ਸਿਰਨਾਵਾਂ ਤੇ ਫੋਨ ਨੰਬਰ ਭੇਜ ਤੇ ਨਾਲ ਹੀ ਆਪਣਾ ਤੇ ਮੇਰਾ ਨੋਟ ਕਰ ਲੈ। ਤੇ ਈਮੇਲ ਕਰਨਾ ਨਾ ਭੁਲੀਂ, ਘੱਟੋ ਘੱਟ ਇਕ ਰੋਜ਼ਾਨਾ।-ਜੱਗਾ।''
''ਨਹੀਂ, ਮੈਂ ਹੋਰ ਈਮੇਲ ਨਹੀਂ ਕਰ ਸਕਦੀ। ਇਹ ਵੀ ਲੋੜ ਕਰਕੇ ਕੀਤਾ। ਜੇ ਲੋੜ ਪਈ ਤਾਂ ਫਿਰ ਸਹੀ। ਤੈਨੂੰ ਯਾਦ ਕਰਨ ਦਾ ਵਾਅਦਾ।-ਮੰਨਤ।

ਮੰਨਤ ਦੀਆਂ ਈਮੇਲਾਂ ਪੜਦਾ ਜੱਗਾ ਸਵਾਦ ਸਵਾਦ ਹੋਇਆ ਫਿਰਦਾ ਹੈ। ਭਾਵੇਂ ਹੋਰ ਈਮੇਲ ਨਾ ਵੀ ਆਵੇ ਉਸ ਦੀ ਖੁਸ਼ੀ ਲਈ ਇੰਨੀਆਂ ਕੁ ਹੀ ਬਹੁਤ ਹਨ। ਉਹ ਇੰਨਾ ਖੁਸ਼ ਕਿ ਉਸ ਤੋਂ ਖੁਸ਼ੀ ਸਾਂਭੀ ਨਹੀਂ ਜਾਂਦੀ। ਉਸ ਦਾ ਦਿਲ ਕਰਦਾ ਹੈ ਕਿ ਕਿਸੇ ਨਾਲ ਇਹ ਖੁਸ਼ੀ ਸਾਂਝੀ ਕਰੇ ਪਰ ਕੋਈ ਹੈ ਹੀ ਨਹੀਂ। ਗਰੇਵਾਲ ਕਦੋਂ ਦਾ ਪੂਰਾ ਹੋ ਚੁੱਕਾ ਹੈ। ਹੁਣ ਥੋੜਾ ਬਹੁਤ ਭੁਪਿੰਦਰ ਹੈ ਪਰ ਭੁਪਿੰਦਰ ਨੂੰ ਕਿਸੇ ਦੀ ਗਮੀ ਖੁਸ਼ੀ ਨਾਲ ਬਹੁਤਾ ਵਾਹ ਨਹੀਂ ਹੈ। ਭੁਪਿੰਦਰ ਦੀ ਪਤਨੀ ਰਣਬੀਰੋ ਹੈ ਪਰ ਉਸ ਨੂੰ ਦੱਸਿਆ ਤਾਂ ਉਹ ਈਰਖਾ ਕਰਨ ਬਹਿ ਜਾਵੇਗੀ। ਉਹ ਦੇਵਿਕਾ ਨੂੰ ਫੋਨ ਕਰਦਾ ਹੈ,
--ਦੇਵਿਕਾ, ਮੈਂ ਜੱਗਾ ਬੋਲ ਰਿਹਾਂ।
--ਹਾਂ, ਦੀਦੀ ਨੇ ਮੈਨੂੰ ਫੋਨ ਕਰਕੇ ਦਸਿਆ ਕਿ ਤੁਹਾਡੇ ਨਾਲ ਗੱਲ ਹੋਈ ਐ।
--ਤੂੰ ਦਸ ਕਿਥੇ ਰਹਿੰਨੀ ਐਂ, ਕਿਸੇ ਵੇਲੇ ਮੈਨੂੰ ਮਿਲ, ਸਾਡੇ ਘਰ ਆ ਜਾ।
--ਭਾਜੀ, ਮੈਂ ਠੀਕ ਆਂ, ਦੀਦੀ ਨੂੰ ਤਾਂ ਮੇਰਾ ਐਵੇਂ ਹੀ ਫਿਕਰ ਹੋਈ ਜਾਂਦਾ। ਮੇਰਾ ਔਖਾ ਵਕਤ ਨਿਕਲ ਗਿਆ, ਹੁਣ ਮੈਂ ਕਿਸੇ ਸਹੇਲੀ ਨਾਲ਼ ਫਲੈਟ ਸ਼ੇਅਰ ਕਰ ਰਹੀ ਆਂ।
--ਕੰਮ ਕਰ ਰਹੀ ਆਂ ਕਿ ਨਹੀਂ?
--ਮੇਰੇ ਕੋਲ਼ ਪਾਰਟ ਟਾਈਮ ਜਿਹਾ ਕੰਮ ਹੈਗਾ, ਫੁੱਲ ਟਾਈਮ ਲੱਭ ਰਹੀ ਆਂ।
--ਮੈਂ ਤੇਰੇ ਵੱਡੇ ਭਰਾਵਾਂ ਵਰਗਾਂ ਤੇ ਜੇ ਮੇਰੀ ਕਿਸੇ ਕਿਸਮ ਦੀ ਲੋੜ ਹੋਈ ਤਾਂ ਮੈਨੂੰ ਫੋਨ ਕਰ ਦੇਵੀਂ, ਮੇਰੇ ਘਰ ਦਾ ਪਤਾ ਵੀ ਲਿਖ ਲੈ ਤੇ ਫੋਨ ਨੰਬਰ ਵੀ।

ਜੱਗਾ ਉਸ ਨੂੰ ਆਪਣਾ ਅਤਾ-ਪਤਾ ਲਿਖਾ ਦਿੰਦਾ ਹੈ। ਦੇਵਿਕਾ ਵੀ ਉਸ ਨੂੰ ਆਪਣੇ ਫਲੈਟ ਦਾ ਸਿਰਨਾਵਾਂ ਦੇ ਦਿੰਦੀ ਹੈ। ਉਹ ਸੋਚਦਾ ਹੈ ਕਿ ਦੇਵਿਕਾ ਦੀ ਗੱਲ ਬਾਤ ਤੋਂ ਤਾਂ ਨਹੀਂ ਲਗਦਾ ਕਿ ਉਹ ਕਿਸੇ ਮੁਸੀਬਤ ਵਿਚ ਹੈ। ਉਹ ਮੰਨਤ ਨੂੰ ਈਮੇਲ ਕਰਦਾ ਹੈ;
''ਮੰਨਤ ਦੇਵੀ, ਮੇਰੀ ਦੇਵਿਕਾ ਨਾਲ ਗੱਲ ਹੋਈ ਸੀ ਪਰ ਉਹ ਤਾਂ ਠੀਕ ਲਗਦੀ ਹੈ।-ਜੱਗਾ।''
''ਨਹੀਂ, ਜੱਗਾ ਬਣ ਤੇ ਜਾ ਕੇ ਉਹਨੂੰ ਮਿਲ ਕੇ ਆ।-ਮੰਨਤ।''

ਉਹ ਦੇਵਿਕਾ ਨੂੰ ਮਿਲਣ ਲਈ ਫੋਨ ਕਰਦਾ ਹੈ ਪਰ ਜਿਹੜਾ ਵਕਤ ਦੇਵਿਕਾ ਲਈ ਠੀਕ ਬਹਿੰਦਾ ਹੈ ਉਸ ਸਮੇਂ ਜੱਗਾ ਡਿਊਟੀ ਤੇ ਹੈ। ਉਹ ਇਸ ਮੁਲਾਕਾਤ ਨੂੰ ਅਗੇ ਪਾ ਦਿੰਦਾ ਹੈ। ਇਕ ਦਿਨ ਉਹ ਕੰਮ ਤੇ ਪਏ ਵਾਸ-ਪਰਵਾਸ ਨੂੰ ਉਠਾ ਕੇ ਦੇਖਦਾ ਹੈ। ਕੰਮ ਉਪਰ ਰੈਸਟ ਰੂਮ ਵਿਚ ਕੁਝ ਪੰਜਾਬੀ ਦੇ ਪਰਚੇ ਤੇ ਅਖਬਾਰਾਂ ਪਏ ਰਹਿੰਦੇ ਹਨ। ਕਿਸੇ ਨੇ ਖਰੀਦਿਆ ਹੋਵੇ ਤਾਂ ਪੜ੍ਹ ਕੇ ਉਥੇ ਰੱਖ ਜਾਂਦਾ ਹੈ। ਉਸ ਦੀ ਨਜ਼ਰ ਵਾਸ-ਪਰਵਾਸ ਦੇ ਵਿਚਕਾਰਲੇ ਸਫੇ ਤੇ ਜਾਂਦੀ ਹੈ। ਇਕ ਪੂਰੇ ਸਫੇ ਤੇ ਕਵਿਤਾਵਾਂ ਲਗੀਆਂ ਹੋਈਆਂ ਹਨ। ਉਪਰ ਇਕ ਸੁਹਣੀ ਜਿਹੀ ਕੁੜੀ ਦੀ ਤਸਵੀਰ ਹੈ ਤੇ ਨਾਂ ਲਿਖਿਆ ਹੈ ਦੇਵਿਕਾ। ਉਹ ਥਾਵੇਂ ਹੀ ਰੁਕ ਜਾਂਦਾ ਹੈ। ਕਵਿਤਾ ਪੜ੍ਹਨ ਲਗਦਾ ਹੈ:

ਮੈਂ ਵਾਕ ਹਾਂ, ...ਮੈਨੂੰ ਪੜ੍ਹ ਲਓ, ...ਸਮਝ ਲਓ, ...ਜੇ ਨਹੀਂ ਸਮਝ ਸਕਦੇ, ...ਤਾਂ ਅਗੇ ਨਿਕਲ ਜਾਓ, ...ਨਾ ਮੇਰਾ ਵਕਤ ਖਰਾਬ ਕਰੋ ...ਤੇ ਨਾ ਆਪਣਾ।
ਮੈਂ ਤਪਸ਼ ਹਾਂ, ...ਜ਼ਿੰਦਗੀ ਗਰਮਾਉਣ ਲਈ, ...ਜੇ ਤੁਹਾਨੂੰ ਅੱਗ ਦਿਸਦੀ ਹਾਂ ...ਤਾਂ ਇਧਰ ਨਾ ਆਓ, ...ਕੋਈ ਹੋਰ ਰਾਹ ਫੜ ...ਨਿਕਲ ਜਾਓ।

ਮੈਂ ਰੁੱਤ ਹਾਂ ...ਪਰ ਭਟਕੀ ਨਹੀਂ ਹਾਂ ...ਸੂਰਜ ਦੀ ਚਾਲ ਦੀ ਖਬਰ ਹੈ ਮੈਨੂੰ, ...ਤੁਸੀਂ ਜੇ ਮੌਸਮਾਂ ਤੋਂ ਬੇਸਮਝ ਹੋ ...ਤਾਂ ਕਿਸੇ ਵੀ ਰੰਗ ਦੀ ਕਲਪਨਾ ਕਰਦੇ ...ਆਪਣੇ ਘੁਰਨੇ ਵਿਚ ਬੈਠੇ ਰਹੋ।
ਮੈਂ ਕੁੜੀ ਹਾਂ ...ਪਰ ਤਿਤਲੀ ਨਹੀਂ, ...ਜਿਸ ਨਾਲ ਜਦ ਕੋਈ ਚਾਹੇ ...ਖੇਲ ਲਵੇ ...ਜਦ ਕੋਈ ਚਾਹੇ ਖੰਭ ਮਰੋੜ ਤੁਰਦਾ ਬਣੇ, ...ਜੇ ਕੁਝ ਅਜਿਹਾ ਸੋਚਦੇ ਹੋ ...ਤਾਂ ਜਾਓ ਕਿਸੇ ਹੋਰ ਬਾਗ ਵਿਚ ...ਜਾ ਕੇ ਆਪਣੀਆਂ ਆਸਾਂ 'ਤੇ ...ਫੁੱਲ ਸਜਾਓ।

ਜੱਗੇ ਨੂੰ ਕਵਿਤਾ ਦੀ ਬਹੁਤੀ ਸਮਝ ਨਹੀਂ ਹੈ। ਉਹ ਕਦੇ ਕਵਿਤਾ ਪੜਦਾ ਵੀ ਨਹੀਂ ਪਰ ਉਸ ਨੂੰ ਇਹ ਕਵਿਤਾਵਾਂ ਬਹੁਤ ਵਧੀਆ ਲਗਦੀਆਂ ਹਨ। ਭਾਵੇਂ ਇਹਨਾਂ ਦੇ ਪੂਰੇ ਅਰਥ ਉਸ ਦੇ ਪੱਲੇ ਨਹੀਂ ਪੈਂਦੇ ਪਰ ਇਹਨਾਂ ਵਿਚ ਇਕ ਗੂੰਜ ਜਿਹੀ ਪੈਂਦੀ ਸੁਣਨ ਲਗਦੀ ਹੈ। ਉਸ ਨੂੰ ਸ਼ੀਲਾ ਸਪੈਰੋ ਚੇਤੇ ਆਉਂਦੀ ਹੈ ਜੋ ਗਰੇਵਾਲ ਦੀ ਸਹੇਲੀ ਹੈ। ਗਰੇਵਾਲ ਦੀ ਮੌਤ ਦੇ ਨੇੜੇ ਤੇੜੇ ਇੰਗਲੈਂਡ ਆਉਂਦੀ ਹੈ। ਉਹ ਆਪਣੇ ਆਪ ਨੂੰ ਬਹੁਤ ਵੱਡੀ ਕਵਿਤਰੀ ਦਸਦੀ ਹੈ। ਜੱਗਾ ਉਸ ਦੀ ਇਕ ਵੀ ਕਵਿਤਾ ਨਹੀਂ ਪੜ੍ਹ ਸਕਦਾ ਪਰ ਦੇਵਿਕਾ ਦੀ ਕਵਿਤਾ ਉਸ ਨੂੰ ਆਪਣੇ ਵਲ ਖਿਚ ਪਾਉਣ ਲਗਦੀ ਹੈ। ਉਸ ਦਾ ਦਿਲ ਕਰਦਾ ਹੈ ਕਿ ਹੁਣੇ ਜਾ ਕੇ ਦੇਵਿਕਾ ਨੂੰ ਮਿਲੇ ਤੇ ਉਸ ਨੂੰ ਦਸੇ ਕਿ ਉਸ ਦੀ ਕਵਿਤਾ ਉਸ ਨੂੰ ਕਿੰਨੀ ਚੰਗੀ ਲਗੀ ਹੈ ਪਰ ਉਸ ਨੂੰ ਲਗਦਾ ਹੈ ਕਿ ਇਹ ਕੋਈ ਬਹੁਤੀ ਵਧੀਆ ਗੱਲ ਨਹੀਂ ਹੋਵਗੀ। ਉਹ ਦੇਵਿਕਾ ਦੇ ਫੋਨ ਦੀ ਉਡੀਕ ਕਰਨ ਲਗਦਾ ਹੈ। ਉਹ ਮੰਨਤ ਨੂੰ ਈਮੇਲ ਵਿਚ ਦਸ ਦਿੰਦਾ ਹੈ ਕਿ ਉਸ ਨੇ ਦੇਵਿਕਾ ਦੀ ਕਵਿਤਾ ਪੜੀ ਹੈ। ਹੁਣ ਉਹ ਹਰ ਹਫਤੇ ਵਾਸ-ਪਰਵਾਸ ਧਿਆਨ ਨਾਲ ਪੜ੍ਹਨ ਲਗਦਾ ਹੈ ਤੇ ਦੇਖਦਾ ਹੈ ਕਿ ਸ਼ਾਇਦ ਦੇਵਿਕਾ ਦੀ ਕੋਈ ਕਵਿਤਾ ਫਿਰ ਪੜ੍ਹਨ ਨੂੰ ਮਿਲੇ। ਇਕ ਦਿਨ ਉਹ ਪੜ੍ਹਦਾ ਹੈ ਸਾਊਥਾਲ ਵਿਚ ਕਵੀ ਦਰਬਾਰ ਹੋ ਰਿਹਾ ਹੈ। ਉਸ ਨੂੰ ਪਤਾ ਹੈ ਕਿ ਗਰੇਵਾਲ ਦੇ ਸਮੇਂ ਤੋਂ ਹੀ ਕਵੀ ਦਰਬਾਰ ਹੁੰਦੇ ਆ ਰਹੇ ਹਨ। ਭਾਵੇਂ ਉਹ ਕਦੇ ਗਿਆ ਨਹੀਂ ਪਰ ਕਾਮਰੇਡ ਇਕਬਾਲ ਜੋ ਇਹਨਾਂ ਕਵੀ ਦਰਬਾਰਾਂ ਦਾ ਇੰਤਜ਼ਾਮ ਕਰਿਆ ਕਰਦਾ ਹੈ ਉਸ ਨੂੰ ਹਮੇਸ਼ਾ ਸੱਦਦਾ ਰਿਹਾ ਹੈ। ਹਾਲੇ ਵੀ ਗਾਹੇ ਵਗਾਹੇ ਮਿਲੇ ਤਾਂ ਕਹਿ ਦਿੰਦਾ ਹੈ ਕਿ ਉਹ ਆਵੇ। ਉਹ ਕਵੀ ਦਰਬਾਰ ਦੀ ਤਰੀਕ ਤੇ ਜਗਾਹ ਦੇਖਦਾ ਹੈ। ਉਸ ਨੂੰ ਲਗਦਾ ਹੈ ਕਿ ਦੇਵਿਕਾ ਉਥੇ ਜ਼ਰੂਰ ਆਵੇਗੀ। ਉਹ ਸਮੇਂ ਸਿਰ ਉਥੇ ਪੁੱਜ ਜਾਂਦਾ ਹੈ। ਉਸ ਨੂੰ ਆਪਣਾ ਆਪ ਗੁਨਾਹਗਾਰ ਵੀ ਲੱਗਣ ਲਗਦਾ ਹੈ ਕਿ ਇਵੇਂ ਚੋਰਾਂ ਵਾਂਗ ਦੇਵਿਕਾ ਤਕ ਪਹੁੰਚ ਕਿਉਂ ਕਰ ਰਿਹਾ ਹੈ। ਉਹ ਸਿਧਾ ਵੀ ਉਸ ਨੂੰ ਫੋਨ ਕਰ ਸਕਦਾ ਹੈ। ਫਿਰ ਸੋਚਦਾ ਹੈ ਕਿ ਦੇਵਿਕਾ ਨੇ ਵੀ ਤਾਂ ਉਸ ਨੂੰ ਵਾਪਸ ਕੋਈ ਕਾਲ ਹੀ ਨਹੀਂ ਕੀਤੀ ਤੇ ਫਿਰ ਉਹ ਉਸ ਨੂੰ ਫੋਨ ਕਿਉਂ ਕਰੇ। ਉਸ ਦੇ ਪੁਜਦਿਆਂ ਕਵੀ ਦਰਬਾਰ ਚੱਲ ਰਿਹਾ ਹੈ। ਸੌ ਕੁ ਲੋਕ ਹਾਲ ਵਿਚ ਹਾਜ਼ਰ ਹੋਣਗੇ। ਔਰਤਾਂ ਇਕ ਪਾਸੇ ਬੈਠੀਆਂ ਹਨ। ਉਸ ਦੀਆਂ ਅੱਖਾਂ ਦੇਵਿਕਾ ਨੂੰ ਤਲਾਸ਼ਣ ਲਗਦੀਆਂ ਹਨ। ਦੇਵਿਕਾ ਨੂੰ ਦੇਖਿਆਂ ਤਾਂ ਵੀਹ ਸਾਲ ਤੋਂ ਵੀ ਵੱਧ ਹੋ ਗਏ ਹੋਣਗੇ। ਉਹ ਮੰਨਤ ਵਰਗੀ ਕੋਈ ਕੁੜੀ ਭਾਲਣ ਲਗਦਾ ਹੈ। ਕੋਈ ਵੀ ਕੁੜੀ ਮੰਨਤ ਵਰਗੀ ਨਹੀਂ ਹੈ। ਵਾਸ-ਪਰਵਾਸ ਵਿਚਲੀ ਫੋਟੋ ਜਿਹੀ ਵੀ ਕੋਈ ਨਹੀਂ ਦਿਸਦੀ। ਕਾਮਰੇਡ ਇਕਬਾਲ ਸਟੇਜ ਤੋਂ ਕਵੀਆਂ ਨੂੰ ਵਾਰੀ ਵਾਰੀ ਸੱਦਣ ਲਗਦਾ ਹੈ। ਕੁਝ ਔਰਤਾਂ ਆਉਂਦੀਆਂ ਹਨ ਤੇ ਮਰਦ ਵੀ ਪਰ ਦੇਵਿਕਾ ਨਹੀਂ ਹੈ। ਜੱਗਾ ਸੋਚਦਾ ਹੈ ਕਿ ਸ਼ਾਇਦ ਦੇਵਿਕਾ ਅਜਿਹੀਆਂ ਜਗਾਵਾਂ 'ਤੇ ਨਾ ਆਉਂਦੀ ਹੋਵੇ ਪਰ ਉਸ ਨੂੰ ਗਰੇਵਾਲ ਦੀ ਇਹ ਗੱਲ ਵੀ ਯਾਦ ਹੈ ਕਿ ਜਦ ਕੋਈ ਬੰਦਾ ਕਵਿਤਾ ਲਿਖਦਾ ਹੈ ਤਾਂ ਉਹ ਇਸ ਨੂੰ ਕਿਸੇ ਨੂੰ ਸੁਣਾਉਣੀ ਵੀ ਚਾਹੁੰਦਾ ਹੈ ਤੇ ਦੇਵਿਕਾ ਦੀ ਵੀ ਇਹ ਭੁੱਖ ਹੋਵਗੀ। ਜੱਗਾ ਬੋਰ ਹੋਣ ਲਗਦਾ ਹੈ। ਉਹ ਉਠ ਕੇ ਜਾਣ ਲਗਦਾ ਹੈ ਕਿ ਇਕਬਾਲ ਮਾਈਕ ਤੋਂ ਕਹਿਣ ਲਗਦਾ ਹੈ,
--ਹੁਣ ਮੈਂ ਤੁਹਾਡੇ ਸਾਹਮਣੇ ਨਵੇਕਲੀ ਕਿਸਮ ਦੀ ਕਵਿਤਾ ਲਿਖਣ ਵਾਲੀ ਕਵਿਤਰੀ ਨੂੰ ਪੇਸ਼ ਕਰਨ ਜਾ ਰਿਹਾ ਹਾਂ ਜਿਸ ਦਾ ਨਾਂ ਹੈ ਦੇਵਿਕਾ।

ਲੋਕ ਤਾੜੀਆਂ ਮਾਰਨ ਲਗਦੇ ਹਨ। ਜੱਗਾ ਵੀ ਮੂੰਹ ਚੁੱਕ ਕੇ ਉਸ ਪਾਸੇ ਨੂੰ ਦੇਖਣ ਲਗਦਾ ਹੈ। ਇਕ ਕੋਨੇ ਵਿਚੋਂ ਇਕ ਸੁਬਕ ਜਿਹੀ ਕੁੜੀ ਹੌਲੀ ਹੌਲੀ ਤੁਰਦੀ ਸਟੇਜ ਵਲ ਵਧਦੀ ਹੈ। ਜੱਗਾ ਅੱਡੀਆਂ ਅੱਖਾਂ ਨਾਲ ਉਸ ਵਲ ਦੇਖਣ ਲਗਦਾ ਹੈ। ਉਸ ਵਿਚ ਮੰਨਤ ਵਰਗਾ ਕੁਝ ਵੀ ਨਹੀਂ ਹੈ। ਉਸ ਦਾ ਕੱਦ ਦੁਰਮਿਆਨਾ ਹੈ ਤੇ ਅੱਖਾਂ ਵੀ ਕਾਲੀਆਂ ਹਨ ਪਰ ਮੰਨਤ ਨਾਲੋਂ ਵੱਡੀਆਂ ਹਨ। ਉਹ ਮਾਈਕ ਦੇ ਮੂਹਰੇ ਜਾ ਖੜਦੀ ਹੈ ਤੇ ਆਹਿਸਤਾ ਜਿਹੇ ਬੋਲਦੀ ਹੈ,
-ਮੇਰੀ ਕਵਿਤਾ ਦਾ ਨਾਂ ਹੈ: ਮੈਂ ਬਹੁਤ ਚਾਹਿਆ।

ਫਿਰ ਉਹ ਜ਼ਰਾ ਉਚੀ ਅਵਾਜ਼ ਵਿਚ ਆਪਣੀ ਕਵਿਤਾ ਪੜ੍ਹਨ ਲਗਦੀ ਹੈ,

ਮੈਂ ਬਹੁਤ ਚਾਹਿਆ ...ਕਿ ਰੁਮਕਦੀ ਹਵਾ ਬਣਾਂ, ...ਰੁਖਾਂ ਵਿਚ ਦੀ ਛਣਕਦੀ ਲੰਘਾਂ, ...ਫੁੱਲਾਂ ਨੂੰ ਛੋਹਾਂ, ...ਘਾਹ ਤੇ ਅਹਿਸਾਨ ਕਰਾਂ, ...ਧੁੱਪ ਦੇ ਮਾਰੇ ਪੰਛੀਆਂ ਦੀ ਬਣਾਂ ਰਾਹਤ, ...ਦਰਿਆਵਾਂ ਦੀਆਂ ਛੱਲਾਂ ਨੂੰ ਚੁੰਮਦੀ ...ਪਹਾੜਾਂ ਵਲ ਨਿਕਲ ਜਾਵਾਂ। ...ਮੈਂ ਹਵਾ ਬਣੀ ...ਪਰ ਰੁਮਕ ਨਾ ਸਕੀ, ...ਜਾਂ ਤਾਂ ਕਿਸੇ ਸੇਕ ਹੇਠ ਦੱਬ ...ਦਮ ਤੋੜ ਗਈ ਵਗਣ ਤੋਂ ਪਹਿਲਾ ਹੀ, ...ਜਾਂ ਫਿਰ ਹਨੇਰੀ ਬਣ ਛੁੱਟੀ ...ਕਿ ਕਿਤੇ ਠਹਿਰ ਨਾ ਸਕੀ, ...ਆਪਣੇ ਅੰਤ ਨੂੰ ਪੁੱਜ ਗਈ, ...ਅੰਤ ਤੋਂ ਪਹਿਲਾਂ ਹੀ। ...ਮੈਂ ਬਹੁਤ ਚਾਹਿਆ, ...ਮੈਂ ਬਹੁਤ ਚਾਹਿਆ।

ਸਾਰਾ ਹਾਲ ਤਾੜੀਆਂ ਨਾਲ ਗੂੰਜ ਉਠਦਾ ਹੈ। ਜੱਗਾ ਵੀ ਭਰਪੂਰ ਤਾੜੀ ਵਜਾਉਂਦਾ ਹੈ। ਮੁਸ਼ਾਇਰਾ ਖਤਮ ਹੋਏ ਤੇ ਉਹ ਉਠ ਕੇ ਦੇਵਿਕਾ ਪਾਸ ਚਲੇ ਜਾਂਦਾ ਹੈ ਤੇ ਉਸ ਨੂੰ ਆਖਦਾ ਹੈ,

--ਤੁਹਾਡੀ ਕਵਿਤਾ ਬਹੁਤ ਚੰਗੀ ਸੀ, ਮੈਂ ਤੁਹਾਡੀਆਂ ਕਵਿਤਾਵਾਂ ਵਾਸ-ਪਰਵਾਸ ਵਿਚ ਵੀ ਪੜ੍ਹੀਆਂ, ਬਹੁਤ ਚੰਗੀਆਂ ਲਗੀਆਂ।

--ਬਹੁਤ ਬਹੁਤ ਸ਼ੁਕਰੀਆ।

ਜੱਗਾ ਦੇਖਦਾ ਹੈ ਕਿ ਪਰਸੰਸਕ ਜਿਹੇ ਲੋਕ ਆਲੇ ਦੁਆਲੇ ਜਮ੍ਹਾਂ ਹੋ ਰਹੇ ਹਨ। ਉਹ ਮੌਕਾ ਗਵਾਉਣ ਤੋਂ ਪਹਿਲਾਂ ਹੀ ਆਖਦਾ ਹੈ,

--ਤੁਸੀਂ ਪਛਾਣਿਆਂ ਮੈਨੂੰ?

--ਨਹੀਂ ਤਾਂ।

ਕਹਿ ਕੇ ਦੇਵਿਕਾ ਉਸ ਵਲ ਧਿਆਨ ਨਾਲ ਦੇਖਣ ਲਗਦੀ ਹੈ। ਲਗਦਾ ਹੈ ਕਿ ਇਹ ਆਦਮੀ ਕਿਧਰੇ ਦੇਖਿਆ ਹੋਇਆ ਹੈ। ਫਿਰ ਉਸ ਨੂੰ ਯਾਦ ਆ ਜਾਂਦਾ ਹੈ ਕਿ ਇਹ ਜੱਗਾ ਹੈ। ਉਸ ਨੇ ਤਸਵੀਰ ਦੇਖੀ ਹੋਈ ਹੈ। ਉਸ ਦੀ ਦੀਦੀ ਮੰਨਤ ਦਾ ਜੱਗਾ। ਉਸ ਦੀ ਦੀਦੀ ਕਿਹਾ ਕਰਦੀ ਹੈ ਕਿ ਜੱਗੇ ਮਾਂ ਇਕ ਹੀ ਜੰਮਦੀ ਹੈ। ਇਹ ਜੱਗਾ ਵੀ ਮਾਂ ਨੇ ਇਕੋ ਹੀ ਜੰਮਿਆਂ ਹੈ। ਉਹ ਕਹਿੰਦੀ ਹੈ,

--ਸਤਿ ਸ੍ਰੀ ਅਕਾਲ ਭਾਜੀ।

--ਸਤਿ ਸ੍ਰੀ ਅਕਾਲ, ਪੱਛਾਣ ਲਿਆ?

--ਹਾਂ, ਪਰ ਤੁਸੀਂ ਮੁੜ ਕੇ ਫੋਨ ਈ ਨਹੀਂ ਕੀਤਾ।

--ਮੈਂ ਤੁਹਾਡੇ ਫੋਨ ਦੀ ਉਡੀਕ ਕਰਦਾ ਰਿਹਾ, ਅਜ ਤਾਂ ਅਚਾਨਕ ਇਥੇ ਆਇਆ ਤਾਂ ਮੁਲਾਕਾਤ ਹੋ ਗਈ।

ਇਸ ਤੋਂ ਅਗੇ ਗੱਲ ਨਹੀਂ ਹੋ ਸਕਦੀ। ਕਈ ਲੋਕ ਉਸ ਨਾਲ ਗੱਲਾਂ ਕਰਨ ਵਾਲੇ ਆ ਜਾਂਦੇ ਹਨ। ਇਕਬਾਲ ਜੱਗੇ ਨੂੰ ਦੇਖਦਾ ਉਸ ਕੋਲ ਆਉਂਦਾ ਆਖਦਾ ਹੈ,

--ਯੰਗਮੈਨ, ਤੂੰ ਇਧਰ ਕਿਧਰ?

--ਮੈਂ ਕਿਹਾ ਕਿ ਦੇਖ ਆਵਾਂ ਤੁਸੀਂ ਕੀ ਕਰਿਆ ਕਰਦੇ ਓ।

--ਤੈਨੂੰ ਤਾਂ ਪੰਜਾਹ ਵਾਰੀ ਕਿਹਾ ਪਰ ਤੂੰ ਈ ਘੌਲ ਕਰ ਜਾਨਾਂ, ...ਕੀ ਹਾਲ ਆ ਤੇਰੀ ਸ਼ੀਲਾ ਸਪੈਰੋ ਦਾ?

--ਤੁਸੀਂ ਦੱਸੋ, ਤੁਹਾਡੀ ਉਹ ਹਮ-ਕਿਸਬ ਆ।

--ਦੋ ਕੁ ਸਾਲ ਪਹਿਲਾਂ ਉਹਨੂੰ ਸਾਹਿਤ ਅਕੈਡਮੀ ਦਾ ਇਨਾਮ ਮਿਲਿਆ, ਹੋਰ ਪਤਾ ਨਹੀਂ।

--ਮੁੜ ਕੇ ਨਹੀਂ ਸੱਦਿਆ ਉਹਨੂੰ ਤੁਸੀਂ।

--ਇਕ ਵਾਰ ਗੱਲ ਹੋਈ ਸੀ ਪਰ ਉਹ ਟਿਕਟ ਮੰਗਦੀ ਸੀ, ਅਸੀਂ ਤਾਂ ਇਹ ਘਰ ਫੂਕ ਕੇ ਤਮਾਸ਼ਾ ਦੇਖਦੇ ਆਂ, ਇਹ ਪਰੋਗਰਾਮ ਕਰਾਉਂਦੇ ਆਂ, ਕਿਸੇ ਨੂੰ ਟਿਕਟ ਕਿਥੋਂ ਦੇ ਸਕਦੇ ਆਂ।

ਫਿਰ ਇਕਬਾਲ ਦੇਵਿਕਾ ਵਲ ਦੇਖਣ ਲਗਦਾ ਹੈ ਤੇ ਆਖਦਾ ਹੈ,

--ਅੱਛਾ, ਫੇਰ ਮਿਲਦੇ ਆਂ।

ਪਰ ਦੇਵਿਕਾ ਘੁੰਮ ਕੇ ਜੱਗੇ ਕੋਲ ਆ ਖੜਦੀ ਹੈ ਤੇ ਕਹਿੰਦੀ ਹੈ,

--ਕਿਸੇ ਵੇਲੇ ਘਰ ਆ ਜਾਓ।

--ਮੈਂ ਫੋਨ ਕਰੂੰ।

ਜੱਗਾ ਆਖਦਾ ਹੈ। ਦੇਵਿਕਾ ਬਾਏ ਬਾਏ ਕਰਦੀ ਚਲੇ ਜਾਂਦੀ ਹੈ। ਇਕਬਾਲ ਉਸ ਨੂੰ ਪੁੱਛਦਾ ਹੈ,

--ਤੂੰ ਏਸ ਪਟਾਕੇ ਨੂੰ ਕਿੱਦਾਂ ਜਾਣਦਾਂ ਬਈ?

## ਬਾਰਾਂ

ਰੈਡਿੰਗ ਦੇ ਟਾਊਨ ਹਾਲ ਵਿਚ ਲੰਚ ਬਰੇਕ ਹੈ। ਕੰਟੀਨ ਭਰੀ ਪਈ ਹੈ। ਕੁਝ ਲੋਕ ਬਾਹਰ ਵੀ ਨਿਕਲ ਜਾਇਆ ਕਰਦੇ ਹਨ। ਪੱਬ ਤਾਂ ਟਾਊਨ ਹਾਲ ਦੇ ਕਰਮਚਾਰੀਆਂ ਲਈ ਇਸ ਨਵੀਂ ਬਣੀ ਇਮਾਰਤ ਦੇ ਵਿਚ ਵੀ ਹੈ ਪਰ ਕਈ ਲੋਕ ਬਾਹਰ ਕਿਸੇ ਪੱਬ ਵਿਚ ਜਾ ਬੈਠਿਆ ਕਰਦੇ ਹਨ। ਐਡਵਰਡ ਗਾਈਲ ਤੇ ਡੌਮਨਿਕ ਹਾਰਵੇ ਕੁਈਨਜ਼ ਹੈਡ ਵਿਚ ਆ ਜਾਇਆ ਕਰਦੇ ਹਨ। ਡੌਮਨਿਕ ਨੂੰ ਇਸ ਪੱਬ ਦੇ ਤਾਜ਼ੇ ਬਣੇ ਚੀਜ਼ ਰੋਲ ਚੰਗੇ ਲਗਦੇ ਹਨ ਤੇ ਨਾਲ ਹੀ ਇਥੋਂ ਦੀ ਬਿਟਰ ਵੀ। ਐਡਵਰਡ ਦਾ ਮੋਹਨ ਪ੍ਰਤੀ ਗੁੱਸਾ ਘਟਿਆ ਨਹੀਂ ਹੈ। ਉਸ ਦੇ ਅੰਦਰਲਾ ਨਸਲਵਾਦ ਹਾਲੇ ਵੀ ਫਨ ਖਿਲਾਰੀ ਖੜਾ ਹੈ। ਪੀਟਰ ਮਰਫੀ ਦਾ ਮੋਹਨ ਵਲ ਰਵੱਈਆ ਕੁਝ ਕੁ ਬਦਲਦਾ ਹੈ। ਉਸ ਨੂੰ ਪਤਾ ਹੈ ਜਲਦੀ ਹੀ ਮੋਹਨ ਉਸ ਵਾਲੀ ਜਾਂ ਉਸ ਦੇ ਬਰਾਬਰ ਦੀ ਕੁਰਸੀ ਤੇ ਬੈਠ ਸਕਦਾ ਹੈ। ਉਹ ਮੋਹਨ ਦੇ ਕੰਮ ਵਿਚ ਪਹਿਲਾਂ ਵਾਂਗ ਨੁਕਸ ਨਹੀਂ ਕੱਢਦਾ ਪਰ ਜਿਸ ਗੱਲ ਦਾ ਫੈਸਲਾ ਉਸ ਦੇ ਹੱਥ ਵਿਚ ਹੁੰਦਾ ਹੈ ਉਹ ਮੋਹਨ ਦੇ ਹੱਕ ਵਿਚ ਨਹੀਂ ਕਰਦਾ। ਐਡਵਰਡ ਗਾਈਲ ਨੇ ਹੁਣ ਡੌਮਨਿਕ ਹਾਰਵੇ ਨਾਲ ਦੋਸਤੀ ਗੰਢੀ ਹੈ। ਹਾਲੇ ਵੀ ਉਸ ਨੂੰ ਲਗਦਾ ਹੈ ਕਿ ਮੋਹਨ ਕਦੇ ਵੀ ਉਸ ਉਪਰ ਹਮਲਾ ਕਰ ਸਕਦਾ ਹੈ ਇਸ ਬਾਰੇ ਉਸ ਨੇ ਮੈਨਜਮਿੰਟ ਕੋਲ ਸ਼ਿਕਾਇਤ ਕਰ ਰੱਖੀ ਹੈ ਪਰ ਬਰਾਬਰ ਹੀ ਮੋਹਨ ਨੇ ਵੀ ਆਪਣੀ ਸ਼ਿਕਾਇਤ ਯੂਨੀਅਨ ਕੋਲ ਲਿਖਾਈ ਹੋਈ ਹੈ ਕਿ ਉਹ ਨਸਲਵਾਦੀ ਬੋਲ ਬੋਲ ਜਾਂਦਾ ਹੈ। ਯੂਨੀਅਨ ਉਹਨਾਂ ਦੋਨਾਂ ਨੂੰ ਸੱਦ ਕੇ ਸਮਝੌਤਾ ਕਰਾਉਣ ਦੀ ਕੋਸ਼ਿਸ਼ ਕਰਦੀ ਹੈ। ਦੋਵੇਂ ਮੰਨ ਵੀ ਜਾਂਦੇ ਹਨ ਪਰ ਮੋਹਨ ਨੂੰ ਪਤਾ ਹੈ

ਕਿ ਐਡਵਰਡ ਦੇ ਮਨ ਵਿਚ ਨਸਲਵਾਦ ਦੀ ਜ਼ਹਿਰ ਭਰੀ ਹੋਈ ਹੈ ਇਸ ਲਈ ਉਸ ਵਲ ਚੁੱਪ ਚੁੱਪ ਕੈਹਰੀਆਂ ਨਜ਼ਰਾਂ ਨਾਲ ਦੇਖਦਾ ਰਹਿੰਦਾ ਹੈ। ਡੌਮਨਿਕ ਹਾਰਵੇ ਵੀ ਨਸਲਵਾਦੀ ਹੈ ਪਰ ਉਹ ਉਭਰ ਕੇ ਸਾਹਮਣੇ ਨਹੀਂ ਆਉਂਦਾ। ਬਹੁਤੇ ਗੋਰਿਆਂ ਵਾਂਗ ਉਸ ਦੇ ਮੂੰਹ ਉਪਰ ਮੁਸਕਰਾਹਟ ਰਹਿੰਦੀ ਹੈ। ਬਿਟਰ ਦੇ ਘੁੱਟ ਭਰਦਾ ਡੌਮਨਿਕ ਆਖਦਾ ਹੈ,

--ਸਾਡੇ ਗਵਾਂਢ ਵਿਚ ਪਾਕੀ ਰਹਿੰਦਾ, ਮੈਂ ਉਹਦੇ ਵਲ ਅੱਖਾਂ ਕੱਢਾਂ ਤਾਂ ਝੱਟ ਨੀਵੀਂ ਪਾ ਲੈਂਦਾ।

--ਮੈਂ ਵੀ ਦੇਖਦਾਂ ਇਹ ਪਾਕੀ ਬਹੁਤ ਡਰਾਕਲ਼ ਹੁੰਦੇ ਆ, ਕਈ ਵਾਰ ਮੈਂ ਕਿਸੇ ਨੂੰ ਗਾਲ਼ ਕੱਢਾਂ ਤਾਂ ਉਹ ਮੂਹਰਿਓਂ ਥੈਂਕਸ ਕਰਨ ਲਗਦੇ ਆ। ਇਕ ਦਿਨ ਇਕ ਪਾਕੀ ਕਾਰ ਖੜੀ ਕਰ ਰਿਹਾ ਸੀ ਮੈਂ ਦਬਕਾ ਮਾਰਿਆ ਕਿ ਇਥੇ ਮੈਂ ਕਾਰ ਖੜੀ ਕਰਨੀ ਆਂ ਤਾਂ ਚੁੱਪ ਕਰ ਕੇ ਆਪਣੀ ਕਾਰ ਲੈ ਗਿਆ।

--ਮੇਰਾ ਡੈਡ ਦਸਦਾ ਹੁੰਦਾ ਕਿ ਇਹਨਾਂ ਨੂੰ ਓਵਰਟਾਈਮ ਦੇ ਕੇ ਜਿੰਨੀ ਵਾਰੀ ਮਰਜ਼ੀ ਪਾਕੀ ਪਾਕੀ ਕਹਿ ਲਓ।

ਕਹਿ ਕੇ ਡੌਮਨਿਕ ਹਸਦਾ ਹੈ ਤੇ ਨਾਲ ਹੀ ਐਡਵਰਡ ਵੀ। ਐਡਵਰਡ ਆਖਦਾ ਹੈ,

--ਇਹ ਜਿਹੜੀ ਆਹ ਪੀੜ੍ਹੀ ਇਥੇ ਦੀ ਜੰਮੀ ਆ ਇਹੋ ਔਖੀ ਹੁੰਦੀ ਐ। ਇਹੋ ਲੜਨ ਨੂੰ ਫਿਰਦੇ ਆ ਪਰ ਪਹਿਲੇ ਲੋਕ ਸ਼ਰੀਫ ਸੀ, ਜੋ ਮਰਜ਼ੀ ਕਹਿ ਲਓ ਗੁੱਸਾ ਨਹੀਂ ਸੀ ਕਰਦੇ।

--ਇਹਦੇ ਵਿਚੋਂ ਵੀ ਸਾਰੇ ਨਹੀਂ, ਬਹੁਤੇ ਤਾਂ ਪਾਸਾ ਵੱਟ ਕੇ ਲੰਘ ਜਾਂਦੇ ਆ। ਮੈਂ ਤਾਂ ਕਦੇ ਗਿਵ ਵੇਅ ਤੋਂ ਕਿਸੇ ਪਾਕੀ ਨੂੰ ਕਦੇ ਰਸਤਾ ਨਹੀਂ ਦਿਤਾ, ਬਹੁਤ ਘੱਟ ਲੋਕ ਮਾਈਂਡ ਕਰਦੇ ਆ। ਮੈਂ ਕਈ ਵਾਰੀ ਵੱਡੀ ਉਮਰ ਦੇ ਪੱਗ ਵਾਲੇ ਬੰਦੇ ਨੂੰ ਪੁੱਛ ਲੈਂਨਾ ਕਿ ਤੇਰਾ ਸਿਰ ਦੁਖਦਾ ਜਿਹੜੀ ਇਹ ਪੱਗ ਬੰਨੀ ਹੋਈ ਆ।

--ਇਹ ਹਰਾਮੀ ਮੋਹਨ ਈ ਆ, ਕੋਈ ਗੱਲ ਨਹੀਂ ਜਿਸ ਦਿਨ ਮੇਰਾ ਦਾਅ ਲਗ ਗਿਆ ਮੈਂ ਇਹਨੂੰ ਠੀਕ ਕਰ ਦੇਵਾਂਗਾ।

ਐਡਵਰਡ ਕਚੀਚੀ ਵਟਦਾ ਕਹਿੰਦਾ ਹੈ। ਡੌਮਨਿਕ ਹਾਰਵੇ ਕਹਿਣ ਲਗਦਾ ਹੈ,

--ਇਹ ਬ੍ਰਿਟਿਸ਼ ਨੈਸ਼ਨਲ ਪਾਰਟੀ ਵਾਲੇ ਇਹਨਾਂ ਬਾਰੇ ਠੀਕ ਆਖਦੇ ਆ।

--ਮੈਂ ਤਾਂ ਉਹਨਾਂ ਦਾ ਮੈਂਬਰ ਵੀ ਆਂ।

--ਇਹਦੇ ਬਾਰੇ ਚੁੱਪ ਰਹਿ। ਜੇ ਕਿਸੇ ਨੂੰ ਪਤਾ ਚਲਿਆ ਤਾਂ ਨੌਕਰੀ ਤੇ ਵੀ ਅਸਰ ਪੈ ਸਕਦਾ।

ਮੋਹਨ ਨੂੰ ਡੌਮਨਿਕ ਹਾਰਵੇ ਦਾ ਵੀ ਪਤਾ ਹੈ ਕਿ ਉਹ ਵੀ ਨਸਲਵਾਦੀ ਹੈ ਤੇ ਅਜਕਲ ਐਡਵਰਡ ਨਾਲ ਉਸ ਦੀ ਵਾਹਵਾ ਬਣਦੀ ਹੈ ਪਰ ਡੌਮਨਿਕ ਉਹ ਨੂੰ ਪਿਆਰ ਨਾਲ ਹੈਲੋ ਕਹਿੰਦਾ ਹੈ ਤੇ ਉਹ ਉਸੇ ਅੰਦਾਜ਼ ਵਿਚ ਉਸ ਦੀ ਹੈਲੋ ਦਾ ਉਤਰ ਦੇ ਦਿੰਦਾ ਹੈ। ਉਸ ਨੂੰ ਇਹ ਵੀ ਪਤਾ ਹੈ ਕਿ ਐਡਵਰਡ ਡਰਦਾ ਹੋਇਆ ਹੀ ਡੌਮਨਿਕ ਨੂੰ ਆਪਣੇ ਨਾਲ ਰਖਦਾ ਹੈ। ਉਹ ਕੋਸ਼ਿਸ਼ ਕਰਦਾ ਹੈ ਕਿ ਇਹਨਾਂ ਲੋਕਾਂ ਨੂੰ ਅਣਗੌਲਿਆਂ ਕਰੇ। ਕੌਂਸਲ ਦਾ ਇਕ ਹੋਰ ਕਰਮਚਾਰੀ ਹਿੰਮਤ ਸਿੰਘ ਕਈ ਵਾਰ ਕੰਟੀਨ ਵਿਚ ਮਿਲ ਪੈਂਦਾ ਹੈ। ਹਿੰਮਤ ਸਿੰਘ ਵੀਹ ਸਾਲ ਤੋਂ ਕੌਂਸਲ ਵਿਚ ਕੰਮ ਕਰ ਰਿਹਾ ਹੈ। ਉਹ ਕੌਂਸਲ ਟੈਕਸ ਦੀ ਵਸੂਲੀ ਵਾਲੇ ਮਹਿਕਮੇ ਵਿਚ ਹੈ। ਉਹ ਯੂਨੀਅਨ ਵਿਚ ਵੀ ਹੈ ਇਸ ਲਈ ਉਸ ਨੂੰ ਐਡਵਰਡ ਤੇ ਮੋਹਨ ਵਿਚਕਾਰਲੇ ਤਣਾਵ ਬਾਰੇ ਪਤਾ ਹੈ। ਉਹ ਉਸ ਨੂੰ ਕਿਹਾ ਕਰਦਾ ਹੈ,

--ਹਰ ਗੋਰਾ ਨਸਲਵਾਦੀ ਐ, ਕੋਈ ਘੱਟ ਤੇ ਕੋਈ ਵੱਧ, ਮੈਨੂੰ ਕਈ ਗੋਰੇ ਕਹਿੰਦੇ ਆ ਕਿ ਤੁਸੀਂ ਸਾਡੇ ਵਿਚ ਰਲ਼ਦੇ ਨਹੀਂ, ਮੈ ਕਿਹਾ ਕਰਦਾਂ ਕਿ ਤੁਸੀਂ ਸਾਨੂੰ ਰਲ਼ਣ ਦਾ ਮੌਕਾ ਈ ਕਦ ਦਿੰਦੇ ਓ। ਕਈ ਗੋਰੇ ਸੋਚਦੇ ਆ ਅਸੀਂ ਡਰਾਕਲ਼ ਆਂ ਮੈਂ ਕਿਹਾ ਕਰਦਾਂ ਕਿ ਪੰਜਾਬੀ ਮਰਦ ਡਰੇਗਾ ਨਹੀਂ ਚੁੱਪ ਹੋ ਜਾਵੇਗਾ ਤੇ ਮੌਕੇ ਦੀ ਉਡੀਕ ਕਰੇਗਾ, ਮੈਂ ਫਿਰ ਉਹਨਾਂ ਨੂੰ ਊਧਮ ਸਿੰਘ ਦੀ ਕਹਾਣੀ ਸੁਣਾਇਆ ਕਰਦਾਂ। ਜੇ ਕੋਈ ਸੁਣੇ ਤਾਂ ਮੈਂ ਦਸਵੇਂ ਗੁਰੂ ਦੀ ਕਹਾਣੀ ਵੀ ਸੁਣਾ ਦਿੰਨਾਂ।

ਮੋਹਨ ਨੂੰ ਸਿਖੀ ਬਾਰੇ ਜਾਂ ਗੁਰੂਆਂ ਬਾਰੇ ਬਹੁਤਾ ਨਹੀਂ ਪਤਾ। ਬੱਚਪਨ ਵਿਚ ਆਪਣੀ ਮਾਂ ਨਾਲ ਗੁਰਦਵਾਰੇ ਜਾਂਦਾ ਰਿਹਾ ਹੈ। ਉਸ ਦਾ ਪਿਓ ਪੱਗ ਬੰਨਦਾ ਹੈ ਇਸ ਲਈ ਉਸ ਨੂੰ ਇੰਨਾ ਕੁ ਹੀ ਪਤਾ ਹੈ ਕਿ ਉਸ ਦਾ ਪਰਿਵਾਰ ਸਿੱਖ ਹੈ। ਹਿੰਮਤ ਸਿੰਘ ਦੀ ਗੱਲ ਸੁਣ ਕੇ ਉਸ ਦੀ ਊਧਮ ਸਿੰਘ ਤੇ ਦਸਵੇਂ ਗੁਰੂ ਦੀ ਕਹਾਣੀ ਵਿਚ ਜਾਣਕਾਰੀ ਦੀ ਇਛਿਆ ਜਾਗ ਪੈਂਦੀ ਹੈ। ਲੰਚ ਬਰੇਕ ਵਿਚ ਹਿੰਮਤ ਸਿੰਘ ਉਸ ਨੂੰ ਊਧਮ ਸਿੰਘ ਵਾਲੀ ਕਹਾਣੀ ਹੀ ਸੁਣਾ ਸਕਦਾ ਹੈ ਕਿ ਕਿਵੇਂ ਉਸ ਨੇ ਜਨਰਲ ਓਡਵਾਇਰ ਤੋਂ ਕਈ ਸਾਲ ਬਾਅਦ ਜਲਿਆਂ ਵਾਲੇ ਬਾਗ ਦਾ ਬਦਲਾ ਲਿਆ। ਮੋਹਨ ਨੂੰ ਹਿੰਮਤ ਸਿੰਘ ਦੀ ਗੱਲ ਬਹੁਤ ਸਹੀ ਲਗਦੀ ਹੈ ਕਿ ਉਹ ਚੁੱਪ ਤਾਂ ਕਰ ਜਾਵੇਗਾ ਪਰ ਡਰੇਗਾ ਨਹੀਂ। ਉਹ ਉਠਦਾ ਬੈਠਦਾ ਊਧਮ ਸਿੰਘ ਬਾਰੇ ਸੋਚਣ ਲਗਦਾ ਹੈ। ਨੈੱਟ ਤੋਂ ਵੀ ਉਹ ਊਧਮ ਸਿੰਘ ਬਾਰੇ ਜਾਣਕਾਰੀ ਲਭਦਾ ਰਹਿੰਦਾ ਹੈ। ਅਗਲੀ ਵਾਰ ਉਹ ਹਿੰਮਤ ਸਿੰਘ ਤੋਂ ਪੁੱਛ ਲੈਂਦਾ ਹੈ,

--ਮਿਸਟਰ ਸਿੰਘ, ਟੈਨਥ ਗੁਰੂ ਬਾਰੇ ਤੁਸੀਂ ਕੀ ਰਹੇ ਸੀ?

--ਲਗਦੈ ਤੈਨੂੰ ਸਿਖ ਹਿਸਟਰੀ ਬਾਰੇ ਕੁਝ ਨਹੀਂ ਪਤਾ।

--ਬਹੁਤ ਥੋੜਾ, ਹੁਣ ਮੈਂ ਇੰਟਰਨੈੱਟ ਤੋਂ ਜਾਨਣ ਦੀ ਕੋਸ਼ਿਸ਼ ਵਿਚ ਆਂ। ਮੈਂ ਦਸਵੇਂ ਗੁਰੂ ਬਾਰੇ ਇਹ ਗੱਲ ਜਾਨਣ ਦੀ ਕੋਸ਼ਿਸ਼ ਕੀਤੀ ਕਿ ਪੰਜਾਬੀ ਡਰੇਗਾ ਨਹੀਂ ਬਸ ਚੁੱਪ ਹੋ ਜਾਵੇਗਾ, ਇਹ ਗੱਲ ਕਿਤੇ ਨਹੀਂ ਲਭੀ।

ਉਸ ਦੀ ਗੱਲ ਸੁਣ ਕੇ ਹਿੰਮਤ ਸਿੰਘ ਹੱਸਣ ਲਗਦਾ ਹੈ ਤੇ ਆਖਦਾ ਹੈ,

--ਇਹ ਗੱਲ ਤੈਨੂੰ ਕਿਤਾਬਾਂ ਵਿਚ ਕਿਤੇ ਨਹੀਂ ਮਿਲਣੀ, ਇਹ ਗੱਲ ਤੈਨੂੰ ਸਿਖੀ ਦੇ ਡੂੰਘੇ ਅਧਿਅਨ ਚੋਂ ਮਿਲੇਗੀ।

--ਮੈਨੂੰ ਸੁਣਾਓ, ਕੀ ਤੇ ਕਿਵੇਂ ਸੀ ਗੱਲ।

--ਗੱਲ ਇਵੇਂ ਐ ਕਿ ਦਸਵੇਂ ਗੁਰੂ ਦਾ ਸਾਰਾ ਪਰਿਵਾਰ ਸਿਖੀ ਦੀ ਰਾਖੀ ਕਰਦਾ ਮਾਰਿਆ ਗਿਆ। ਉਸ ਦੇ ਦੋ ਬੇਟੇ ਲੜਾਈ ਵਿਚ ਉਸ ਦੇ ਸਾਹਮਣੇ ਸ਼ਹੀਦ ਹੋ ਗਏ ਤੇ ਦੋ ਬੱਚਿਆਂ ਨੂੰ ਜੋ ਬਹੁਤ ਛੋਟੇ ਸਨ ਹਾਲੇ ਦਸ ਸਾਲ ਦੇ ਵੀ ਨਹੀਂ ਸਨ ਹੋਏ ਉਹਨਾਂ ਨੂੰ ਮੌਕੇ ਦੀ ਮੁਗਲ ਹਕੂਮਤ ਨੇ ਜੀਉਂਦਿਆਂ ਨੂੰ ਹੀ ਨੀਹਾਂ ਵਿਚ ਚੁਣਵਾ ਦਿਤਾ ਸੀ, ਗੁਰੂ ਉਸ ਵੇਲੇ

ਜੰਗਲਾਂ ਵਿਚ ਲੁਕ ਕੇ ਲੜਾਈ ਕਰ ਰਿਹਾ ਸੀ, ਜਦ ਉਸ ਨੂੰ ਇਹ ਸਾਰੀ ਕਹਾਣੀ ਸੁਣਾਈ ਗਈ ਤਾਂ ਉਹ ਚੁੱਪ ਚਾਪ ਸੁਣਦਾ ਰਿਹਾ। ਜਦ ਕਹਾਣੀ ਖਤਮ ਹੋਈ ਤਾਂ ਉਸ ਨੇ ਆਪਣੇ ਹੱਥ ਵਿਚਲੇ ਤੀਰ ਦੇ ਇਕੋ ਵਾਰ ਨਾਲ ਇਕ ਸਰਕੰਡੇ ਦਾ ਬੂਝਾ ਪੁੱਟ ਮਾਰਿਆ, ਸਿਰਫ ਇੰਨਾ ਹੀ ਕਿਹਾ ਕਿ ਹੁਣ ਇਸ ਹਕੂਮਤ ਦੇ ਗਿਣਤੀ ਦੇ ਦਿਨ ਹੀ ਹਨ, ਉਹ ਚੁੱਪ ਚਾਪ ਪੰਜਾਬ ਵਿਚੋਂ ਚਲੇ ਗਿਆ ਤੇ ਬਾਹਰ ਜਾ ਕੇ ਉਸ ਨੇ ਬੰਦਾ ਬਹਾਦਰ ਨਾਂ ਦਾ ਐਸਾ ਯੋਧਾ ਤਿਆਰ ਕੀਤਾ ਜਿਸ ਨੇ ਉਸ ਮੁਗਲ ਹਕੂਮਤ ਦੀ ਇੱਟ ਨਾਲ ਇੱਟ ਵਜਾ ਦਿਤੀ।

--ਇਹ ਇੱਟ ਨਾਲ ਇੱਟ ਕੀ ਹੋਈ।

--ਮਲੀਆਮੇਟ, ਰੂਅਨ, ਫਿਨਿਸ਼ ਕਰ ਦਿਤਾ।

--ਸਰਕੰਡੇ ਦਾ ਬੂਝਾ ਕੀ ਹੁੰਦਾ?

--ਇਹ ਅਜਿਹਾ ਬੂਝਾ ਹੁੰਦਾ ਕਿ ਇਸ ਨੂੰ ਪੁੱਟਣਾ ਬਹੁਤ ਮੁਸ਼ਕਲ ਹੁੰਦਾ, ਇਸ ਦੀਆਂ ਜੜ੍ਹਾਂ ਦੂਰ ਤਕ ਫੈਲੀਆਂ ਹੁੰਦੀਆਂ, ਇਹ ਮੁਗਲ ਹਕੂਮਤ ਦਾ ਪਰਤੀਕ ਵੀ ਹੋ ਸਕਦਾ।

ਮੋਹਨ ਉਪਰ ਇਹ ਗੱਲ ਬਹੁਤ ਅਸਰ ਕਰਦੀ ਹੈ। ਉਸ ਦਿਨ ਤੋਂ ਬਾਅਦ ਜਦ ਵੀ ਵਕਤ ਮਿਲਦਾ ਹੈ ਉਹ ਹਿੰਮਤ ਸਿੰਘ ਨਾਲ ਸਿਖਾਂ ਦੇ ਇਤਹਾਸ ਬਾਰੇ ਗੱਲ ਕਰਨ ਲਗਦਾ ਹੈ। ਮੋਹਨ ਧਾਰਮਿਕ ਨਹੀਂ ਹੈ ਪਰ ਇਵੇਂ ਗੱਲਾਂ ਕਰਦਿਆਂ ਉਸ ਨੂੰ ਆਪਣਾ ਪਿਛੋਕੜ ਗੌਰਵਮਈ ਲਗਣ ਲਗਦਾ ਹੈ। ਉਹ ਐਡਵਰਡ ਵਲ ਦੇਖਦਾ ਸੋਚਦਾ ਹੈ ਕਿ ਇਹ ਤਾਂ ਹੁਣ ਕਿਸੇ ਦਿਨ ਮੈਂ ਠੋਕਿਆ ਈ ਠੋਕਿਆ। ਇਹਨਾਂ ਦਿਨਾਂ ਵਿਚ ਮੋਹਨ ਦੀ ਮਾਸਟਰ ਦੀ ਡਿਗਰੀ ਪੂਰੀ ਹੋ ਜਾਂਦੀ ਹੈ ਪਰ ਉਹ ਜਿਹੜਾ ਉਹ ਆਪਣਾ ਥੀਸਸ ਪੇਸ਼ ਕਰਦਾ ਹੈ ਉਹ ਪਾਸ ਨਹੀਂ ਹੁੰਦਾ। ਉਸ ਦਾ ਬਹੁਤਾ ਧਿਆਨ ਮਾਸਟਰ ਕਰਨ ਵਲ ਰਿਹਾ ਹੈ। ਉਹ ਮੈਨਜਮੈਂਟ ਤੋਂ ਛੇ ਮਹੀਨੇ ਦਾ ਵਕਤ ਹੋਰ ਮੰਗਦਾ ਹੈ। ਤੇ ਅਗਲੇ ਛੇ ਮਹੀਨਿਆਂ ਵਿਚ ਥੀਸਸ ਨੂੰ ਸੋਧ ਕੇ ਪੇਸ਼ ਕਰ ਦਿੰਦਾ ਹੈ। ਇਸ ਦੀ ਕਿਤਾਬ ਛਪਵਾ ਕੇ ਕੌਂਸਲ ਵਿਚ ਰੱਖੀ ਜਾਣੀ ਹੈ। ਇਸ ਦੇ ਨਾਲ ਹੀ ਉਹ ਕੁਝ ਤਰੱਕੀ ਲੈ ਕੇ ਆਪਣੀ ਬਦਲੀ ਹੰਸਲੋ ਦੀ ਕਰਵਾ ਲੈਂਦਾ ਹੈ। ਹੰਸਲੋ ਦਾ ਮਹੌਲ ਰੈਡਿੰਗ ਨਾਲੋਂ ਕੁਝ ਅਲੱਗ ਹੈ। ਇਥੇ ਏਸ਼ੀਅਨ ਕਰਮਚਾਰੀਆਂ ਦੀ ਗਿਣਤੀ ਕਾਫੀ ਹੈ। ਨਸਲਵਾਦੀ ਲੋਕਾਂ ਦੀ ਗਿਣਤੀ ਕੁਝ ਘੱਟ ਹੈ।

ਹੰਸਲੋ ਆ ਕੇ ਇਕ ਹੋਰ ਮੁਸੀਬਤ ਸਾਹਮਣੇ ਆ ਖੜਦੀ ਹੈ ਕਿ ਰੈਡਿੰਗ ਤੋਂ ਆਉਣਾ ਜਾਣਾ ਇੰਨਾ ਸੌਖਾ ਨਹੀਂ ਹੈ। ਚੰਦਾ ਦਾ ਕੰਮ ਰੈਡਿੰਗ ਵਿਚ ਹੈ। ਇਸ ਇਲਾਕੇ ਵਿਚ ਉਸ ਦਾ ਕੋਈ ਦਫਤਰ ਵੀ ਨਹੀਂ ਹੈ, ਨਹੀਂ ਤਾਂ ਉਸ ਦੀ ਬਦਲੀ ਹੀ ਕਰਵਾ ਲਵੇ। ਉਤਰੀ ਲੰਡਨ ਵਿਚ ਤਾਂ ਦਫਤਰ ਹੈ ਪਰ ਉਹ ਰੈਡਿੰਗ ਜਿੰਨਾ ਹੀ ਦੂਰ ਹੈ। ਰੈਡਿੰਗ ਤੋਂ ਆਉਣ ਲਈ ਟਰੈਫਿਕ ਦਾ ਸਾਹਮਣਾ ਕਰਨਾ ਪੈਂਦਾ ਹੈ। ਸਵੇਰ ਨੂੰ ਜਿਵੇਂ ਸਾਰੀ ਦੁਨੀਆਂ ਹੀ ਲੰਡਨ ਵਲ ਨੂੰ ਤੁਰੀ ਹੋਈ ਹੁੰਦੀ ਹੈ ਤੇ ਫਿਰ ਸ਼ਾਮ ਨੂੰ ਲੋਕ ਲੰਡਨ ਛੱਡਣ ਲਈ ਕਾਹਲੇ ਹੁੰਦੇ ਹਨ। ਭਾਵੇਂ ਐਮ ਫੋਰ ਉਸ ਨੂੰ ਨਜ਼ਦੀਕ ਹੀ ਪੈਂਦਾ ਹੈ, ਰੈਡਿੰਗ ਤੋਂ ਵੀ ਤੇ ਹੰਸਲੋ ਤੋਂ ਵੀ ਪਰ ਫਿਰ ਵੀ ਘੰਟਾ ਸਹਿਜੇ ਲਗ ਜਾਂਦਾ ਹੈ। ਕੋਈ ਟਰੇਨ ਵੀ ਉਸ ਪਾਸੇ ਵਲ ਲਈ ਸਿੱਧੀ ਨਹੀਂ ਜਾਂਦੀ। ਰੈਡਿੰਗ ਤੋਂ ਸਾਊਥਾਲ ਰੇਲ ਆਉਂਦੀ ਹੈ ਤੇ ਫਿਰ ਹੰਸਲੋ ਲਈ ਬੱਸ ਲੈਣੀ ਪੈਂਦੀ ਹੈ। ਉਹ ਇਕ ਦਿਨ ਇਵੇਂ ਸਫਰ ਕਰ ਕੇ ਦੇਖਦਾ ਹੈ ਪਰ ਇਵੇਂ ਘੰਟੇ ਤੋਂ ਵੀ ਵੱਧ ਸਮਾਂ ਲਗ ਜਾਂਦਾ ਹੈ, ਫਿਰ ਠੰਡ ਵਿਚ ਬੱਸਾਂ ਰੇਲਾਂ ਦਾ ਇੰਤਜ਼ਾਰ ਹੋਰ ਵਾਧੂ। ਜਿਸ ਦਿਨ ਉਹ ਸਾਊਥਾਲ ਟਰੇਨ ਰਾਹੀਂ ਆਉਂਦਾ ਹੈ ਤਾਂ ਉਸ ਨੂੰ ਬਹੁਤ ਚੰਗਾ ਲਗਦਾ ਹੈ। ਸਾਊਥਾਲ ਉਸ ਦਾ ਆਪਣਾ ਸ਼ਹਿਰ, ਜਿਥੇ ਉਹ ਜੰਮਿਆਂ ਹੈ, ਪਲ਼ਿਆ ਹੈ। ਇਕ ਵਾਰ ਤਾਂ ਉਸ ਦਾ ਦਿਲ ਕਰਦਾ ਹੈ ਕਿ ਕਿਉਂ ਨਾ ਮੁੜ ਕੇ ਉਹ ਸਾਊਥਾਲ ਹੀ ਆ ਰਹਿਨ ਲਗੇ। ਇਥੇ ਹੀ ਕੋਈ ਫਲੈਟ ਜਾਂ ਘਰ ਦੇਖ ਲਵੇ।

ਉਹ ਆਪਣੇ ਪੁਰਾਣੇ ਮਿੱਤਰਾਂ ਵਿਚੋਂ ਬਿੰਦਰ ਤੇ ਟੈਰੀ ਨੂੰ ਫੋਨ ਕਰਕੇ ਆਪਣੇ ਕੰਮ ਤੇ ਸੱਦ ਲਿਆ ਕਰਦਾ ਹੈ ਤੇ ਕਈ ਵਾਰ ਉਹਨਾਂ ਨਾਲ ਪੱਬ ਵਿਚ ਜਾ ਬੈਠਦਾ ਹੈ ਤੇ ਪੁਰਾਣੀਆਂ ਯਾਦਾਂ ਦੀਆਂ ਗਲੀਆਂ ਵਿਚ ਦੌੜਨ ਲਗਦਾ ਹੈ। ਉਸ ਨੂੰ ਅਨੰਦਮਈ ਲਗਦਾ ਹੈ। ਉਸ ਦੇ ਦੋਸਤ ਹੁਣ ਆਪੋ ਆਪਣੀ ਜ਼ਿੰਦਗੀ ਵਿਚ ਵਿਅਸਤ ਹਨ ਪਰ ਫਿਰ ਵੀ ਉਸ ਦਾ ਸਾਥ ਉਹਨਾਂ ਨੂੰ ਚੰਗਾ ਲਗਦਾ ਹੈ।

ਉਸ ਦਾ ਹੰਸਲੋ ਆ ਜਾਣਾ ਚੰਦਾ ਨੂੰ ਬਿਲਕੁਲ ਪਸੰਦ ਨਹੀਂ। ਉਹ ਸਵਾ ਪੰਜ ਵਜੇ ਹੀ ਘਰ ਪੁੱਜ ਜਾਂਦੀ ਹੈ ਤੇ ਮੋਹਨ ਨੂੰ ਸਵਾ ਛੇ ਜਾਂ ਕਦੇ ਸਾਢੇ ਛੇ ਵੀ ਵੱਜ ਜਾਂਦੇ ਹਨ। ਇਵੇਂ ਹੀ ਸਵੇਰੇ ਵੀ ਉਹ ਅੱਠ ਵਜੇ ਤੋਂ ਪਹਿਲਾਂ ਹੀ ਘਰੋਂ ਨਿਕਲ ਪੈਂਦਾ ਹੈ। ਚੰਦਾ ਸ਼ਿਕਾਇਤ ਕਰਦੀ ਹੈ ਤਾਂ ਉਹ ਆਖਦਾ ਹੈ,

--ਕਿਉਂ ਨਾ ਆਪਾਂ ਸਾਊਥਾਲ ਹੀ ਘਰ ਲੈ ਲਈਏ, ਬ੍ਰਿਟਿਸ਼ ਰੇਲ ਸਿੱਧੀ ਆਉਂਦੀ ਐ, ਵੀਹ ਮਿੰਟ ਦਾ ਰਾਹ।

--ਨਹੀਂ ਨਹੀਂ, ਮੁਝੇ ਸਾਊਥਾਲ ਅੱਛਾ ਨਹੀਂ ਲਗਤਾ, ਯਹਾਂ ਏਕ ਪੰਜਾਬੀ ਮੁਝੇ ਜੀਨੇ ਨਹੀਂ ਦੇ ਰਹਾ ਵਹਾਂ ਤੋ ਸਭੀ ਹੀ ਪੰਜਾਬੀ ਹੈਂ।

ਕਹਿੰਦੀ ਹੋਈ ਚੰਦਾ ਹੱਸਦੀ ਹੈ। ਮੋਹਨ ਚੰਦਾ ਨਾਲ ਹਿੰਦੀ ਬੋਲਣ ਦੀ ਕੋਸ਼ਿਸ਼ ਨਹੀਂ ਕਰਿਆ ਕਰਦਾ। ਉਹ ਪੰਜਾਬੀ ਜਾਂ ਅੰਗਰੇਜ਼ੀ ਵਿਚ ਹੀ ਗੱਲ ਕਰਦਾ ਹੈ। ਹਿੰਮਤ ਸਿੰਘ ਦੇ ਸਾਥ ਵਿਚ ਉਸ ਨੂੰ ਪੰਜਾਬੀ ਬੋਲੀ ਨਾਲ ਵੀ ਕੁਝ ਮੋਹ ਜਾਗ ਪੈਂਦਾ ਹੈ। ਉਹ ਆਪਣੀ ਮਾਂ-ਬੋਲੀ ਅੰਗਰੇਜ਼ੀ ਹੀ ਮੰਨਦਾ ਹੈ ਪਰ ਪੰਜਾਬੀ ਬੋਲਣੀ ਵੀ ਉਸ ਨੂੰ ਚੰਗੀ ਲਗਦੀ ਹੈ। ਕੰਮ ਉਪਰ ਵੀ ਜੇ ਉਸ ਨੂੰ ਕੋਈ ਪੰਜਾਬੀ ਮਿਲ ਪਵੇ ਤਾਂ ਉਸ ਦੀ ਕੋਸ਼ਿਸ਼ ਹੁੰਦੀ ਹੈ ਕਿ ਪੰਜਾਬੀ ਵਿਚ ਹੀ ਗੱਲ ਕਰੇ। ਪਰ ਉਹ ਪੰਜਾਬੀ ਵਿਚ ਸੋਚ ਨਹੀਂ ਸਕਦਾ, ਕਈ ਵਾਰ ਕੋਸ਼ਿਸ਼ ਕਰ ਚੁੱਕਾ ਹੈ।

ਚੰਦਾ ਨਾਲ ਉਸ ਦੇ ਸਬੰਧਾਂ ਵਿਚ ਉਤਰਾਅ ਚੜਾਅ ਆਉਂਦੇ ਰਹਿੰਦੇ ਹਨ। ਚੰਦਾ ਦੀ ਮਾਂ ਵਿਆਹ ਲਈ ਜ਼ੋਰ ਲਾ ਚੁੱਕੀ ਹੈ ਪਰ ਮੋਹਨ ਨਹੀਂ ਮੰਨ ਰਿਹਾ। ਇਕ ਦਿਨ ਚੰਦਾ ਦੀ ਮਾਂ ਚੰਦਾ ਨੂੰ ਸਮਝਾਉਂਦੀ ਹੈ,

--ਯੇ ਪੰਜਾਬੀ ਕਭੀ ਵੀ ਤੁਮਹੇਂ ਛੋੜ ਕੇ ਜਾ ਸਕਤਾ ਹੈ, ਹਮ ਤੋ ਫਿਰ ਮਾਰੇ ਹੀ ਜਾਏਂਗੇ, ਅਬ ਲੋਕ ਸੋਚਤੇ ਹੈ ਕਿ ਤੁਮਾਹਰੀ ਸ਼ਾਦੀ ਹੋ ਚੁੱਕੀ ਹੈ, ਅਗਰ ਯੇ ਛੋੜ ਗਿਆ ਤੋ?...ਚੰਦਾ ਐਸੇ ਕਰੋ ਕਿ ਤੁਮ ਏਕ ਬੇਬੀ ਲੇ ਲੋ। ਫਿਰ ਵੋ ਕਹੀਂ ਨਹੀਂ ਜਾਏਗਾ।

ਚੰਦਾ ਬੇਬੀ ਲੈਣ ਬਾਰੇ ਬਹੁਤ ਸੋਚਦੀ ਹੈ। ਹਾਲੇ ਉਹ ਬੇਬੀ ਲਈ ਤਿਆਰ ਨਹੀਂ ਹੈ। ਉਹ ਆਪਣੀ ਵੱਡੀ ਭੈਣ ਵਲ ਦੇਖਦੀ ਹੈ ਕਿ ਬੱਚਿਆਂ ਨੇ ਕਿਵੇਂ ਉਸ ਦੀ ਮੱਤ ਮਾਰੀ ਪਈ ਹੈ। ਬੱਚੇ ਨਾਲ ਜ਼ਿੰਦਗੀ ਦੇ ਸਾਰੇ ਸਵਾਦ ਜਾਂਦੇ ਲਗਦੇ ਹਨ। ਹੁਣ ਉਹ ਸਾਲ ਵਿਚ ਦੋ ਵਾਰ ਛੁੱਟੀਆਂ ਕੱਟਣ ਜਾਂਦੇ ਹਨ, ਕਦੇ ਗਰੀਸ, ਕਦੇ ਅਸਟਰੇਲੀਆ, ਕਦੇ ਕਿਸੇ ਕਰੂਸ ਵਿਚ। ਬੱਚੇ ਨਾਲ ਇਹ ਸਭ ਖਤਮ ਹੋ ਜਾਵੇਗਾ। ਪਰ ਫਿਰ ਵੀ ਆਪਣੀ ਮਾਂ ਦੀ ਸਮਝਾਈ ਗੱਲ ਦਾ ਅਸਰ ਕਬੂਲਦੀ ਉਹ ਮੋਹਨ ਨੂੰ ਕਹਿੰਦੀ ਹੈ,

--ਮੋਹਨ, ਕਿਉਂ ਨਾ ਹਮ ਏਕ ਬੱਚਾ ਲੇ ਲੇਂ?

--ਚੰਦਾ, ਸੋਚ ਲੈ, ਆਪਾਂ ਬੱਚੇ ਲਈ ਹਾਲੇ ਤਿਆਰ ਨਹੀਂ ਆਂ, ਦੇਖ ਬੱਚਾ ਲੈ ਲਿਆ ਤਾਂ ਤੈਨੂੰ ਕੰਮ ਛੱਡਣਾ ਪਵੇਗਾ, ਫਿਰ ਜਦ ਤੂੰ ਕੰਮ ਤੇ ਗਈ ਤਾਂ ਬੱਚੇ ਨੂੰ ਕੌਣ ਸੰਭਾਲੇਗਾ?

--ਮੇਰੀ ਮੰਮੀ ਸੰਭਾਲੇਗੀ।

--ਨਹੀਂ, ਮੈਂ ਉਹਨਾਂ ਦਾ ਆਪਣੀ ਜ਼ਿੰਦਗੀ ਵਿਚ ਬਹੁਤਾ ਦਖਲ ਨਹੀਂ ਚਾਹੁੰਦਾ। ਇੰਨਾ ਬਹੁਤ ਐ ਤੇਰੇ ਪੇਰੰਟਸ ਆ ਤੇ ਮਿਲਦੇ ਗਿਲਦੇ ਆ, ਬਸ, ਇਸ ਤੋਂ ਜ਼ਿਆਦਾ ਕੁਸ਼ ਨਹੀਂ।

ਮੋਹਨ ਆਪਣੀ ਗੱਲ ਤੇ ਜ਼ੋਰ ਪਾ ਕੇ ਆਖਦਾ ਹੈ। ਚੰਦਾ ਦੇ ਮਾਂ ਬਾਪ ਨੂੰ ਨਾ-ਪਸੰਦ ਕਰਨ ਪਿੱਛੇ ਇਕ ਕਾਰਨ ਇਹ ਵੀ ਹੈ ਕਿ ਮਨਿੰਦਰ ਨੂੰ ਦੇਖ ਕੇ ਚੰਦਾ ਹਾਲੇ ਵੀ ਨੱਕ-ਬੁਲ੍ਹ ਕੱਢਣ ਲਗਦੀ ਹੈ। ਚੰਦਾ ਅਮਰ ਤੇ ਸਾਂਡਰਾ ਦਾ ਘਰ ਆਉਣਾ ਵੀ ਬਹੁਤਾ ਪਸੰਦ ਨਹੀਂ ਕਰਦੀ ਪਰ ਕਹਿੰਦੀ ਕੁਝ ਨਹੀਂ। ਅਮਰ ਤੇ ਸਾਂਡਰਾ ਦਾ ਆਉਣਾ ਇਸ ਕਰਕੇ ਪਸੰਦ ਨਹੀਂ ਕਰਦੀ ਕਿ ਉਹਨਾਂ ਦੇ ਆਇਆਂ 'ਤੇ ਮੋਹਨ ਬਹੁਤ ਹੀ ਗੱਲਾਂ ਕਰਨ ਲਗਦਾ ਹੈ ਤੇ ਅਮਰ ਨਾਲ ਰਲ਼ ਕੇ ਸ਼ਰਾਬ ਵੀ ਪੀ ਜਾਂਦਾ ਹੈ। ਚੰਦਾ ਪੀਂਦੀ ਨਹੀ ਪਰ ਸਾਂਡਰਾ ਵੀ ਮਰਦਾਂ ਵਾਂਗ ਹੀ ਪੀ ਲੈਂਦੀ ਹੈ। ਕਈ ਵਾਰ ਉਹਨਾਂ ਦੇ ਸਾਹਮਣੇ ਹੀ ਕਹਿਣ ਲਗਦਾ ਹੈ,

--ਚੰਦਾ, ਦੇਖ ਸਾਂਡਰਾ ਗੋਭੀ ਦੀ ਸਬਜ਼ੀ ਬਣਾ ਲੈਂਦੀ ਆ, ਤੂੰ ਵੀ ਜਲਦੀ ਪੰਜਾਬੀ ਖਾਣੇ ਬਣਾਉਣੇ ਸਿਖ ਲੈ, ਮੈਨੂੰ ਤੇਰੇ ਫਿਕੇ ਜਿਹੇ ਡੋਕਰੇ-ਸ਼ੋਕਰੇ ਚੰਗੇ ਨਹੀਂ ਲਗਦੇ।

## ਤੇਰਾਂ

ਅਮਰ ਦੁਪਿਹਰ ਜਿਹੇ ਘਰ ਪੁੱਜਦਾ ਹੈ। ਸਾਂਡਰਾ ਹਾਲੇ ਨਹੀਂ ਆਈ। ਲੀਅ ਗਈ ਉਹ ਸ਼ਾਮ ਨੂੰ ਹੀ ਆਇਆ ਕਰਦੀ ਹੈ। ਉਸ ਦਾ ਸਿਰ ਭਾਰਾ ਭਾਰਾ ਹੈ। ਉਹ ਗੀਨਸ ਦਾ ਇਕ ਡੱਬਾ ਖੋਹਲਦਾ ਹੈ। ਇੰਨੀ ਸ਼ਰਾਬ ਦਾ ਉਹ ਆਦਿ ਨਹੀਂ ਹੈ। ਗੀਨਸ ਰਾਤ ਦੀ ਪਈ ਭਾਨ ਲਈ ਚੰਗੀ ਮੰਨੀ ਜਾਂਦੀ ਹੈ। ਕੁਸੈਲੀ ਜਿਹੀ ਗੀਨਸ ਦਾ ਘੁੱਟ ਉਹ ਔਖਾ ਹੋ ਕੇ ਅੰਦਰ ਲੰਘਾਉਂਦਾ ਹੈ। ਟੈਲੀ ਲਗਾ ਕੇ ਸੈਟੀ ਤੇ ਬੈਠ ਜਾਂਦਾ ਹੈ। ਫੁੱਟਬਾਲ ਦਾ ਮੈਚ ਚਲ ਰਿਹਾ ਹੈ। ਆਰਸਨਲ ਤੇ ਮਾਨਚੈਸਟਰ ਯੁਨਾਈਟਿਡ ਖੇਡ ਰਹੇ ਹਨ। ਆਰਸਨਲ ਉਸ ਦੀ ਟੀਮ ਹੈ ਪਰ ਉਸ ਦਾ ਧਿਆਨ ਮੈਚ ਵਲ ਨਹੀਂ ਹੈ। ਉਹ ਤਾਂ ਲੰਘੀ ਰਾਤ ਬਾਰੇ ਸੋਚਦਾ ਜਾ ਰਿਹਾ ਹੈ।

...ਆਈਰੀਨ ਦਾ ਸੱਦਾ ਉਹ ਰੱਦ ਨਹੀਂ ਕਰ ਸਕਦਾ। ਉਸ ਦੇ ਘਰ ਚਲੇ ਜਾਂਦਾ ਹੈ। ਆਈਰੀਨ ਉਸ ਦੀ ਪੂਰੀ ਸੇਵਾ ਕਰਦੀ ਹੈ। ਉਹ ਨਸ਼ੇ ਵਿਚ ਆਇਆ ਆਈਰੀਨ ਵਲ ਵਧਣ ਲਗਦਾ ਹੈ। ਪੂਰੀ ਰਾਤ ਉਹ ਆਈਰੀਨ ਨਾਲ ਗੁਜ਼ਾਰਦਾ ਹੈ। ਜਦੋਂ ਦਾ ਉਹ ਸਾਂਡਰਾ ਨੂੰ ਮਿਲਿਆ ਹੈ ਕਿਸੇ ਹੋਰ ਔਰਤ ਕੋਲ ਨਹੀਂ ਗਿਆ। ਉਹ ਕਿਸੇ ਹੋਰ ਔਰਤ ਨਾਲ ਸਬੰਧਾਂ ਬਾਰੇ ਸੋਚ ਵੀ ਨਹੀਂ ਸਕਦਾ। ਸਾਂਡਰਾ ਤੋਂ ਪਹਿਲਾਂ ਉਸ ਕੋਲ ਇਕਾ ਦੁੱਕਾ ਸਹੇਲੀਆਂ ਰਹੀਆਂ ਹਨ ਪਰ ਹੁਣ ਉਹ ਸਾਂਡਰਾ ਨੂੰ ਪੂਰੀ ਤਰ੍ਹਾਂ ਅਰਪਿਤ ਹੈ। ਉਸ ਨੂੰ ਪਤਾ ਹੈ ਕਿ ਸਾਂਡਰਾ ਵੀ ਉਸ ਨੂੰ ਬੇਹੱਦ ਪਿਆਰ ਕਰਦੀ ਹੈ। ਉਹ ਵੀ ਉਸ ਦੇ ਹੁੰਦਿਆਂ ਕਿਸ ਹੋਰ ਮਰਦ ਬਾਰੇ ਨਹੀਂ ਸੋਚੇਗੀ। ਉਸ ਨੂੰ ਆਪਣੇ ਆਪ ਤੇ ਗੁੱਸਾ ਆ ਰਿਹਾ ਹੈ ਕਿ ਉਸ ਨੇ ਖੁਦ ਨੂੰ ਰੋਕਿਆ ਕਿਉਂ ਨਹੀਂ। ਉਹ ਆਪਣੇ ਆਪ ਕੋਲ ਬਹਾਨਾ ਬਣਾਉਣ ਦੀ ਕੋਸ਼ਿਸ਼ ਕਰਦਾ ਹੈ ਕਿ ਆਈਰੀਨ ਉਸ ਦੀ ਅਫਸਰ ਹੈ ਤੇ ਅਫਸਰ ਨੇ ਉਸ ਦੀ ਪੂਰੀ ਰਿਪੋਰਟ ਤਿਆਰ ਕਰਨੀ ਹੈ ਇਸ ਲਈ ਇਹ ਕੋਈ ਬੁਰੀ ਗੱਲ ਨਹੀਂ ਪਰ ਫਿਰ ਅਗਲੇ ਪਲ ਸੋਚਣ ਲਗਦਾ ਹੈ ਕਿ ਆਈਰੀਨ ਨੇ ਇੰਨਾ ਜ਼ੋਰ ਵੀ ਨਹੀਂ ਸੀ ਪਾਇਆ। ਉਹ ਹੀ ਉਸ ਵਲ ਦੌੜਾ ਚਲਿਆ ਗਿਆ। ਉਸ ਨੂੰ ਆਈਰੀਨ ਨੂੰ ਇਹ ਦਸਣ ਦੀ ਲੋੜ ਹੀ ਨਹੀਂ ਸੀ ਕਿ ਸਾਂਡਰਾ ਲੀਅ ਚਲੇ ਗਈ ਹੈ। ਆਈਰੀਨ ਨਾਲੋਂ ਵੱਡਾ ਗੁਨਾਹਗਾਰ ਤਾਂ ਉਹ ਖੁਦ ਹੈ। ਉਹ ਸੋਚ ਰਿਹਾ ਹੈ ਕਿ ਹੁਣ ਕਿਹੜਾ ਮੂੰਹ ਲੈ ਕੇ ਸਾਂਡਰਾ ਦੇ ਸਾਹਮਣੇ ਹੋਵੇਗਾ।

ਸ਼ਾਮ ਜਿਹੇ ਸਾਂਡਰਾ ਆਉਂਦੀ ਹੈ। ਉਸ ਤੋਂ ਉਸ ਨਾਲ ਅੱਖਾਂ ਨਹੀਂ ਮਿਲਾਈਆਂ ਜਾ ਰਹੀਆਂ। ਸਾਂਡਰਾ ਉਸ ਨੂੰ ਹੈਲੋ ਕਹਿ ਕੇ ਕਾਹਲੀ ਨਾਲ ਨਹਾਉਣ ਚਲੇ ਜਾਂਦੀ ਹੈ। ਤਰੋ ਤਾਜ਼ਾ ਹੋ ਸਾਂਡਰਾ ਬਾਹਰ ਨਿਕਲਦੀ ਹੈ ਤੇ ਪੁੱਛਦੀ ਹੈ,

--ਡਾਰਲਿੰਗ ਕਿਵੇਂ ਰਿਹਾ ਸਭ?

--ਸਭ ਠੀਕ ਰਿਹਾ, ਮੈਂ ਤੈਨੂੰ ਬਹੁਤ ਮਿਸ ਕੀਤਾ।

ਕਹਿੰਦਿਆਂ ਉਸ ਦੀ ਅਵਾਜ਼ ਭਾਰੀ ਜਿਹੀ ਹੋ ਜਾਂਦੀ ਹੈ। ਸਾਂਡਰਾ ਉਸ ਨੂੰ ਬਾਹਾਂ ਵਿਚ ਲੈ ਕੇ ਕਹਿੰਦੀ ਹੈ,
--ਆਏ'ਮ ਸੌਰੀ, ਮੈਨੂੰ ਜਾਣਾ ਨਹੀਂ ਸੀ ਚਾਹੀਦਾ, ਮੈਂ ਵੀ ਹੁਣ ਤੇਰੇ ਬਿਨਾਂ ਰਹਿ ਨਹੀਂ ਸਕਦੀ, ਮੈਂ ਵੀ ਤੈਨੂੰ ਬਹੁਤ ਮਿਸ ਕੀਤਾ।

ਸਾਂਡਰਾ ਬਕਾਰਡੀ-ਕੋਕ ਦਾ ਆਪਣੇ ਲਈ ਇਕ ਪੈਗ ਬਣਾ ਕੇ ਲਿਆਉਂਦੀ ਹੈ ਤੇ ਉਸ ਨੂੰ ਪੁੱਛਦੀ ਹੈ,
--ਤੂੰ ਵੀ ਲਵੇਂਗਾ ਕਿ ਹਾਲੇ ਠਹਿਰ ਕੇ।
--ਨਹੀਂ, ਮੇਰੇ ਲਈ ਵੀ ਇਕ ਪੈੱਗ ਬਣਾ ਲਿਆ। ਮੈਂ ਦੁਪਿਹਰੇ ਵੀ ਗੀਨਸ ਦੇ ਦੋ ਡੱਬੇ ਪੀਤੇ ਸੀ, ਕੱਲ ਰਾਤ ਇਕ ਦੋਸਤ ਮਿਲ ਪਿਆ, ਬਹੁਤ ਪੀਤੀ ਗਈ।
--ਮੈਂ ਵੀ ਰਾਤੀਂ ਜ਼ਿਆਦਾ ਪੀ ਗਈ ਸਾਂ।
--ਤੇਰਾ ਡੈਡੀ ਤਾਂ ਬਹੁਤੀ ਨਹੀਂ ਪੀਂਦਾ ਤੇ ਭਰਾ ਵੀ ਨਹੀਂ, ਕੋਈ ਮਿਲ ਗਿਆ ਸੀ?
--ਹਾਂ, ਲੋਕਲ ਪੱਬ ਵਿਚ ਪੁਰਾਣੇ ਦੋਸਤ ਮਿਲ ਗਏ, ਬੱਸ ਹੋ ਗਏ ਸ਼ੁਰੂ।

ਅਮਰ ਆਪਣਾ ਪੈੱਗ ਜਲਦੀ ਨਾਲ ਪੀ ਲੈਂਦਾ ਹੈ ਤੇ ਆਪ ਹੀ ਇਕ ਹੋਰ ਪਾ ਲਿਆਉਂਦਾ ਹੈ। ਰਾਤੀਂ ਉਹ ਆਈਰੀਨ ਨਾਲ ਬਲੱਡੀ-ਮੈਰੀ ਪੀਂਦਾ ਰਿਹਾ ਹੈ। ਬਲੱਡੀ-ਮੈਰੀ ਦਾ ਸਵਾਦ ਹਾਲੇ ਵੀ ਉਸ ਨੂੰ ਆਪਣੇ ਸਾਹਾਂ ਵਿਚ ਆਉਂਦਾ ਮਹਿਸੂਸ ਹੋ ਰਿਹਾ ਹੈ। ਥੋੜਾ ਨਸ਼ੇ ਵਿਚ ਆ ਕੇ ਅਮਰ ਠੀਕ ਮਹਿਸੂਸ ਕਰਨ ਲਗਦਾ ਹੈ। ਇਕ ਪਲ ਲਈ ਆਈਰੀਨ ਦਾ ਖ਼ੂਬਸੂਰਤ ਜਿਸਮ ਉਸ ਦੀਆਂ ਨਜ਼ਰਾਂ ਦੇ ਸਾਹਮਣੇ ਦੀ ਨਿਕਲ ਜਾਂਦਾ ਹੈ। ਉਸ ਦਾ ਕਹਿਣਾ-ਅਮਰ, ਸਭ ਕੁਝ ਤੇਰਾ! ਉਸ ਨੂੰ ਸੁਣਾਈ ਦੇਣ ਲਗਦਾ ਹੈ। ਛੇਤੀ ਉਹ ਉਹ ਆਪਣਾ ਧਿਆਨ ਵਾਪਸ ਮੋੜਦਾ ਸਾਂਡਰਾ ਵਲ ਦੇਖਣ ਲਗਦਾ ਹੈ। ਉਹ ਸੌਣ ਦੀ ਤਿਆਰੀ ਕਰਨ ਲਗਦੇ ਹਨ। ਅਗਲੇ ਦਿਨ ਉਸ ਨੇ ਕੰਮ ਤੇ ਜਾਣਾ ਹੈ। ਸਾਂਡਰਾ ਨੇ ਵੀ।

ਅਜ ਉਹ ਕੰਮ 'ਤੇ ਜਾਣ ਵੇਲੇ ਇਕ ਦੂਜੇ ਤੋਂ ਵਿਛੜਦੇ ਹੋਏ ਘੁਟਵੀਂ ਜੱਫੀ ਪਾਉਂਦੇ ਹਨ। ਵਿਛੜਦੇ ਤਾਂ ਪਹਿਲਾਂ ਵੀ ਹਲਕੀ ਜਿਹੀ ਜੱਫੀ ਪਾ ਕੇ ਹਨ ਪਰ ਅਜ ਉਹਨਾਂ ਨੂੰ ਕਿ ਦੂਜੇ ਦਾ ਮੋਹ ਜ਼ਿਆਦਾ ਹੀ ਆ ਰਿਹਾ ਹੈ। ਮੋਹਨ ਅੰਦਰ ਤਾਂ ਗੁਨਾਹ ਭਾਵਨਾ ਤੈਰ ਰਹੀ ਹੈ, ਉਹ ਆਪਣੇ ਆਪ ਨੂੰ ਦਿਖਾਉਣ ਦੀ ਕੋਸ਼ਿਸ਼ ਵਿਚ ਹੈ ਕਿ ਸਾਂਡਰਾ ਨਾਲ ਉਸ ਨੂੰ ਕਿੰਨਾ ਪਿਆਰ ਹੈ। ਸਾਂਡਰਾ ਨੂੰ ਜਾਂਦਿਆਂ ਉਹ ਪਿਆਰ ਭਰੀ ਨਜ਼ਰ ਨਾਲ ਦੇਖਦਾ ਰਹਿੰਦਾ ਹੈ। ਉਹ ਸੋਚਣ ਲਗਦਾ ਹੈ ਕਿ ਉਹ ਕਿੰਨੀ ਪਿਆਰੀ ਹੈ ਪਰ ਉਸ ਨੇ ਉਸ ਨਾਲ ਕਿੰਨੀ ਬੇਵਫਾਈ ਕੀਤੀ ਹੈ। ਜੇ ਸਾਂਡਰਾ ਨੂੰ ਪਤਾ ਚੱਲ ਗਿਆ ਤਾਂ ਕੀ ਹੋਵੇਗਾ। ਸਾਂਡਰਾ ਤਾਂ ਉਸ ਨੂੰ ਛੱਡ ਕੇ ਹੀ ਚਲੇ ਜਾਵੇਗੀ। ਉਹ ਜਲਦੀ ਹੀ ਵਿਆਹ ਕਰਾਉਣ ਦੀਆਂ ਵਿਉਂਤਾਂ ਬਣਾ ਰਹੇ ਹਨ। ਉਹਨਾਂ ਨੇ ਆਪਣੇ ਭਵਿੱਖ ਦੇ ਵੱਡੇ ਵੱਡੇ ਸੁਫਨੇ ਬਣਾਏ ਹੋਏ ਹਨ। ਉਹਨਾਂ ਨੇ ਆਉਣ ਵਾਲੇ ਸਮੇਂ ਵਿਚ ਇਕ ਵੱਖਰੀ ਦੁਨੀਆਂ ਵਸਾ ਵੀ ਲਈ ਹੈ ਪਰ ਮੋਹਨ ਦਾ ਇਹ ਕਦਮ ਤਾਂ ਸਭ ਕੁਝ ਚਕਨਾ ਚੂਰ ਕਰ ਦੇਵੇਗਾ। ਉਸ ਨੂੰ ਫਿਰ ਮਹਿਸੂਸ ਹੋਣ ਲਗਦਾ ਹੈ ਕਿ ਉਸ ਨੇ ਬਹੁਤ ਵੱਡਾ ਗੁਨਾਹ ਕੀਤਾ ਹੈ।

ਉਹ ਕੰਮ ਤੇ ਜਾਂਦਾ ਹੈ। ਦਫਤਰ ਵਿਚ ਵੜਦਿਆਂ ਹੀ ਉਸ ਨੂੰ ਲਗਣ ਲਗਦਾ ਹੈ ਕਿ ਸਾਰੇ ਉਸ ਵਲ ਦੇਖ ਰਹੇ ਹਨ। ਉਹ ਆਈਰੀਨ ਦੀ ਕੈਬਨ ਵਲ ਦੇਖਦਾ ਜਾ ਰਿਹਾ ਹੈ। ਆਈਰੀਨ ਆਉਂਦੀ ਹੈ। ਉਹ ਉਸ ਨੂੰ ਅੱਖ ਮਾਰ ਕੇ ਆਖਦੀ ਹੈ,
--ਹਾਏ ਹੈਂਡਸਮ, ਕੀ ਹਾਲ ਐ?
--ਠੀਕ ਆਂ, ਤੂੰ ਕਿਵੇਂ?
--ਬਿਲਕੁਲ ਠੀਕ। ਇੰਨਾ ਅਨੰਦ ਦੇਣ ਲਈ ਸ਼ੁਕਰੀਆ।
--ਆਈਰੀਨ, ਤੇਰਾ ਵੀ ਸ਼ੁਕਰੀਆ। ਤੂੰ ਵੀ ਕਿਸੇ ਗੱਲੋਂ ਘੱਟ ਨਹੀਂ।

ਉਹ ਕਹਿ ਜਾਂਦਾ ਹੈ ਤੇ ਕਹਿੰਦਾ ਵੀ ਦਿਲੋਂ ਹੈ। ਆਈਰੀਨ ਦੀ ਗੱਲ ਦੇ ਜਵਾਬ ਵਿਚ ਇਹ ਕਹਿਣਾ ਵੀ ਬਣਦਾ ਹੈ ਪਰ ਅੰਦਰੋ ਅੰਦਰ ਗੁਨਾਹ ਦੀ ਭਾਵਨਾ ਵਿਚ ਗਰਸਿਆ ਜਾ ਰਿਹਾ ਹੈ। ਡਗਲਸ ਹੈਸਟਨ ਉਸ ਦੇ ਕੋਲ ਆਉਂਦਾ ਹੈ ਤੇ ਆਖਦਾ ਹੈ,
--ਅਮਰ, ਮੈਂ ਕਿੰਨੀ ਦੇਰ ਤੋਂ ਦੇਖ ਰਿਹਾਂ, ਤੂੰ ਕੁਝ ਹੋਰਵੇਂ ਵਰਤਾਵ ਕਰ ਰਿਹਾਂ, ਕਿਤੇ ਆਈਰੀਨ ਨਾਲ ਰਾਤ ਤਾਂ ਨਹੀਂ ਗੁਜ਼ਾਰ ਕੇ ਅਇਆ?

ਅਮਰ ਤ੍ਰਬਕ ਕੇ ਉਸ ਵਲ ਦੇਖਦਾ ਹੈ ਤੇ ਕਹਿਣ ਲਗਦਾ ਹੈ,
--ਨਹੀਂ ਨਹੀਂ, ਅਜਿਹੀ ਕੋਈ ਗੱਲ ਨਹੀਂ ਇਹ ਤਾਂ ਵੀਕਐਂਡ ਤੇ ਜ਼ਿਆਦਾ ਪੀਤੀ ਗਈ ਇਸ ਲਈ ਮੂਡ ਠੀਕ ਨਹੀਂ।
--ਕੋਈ ਨਾ ਕੋਈ ਗੱਲ ਤਾਂ ਹੈ, ਤੇਰਾ ਮੂਡ ਬਿਲਕੁਲ ਠੀਕ ਨਹੀਂ, ਚਲ ਅਜ ਦੁਪਿਹਰ ਨੂੰ ਪਬ ਵਿਚ ਮੈਂ ਤੈਨੂੰ ਗਲਾਸ ਪਿਲਾਵਾਂਗਾ।
--ਨਹੀਂ, ਨਹੀਂ, ਮੇਰਾ ਕੁਸ਼ ਪੀਣ ਦਾ ਵੀ ਮੂਡ ਨਹੀਂ।

ਡਗਲਸ ਦੇ ਜਾਣ ਤੋਂ ਬਾਅਦ ਉਸ ਦੀ ਗੁਨਾਹ ਭਾਵਨਾ ਵਾਲੀ ਫਿਲਮ ਫਿਰ ਚੱਲ ਪੈਂਦੀ ਹੈ। ਪੂਰਾ ਦਿਨ ਇਵੇਂ ਹੀ ਨਿਕਲ ਜਾਂਦਾ ਹੈ। ਘੁੰਮਦੀ ਫਿਰਦੀ ਆਈਰੀਨ ਉਸ ਦੇ ਟੇਬਲ ਤੇ ਆਉਂਦੀ ਹੈ ਤੇ ਹੌਲੇ ਜਿਹੇ ਬੋਲਦੀ ਹੈ,
--ਹੁਣ ਜਲਦੀ ਕਿਸੇ ਦਿਨ ਸਾਂਡਰਾ ਨੂੰ ਬਾਹਰ ਭੇਜ, ਮੇਰੇ ਤੋਂ ਬਹੁਤੀ ਉਡੀਕ ਨਹੀਂ ਕਰ ਹੋਣੀ।

ਉਹ ਆਈਰੀਨ ਦੀ ਗੱਲ ਤੇ ਹਸਦਾ ਹੈ। ਨਕਲੀ ਜਿਹਾ ਹਾਸਾ। ਖੋਖਲੇ ਹਾਸੇ ਨੂੰ ਸੁਣ ਕੇ ਉਹ ਪੁੱਛਦੀ ਹੈ,
--ਅਮਰ, ਤੂੰ ਠੀਕ ਤਾਂ ਹੈਂ?

--ਹਾਂ, ਹੈਂਗ-ਓਵਰ ਹਾਲੇ ਤਕ ਨਹੀਂ ਗਿਆ, ਮੈਂ ਬਲੱਡੀ-ਮੈਰੀ ਦਾ ਆਦੀ ਨਹੀਂ।
--ਹੁਣ ਬਲੱਡ-ਮੈਰੀ ਦਾ ਆਦੀ ਵੀ ਹੋ ਜਾ ਤੇ ਬਲੱਡੀ-ਆਈਰੀਨ ਦਾ ਵੀ।

ਕਹਿ ਕੇ ਆਈਰੀਨ ਹੱਸਣ ਲਗਦੀ ਹੈ।

ਰਾਤ ਨੂੰ ਖਾਣਾ ਖਾਣ ਤੋਂ ਬਾਅਦ ਉਹ ਇਕ ਵੱਡਾ ਸਾਰਾ ਵਿਸਕੀ ਦੇ ਪਾ ਲੈਂਦਾ ਹੈ। ਸਾਂਡਰਾ ਪੁੱਛਦੀ ਹੈ,
--ਵਿਸਕੀ ਕਿਉਂ ਪੀ ਰਿਹਾਂ? ...ਅਜ ਦੇ ਦਿਨ, ...ਵੀਕਡਐ ਵਿਚ ਤੂੰ ਪੀਆ ਨਹੀਂ ਕਰਦਾ।
--ਸਿਰ ਦੁਖ ਰਿਹਾ, ਸੋਚਦਾਂ ਕਿ ਨੀਂਦ ਠੀਕ ਆ ਜਾਵੇ।
--ਲਿਆ ਸਿਰ ਨੂੰ ਮਸਾਜ ਕਰ ਦੇਵਾਂ।
--ਨਹੀਂ ਨਹੀਂ, ਇੰਨਾ ਨਹੀਂ ਦੁਖਦਾ।

ਉਸ ਦੇ ਕਈ ਦਿਨ ਇਸੇ ਬੈਚੇਨੀ ਵਿਚ ਨਿਕਲ ਜਾਂਦੇ ਹਨ। ਉਸ ਦਾ ਦਿਲ ਕਰਦਾ ਹੈ ਕਿ ਮੋਹਨ ਨੂੰ ਮਿਲੇ ਤੇ ਆਪਣੇ ਦਿਲ ਦੀ ਗੱਲ ਦੱਸੇ। ਮੋਹਨ ਵਿਚ ਉਸ ਨਾਲੋ ਜ਼ਿਆਦਾ ਆਤਮ-ਵਿਸ਼ਵਾਸ਼ ਹੈ। ਸ਼ਾਇਦ ਉਸ ਕੋਲ ਕੋਈ ਹੱਲ ਹੋਵੇ, ਨਹੀਂ ਤਾਂ ਦਿਲ ਦੀ ਗੱਲ ਕਿਸੇ ਨਾਲ ਕਰ ਕੇ ਮਨ ਦਾ ਬੋਝ ਤਾਂ ਹਲਕਾ ਹੋਵਗਾ ਹੀ। ਉਹ ਮੋਹਨ ਨੂੰ ਫੋਨ ਕਰਦਾ ਹੈ,
--ਬਰੱਦਰ, ਮੈਂ ਕੋਈ ਗੱਲ ਡਿਸਕਸ ਕਰਨਾ ਚਾਹੁੰਨਾਂ।
--ਘਰ ਆ ਜਾ।
--ਨਹੀਂ, ਇਹ ਜ਼ਰਾ ਪਰਾਈਵੇਟ ਗੱਲ ਆ, ਘਰ ਬੈਠ ਕੇ ਡਿਸਕਸ ਨਹੀਂ ਹੋ ਸਕਣੀ।
--ਹੰਸਲੋ ਆ ਜਾ ਮੇਰੇ ਦਫਤਰ, ਲੰਚ ਵੇਲੇ।
--ਓਕੇ, ਮੈਂ ਆਉਨਾ ਕਿਸੇ ਦਿਨ।

ਇਕ ਦਿਨ ਉਹ ਕੰਮ ਤੋਂ ਕੁਝ ਦੇਰ ਦੀ ਛੁੱਟੀ ਕਰਕੇ ਹੰਸਲੋ ਚਲੇ ਜਾਂਦਾ ਹੈ। ਮੋਹਨ ਉਸ ਨੂੰ ਪੱਬ ਵਿਚ ਲੈ ਜਾਂਦਾ ਹੈ। ਉਹ ਆਈਰੀਨ ਵਾਲੀ ਸਾਰੀ ਗੱਲ ਦਸਦਾ ਹੈ। ਮੋਹਨ ਹੱਸਦਾ ਹੋਇਆ ਆਖਦਾ ਹੈ,
--ਬੱਸ ਇੰਨੀ ਗੱਲ ਆ, ਇਹ ਤਾਂ ਕੋਈ ਖਾਸ ਸਮੱਸਿਆ ਨਹੀਂ, ਤੂੰ ਚੁੱਪ ਕਰਕੇ ਦੋਵੇਂ ਪਾਸੇ ਹੱਥ ਮਾਰੀ ਚੱਲ, ਜੇ ਤੈਨੂੰ ਲਗਦਾ ਕਿ ਕਿਸੇ ਤਰ੍ਹਾਂ ਵੀ ਸਾਂਡਰਾ ਨੂੰ ਪਤਾ ਚਲ ਸਕਦਾ ਤਾਂ ਇਕ ਦਮ ਹਟ ਜਾਹ, ਪਰ ਜੋ ਤੂੰ ਕਰ ਚੁੱਕਿਐਂ ਇਹਦੇ ਬਾਰੇ ਕਿਸੇ ਕਿਸਮ ਦੀ ਗੁਨਾਹ ਭਾਵਨਾ ਦਿਲ ਵਿਚ ਲਿਆਉਣ ਦੀ ਜ਼ਰੂਰਤ ਨਹੀਂ, ਨਾਲੇ ਇਹ ਵੱਡੀ ਗੱਲ ਨਹੀਂ। ਇਹ ਤਾਂ ਆਮ ਜਿਹੀ ਗੱਲ ਐ।
--ਤੂੰ ਚੰਦਾ ਤੋਂ ਬਿਨਾਂ ਕਿਸੇ ਹੋਰ ਔਰਤ ਕੋਲ ਗਿਆਂ?
--ਨਹੀਂ, ਮੈਂ ਤਾਂ ਨਹੀਂ ਗਿਆ, ਮੌਕਾ ਈ ਨਹੀਂ ਮਿਲਿਆ, ਜੇ ਮਿਲ ਗਿਆ ਤਾਂ ਮੈਂ ਤੇਰੇ ਵਾਗੂੰ ਰੋਵਾਂਗਾ ਨਹੀਂ।
--ਮੈਂ ਸੋਚਦਾਂ ਕਿ ਸਾਂਡਰਾ ਨੂੰ ਦੱਸ ਕੇ ਮੁਆਫੀ ਮੰਗ ਲਵਾਂ।
--ਬਿਲਕੁਲ ਨਹੀਂ, ਇਹ ਕੰਮ ਬਿਲਕੁਲ ਨਾ ਕਰੀਂ, ਜੇ ਤੁਹਾਡੀ ਨਹੀਂ ਵੀ ਵਿਗੜਨੀ ਤਾਂ ਵੀ ਵਿਗੜ ਜਾਣੀ ਆਂ, ਚੁੱਪ ਕਰ ਜਾਹ, ਤੇ ਜੇ ਤੈਨੂੰ ਆਈਰੀਨ ਨਾਲ ਸਬੰਧ ਨਹੀਂ ਪਸੰਦ ਤਾਂ ਹੁਣ ਸੰਭਲ ਜਾਹ, ਜੋ ਕੁਸ਼ ਹੋ ਗਿਆ ਸੋ ਹੋ ਗਿਆ।

ਮੋਹਨ ਨਾਲ ਗੱਲ ਕਰਕੇ ਉਸ ਨੂੰ ਕੁਝ ਕੁ ਤਸੱਲੀ ਤਾਂ ਹੁੰਦੀ ਹੈ ਪਰ ਬਹੁਤੀ ਨਹੀਂ।

ਇਕ ਦਿਨ ਆਈਰੀਨ ਉਸ ਨੂੰ ਆਪਣੇ ਕੈਬਿਨ ਵਿਚ ਬਲਾਉਂਦੀ ਹੈ ਤੇ ਪੁੱਛਦੀ ਹੈ,
--ਤੂੰ ਮੇਰੇ ਤੋਂ ਪਾਸਾ ਕਿਉਂ ਵੱਟ ਰਿਹੈਂ?
--ਆਈਰੀਨ, ਮੈਂ ਸਾਂਡਰਾ ਨੂੰ ਬਹੁਤ ਪਿਆਰ ਕਰਦਾਂ, ਮੈਨੂੰ ਲਗਦਾ ਕਿ ਮੈਂ ਕੋਈ ਬਹੁਤ ਵੱਡਾ ਗੁਨਾਹ ਕਰ ਬੈਠਾਂ।
--ਜਾਹ, ਕਿਸੇ ਚਰਚ ਵਿਚ ਜਾ ਕੇ ਪਾਦਰੀ ਕੋਲ ਕਨਫੈਸ਼ਨ ਕਰ ਆ।

ਕਹਿੰਦੀ ਆਈਰੀਨ ਹੱਸਣ ਲਗਦੀ ਹੈ। ਫਿਰ ਗੰਭੀਰ ਹੁੰਦੀ ਬੋਲਦੀ ਹੈ,
--ਅਮਰ, ਇੰਨਾ ਭੌਂਦੂ ਨਾ ਬਣ, ਇਹ ਕੋਈ ਐਡਾ ਵੱਡਾ ਗੁਨਾਹ ਨਹੀਂ, ਪਤੀ-ਪਤਨੀ ਵਿਚ ਅਜਿਹਾ ਚਲਦਾ ਈ ਰਹਿੰਦਾ। ਤੂੰ ਕਿਸੇ ਦਿਨ ਫਿਰ ਮੇਰੇ ਘਰ ਆ ਤੇ ਤੇਰੀ ਆਦਤ ਪੱਕ ਜਾਵੇਗੀ। ਸੋਚ ਸੋਚ ਕੇ ਐਵੇਂ ਕੋਈ ਬਿਮਾਰੀ ਨਾ ਲਵਾ ਲਵੀਂ।

ਉਸ ਦਿਨ ਤੋਂ ਬਾਅਦ ਵੀ ਆਈਰੀਨ ਦੇਖਦੀ ਹੈ ਕਿ ਅਮਰ ਦੀ ਹਾਲਤ ਪਹਿਲਾਂ ਵਰਗੀ ਹੀ ਹੈ। ਹਰ ਵੇਲੇ ਕੁਝ ਸੋਚਦਾ ਰਹਿੰਦਾ ਹੈ। ਉਹ ਉਸ ਨੂੰ ਕਹਿੰਦੀ ਹੈ,
--ਦਿਲ ਕਰਦਾ ਤਾਂ ਸਿੱਕ ਮਾਰ ਲੈ, ਕੁਸ਼ ਛੁੱਟੀਆਂ ਕਰ ਲੈ, ਜਾਹ, ਸਾਂਡਰਾ ਨੂੰ ਲੈ ਕੇ ਕਿਤੇ ਬਾਹਰ ਜਾ ਇਆ, ਤੇਰਾ ਮੂਡ ਹੋਰ ਪਾਸੇ ਪਵੇ।
--ਨਹੀਂ ਨਹੀਂ, ਆਈਰੀਨ, ਮੈਂ ਠੀਕ ਆਂ।
--ਜੇ ਠੀਕ ਆਂ ਤਾਂ ਮੇਰੇ ਵਲ ਆ ਜਾਹ।

ਆਖਦੀ ਹੋਈ ਉਹ ਹੱਸਣ ਲਗਦੀ ਹੈ।

ਸਾਂਡਰਾ ਵੀ ਉਸ ਬਾਰੇ ਸੋਚਦੀ ਹੋਈ ਪਰੇਸ਼ਾਨ ਹੋਣ ਲਗਦੀ ਹੈ। ਉਸ ਦੇ ਉਖੜੇ ਹੋਏ ਮੂਡ ਬਾਰੇ ਪੁੱਛਦੀ ਰਹਿੰਦੀ ਹੈ। ਉਹ ਦੇਖਦੀ ਹੈ ਕਿ ਸਹਿਵਾਸ ਵੇਲੇ ਵੀ ਅਮਰ ਪਹਿਲਾਂ ਵਰਗਾ ਨਹੀਂ ਹੁੰਦਾ। ਉਹ ਪੁੱਛਦੀ ਹੈ,
--ਅਮਰ, ਤੈਨੂੰ ਕੋਈ ਕੰਮ ਉਪਰ ਮੁਸ਼ਕਲ ਤਾਂ ਨਹੀਂ ਆ ਰਹੀ, ਕੋਈ ਤੰਗ ਤਾਂ ਨਹੀਂ ਕਰ ਰਿਹਾ?
--ਨਹੀਂ, ਮੈਨੂੰ ਕੋਈ ਤੰਗ ਨਹੀਂ ਕਰਦਾ।

--ਆਈਰੀਨ ਤਾਂ ਤੂੰ ਕਹਿੰਨਾ ਕਿ ਹੁਣ ਠੀਕ ਆ।
--ਹਾਂ, ਸਭ ਠੀਕ ਆ।
--ਫਿਰ ਤੇਰੇ ਇਸ ਮੂਡ ਦਾ ਕੀ ਕਾਰਨ ਹੋਇਆ। ਤੂੰ ਸ਼ਰਾਬ ਵੀ ਵਧੇਰੇ ਪੀਣ ਲਗਿਆਂ।

ਅਮਰ ਹੱਸ ਕੇ ਗੱਲ ਟਾਲ ਦਿੰਦਾ ਹੈ ਤੇ ਮਨ ਹੀ ਮਨ ਆਖਦਾ ਹੈ-ਤੂੰ ਭੋਲੀਏ, ਕੀ ਜਾਣੇਂ ਕਿ ਮੈਂ ਤੇਰੇ ਨਾਲ ਬੇਵਫਾਈ ਕਰ ਗਿਆਂ!

ਸਾਂਡਰਾ ਅਮਰ ਬਾਰੇ ਬਹੁਤ ਗੰਭੀਰਤਾ ਨਾਲ ਸੋਚਣ ਲਗਦੀ ਹੈ ਕਿ ਇਸ ਨੂੰ ਕੀ ਹੋ ਗਿਆ। ਕਿਤੇ ਆਪਣੇ ਕਿਸੇ ਰਿਸ਼ਤੇਦਾਰ ਨੂੰ ਹੀ ਮਿਸ ਨਾ ਕਰਦਾ ਹੋਵੇ। ਉਸ ਦੇ ਰਿਸ਼ਤੇਦਾਰਾਂ ਵਿਚੋਂ ਆਪਣੇ ਪਿਓ ਨਾਲ ਤਾਂ ਉਸ ਦੀ ਬਣਦੀ ਨਹੀਂ। ਭਰਾ ਮੋਹਨ ਦੇ ਘਰ ਉਹ ਜਾਂਦੇ ਹੀ ਰਹਿੰਦੇ ਹਨ ਕਦੇ ਕਦੇ ਮੋਹਨ ਤੇ ਚੰਦਾ ਵੀ ਆ ਜਾਂਦੇ ਹਨ। ਉਸ ਦੀ ਭੈਣ ਮਨਿੰਦਰ ਵੀ ਹੁਣ ਕਦੇ ਕਦਾਈ ਆ ਜਾਇਆ ਕਰਦੀ ਹੈ। ਹੋਰ ਉਹ ਕਿਸ ਨੂੰ ਮਿਸ ਕਰਦਾ ਹੋਇਆ। ਇਕ ਦਿਨ ਸ਼ਾਮ ਨੂੰ ਉਹ ਅਮਰ ਨੂੰ ਇਕ ਵੱਡਾ ਪੈਗ ਪਾਉਂਦੀ ਹੈ ਤੇ ਇਕ ਆਪ ਲੈਂਦੀ ਹੈ। ਅਮਰ ਨੂੰ ਆਖਦੀ ਹੈ,
--ਪੀ ਜਾਹ ਇਕੋ ਸਾਹੇ ਜਿਵੇਂ ਤੇਰਾ ਪਿਤਾ ਪੀਂਦਾ ਹੁੰਦਾ।

ਕਈ ਵਾਰ ਉਹ ਸਾਂਡਰਾ ਨੂੰ ਦਸਣ ਲਗਦਾ ਹੈ ਕਿ ਉਸ ਦਾ ਪਿਤਾ ਸ਼ਰਾਬ ਨੂੰ ਇਕ ਇਕ ਘੁੱਟ ਕਰਕੇ ਨਹੀਂ ਪੀਂਦਾ ਸਗੋਂ ਸਾਰਾ ਪੈੱਗ ਇਕੋ ਸਾਹੇ ਪੀਂਦਾ ਹੈ। ਅਮਰ ਇਕੋ ਸਾਹੇ ਸਾਰਾ ਪੈੱਗ ਪੀ ਲੈਂਦਾ ਹੈ। ਸਾਂਡਰਾ ਇਕ ਹੋਰ ਪਾਉਂਦੀ ਹੈ ਤੇ ਉਸ ਦੇ ਕੋਲ ਹੋ ਕੇ ਬੈਠਦੀ ਪੁੱਛਦੀ ਹੈ,
--ਮਿਸਟਰ ਬੇਨਜ਼, ਦੱਸ ਤੇਰੀ ਕੀ ਸਮੱਸਿਆ ਐ, ਤੇਰੇ ਦਿਲ ਵਿਚ ਕੀ ਲੁਕਿਆ ਬੈਠਾ ਜੋ ਤੈਨੂੰ ਏਨੇ ਦਿਨਾਂ ਤੋਂ ਤੰਗ ਕਰੀ ਜਾਂਦਾ ਤੇ ਨਾਲ ਦੀ ਨਾਲ ਮੈਂ ਤੰਗ ਹੋਈ ਜਾਨੀ ਆਂ।
--ਕੁਸ਼ ਨਹੀਂ ਮੇਰੀ ਜਾਨ।
--ਤੂੰ ਮੈਨੂੰ ਪਿਆਰ ਕਰਦਾਂ ਨਾ?
--ਹਾਂ, ਬਹੁਤ ਜ਼ਿਆਦਾ।
--ਫਿਰ ਦੱਸ, ਤੈਨੂੰ ਮੇਰੀ ਸੌਂਹ।

ਅਮਰ ਕੁਝ ਨਹੀਂ ਬੋਲਦਾ। ਉਹ ਆਪਣਾ ਪੈੱਗ ਖਾਲੀ ਕਰਦਾ ਹੈ ਤੇ ਕੁਝ ਦੇਰ ਹੋਰ ਚੁੱਪ ਰਹਿ ਕੇ ਕਹਿਣ ਲਗਦਾ ਹੈ,
--ਸਾਂਡਰਾ, ਮੈਂ ਕੋਈ ਚੰਗਾ ਬੰਦਾ ਨਹੀਂ।
--ਕੀ ਤੂੰ ਕੋਈ ਚੋਰੀ ਕਰ ਲਈ?
--ਚੋਰੀ ਤੋਂ ਵੀ ਵੱਡਾ ਕੰਮ, ਮੈਂ ਤੇਰਾ ਗੁਨਾਹਗਾਰ ਆਂ, ਮੈਨੂੰ ਮੁਆਫ ਕਰ ਦੇਹ ਸਾਂਡਰਾ, ਜਿਸ ਦਿਨ ਤੂੰ ਲੀਅ ਗਈ ਸੀ ਮੈਂ ਆਈਰੀਨ ਕੋਲ ਚਲੇ ਗਿਆ ਸਾਂ, ਇਸੇ ਲਈ ਮੇਰੇ ਕੋਲ ਤੇਰਾ ਸਾਹਮਣਾ ਕਰਨ ਦੀ ਹਿੰਮਤ ਨਹੀਂ, ਆਏ'ਮ ਸੌਰੀ, ਮੈਨੂੰ ਮੁਆਫ ਕਰ ਦੇਹ ਸਾਂਡਰਾ।

ਸਾਂਡਰਾ ਉਸ ਦਾ ਚਿਹਰਾ ਆਪਣੇ ਹੱਥਾਂ ਵਿਚ ਲੈ ਕੇ ਉਸ ਨੂੰ ਚੁੰਮਣ ਲਗਦੀ ਹੈ ਤੇ ਫਿਰ ਲਗਾਤਾਰ ਚੁੰਮਦੀ ਰਹਿੰਦੀ ਹੈ। ਫਿਰ ਉਸ ਨੂੰ ਜੱਫੀ ਵਿਚ ਲੈ ਕੇ ਕਹਿੰਦੀ ਹੈ,
--ਅਮਰ, ਆਈ ਲਵ ਯੂ, ਮੈਂ ਦੇਖ ਲਿਆ ਕਿ ਤੂੰ ਮੈਨੂੰ ਕਿੰਨਾ ਪਿਆਰ ਕਰਦਾਂ!... ਪਰ ਅਮਰ ਤੂੰ ਵੀ ਮੈਨੂੰ ਮੁਆਫ ਕਰਦੇਹ, ਮੈਂ ਵੀ ਉਸ ਦਿਨ ਲੀਅ ਨਹੀਂ ਸੀ ਗਈ, ਮੈਂ ਆਪੇ ਬੌਸ ਡੈਨੀਅਲ ਹੀਲੇ ਨਾਲ ਕਿਸੇ ਹੋਟਲ ਵਿਚ ਸਾਂ।

## <u>ਚੌਦਾਂ</u>

ਦਸ ਕੁ ਵਜੇ ਪਰਦੁੱਮਣ ਸਿੰਘ ਦਾ ਫੋਨ ਆਉਂਦਾ ਹੈ। ਜੱਗਾ ਕੰਮ ਤੇ ਹੀ ਹੈ। ਕੰਮ ਉਪਰ ਉਹਨਾਂ ਨੂੰ ਆਪਣੇ ਫੋਨ ਬੰਦ ਕਰਨੇ ਪੈਂਦੇ ਹਨ ਪਰ ਬਹੁਤੇ ਲੋਕ ਵਾਈਬਰੇਸ਼ਨ ਤੇ ਲਾ ਕੇ ਚਲਦੇ ਰੱਖ ਲੈਂਦੇ ਹਨ। ਜਦ ਫੋਨ ਆਵੇਗਾ ਤਾਂ ਇਹ ਹਿਲਣ ਲਗ ਪਵੇਗਾ, ਜੇ ਉਹਨਾਂ ਕੋਲ ਵਕਤ ਹੋਇਆ ਤਾਂ ਸੁਣ ਸਕਣਗੇ ਨਹੀਂ ਤਾਂ ਬਾਅਦ ਵਿਚ ਵਾਪਸ ਕਾਲ ਕਰ ਲੈਣਗੇ। ਜੱਗਾ ਵਿਹਲਾ ਹੀ ਹੈ। ਉਹ ਫੋਨ ਸੁਣਦਾ ਹੈ, ਪਰਦੁੱਮਣ ਸਿੰਘ ਕਹਿ ਰਿਹਾ ਹੈ,
--ਜੱਗਿਆ, ਕਿਥੇ ਆਂ?
--ਕੰਮ ਤੇ ਆਂ।
--ਕਿੰਨੇ ਵਜੇ ਵਿਹਲਾ ਹੋਣਾਂ?
--ਦੋ ਕੁ ਵਜੇ, ਕਿਉਂ ਅੰਕਲ ਕੀ ਗੱਲ ਹੋ ਗਈ?
--ਗੱਲ ਇਹ ਆ ਬਈ ਪਾਲਾ ਸੂੰਹ ਨੂੰ ਹਾਰਟ ਅਟੈਕ ਹੋ ਗਿਆ।
--ਇਹ ਤਾਂ ਮਾੜੀ ਗੱਲ ਹੋਈ, ਕਿੱਦਾਂ ਹੁਣ ਓਹਦੀ ਸਿਹਤ?
--ਹਸਪਤਾਲ ਆ ਹਾਲੇ ਤਾਂ।
--ਕਦੋਂ ਹੋਇਆ ਅਟੈਕ?

--ਅਜ ਸਵੇਰੇ ਤੜਕਸਾਰ, ਗੁਰਦਵਾਰੇ ਗਏ ਨੂੰ, ਇਹ ਤਾਂ ਕੁਦਰਤੀ ਮੈਂ ਵੀ ਮੱਥਾ ਟੇਕਣ ਗਿਆ ਹੋਇਆ ਸੀ ਤੇ ਮੈਂ ਦੇਖ ਲਿਆ ਤੇ ਉਸੇ ਵੇਲੇ ਐਂਬੂਲੈਂਸ ਬੁਲਾ ਲਈ। ਲਗਦਾ ਕਿ ਵੱਡਾ ਅਟੈਕ ਆ, ਇਹ ਤਾਂ ਚੰਗਾ ਹੋ ਗਿਆ ਕਿ ਗੁਰਦਵਾਰੇ ਹੋਇਆ, ਜੇ ਘਰ ਹੁੰਦਾ ਤਾਂ ਉਹਨੇ ਅੰਦਰ ਈ ਮਰ ਜਾਣਾ ਸੀ।
--ਹੁਣ ਕਿੱਦਾਂ ਸਿਹਤ ਅੰਕਲ ਦੀ?
--ਮੈਂ ਆਇਆਂ ਹਸਪਤਾਲੋਂ, ਲਗਦਾ ਕਿ ਬਚ ਜਾਊ ਪਰ ਹਸਪਤਾਲ ਕਈ ਦਿਨ ਰਹੂ, ਮੈਂ ਕਿਹਾ ਤੂੰ ਓਹਦਾ ਲਾਡਲਾ ਹੈਗਾਂ, ਤੈਨੂੰ ਦਸ ਦੇਵਾਂ।
--ਇਹ ਤਾਂ ਅੰਕਲ ਚੰਗਾ ਹੋ ਗਿਆ ਤੂੰ ਮੈਨੂੰ ਦਸ ਦਿਤਾ, ਮੈਂ ਜਾ ਕੇ ਆਊਂ ਅਜ।
--ਜੱਗਿਆ, ਤੂੰ ਤਾਂ ਮਿਲਣੋਂ ਈ ਗਿਆ, ਕਦੇ ਆਇਆ ਕਰ ਪੱਬ 'ਚ ਬੈਠਿਆ ਕਰੀਏ।
--ਅੰਕਲ, ਅਜਕਲ ਤੂੰ ਗੁਰਦਵਾਰੇ ਦਾ ਫੇਰ ਤੋਂ ਪਰੇਮੀ ਬਣ ਗਿਆਂ, ਪੱਬ ਤੂੰ ਕਦੋਂ ਜਾਨਾਂ। ਅੰਕਲ, ਹੋਰ ਤੇਰੀ ਸਿਹਤ ਕਿੱਦਾਂ?
--ਮੇਰੀ ਸਿਹਤ ਠੀਕ ਆ।
--ਅੰਕਲ, ਅਜਕਲ ਕੁਸ਼ ਖਾਣਪੀਣ ਲਈ ਹੈ ਕਿ ਵਿਹਲਾ ਈ ਆਂ।
--ਜੱਗਿਆ, ਤੂੰ ਸ਼ਰਾਰਤਾਂ ਘੱਟ ਕਰ, ਕਿਸੇ ਦਿਨ ਆਜਾਈਂ, ਗਲੌਸਟਰ ਵਿਚ ਬੈਠਾਂਗੇ ਤੇ ਗੱਲਾਂ ਕਰਾਂਗੇ।

ਜੱਗੇ ਨੂੰ ਪਾਲਾ ਸਿੰਘ ਦਾ ਫਿਕਰ ਲਗ ਜਾਂਦਾ ਹੈ। ਪਾਲਾ ਸਿੰਘ ਤੇ ਜੱਗੇ ਦਾ ਪਿਤਾ ਇਕੱਠੇ ਇੰਡੀਆ ਵਿਚ ਮਿਲਟਰੀ ਵਿਚ ਰਹੇ ਹਨ। ਜੱਗਾ ਜਦੋਂ ਇੰਗਲੈਂਡ ਵਿਚ ਆਇਆ ਤਾਂ ਕੁਝ ਦੇਰ ਲਈ ਪਾਲਾ ਸਿੰਘ ਦੇ ਘਰ ਹੀ ਠਹਿਰਿਆ ਹੈ। ਪਾਲਾ ਸਿੰਘ ਦੀ ਪਤਨੀ ਨਸੀਬ ਕੋਰ ਜੱਗੇ ਨੂੰ ਬਹੁਤ ਪਿਆਰ ਕਰਦੀ ਰਹੀ ਹੈ। ਪਾਲਾ ਸਿੰਘ ਵੀ ਜੱਗੇ ਦਾ ਬਹੁਤ ਕਰਦਾ ਹੈ ਪਰ ਜਦੋਂ ਤੋਂ ਪਾਲਾ ਸਿੰਘ ਆਪਣੀ ਧੀ ਨੂੰ ਬਆਏ-ਫਰੈਂਡ ਰੱਖ ਲੈਣ ਕਾਰਨ ਕਤਲ ਕਰਨ ਦੀ ਕੋਸ਼ਿਸ਼ ਕਰਨ ਲਗਿਆ ਹੈ ਤਾਂ ਜੱਗਾ ਉਸ ਤੋਂ ਪਾਸਾ ਵੱਟ ਲੈਂਦਾ ਹੈ। ਉਹ ਪੁਲੀਸ ਕੋਲ ਪਾਲਾ ਸਿੰਘ ਦੀ ਸ਼ਿਕਾਇਤ ਵੀ ਕਰਦਾ ਹੈ। ਮਨਿੰਦਰ ਨੂੰ ਬਚਾਉਣ ਦੀ ਕੋਸ਼ਿਸ਼ ਵੀ ਕਰਦਾ ਹੈ। ਹੁਣ ਇਸ ਗੱਲ ਨੂੰ ਕਈ ਸਾਲ ਹੋ ਗਏ ਹਨ। ਕਦੇ ਰਾਹੇ-ਵਗਾਹੇ ਪਾਲਾ ਸਿੰਘ ਮਿਲ ਪਵੇ ਤਾਂ ਕੁਝ ਦੇਰ ਲਈ ਰੁਕ ਕੇ ਗੱਲਾ ਜ਼ਰੂਰ ਕਰਦੇ ਹਨ।

...ਜੱਗਾ ਕਈ ਵਾਰ ਪਰਦੁੱਮਣ ਸਿੰਘ ਨੂੰ ਉਸ ਦੇ ਆਸ਼ਕਾਨਾ ਸੁਭਾਅ ਬਾਰੇ ਛੇੜ ਲਿਆ ਕਰਦਾ ਹੈ। ਕਿਸੇ ਵੇਲੇ ਜੱਗਾ ਇਮੀਗਰੇਸ਼ਨ ਦੇ ਕੇਸਾਂ ਵਿਚ ਸਲਾਹਾਂ ਦਿੰਦਾ ਰਿਹਾ ਹੈ। ਪਰਦੁੱਮਣ ਸਿੰਘ ਆਪਣੀ ਫੈਕਟਰੀ ਵਿਚ ਕੰਮ ਕਰਦੀਆਂ ਗੈਰਕਨੂੰਨੀ ਕੁੜੀਆਂ ਨੂੰ ਪੱਕੀਆਂ ਕਰਾਉਣ ਦੇ ਬਹਾਨੇ ਫਸਾ ਕੇ ਜੱਗੇ ਕੋਲ ਲੈ ਆਇਆ ਕਰਦਾ। ਜੱਗਾ ਉਹਨਾਂ ਦੀ ਮਦਦ ਕਰ ਦਿੰਦਾ। ਪਰਦੁੱਮਣ ਸਿੰਘ ਕਹਿੰਦਾ ਕਿ ਇਹਨਾਂ ਨੂੰ ਜਲਦੀ ਪੱਕੀਆਂ ਨਹੀਂ ਕਰਾਉਣਾ ਤਾਂ ਕਿ ਉਸ ਨਾਲ ਲੰਮਾ ਸਮਾਂ ਬੱਝੀਆਂ ਰਹਿਣ। ਹੁਣ ਇਹ ਸਭ ਕੁਝ ਕਾਫੀ ਪਿੱਛੇ ਰਹਿ ਗਿਆ ਹੈ ਪਰ ਪਰਦੁੱਮਣ ਸਿੰਘ ਹਾਲੇ ਕਾਇਮ ਹੈ।

ਜੱਗਾ ਕੰਮ ਤੋਂ ਸਿੱਧਾ ਈਲਿੰਗ ਹਸਪਤਾਲ ਜਾਂਦਾ ਹੈ। ਵਾਰਡ ਪੁੱਛਦਾ ਪੁੱਛਦਾ ਉਹ ਪਾਲਾ ਸਿੰਘ ਦੇ ਬੈੱਡ ਕੋਲ ਚਲੇ ਜਾਂਦਾ ਹੈ। ਪਾਲਾ ਸਿੰਘ ਅੱਖਾਂ ਮੀਟੀ ਪਿਆ ਹੈ। ਉਸ ਦੇ ਸਾਰੇ ਸਰੀਰ ਨੂੰ ਤਾਰਾਂ ਤੇ ਟੂਟੀਆਂ ਜਿਹੀਆਂ ਲਗੀਆਂ ਹੋਈਆਂ ਹਨ। ਜੱਗਾ ਉਸ ਨੂੰ ਅਵਾਜ਼ ਦੇ ਕੇ ਪੁੱਛਦਾ ਹੈ,
--ਅੰਕਲ, ਹੁਣ ਕਿੱਦਾਂ ਸਿਹਤ?

ਪਾਲਾ ਸਿੰਘ ਅੱਖਾਂ ਖੋਹਲਦਾ ਹੈ ਤੇ ਜੱਗੇ ਵਲ ਦੇਖਦਾ ਹੈ ਤੇ ਸਿਰ ਮਾਰ ਕੇ ਇਸ਼ਾਰਾ ਕਰਦਾ ਹੈ ਕਿ ਉਹ ਠੀਕ ਹੈ। ਉਹ ਹੱਥ ਉਠਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਉਸ ਤੋਂ ਉਠਾ ਨਹੀਂ ਹੁੰਦਾ। ਉਹ ਨਰਸ ਨੂੰ ਪੁੱਛਦਾ ਹੈ,
--ਇਸ ਮਰੀਜ਼ ਦੀ ਕੈਸੀ ਹਾਲਤ ਹੈ?
--ਡਾਕਟਰ ਆਪਣੇ ਔਫਿਸ ਵਿਚ ਬੈਠਾ ਹੈ, ਉਸ ਨੂੰ ਜਾ ਕੇ ਪੁੱਛ।

ਜੱਗਾ ਡਾਕਟਰ ਕੋਲ ਜਾਂਦਾ ਹੈ। ਡਾਕਟਰ ਦਸਣ ਲਗਦਾ ਹੈ,
--ਮਿਸਟਰ ਸਿੰਘ ਦੀ ਹਾਲਤ ਕੁਝ ਸਟੇਬਲ ਹੈ ਪਰ ਅਸੀਂ ਨਿਗਰਾਨੀ ਰੱਖ ਰਹੇ ਆਂ। ਤੁਸੀਂ ਇਸ ਦੇ ਕੀ ਲਗਦੇ ਓ?
--ਮੈਂ ਤਾਂ ਇਸਦਾ ਪਰਿਵਾਰਕ ਦੋਸਤ ਹੀ ਹਾਂ।
--ਇਸ ਦੇ ਪਰਿਵਾਰ ਨੂੰ ਸੂਚਿਤ ਕਰਨਾ ਜ਼ਰੂਰੀ ਹੈ, ਤੁਸੀਂ ਕਰ ਦਿਓ ਜਾਂ ਸਾਨੂੰ ਫੋਨ ਨੰਬਰ ਬਗੈਰਾ ਦਿਓ ਅਸੀਂ ਕਰ ਦਿੰਦੇ ਆਂ।

ਜੱਗਾ ਸੋਚਣ ਲਗਦਾ ਹੈ ਕਿ ਕਿਸ ਨੂੰ ਖਬਰ ਦੇਵੇ। ਨਾ ਤਾਂ ਉਸ ਕੋਲ ਮੋਹਨ ਦਾ ਪਤਾ ਹੈ ਨਾ ਹੀ ਅਮਰ ਜਾਂ ਮਨਿੰਦਰ ਦਾ। ਮਨਿੰਦਰ ਤਾਂ ਉਵੇਂ ਹੀ ਡਰਦੀ ਨਹੀਂ ਆਵੇਗੀ। ਮੋਹਨ ਜਾਂ ਅਮਰ ਵੀ ਸ਼ਾਇਦ ਆਉਣ ਜਾਂ ਨਾ ਆਉਣ। ਹੁਣ ਉਹਨਾਂ ਦਾ ਪਤਾ ਦਾ ਪਤਾ ਕਿਵੇਂ ਲਗਾਇਆ ਜਾਵੇ। ਫਿਰ ਪਾਲਾ ਸਿੰਘ ਵੀ ਅੜੀਅਲ ਸੁਭਾਅ ਵਾਲਾ ਹੈ, ਉਹ ਵੀ ਪਤਾ ਨਹੀਂ ਉਹਨਾਂ ਨੂੰ ਮਿਲਣਾ ਚਾਹੇਗਾ ਜਾਂ ਨਹੀਂ। ਉਹ ਕੁਝ ਦੇਰ ਪਾਲਾ ਸਿੰਘ ਕੋਲ ਬੈਠ ਕੇ ਘਰ ਆ ਜਾਂਦਾ ਹੈ। ਉਹ ਦੂਜੇ ਦਿਨ ਜਾਂਦਾ ਹੈ ਤਾਂ ਪਾਲਾ ਸਿੰਘ ਅਜ ਗੱਲਾਂ ਕਰ ਰਿਹਾ ਹੈ। ਉਸ ਦੇ ਕੁਝ ਵਾਕਫ ਲੋਕ ਉਸ ਨੂੰ ਦੇਖਣ ਲਈ ਆ ਜਾ ਰਹੇ ਹਨ।

ਪਾਲਾ ਸਿੰਘ ਕਹਿੰਦਾ ਹੈ,

--ਜੱਗਿਆ, ਕਿਸੇ ਤਰਾਂ ਮੋਹਨਦੇਵ ਜਾਂ ਅਮਰਦੇਵ ਨੂੰ ਈ ਬੁਲਾ ਦੇ। ਮੈਂ ਉਹਨਾਂ ਨੂੰ ਸੌਰੀ ਕਹਿਣਾ, ਐਵੇਂ ਨਿਕੀਆਂ ਜਿਹੀਆਂ ਗੱਲਾਂ 'ਤੇ ਮੁੰਡਿਆਂ ਨਾਲ ਵਿਗਾੜ ਪਾ ਲਿਆ। ਹੁਣ ਪਤਾ ਨਹੀਂ ਮੈਂ ਬਚਣਾ ਕਿ ਨਹੀਂ, ਇਕ ਵਾਰੀ ਉਹਨਾਂ ਨੂੰ ਦੇਖ ਤਾਂ ਲਵਾਂ।

--ਪਰ ਅੰਕਲ, ਮੇਰੇ ਕੋਲ ਉਹਨਾਂ ਦਾ ਪਤਾ ਜਾਂ ਨੰਬਰ ਕੁਸ਼ ਨਹੀਂ। ਤੁਹਾਡੇ ਕੋਲ ਹੈਗਾ ਤਾਂ ਮੈਨੂੰ ਦੇ ਦਿਓ।

--ਮੇਰੇ ਕੋਲ਼ ਵੀ ਕੁਸ਼ ਨਹੀਂ। ਤੂੰ ਏਦਾਂ ਕਰ, ਸੌਮਰਸੈਟ ਰੋਡ ਤੇ ਭੋਗਲ-ਭੋਗਲ ਨਾਂ ਦਾ ਆਦਮੀ ਰਹਿੰਦਾ, ਉਹ ਮਰਸੱਡੀਆਂ ਦਾ ਕੰਮ ਕਰਦਾ, ਓਹਦਾ ਮੁੰਡਾ ਬਿੰਦਰ ਮੋਹਨਦੇਵ ਦਾ ਜਮਾਤੀ ਆ, ਓਹਦੇ ਕੋਲੋਂ ਸ਼ਾਇਦ ਪਤਾ ਚਲ ਜਾਵੇ ਜਾਂ ਫੇਰ ਐਲਨਬੀ ਰੋਡ ਦੇ ਜਿਹੜੀ ਗਰੌਸਰੀ ਦੀ ਦੁਕਾਨ ਆ ਉਹਨਾਂ ਦਾ ਇਕ ਮੁੰਡਾ ਅਮਰੀਕ ਅਮਰਦੇਵ ਨਾਲ ਪੜਦਾ ਹੁੰਦਾ ਸੀ, ਉਹਤੋਂ ਪਤਾ ਕਰਦੇ।

ਜੱਗਾ ਸੋਚਦਾ ਹੈ ਕਿ ਅੰਕਲ ਨੂੰ ਪਤਾ ਸਭ ਕੁਝ ਹੈ। ਜੇ ਆਪਣੇ ਮੁੰਡਿਆਂ ਨੂੰ ਮਿਲਣਾ ਚਾਹੁੰਦਾ ਤਾਂ ਮਿਲ ਹੀ ਸਕਦਾ ਹੈ ਪਰ ਮਿਲਿਆ ਨਹੀਂ, ਆਪਣੀ ਜ਼ਿਦ 'ਤੇ ਬੈਠਾ ਰਿਹਾ ਹੈ। ਉਹ ਹਸਪਤਾਲ ਤੋਂ ਆ ਕੇ ਐਲਨਬੀ ਰੋਡ ਤੇ ਜਾਂਦਾ ਹੈ। ਪਤਾ ਚਲਦਾ ਹੈ ਕਿ ਉਹਨਾਂ ਦਾ ਮੁੰਡਾ ਅਮਰੀਕ ਕਿਸੇ ਹੋਰ ਸ਼ਹਿਰ ਵਿਚ ਰਹਿੰਦਾ ਹੈ। ਉਹ ਇਕ ਦਮ ਆਪਣੇ ਮੁੰਡੇ ਨੂੰ ਫੋਨ ਨਹੀਂ ਕਰਨਾ ਚਾਹੁੰਦੇ। ਇਹ ਕਹਿ ਕੇ ਜੱਗੇ ਨੂੰ ਤੋਰ ਦਿੰਦੇ ਹਨ ਕਿ ਜਦੋਂ ਉਹਨਾਂ ਦੇ ਮੁੰਡੇ ਦਾ ਫੋਨ ਆਵੇਗਾ ਤਾਂ ਕਹਿ ਦੇਣਗੇ ਕਿ ਅਮਰ ਨੂੰ ਪਾਲਾ ਸਿੰਘ ਦੇ ਬਿਮਾਰ ਹੋਣ ਦੀ ਖਬਰ ਦੇ ਦੇਵੇ। ਜੱਗਾ ਉਥੋਂ ਮਾਯੂਸ ਜਿਹਾ ਹੋ ਕੇ ਆ ਜਾਂਦਾ ਹੈ। ਉਹ ਚਾਹੁੰਦਾ ਹੈ ਕਿ ਉਹ ਆਪ ਮੋਹਨ ਜਾਂ ਅਮਰ ਨਾਲ ਗੱਲ ਕਰੇ। ਪਾਲਾ ਸਿੰਘ ਬਾਰੇ ਦੱਸੇ ਕਿ ਉਹ ਹੁਣ ਕਿੰਨਾ ਬਦਲ ਗਿਆ ਹੈ। ਸਿਰਫ ਬਿਮਾਰੀ ਦੀ ਖਬਰ 'ਤੇ ਮੁੰਡੇ ਸ਼ਾਇਦ ਹੀ ਆਉਣ। ਉਹ ਸੌਮਰਸੈਟ ਰੋਡ ਦਾ ਗੇੜਾ ਕੱਢਦਾ ਹੈ ਪਰ ਉਸ ਨੂੰ ਕੋਈ ਵੀ ਮਰਸੱਡੀਆਂ ਵਾਲਾ ਭੋਗਲ ਨਹੀਂ ਲਭਦਾ। ਇਸ ਰੋਡ ਉਪਰ ਤਾਂ ਘਰ ਘਰ ਹੀ ਹਨ। ਕਈ ਘਰਾਂ ਮੁਹਰੇ ਮਰਸਡੀਜ਼ ਕਾਰਾਂ ਖੜੀਆਂ ਹਨ। ਕਿਸ ਦੀ ਘੰਟੀ ਕਰਕੇ ਪੁੱਛੇ। ਉਹ ਘਰ ਆ ਕੇ ਇੰਟਰਨੈਟ ਤੇ ਬੈਠ ਕੇ ਭੋਗਲ ਨਾਂ ਪਾ ਕੇ ਨਾਲ ਮਰਸੱਡੀਜ਼ ਪਾ ਕੇ ਸਰਫ ਕਰਨ ਲਗਦਾ ਹੈ। ਮਰਸਡੀਜ਼ ਦੀਆਂ ਕੁਝ ਗੈਰਜਾਂ ਦੇ ਸਿਰਨਾਵੇਂ ਆ ਜਾਂਦੇ ਹਨ ਪਰ ਸੋਮਰਸੈਟ ਰੋਡ ਨਾਲ ਸਬੰਧਤ ਕੁਝ ਨਹੀਂ ਆ ਰਿਹਾ। ਉਹ ਗੂਗਲ ਵਿਚ ਮੋਹਨਦੇਵ ਸਿੰਘ ਬੈਂਸ ਪਾ ਕੇ ਦੇਖਦਾ ਹੈ ਤਾਂ ਰੈਡਿੰਗ ਦੀ ਕੌਂਸਲ ਵਿਚ ਇਹ ਨਾਂ ਲੱਭ ਪੈਂਦਾ ਹੈ ਪਰ ਇਸ ਵਿਚ ਕੋਈ ਫੋਨ ਨੰਬਰ ਨਹੀਂ ਦਿਤਾ ਹੋਇਆ। ਕਰਦੇ ਕਰਦੇ ਉਸ ਨੂੰ ਇੰਨਾ ਕੁ ਪਤਾ ਚਲ ਜਾਂਦਾ ਹੈ ਕਿ ਮੋਹਨ ਰੈਡਿੰਗ ਦੀ ਕੌਂਸਲ ਵਿਚ ਕੰਮ ਕਰਦਾ ਹੈ। ਉਹ ਸਿੱਧਾ ਰੈਡਿੰਗ ਕੌਂਸਲ ਨੂੰ ਫੋਨ ਕਰਦਾ ਹੈ। ਰਿਸੈਪਿਸ਼ਨਿਸਟ ਫੋਨ ਉਠਾਉਂਦੀ ਹੈ। ਜੱਗਾ ਕਹਿੰਦਾ ਹੈ,

--ਇਥੇ ਮੇਰਾ ਇਕ ਰਿਸ਼ਤੇਦਾਰ ਕੰਮ ਕਰਦਾ, ਮੋਹਨਦੇਵ ਸਿੰਘ ਬੇਂਨਜ਼, ਕੀ ਮੈਂ ਓਹਦੇ ਨਾਲ ਗੱਲ ਕਰ ਸਕਦਾਂ?

--ਐਕਸਟੈਨਸ਼ਨ ਨੰਬਰ ਕੀ ਹੈ?

--ਇਹ ਮੈਨੂੰ ਨਹੀਂ ਪਤਾ।

--ਕਿਹੜੇ ਡਿਪਾਰਟਮੈਂਟ ਵਿਚ ਹੈ?

--ਇਹ ਵੀ ਨਹੀਂ ਪਤਾ।

--ਫਿਰ ਮੈਂ ਤੁਹਾਡੀ ਕੋਈ ਮੱਦਦ ਨਹੀਂ ਕਰ ਸਕਦੀ।

--ਪਲੀਜ,਼ ਇਹ ਬਹੁਤ ਜ਼ਰੂਰੀ ਐ, ਉਸ ਦਾ ਪਿਤਾ ਬਹੁਤ ਬਿਮਾਰ ਐ, ਮੈਂ ਉਸ ਨੂੰ ਖਬਰ ਦੇਣੀ ਚਾਹੁੰਨਾ, ਪਲੀਜ਼।

--ਫਿਰ ਇਕ ਮਿੰਟ ਠਹਿਰੋ, ਮੈਂ ਪਤਾ ਕਰ ਕੇ ਦਸਦੀ ਹਾਂ।

ਕੁਝ ਮਿੰਟਾਂ ਬਾਅਦ ਅਵਾਜ਼ ਬੋਲਦੀ ਹੈ,

--ਉਸ ਦੀ ਤਾਂ ਇਥੋਂ ਬਦਲੀ ਹੋ ਗਈ।

--ਕਿਸ ਜਗਾਹ ਦੀ।

--ਇਕ ਮਿੰਟ ਠਹਿਰੋ, ਪਤਾ ਕਰਦੀ ਆਂ।

ਕੁਝ ਮਿੰਟਾਂ ਬਾਅਦ ਅਵਾਜ਼ ਫਿਰ ਬੋਲਦੀ ਹੈ,

--ਸ਼ਾਇਦ ਹੰਸਲੋਂ ਕੌਂਸਲ ਵਿਚ। ਉਥੇ ਪਤਾ ਕਰੋ।

--ਇਹ ਪਤਾ ਕਿ ਉਹ ਕਿਹੜੇ ਡਿਪਾਰਟਮਿੰਟ ਵਿਚ ਕੰਮ ਕਰਦਾ ਸੀ?

--ਪਲਾਨਿੰਗ ਡਿਪਾਰਟਮੈਂਟ ਵਿਚ।

--ਥੈਂਕਸ।

ਕਹਿ ਕੇ ਜੱਗਾ ਫੋਨ ਰੱਖ ਦਿੰਦਾ ਹੈ। ਹੰਸਲੋ ਕੌਂਸਲ ਦੇ ਨਾਲ ਮੋਹਨ ਦਾ ਨਾਂ ਪਾਉਂਦਾ ਹੈ ਤਾਂ ਉਸ ਦਾ ਨਾਂ ਆ ਜਾਂਦਾ ਹੈ ਪਰ ਫੋਨ ਨੰਬਰ ਫਿਰ ਵੀ ਨਹੀਂ ਆਉਂਦਾ। ਉਹ ਰੈਡਿੰਗ ਵਾਂਗ ਸਿੱਧਾ ਹੰਸਲੋ ਕੌਂਸਲ ਦੀ ਰਿਸੈਪਸ਼ਨਿਸਟ ਨੂੰ ਫੋਨ ਕਰਦਾ ਹੈ। ਕਰਦੇ ਕਰਦੇ ਮੋਹਨ ਨਾਲ ਉਸ ਦੀ ਗੱਲ ਹੋ ਜਾਂਦੀ ਹੈ। ਉਹ ਮੋਹਨ ਨੂੰ ਕਹਿੰਦਾ ਹੈ,

--ਸ਼ਾਇਦ ਤੂੰ ਮੈਨੂੰ ਨਹੀਂ ਜਾਣਦਾ ਮੈਂ ਜੱਗਾ ਵਾਂ, ਤੁਹਾਡੇ ਘਰ ਮੈਂ ਆਇਆ ਕਰਦਾ ਸਾਂ।

--ਹਾਂ ਹਾਂ, ਭਾਜੀ, ਮੈਨੂੰ ਯਾਦ ਐ, ਤੁਸੀਂ ਮੰਮੀ ਦੀ ਡੈਥ ਵੇਲੇ ਵੀ ਤਾਂ ਸਾਡੇ ਘਰ ਈ ਸੀ।

--ਲਿਸਨ ਮੀ ਕੇਅਰਫੁਲੀ, ਤੇਰੇ ਡੈਡੀ ਨੂੰ ਹਾਰਟ ਅਟੈਕ ਹੋ ਗਿਆ ਪਰ ਬਚ ਗਿਆ। ਹੁਣ ਉਹ ਤੁਹਾਨੂੰ ਸਾਰਿਆਂ ਨੂੰ ਦੇਖਣਾ ਚਾਹੁੰਦਾ ਤੇ ਉਹ ਆਪਣੇ ਕੀਤੇ 'ਤੇ ਬਹੁਤ ਸੌਰੀ ਆ।

ਮੋਹਨ ਅਗਿਓਂ ਕੁਝ ਨਹੀਂ ਬੋਲਦਾ। ਜੱਗਾ ਕਹਿੰਦਾ ਹੈ,

--ਮੋਹਨ, ਤੂੰ ਮੇਰੀ ਗੱਲ ਸੁਣ ਰਿਹਾਂ।

--ਹਾਂ ਭਾਜੀ, ਸੁਣ ਰਿਹਾਂ, ਮੈਂ ਸੋਚ ਰਿਹਾ ਸੀ ਕਿ ਹਿਟਲਰ ਕਿਸ ਤਰ੍ਹਾਂ ਬਦਲ ਸਕਦਾ!

ਗੱਲ ਸੁਣ ਕੇ ਜੱਗਾ ਜ਼ਰਾ ਕੁ ਹੱਸਦਾ ਹੈ ਤੇ ਫਿਰ ਕਹਿੰਦਾ ਹੈ,

--ਮੈਨੂੰ ਤਾਂ ਉਸ ਨੇ ਤਰਲਾ ਲੈਣ ਵਾਂਗ ਕਿਹਾ ਕਿ ਇਕ ਵਾਰੀ ਉਹਨਾਂ ਨੂੰ ਮਿਲਾ ਦੇ।

--ਤੈਨੂੰ ਪਤਾ ਭਾਜੀ, ਹੀ ਹੈਜ਼ ਟਰਾਈ ਟੂ ਕਿਲ ਅਵਰ ਸਿਸਟਰ।

--ਮੈਨੂੰ ਸਭ ਪਤਾ, ਮੈਂ ਹੀ ਤਾਂ ਪੁਲੀਸ ਕੋਲ ਸਭ ਤੋਂ ਪਹਿਲਾਂ ਇਸ ਬਾਰੇ ਰਿਪੋਰਟ ਕੀਤੀ ਸੀ।

--ਜੇ ਅਸੀਂ ਸਾਹਮਣੇ ਹੁੰਦੇ ਤਾਂ ਉਹ ਸਾਨੂੰ ਵੀ ਮਾਰ ਦਿੰਦਾ।

--ਮੋਹਨ, ਮੈਨੂੰ ਸਾਰੀ ਕਹਾਣੀ ਦਾ ਪਤਾ, ਤੂੰ ਏਦਾਂ ਕਰ, ਮੈਂ ਤੇਰੇ ਨਾਲ ਚਲਦਾਂ ਇਕ ਵਾਰੀ ਮਿਲ ਲੈ, ਅਮਰ ਨੂੰ ਵੀ ਲੈ ਆ ਫੇਰ ਜਿੱਦਾਂ ਕਰਨਾ ਹੋਇਆ ਕਰ ਲਿਓ।

--ਮੈਨੂੰ ਆਪਣਾ ਮੁਬਾਈਲ ਨੰਬਰ ਦੇ ਦਿਓ, ਮੈਂ ਅਮਰ ਨਾਲ ਗੱਲ ਕਰਕੇ ਦਸਦਾਂ।

ਜੱਗੇ ਨੂੰ ਤਸੱਲੀ ਹੈ ਕਿ ਕੋਈ ਤਾਂ ਸਾਰਥਕ ਗੱਲ ਹੋਈ।

ਮੋਹਨ ਇਕ ਦਮ ਅਮਰ ਨੂੰ ਫੋਨ ਕਰਦਾ ਹੈ। ਕਹਿੰਦਾ ਹੈ,

--ਲਗਦਾ ਬਈ ਥਰਡ ਵਰਲਡ ਵੌਰ ਖਤਮ ਹੋ ਗਈ।

--ਕੀ ਮਤਲਬ?

--ਹਿਟਲਰ ਹਾਰ ਗਿਆ, ਬਿਮਾਰ ਪਿਆ, ਹੁਣ ਸਮਝੌਤੇ ਲਈ ਫੋਨ ਕਰਦਾ।

--ਕੀ ਗੱਲ ਹੋਈ?

--ਡੈਡੀ ਨੂੰ ਹਾਰਟ ਅਟੈਕ ਆ ਗਿਆ ਤੇ ਕਹਿੰਦਾ ਕਿ ਸੌਰੀ ਆਂ ਤੇ ਆ ਕੇ ਮੈਨੂੰ ਮਿਲੋ।

--ਤੈਨੂੰ ਕਿਹਨੇ ਦਸਿਆ?

--ਜੱਗੇ ਨੇ, ਓਹ ਗਾਈ ਜਿਹੜਾ ਆਪਣੇ ਘਰ ਆਇਆ ਕਰਦਾ ਸੀ।

--ਯੈਸ ਆਈ ਰਿਮੈਂਬਰ ਹਿੱਮ। ਆਰ ਯੂ ਗੋਇੰਗ?

--ਉਹ ਤਾਂ ਆਪਾਂ ਨੂੰ ਸਭ ਨੂੰ ਮਿਲਣਾ ਮੰਗਦਾ।

--ਨਹੀਂ, ਮੈਂ ਨਹੀਂ ਜਾਣਾਂ, ਤੈਨੂੰ ਪਤਾ ਉਹ ਕਿੰਨਾ ਬੈਡ ਪਰਸਨ ਆਂ, ਜੇ ਓਹਨੇ ਮੇਰੇ ਚਾਕੂ ਮਾਰ ਦਿਤਾ ਤਾਂ...?

--ਹੁਣ ਉਹਦੀ ਇੰਨੀ ਪਾਵਰ ਨਹੀਂ ਰਹੀ। ਹੁਣ ਤਾਂ ਉਹ ਹੌਸਪੀਟਲ ਦੇ ਬੈਡ ਤੇ ਪਿਆ।

--ਕੀ ਪਤਾ ਸਾਨੂੰ ਟਰੈਪ ਕਰਨ ਦਾ ਈ ਕੋਈ ਤਰੀਕਾ ਹੋਵੇ, ਆਇ ਡੌਂਟ ਬਿਲੀਵ ਹਿਮ, ਤੈਨੂੰ ਪਤਾ ਮਨਿੰਦਰ ਨੂੰ ਕਿੱਲ ਕਰਨ ਲਈ ਉਹ ਕਿਥੇ ਤਕ ਗਿਆ!

ਅਮਰ ਪਾਲਾ ਸਿੰਘ ਨੂੰ ਮਿਲਣੋਂ ਸਾਫ ਜਵਾਬ ਦੇ ਦਿੰਦਾ ਹੈ। ਮੋਹਨ ਸੋਚਾਂ ਵਿਚ ਪੈ ਜਾਂਦਾ ਹੈ ਕਿ ਉਹ ਕੀ ਕਰੇ। ਉਸ ਦਾ ਦਿਲ ਕਰਦਾ ਹੈ ਕਿ ਇਕ ਵਾਰ ਆਪਣੇ ਪਿਓ ਨੂੰ ਮਿਲੇ ਤਾਂ ਸਹੀ। ਉਹਨਾਂ ਨੇ ਤਾਂ ਸਾਰੀ ਉਮਰ ਉਸ ਤੋਂ ਡਰ ਡਰ ਕੇ ਹੀ ਕੱਢ ਦਿਤੀ। ਉਹ ਵੀ ਆਖਰ ਇਨਸਾਨ ਹੀ ਤਾਂ ਹੈ। ਇਹ ਠੀਕ ਹੈ ਕਿ ਮਨਿੰਦਰ ਕੁੜੀ ਸੀ, ਕਮਜ਼ੋਰ ਵੀ ਹੋਵੇਗੀ ਪਰ ਉਹ ਖੁਦ ਤਾਂ ਉਸ ਦੇ ਮੁਕਾਬਲੇ ਠੀਕ ਹੈ। ਜੋ ਕੁਝ ਹੋਵਗਾ ਦੇਖਿਆ ਜਾਵੇਗਾ। ਉਹ ਸੋਚਦਾ ਹੈ ਕਿ ਚੰਦਾ ਨੂੰ ਨਾਲ ਲੈ ਜਾਵੇ। ਘਰ ਆ ਕੇ ਉਹ ਚੰਦਾ ਨੂੰ ਕਹਿੰਦਾ ਹੈ,

--ਚੰਦਾ, ਮੇਰਾ ਡੈਡੀ ਬਿਮਾਰ ਐ, ਆਜਾ ਉਸ ਨੂੰ ਮਿਲਣ ਚਲੀਏ।

--ਵੋਹ ਤੋ ਆਦਮੀ ਕੋ ਮਾਰ ਸਕਤਾ ਹੈ, ਤੁਮੇ ਵੀ, ਵੋ ਤਲਵਾਰ ਅਪਨੇ ਪਾਸ ਰੱਖਤਾ ਹੈ।

--ਜੇ ਮੈਨੂੰ ਮਾਰਨ ਲਗਿਆ ਤਾਂ ਤੂੰ ਮੇਰੇ ਮੂਹਰੇ ਹੋ ਕੇ ਮੈਨੂੰ ਬਚਾ ਲਈਂ।

--ਇਤਨੀ ਪਾਗਲ ਨਹੀਂ ਹੂੰ ਮੈਂ। ਮੈਂ ਨਹੀਂ ਜਾਊਂਗੀ।

--ਉਹਨੂੰ ਗੁੱਸਾ ਤਾਂ ਆਉਂਦਾ ਸੀ ਕਿ ਮੌਮ ਤੋਂ ਬਾਅਦ ਉਹ ਲੋਨਲੀ ਰਹਿ ਗਿਆ ਸੀ, ਜੇ ਹੁਣ ਤੂੰ ਆਪਣੀ ਮੰਮੀ ਨੂੰ ਮੇਰੇ ਨਾਲ ਭੇਜ ਦੇਵੇਂ ਤਾਂ ਉਹ ਉਹਨੂੰ ਦੇਖ ਕੇ ਖੁਸ਼ ਹੋ ਜਾਵੇਗਾ ਤੇ ਗੁੱਡ ਮੈਨ ਬਣ ਜਾਵੇਗਾ।

ਚੰਦਾ ਨੂੰ ਮਜ਼ਾਕ ਕੁਝ ਦੇਰ ਠਹਿਰ ਕੇ ਸਮਝ ਲਗਦਾ ਹੈ ਤੇ ਉਹ ਮੋਹਨ ਨਾਲ ਲੜਨ ਲਗਦੀ ਹੈ ਤੇ ਕਹਿੰਦੀ ਹੈ,

--ਯੂ, ਡਰਟੀ ਪੰਜਾਬੀ!

## ਪੰਦਰਾਂ

ਜੱਗਾ ਦੇਵਿਕਾ ਨੂੰ ਫੋਨ ਕਰਦਾ ਹੈ। ਕਹਿਣ ਲਗਦਾ ਹੈ,

--ਦੇਵਿਕਾ ਜੀ, ਮੈਨੂੰ ਆਪਣੀ ਕੋਈ ਕਿਤਾਬ ਈ ਭੇਜ ਦਿਓ।

--ਜੱਗੇ ਭਾਜੀ, ਪਹਿਲੀ ਗੱਲ ਤਾਂ ਮੈਂ ਤੁਹਾਡੇ ਤੋਂ ਛੋਟੀ ਆਂ ਤੇ ਮੈਨੂੰ ਦੇਵਿਕਾ ਜੀ ਨਾ ਕਹੋ। ਸਿਰਫ ਦੇਵਿਕਾ। ਦੂਜੀ ਗੱਲ ਮੇਰੀ ਕੋਈ ਕਿਤਾਬ ਨਹੀਂ ਛਪੀ। ਕੁਝ ਕੁ ਕਵਿਤਾਵਾਂ ਹੈਗੀਆਂ ਤੇ ਉਹ ਮੇਰੇ ਪੈੱਨ ਡਰਾਈਵ ਵਿਚ ਈ ਆ।

--ਮੈਨੂੰ ਈਮੇਲ ਕਰ ਦਿਓ।

--ਹਾਂ, ਇਹ ਕਰ ਸਕਦੀ ਆਂ, ਕਿਸੇ ਦਿਨ ਕਰ ਦੇਵਾਂਗੀ, ਆਪਣਾ ਈਮੇਲ ਐਡਰਸ ਦੇ ਦਿਓ।

ਜੱਗਾ ਆਪਣਾ ਈਮੇਲ ਐਡਰਸ ਲਿਖਵਾਉਂਦਾ ਹੈ। ਦੇਵਿਕਾ ਪੁੱਛਦੀ ਹੈ,

--ਤੁਹਾਡੇ ਕੰਪਿਊਟਰ ਵਿਚ ਕਿਹੜੀ ਕਿਹੜੀ ਫੌਂਟ ਹੈਗੀ ਪੰਜਾਬੀ ਦੀ?

--ਮੈਂ ਕਦੇ ਲਿਖਦਾ ਨਹੀਂ ਕੁਸ਼, ਮੈਂ ਤਾਂ ਸਿਰਫ ਅਖਬਾਰਾਂ ਪੜ੍ਹਦਾ ਹੁੰਨਾ, ਮੈਨੂੰ ਦਸ ਦਿਓ ਕਿ ਤੁਸੀਂ ਪੰਜਾਬੀ ਲਈ ਕਿਹੜੀ ਫੌਂਟ ਵਰਤਦੇ ਓ ਮੈਂ ਡਾਊਨ ਲੋਡ ਕਰ ਲਊਂ।

--ਮੈਂ ਯੂਨੀਕੋਡ ਵਰਤਦੀ ਆਂ।

--ਬੱਸ ਫੇਰ ਭੇਜ ਦਿਓ।

--ਏਦਾਂ ਨਹੀਂ, ਕਹੋ - ਭੇਜ ਦੇ, ਸਿਰਫ ਭੇਜ ਦੇ।

--ਚੰਗਾ ਦੇਵਕੀਏ, ਭੇਜ ਦੇ, ਮੈਨੂੰ ਮੰਨਤ ਨੇ ਤੇਰੇ ਬਾਰੇ ਇਹ ਤਾਂ ਲਿਖ ‘ਤਾ ਕਿ ਤੇਰੀ ਸੁਹਰਿਆਂ ਨਾਲ ਵਿਗੜ ਗਈ ਤੇ ਤੂੰ ਕਾਫੀ ਤਕਲੀਫ ਵਿਚ ਦੀ ਗੁਜ਼ਰੀ ਐਂ ਪਰ ਤੂੰ ਆਪਣੇ ਬਾਰੇ ਚੁੱਪ ਜਿਹੀ ਐਂ, ਕਿਉਂ?

--ਭਾਜੀ, ਕਹਿੰਦੇ ਆ ਜਦ ਬੰਦੇ ਦੀ ਕਵਿਤਾ ਬੋਲਣ ਲਗ ਪਏ ਤਾਂ ਬੰਦੇ ਨੂੰ ਚੁੱਪ ਹੋ ਜਾਣਾ ਚਾਹੀਦਾ।

--ਬਹੁਤ ਚਲਾਕ ਹੋ ਗਈ ਐਂ, ਯਾਦ ਐ ਤੂੰ ਨਿਕੀ ਜਿਹੀ ਹੁੰਦੀ ਸੀ ਜਦ ਨਾਨਕੀਂ ਆਈ ਸਾਡੇ ਘਰ ਵੀ ਆਇਆ ਕਰਦੀ ਸੀ।

--ਮੈਨੂੰ ਸਭ ਯਾਦ ਆ। ਮੈਂ ਘਰੋਂ ਤੁਰਨ ਵੇਲੇ ਤੁਹਾਡੀ ਮੰਮੀ ਤੋਂ ਤੁਹਾਡਾ ਐਡਰਸ ਲੈਣ ਗਈ ਸੀ, ਉਹ ਕਹਿੰਦੀ ਕਿ ਜੱਗਾ ਆਪਣੇ ਘਰ ਬਹੁਤਾ ਖੁਸ਼ ਨਹੀਂ ਤਾਂ ਮੈਂ ਰਹਿਣ ਦਿਤਾ।

ਦੇਵਕਾ ਕਹਿੰਦੀ ਹੈ ਤੇ ਜੱਗਾ ਪਲ ਕੁ ਲਈ ਚੁੱਪ ਹੋ ਜਾਂਦਾ ਹੈ। ਦੇਵਕਾ ਫਿਰ ਪੁੱਛਦੀ ਹੈ,

--ਭਾਜੀ, ਇਥੇ ਈ ਓ?

--ਹਾਂ, ਇਥੇ ਈ ਆਂ।

--ਕੀ ਸੋਚਣ ਲਗ ਪਏ ਓ?

--ਮੈਨੂੰ ਕਵਿਤਾ ਵੀ ਨਹੀਂ ਲਿਖਣੀ ਆਉਂਦੀ ਤੇ ਬੋਲਣਾ ਵੀ ਨਹੀਂ ਆਉਂਦਾ, ਕਦੇ ਕਿਸੇ ਨਾਲ ਗੱਲ ਵੀ ਨਹੀਂ ਕਰਦਾ ਪਰ ਇਹ ਮਾਵਾਂ ਨੂੰ ਪਤਾ ਨਹੀਂ ਕਿੱਦਾਂ ਪਤਾ ਚਲ ਜਾਂਦਾ।

--ਮਾਂ ਸਭ ਕੁਸ਼ ਜਾਣਦੀ ਹੁੰਦੀ ਐ, ਮੈਂ ਵੀ ਮਾਂ ਨੂੰ ਕਦੇ ਕੁਸ਼ ਨਹੀਂ ਦਸਦੀ ਪਰ ਉਹ ਮੇਰੀ ਅਵਾਜ਼ ਤੋਂ ਸਭ ਕੁਸ਼ ਬੁਝ ਲੈਂਦੀ ਆ।

--ਤੂੰ ਫੁੱਲ ਟਾਈਮ ਜੌਬ ਲਈ ਟਰਾਈ ਕਰਦੀ ਹੁੰਨੀ ਆਂ ਕਿ ਨਹੀਂ?

--ਹਾਂ, ਕਰਦੀ ਰਹਿੰਨੀ ਆਂ।

--ਏਅਰਪੋਰਟ ਤੇ ਕਰਨਾ ਸੀ, ਟਰਮੀਨਲ ਫਾਈਵ ਤੇ ਕਾਫੀ ਜੌਬਾਂ ਹੈਗੀਆਂ।

--ਮੈਂ ਲਿਆਵਾਂਗੀ ਫਾਰਮ ਕਿਸੇ ਦਿਨ ਤੇ ਭਰਾਂਗੀ, ਆਹ ਜਿਥੇ ਹੁਣ ਕੰਮ ਕਰਦੀ ਆਂ ਇਹ ਕਿਸੇ ਦਾ ਕਪੜੇ ਦਾ ਸਟੋਰ ਐ, ਪਤਾ ਨਹੀਂ ਇਹ ਕਿਹੋ ਜਿਹੀ ਰੈਫਰੈਂਸ ਦੇਣ।

--ਇਹਦਾ ਫਿਕਰ ਨਾ ਕਰ, ਰੈਫਰੈਂਸ ਤੈਨੂੰ ਮੈਂ ਲੈ ਦੇਊਂ, ਮੇਰੇ ਕਿਸੇ ਦੋਸਤ ਦੀ ਲੌਂਡਰੀ ਐ ਉਹ ਲਿਖ ਦੇਵੇਗਾ ਕਿ ਤੂੰ ਉਥੇ ਪਾਰਟ ਟਾਈਮ ਕੰਮ ਕਰਦੀ ਰਹੀ ਐਂ।

--ਫੇਰ ਤੇ ਮੈਨੂੰ ਜੌਬ ਮਿਲ ਜਾਏਗੀ ਕਿਤੇ ਨਾ ਕਿਤੇ, ਇਕ ਥਾਂ ਮਿਲਦੀ ਸੀ ਇਹਨਾਂ ਨੇ ਮੇਰੇ ਰੈਫਰੈਂਸ ਮੈਨੂੰ ਲਗਦਾ ਠੀਕ ਨਹੀਂ ਭਰੇ।

--ਉਹ ਕਿਉਂ?

--ਐਵੇਂ ਈ, ਮਾਲਕ ਅਜੀਬ ਨਜ਼ਰਾਂ ਨਾਲ਼ ਦੇਖਣ ਲਗਦਾ, ਤੁਹਾਨੂੰ ਪਤਾ ਈ ਐ ਮਰਦਾਂ ਦਾ।

--ਫੇਰ ਅਜਿਹੀ ਜਗਾਹ ਕੰਮ ਈ ਕਿਉਂ ਕਰਦੇ ਓ?

--ਨਹੀਂ ਭਾਜੀ, ਅਜਿਹੀ ਗੱਲ ਨਹੀਂ, ਮੈਨੂੰ ਕੋਈ ਡਰ ਨਹੀਂ ਕਿਸੇ ਗੱਲ ਦਾ ਪਰ ਮੈਨੂੰ ਲਗਦਾ ਕਿ ਉਹਨੇ ਮੇਰੀ ਰੈਫਰੈਂਸ ਜਾਣ ਕੇ ਠੀਕ ਨਹੀਂ ਭੇਜੀ।

--ਤੂੰ ਇਸ ਗੱਲ ਦਾ ਫਿਕਰ ਨਾ ਕਰ, ਇਹਨੂੰ ਭੁੱਲ ਜਾਹ, ਫਾਰਮ ਭਰੇਂਗੀ ਤਾਂ ਮੇਰੇ ਤੋਂ ਐਡਰਸ ਲੈ ਲਵੀਂ ਤੇ ਉਹ ਭਰ ਦੇਵੀਂ।

--ਥੈਂਕਿਊ।

--ਵਿਹਲੇ ਵਕਤ ‘ਚ ਕੀ ਕਰਦੀ ਹੁੰਨੀ ਆਂ?

--ਜਿਹੜੀਆਂ ਮੇਰੇ ਵਰਗੀਆਂ ਕੁੜੀਆਂ ਜਿਹਨਾਂ ਨੂੰ ਉਹਨਾਂ ਦੇ ਸੁਹਰੇ ਤੰਗ ਕਰਦੇ ਆ ਮੈਂ ਉਹਨਾਂ ਦੀ ਸਹਾਇਤਾ ਕਰਦੀ ਆਂ।

--ਸਿਸਟਰ ਇਨ ਹੈਂਡਜ਼ ਵਾਲੀਆਂ ਔਰਤਾਂ ਵਿਚ ਰਲ਼ ਕੇ?

--ਉਹਨਾਂ ਬਾਰੇ ਮੈਂ ਜਾਣਦੀ ਆਂ ਚੰਗੀ ਤਰ੍ਹਾਂ, ਉਹ ਤਾਂ ਹੁਣ ਇੰਨੀਆਂ ਸਰਗਰਮ ਨਹੀਂ ਰਹੀਆਂ, ਕਦੇ ਕਦੇ ਬੇਹੀ ਕੜ੍ਹੀ ਵਾਂਗ ਉਬਾਲ਼ ਆਉਂਦਾ ਤਾਂ ਕੋਈ ਕੰਮ ਕਰਕੇ ਖਬਰ ਲਗਵਾ ਲੈਂਦੀਆਂ, ਇਹ ਇਕ ਹੋਰ ਜਥੇਬੰਦੀ ਆ ਇਹਦੇ ਵਿਚ ਮੈਂ ਕੁਸ਼ ਘੰਟੇ ਕੰਮ ਕਰਦੀ ਆਂ।

--ਤੂੰ ਤੇ ਬੜੀ ਸਟਰੌਂਗ ਕੁੜੀ ਆਂ।

--ਬੇਗਾਨੇ ਮੁਲਕ ਵਿਚ ਜਿਥੇ ਕੋਈ ਆਪਣਾ ਨਾ ਹੋਵੇ ਉਥੇ ਔਰਤ ਸਟਰੌਂਗ ਹੋ ਕੇ ਰਹੇਗੀ ਤਾਂ ਈ ਕੰਮ ਚਲੇਗਾ ਭਾਜੀ।

--ਹੁਣ ਤੂੰ ਇਹ ਨਾ ਕਹਿ ਕਿ ਇਥੇ ਤੇਰਾ ਆਪਣਾ ਕੋਈ ਨਹੀਂ।
--ਇਹ ਤਾਂ ਮੈਨੂੰ ਪਤਾ ਸੀ ਕਿ ਤੁਸੀਂ ਹੈਗਾ ਕਿਤੇ ਨਾ ਕਿਤੇ ਨੇੜੇ ਤੇੜੇ ਈ ਪਰ ਮੈਂ ਤੁਹਾਡੀਆਂ ਮੁਸ਼ਕਲਾਂ ਵਧਾਉਣੀਆਂ ਨਹੀਂ ਸੀ ਚਾਹੁੰਦੀ।
--ਪੰਜਾਬੀ ਦੀ ਕਹਾਵਤ ਐ ਕਿ ਗੱਡੇ ਤੇ ਇਕ ਇੱਟ ਹੋਰ ਰੱਖ ਹੋ ਜਾਵੇ ਤਾਂ ਕੋਈ ਫਰਕ ਨਹੀਂ ਪੈਣ ਲਗਾ।
--ਇਕ ਇਟ ਹੋਵੇ ਤਾਂ ਗੱਲ ਹੋਰ ਐ ਇਥੇ ਤਾਂ ਇਟਾਂ ਦਾ ਪੂਰਾ ਗਰਾ ਪਿਆ।
--ਤੂੰ ਕੁੜੀਏ, ਬਹੁਤ ਵੱਡਾ ਤੁਫਾਨ ਅੰਦਰ ਛੁਪਾਈ ਬੈਠੀ ਐਂ, ਤੇਰੇ ਨਾਲ ਬੈਠ ਕੇ ਗੱਲਾਂ ਕਰਨੀਆਂ ਪੈਣਗੀਆਂ।
--ਕਿਸੇ ਦਿਨ ਘਰ ਆ ਜਾਓ, ਮੈਂ ਸ਼ਾਮ ਨੂੰ ਘਰ ਹੀ ਹੁੰਨੀ ਆਂ।
--ਤੂੰ ਕਹਿਨੀ ਕਿ ਤੇਰੀ ਕੋਈ ਸਹੇਲੀ ਤੇਰੇ ਨਾਲ ਰਹਿੰਦੀ ਐ।
--ਹਾਂ, ਮੇਰੇ ਤੋਂ 'ਕੱਲੀ ਤੋਂ ਕਿਰਾਇਆ ਨਹੀਂ ਦਿਤਾ ਜਾਦਾ।
--ਦੇਵਕਾ, ਦਸ ਕਦੋਂ ਆਵਾਂ, ਮੇਰੀ ਵੀ ਸਵੇਰ ਦੀ ਸ਼ਿਫਟ ਆ।
--ਸ਼ਨਿਚਰਵਾਰ ਤੇ ਸ਼ੁਕਰਵਾਰ ਨਾ ਆਇਓ, ਬਾਕੀ ਦਿਨ ਜਦੋਂ ਮਰਜ਼ੀ।

ਅਗਲੇ ਐਤਵਾਰ ਉਹ ਦੇਵਕਾ ਦੇ ਘਰ ਚਲੇ ਜਾਂਦਾ ਹੈ। ਦੇਵਿਕਾ ਜੱਗੇ ਵਿਚ ਖਾਸ ਦਿਲਚਸਪੀ ਲੈ ਰਹੀ ਹੈ। ਉਹਨਾਂ ਦੇ ਘਰ ਵਿਚ ਕਈ ਜੀਆਂ ਨੂੰ ਪਤਾ ਹੈ ਕਿ ਕਿਸੇ ਵੇਲੇ ਮੰਨਤ ਤੇ ਜੱਗਾ ਆਪਸ ਵਿਚ ਪਿਆਰ ਕਰਦੇ ਰਹੇ ਹਨ। ਮੰਨਤ ਵਿਆਹ ਤਾਂ ਕਰਾ ਲੈਂਦੀ ਹੈ, ਉਸ ਨੂੰ ਪਤੀ ਵੀ ਚੰਗਾ ਮਿਲ ਜਾਂਦਾ ਹੈ ਪਰ ਜੱਗੇ ਨੂੰ ਨਹੀਂ ਭੁੱਲ ਸਕਦੀ। ਆਪਣੀ ਮਾਂ ਤੇ ਭੈਣਾਂ ਨਾਲ ਜੱਗੇ ਬਾਰੇ ਕਈ ਵਾਰ ਗੱਲਾਂ ਕਰਨ ਲਗਦੀ ਹੈ। ਦੇਵਿਕਾ ਵੀ ਜਾਨਣਾ ਚਾਹੁੰਦੀ ਹੈ ਕਿ ਕਿਹੋ ਜਿਹਾ ਹੋਇਆ ਇਹ ਜੱਗਾ ਜਿਸ ਨੂੰ ਦੀਦੀ ਹਾਲੇ ਤਕ ਨਹੀਂ ਭੁੱਲੀ।

ਇਕ ਘਰ ਦੇ ਕਿਸੇ ਨੇ ਦੋ ਫਲੈਟ ਬਣਾ ਕੇ ਕਿਰਾਏ ਤੇ ਚਾੜੇ ਹੋਏ ਹਨ। ਦੇਵਕਾ ਉਪਰਲੇ ਫਲੈਟ ਵਿਚ ਰਹਿੰਦੀ ਹੈ। ਫਲੈਟ ਵਿਚ ਕੁਲ ਦੋ ਹੀ ਕਮਰੇ ਹਨ। ਇਕ ਉਸ ਦੀ ਸਹੇਲੀ ਕੋਲ ਤੇ ਇਕ ਦੇਵਕਾ ਕੋਲ। ਦੇਵਕਾ ਦਾ ਉਹੋ ਹੀ ਬੈੱਡਰੂਮ ਹੈ ਤੇ ਉਹੋ ਹੀ ਸਿਟਿੰਗ ਰੂਮ। ਦੋ ਕੁਰਸੀਆਂ ਪਈਆਂ ਹਨ। ਥੋੜਾ ਜਿਹਾ ਸਮਾਨ ਹੈ ਜਿਸ ਨੂੰ ਸਲੀਕੇ ਨਾਲ ਸਜਾ ਕੇ ਰੱਖਿਆ ਹੋਇਆ ਹੈ। ਦੇਵਕਾ ਨੇ ਸਾਦੇ ਜਿਹੇ ਕਪੜੇ ਪਾਏ ਹੋਏ ਹਨ। ਕਿਸੇ ਮੇਕਅੱਪ ਤੋਂ ਬਿਨਾਂ ਹੈ ਪਰ ਸੁਹਣੀ ਲਗ ਰਹੀ ਹੈ। ਜੱਗਾ ਦੇਖਦਾ ਹੈ ਕਿ ਉਹ ਆਤਮ ਵਿਸਵਾਸ਼ ਨਾਲ ਭਰੀ ਪਈ ਹੈ। ਉਸ ਨੂੰ ਇਹ ਲਗ ਹੀ ਨਹੀਂ ਰਿਹਾ ਕਿ ਕੋਈ ਓਪਰਾ ਬੰਦਾ ਉਸ ਦੇ ਬੈੱਡਰੂਮ ਵਿਚ ਬੈਠਾ ਹੈ। ਚਾਹ ਦੇ ਘੁੱਟ ਭਰਦਾ ਜੱਗਾ ਪੁੱਛਦਾ ਹੈ,
--ਫਿਰ ਕਿਥੋਂ ਸ਼ੁਰੂ ਕਰੇਂਗੀ ਆਪਣੀ ਰਾਮ ਕਹਾਣੀ।
--ਕਹਾਣੀ ਮੈਂ ਆਪਣੀ ਕਵਿਤਾ ਤੋਂ ਸ਼ੁਰੂ ਕਰਦੀ ਆਂ। ਮੈਂ ਕਵਿਤਾ ਲਿਖਦੀ ਹੁੰਦੀ ਸੀ ਸਕੂਲ ਵੇਲੇ ਤੋਂ ਈ, ਦੇਸ਼ ਪਿਆਰ ਦੀ ਜਾਂ ਧਾਰਮਿਕ। ਕਾਲਿਜ ਜਾ ਕੇ ਵਾਕਫੀ ਵਧੀ ਤਾਂ ਮੇਰੀ ਕਵਿਤਾ ਦਾ ਦਾਇਰਾ ਵੀ ਚੌੜਾ ਹੋ ਗਿਆ। ਮੇਰੀਆਂ ਕਵਿਤਾਵਾਂ ਛਪਣ ਵੀ ਲਗੀਆਂ, ਵਿਆਹ ਹੋ ਕੇ ਇਥੇ ਆਈ। ਇਕ ਮੁਸ਼ਇਰੇ ਬਾਰੇ ਪਤਾ ਚਲਿਆ। ਮੈਂ ਆਪਣੇ ਹਸਬੈਂਡ ਨੂੰ ਲੈ ਕੇ ਚਲੇ ਗਈ ਤੇ ਉਸ ਮੁਸ਼ਾਇਰੇ ਵਿਚ ਕਵਿਤਾ ਪੜ੍ਹੀ। ਇਕ ਸਿਆਣੀ ਜਿਹੀ ਉਮਰ ਦਾ ਕਵੀ ਸ਼ਾਇਦ ਉਹਦਾ ਨਾਂ ਪਰਵਾਨਾ ਸੀ, ਮੈਨੂੰ ਪੁੱਛਣ ਲਗਿਆ ਕਿ ਬੀਬੀ ਪੱਕੀ ਹੋ ਗਈ ਐਂ ਕਿ ਨਹੀਂ। ਮੈਂ ਕਿਹਾ ਕਿ ਨਹੀਂ ਤਾਂ ਬੋਲਿਆ ਕਿ ਪਹਿਲਾਂ ਪੱਕੀ ਹੋ ਤੇ ਫੇਰ ਕਵਿਤਾ ਲਿਖੀਂ।

ਕਹਿ ਕੇ ਦੇਵਕਾ ਹੱਸੀ। ਜੱਗੇ ਨੇ ਪੁੱਛਿਆ,
--ਹਸਬੈਂਡ ਕਿੱਦਾਂ ਦਾ ਸੀ ਤੇਰਾ?
--ਆਮ ਜਿਹਾ ਮੁੰਡਾ ਸੀ, ਪਰ ਉਹਨੇ ਪਹਿਲਾਂ ਈ ਬਾਹਰ ਕੁੜੀ ਰੱਖੀ ਹੋਈ ਸੀ, ਉਹਦੇ ਘਰਦਿਆਂ ਨੂੰ ਪਤਾ ਸੀ ਪਰ ਉਹ ਚੁੱਪ ਰਹੇ ਤੇ ਮੇਰੀ ਜ਼ਿੰਦਗੀ ਖਰਾਬ ਕਰ 'ਤੀ।
--ਮੁੰਡਾ ਘਰ ਤਾਂ ਰਹਿੰਦਾ ਈ ਹੋਵੇਗਾ।
--ਕਦੇ ਆਉਂਦਾ ਸੀ ਕਦੇ ਨਹੀਂ, ਆਉਂਦਾ ਤਾਂ ਮੈਨੂੰ ਪੁੱਠੇ ਸਿੱਧੇ ਕੰਮ ਕਰਨ ਨੂੰ ਆਖਦਾ, ਮੈਂ ਨਾਂਹ ਕਰ ਦਿੰਦੀ ਤਾਂ ਮੈਨੂੰ ਕੁੱਟਣ ਮਾਰਨ ਲਗਦਾ। ਮੈਂ ਇਕੱਲੀ ਕੰਧਾਂ ਦੇ ਗਲ਼ ਲਗ ਰੋਂਦੀ ਰਹਿੰਦੀ। ਉਸ ਦੇ ਮਾਂਪਿਓ ਨੂੰ ਸਭ ਪਤਾ ਸੀ, ਉਹ ਆਖਦੇ ਪੁੱਤ ਸਬਰ ਕਰ, ਇਹ ਜਲਦੀ ਠੀਕ ਹੋ ਜਾਊ। ਪਰ ਮੈਨੂੰ ਉਹ ਬੰਦਾ ਚਾਹੀਦਾ ਈ ਨਹੀਂ ਸੀ, ਠੀਕ ਹੋਵੇ ਜਾਂ ਗਲਤ। ਮੈਂ ਕਵੀ ਪਰਵਾਨੇ ਦੀ ਗੱਲ ਪੱਲੇ ਬੰਨ ਪੱਕੀ ਹੋਣ ਦੀ ਉਡੀਕ ਕਰਨ ਲਗੀ।
--ਤੇਰੇ ਮਾਮੇ?
--ਵੱਡਾ ਮਾਮਾ ਤਾਂ ਬਰੈਡਫੋਰਡ ਰਹਿੰਦਾ ਪਰ ਇਥੇ, ...ਹਰ ਇਕ ਦੇ ਆਪਣੇ ਮਸਲੇ ਆ, ਮੈਂ ਕਦੇ ਕਿਸੇ ਤੋਂ ਮਦਦ ਦੀ ਆਸ ਨਹੀਂ ਰੱਖਦੀ। ਮੈਂ ਪੱਕੀ ਹੋ ਗਈ ਤਾਂ ਘਰ ਛੱਡ ਦਿਤਾ ਤੇ ਹੋ ਗਿਆ ਮੇਰੀ ਜ਼ਿੰਦਗੀ ਦਾ ਇਮਤਿਹਾਨ ਸ਼ੁਰੂ ਹੋ ਗਿਆ, ਮੈਂ ਇਕੱਲੀ ਤੇ ਮੁਸੀਬਤਾਂ ਦਾ ਪੂਰਾ ਪਹਾੜ, ਜਿਸ ਨੇ ਵੀ ਇਕੱਲੀ ਨੂੰ ਦੇਖਿਆ ਤਾਂ ਮੁਫਤ ਦਾ ਮਾਲ ਸਮਝ ਮੇਰੇ ਵਲ ਨੂੰ ਭੱਜਾ ਆਇਆ। ਪਹਿਲਾਂ ਕੋਈ ਮੈਨੂੰ ਰੈਡਿੰਗ ਲੈ ਗਿਆ ਇਹ ਕਹਿ ਕੇ ਕਿ ਉਥੇ ਕਿਸੇ ਮਿੰਨੀ ਕੈਬ ਵਿਚ ਕੰਟਰੋਲਰ ਦੀ ਜ਼ਰੂਰਤ ਐ। ਉਥੋਂ ਕਿੱਦਾਂ ਬਚ ਕੇ ਨਿਕਲੀ ਮੈਂ ਜਾਣਦੀ ਆਂ ਜਾਂ ਮੇਰਾ ਰੱਬ ਜਾਣਦਾ। ...ਇਕ ਸਮੋਸਿਆਂ ਦੀ ਫੈਕਟਰੀ ਵਿਚ ਕੰਮ ਪੁੱਛਣ ਗਈ। ਉਸ ਦਾ ਲਾਲ ਪੱਗ ਵਾਲ਼ਾ ਬੁੱਢਾ ਮਾਲਕ ਈ...।

ਦੇਵਿਕਾ ਆਪਣੀ ਗੱਲ ਪੂਰੀ ਨਹੀਂ ਕਰ ਸਕਦੀ। ਜੱਗਾ ਸਮਝ ਜਾਂਦਾ ਹੈ ਕਿ ਇਹ ਫੈਕਟਰੀ ਪਰਦੁੱਮਣ ਸਿੰਘ ਦੀ ਹੋਵੇਗੀ। ਉਹ ਸ਼ਰਮਿੰਦਾ ਜਿਹਾ ਹੋ ਜਾਂਦਾ ਹੈ ਕਿ ਉਹ ਪਰਦੁੱਮਣ ਸਿੰਘ ਦਾ ਵਾਕਫ ਹੈ। ਉਹ ਆਖਦਾ ਹੈ,
--ਇਹ ਮਰਦ ਇਸ ਮਾਮਲੇ ਵਿਚ ਬੜੀ ਭੈੜੀ ਚੀਜ਼ ਆ।

--ਮਰਦ ਹੀ ਨਹੀਂ ਔਰਤ ਵੀ, ਇਕ ਘਰ ਮੈਂ ਕਮਰਾ ਕਿਰਾਏ ਤੇ ਲਿਆ, ਘਰ ਦੀ ਮਾਲਕਣ ਦਾ ਕੋਈ ਰਿਸ਼ਤੇਦਾਰ ਸੀ ਫੌਜੀ ਜਿਹਾ, ਉਹ ਕਹਿੰਣ ਲਗੀ ਕਿ ਇਹਨੂੰ ਪੱਕਾ ਕਰਾ ਦੇਵਾਂ, ਮੈਂ ਨਾਂਹ ਨੁਕਰ ਕੀਤੀ ਤਾਂ ਉਹਨੇ ਉਸੇ ਰਿਸ਼ਤੇਦਾਰ ਨੂੰ ਸ਼ਰਾਬ ਪਿਲਾ ਕੇ ਮੇਰੇ ਕਮਰੇ ਵਿਚ ਜਬਰਦਸਤੀ ਵਾੜ ਦਿਤਾ। ਮੈਂ ਵਿੰਡੋ ਖੋਹਲ ਕੇ ਰੌਲਾ ਪਾਇਆ ਤਾਂ ਪੁਲੀਸ ਆ ਗਈ ਤੇ ਮੇਰਾ ਬਚਾ ਹੋਇਆ। ...ਭਾਜੀ, ਏਦਾਂ ਦੀਆਂ ਕਿੰਨੀਆਂ ਕਹਾਣੀਆਂ ਹੈਗੀਆਂ, ਕਿੰਨੀਆਂ ਕੁ ਸੁਣਾਵਾਂ! ਲਓ ਤੁਸੀਂ ਕਵਿਤਾ ਸੁਣੋ,

ਕਮਜ਼ੋਰ ਮੈਂ ਗਿਰਝਾਂ ਦੇ ਸ਼ਹਿਰ 'ਚ ਦਸ ਕਿਵੇਂ ਬਚਾਂ,
ਨੋਚਣ ਵਾਲੇ ਪੰਜਿਆਂ ਨੂੰ ਨਿੱਤ ਮਿਲਦੀਆਂ ਤਾਕਤਾਂ।
ਉਹ ਹਨ ਧਾੜਾਂ ਦੀਆਂ ਧਾੜਾਂ ਜਿਧਰ ਮੈਂ ਮੂੰਹ ਕਰਾਂ,
ਅਤੇ ਇਹ ਵੀ ਨੇ ਉਹ ਜਾਣਦੇ ਕਿ ਮੈਂ ਇਕੱਲੀ ਆਂ।
ਬਹੁਤ ਕੁਝ ਦਸਿਆ ਮਾਂ ਨੇ, ਆਹ ਬੁਰਾ ਔਹ ਬੁਰਾ,
ਪਰ ਨਾ ਦਸਿਆ, ਏਦਾਂ ਵੀ ਆਉਂਦੀਆਂ ਨੇ ਆਫਤਾਂ।
ਮੈਂ ਖੁਸ਼ੀਆਂ ਦੇ ਨਗਰੋਂ ਆਈ, ਨੱਚੀ, ਟੱਪੀ, ਗਾਈ,
ਮੈਂ ਕੀ ਜਾਣਾਂ ਕਿਵੇਂ ਬੈਠੀਦਾ, ਆਪਣੇ ਹੀ ਮਾਤਮਾਂ।
ਭੇੜੀਏ ਸਿਰ 'ਤੇ ਚੜ੍ਹੇ, ਸਾਰਾ ਜੰਗਲ ਭਜਦੀ ਰਹੀ,
ਖਾਧੀ ਗਈ, ਕੁਝ ਬਚ ਗਈ, ਕੁਝ ਪੁੱਜੀ ਤੇਰੇ ਗਰਾਂ।

ਦੇਵਿਕਾ ਕਵਿਤਾ ਪੜ੍ਹ ਰਹੀ ਹੈ। ਜੱਗੇ ਦੀਆਂ ਅੱਖਾਂ ਗਿਲੀਆਂ ਹੋ ਜਾਂਦੀਆਂ ਹਨ। ਦੇਵਿਕਾ ਆਖਦੀ ਹੈ,
--ਭਾਜੀ, ਹੁਣ ਤਾਂ ਸਭ ਕੁਝ ਲੰਘ ਗਿਆ, ਪਰ ਤੁਸੀ ਇਸ ਦਾ ਆਖਰੀ ਬੰਦ ਸੁਣੋ,

ਫੇਰ ਕੀਤਾ ਫੈਸਲਾ ਮੈਂ, ਨਾ ਝੁਕਣਾ, ਨਾ ਟੁੱਟਣਾ,
ਜੋ ਮੈਨੂੰ ਮਸਲਣਾ ਚਾਹੇ, ਉਸ ਨੂੰ ਹੀ ਮਸਲ ਦਿਆਂ।

ਕਵਿਤਾ ਵਾਲਾ ਪੇਪਰ ਇਕ ਪਾਸੇ ਰਖਦੀ ਉਹ ਆਖਦੀ ਹੈ,
--ਇਹ ਮੇਰੀ ਕਹਾਣੀ ਆ ਭਾਜੀ। ਕਵਿਤਾ ਮੈਨੂੰ ਸੂਦ ਕਰਦੀ ਆ, ਮੇਰੇ ਦੁਖ ਨੂੰ ਖਾਰਜ ਕਰਦੀ ਆ। ਮੇਰਾ ਬਹੁਤ ਸਾਰਾ ਦਰਦ ਆਪੇ ਵਿਚ ਸਮੇਟ ਲੈਂਦੀ ਆ। ਕਵਿਤਾ ਮੇਰੇ ਲਈ ਦਵਾਈ ਆ।
--ਦੇਵਿਕਾ, ਮੈਂ ਤਾਂ ਕਦੇ ਕਵਿਤਾ ਪੜ੍ਹੀ ਸੁਣੀ ਨਹੀਂ ਸੀ ਪਰ ਤੇਰੀਆਂ ਕਵਿਤਾਵਾਂ ਵਿਚ ਪਤਾ ਨਹੀਂ ਕੀ ਆ ਕਿ ਮੈਂ ਇਹਨਾਂ ਨੂੰ ਵਾਰ ਵਾਰ ਪੜਦਾਂ, ਹੁਣ ਆਹ ਕਵਿਤਾ ਤਾਂ ਦਿਲ ਨੂੰ ਬਹੁਤ ਈ ਧੂ ਪਾ ਰਹੀ ਆ।
--ਚਲੋ, ਇਕ ਸੱਚਾ ਪਾਠਕ ਤਾਂ ਮਿਲਿਆ।
--ਸੱਚੇ ਪਾਠਕ ਦਾ ਕੀ ਮਤਲਬ?
--ਇਹ ਮਰਦ ਸਾਰੇ ਔਰਤ ਦੀ ਕਵਿਤਾ ਦੀ ਬਹੁਤੀ ਵਾਰੀ ਝੂਠੀ ਤਰੀਫ ਈ ਕਰਦੇ ਹੁੰਦੇ ਆ।
--ਦੇਵਿਕਾ, ਮੈਂ ਦੇਖਦਾਂ ਕਿ ਹੁਣ ਵੀ ਤੇਰੇ ਆਲ਼ੇ ਦੁਆਲ਼ੇ ਬਹੁਤੇ ਮਰਦ ਈ ਆ, ਏਨੇ ਮਰਦਾਂ ਵਿਚ ਵੀ ਤੂੰ ਬੜੀ ਸਹਿਜ ਨਾਲ ਵਿਚਰ ਰਹੀ ਐਂ, ਕਿਦਾਂ?
--ਭਾਜੀ, ਤੁਸੀਂ ਮੇਰਾ ਆਖਰੀ ਸ਼ੇਅਰ ਨਹੀਂ ਸੁਣਿਆਂ, ਹੁਣ ਮੈਂ ਕਿਸੇ ਤੋਂ ਨਹੀਂ ਡਰਦੀ, ਜਿਹੜਾ ਮੇਰੇ ਵਲ਼ ਟੇਡੀ ਨਜ਼ਰ ਨਾਲ਼ ਦੇਖੇ ਮੈਂ ਉਹਨੂੰ ਛਾਂਟ ਕੇ ਰੱਖ ਦਿੰਨੀ ਆਂ, ਇਹ ਮਰਦ ਆਖਦੇ ਫਿਰਦੇ ਆ ਕਿ ਇਹ ਬਹੁਤ ਡਾਹਢੀ ਆ, ਇਹ ਆਕੜਖੋਰ ਆ, ਮੈਂ ਕਹਿੰਨੀ ਆਂ ਕਿ ਮੈਂ ਹਾਂ, ਮੇਰੇ ਤੋਂ ਪਰ੍ਹੇ ਰਹੋ।
--ਵਾਹ ਸ਼ੀਹਣੀਏਂ! ਹੁਣ ਤਾਂ ਤੇਰੇ ਘਰ ਦੇ ਵੀ ਤੈਨੂੰ ਦੇਖ ਕੇ ਨਾ ਪਛਾਨਣ ਕਿ ਇਹ ਓਹੋ ਦੇਵਿਕਾ ਐ ਜਿਹੜੀ ਉਹਨਾਂ ਇੰਗਲੈਂਡ ਚੜ੍ਹਾਈ ਸੀ।
--ਹਲਾਤ ਬੜੀ ਵੱਡੀ ਸ਼ੈਅ ਹੁੰਦੀ ਆ, ਸਭ ਕੁਝ ਸਿਖਾ ਦਿੰਦੇ ਆ ਤੇ ਬਣਾ ਦਿੰਦੇ ਆ।
ਕੁਝ ਦੇਰ ਹੋਰ ਬੈਠ ਕੇ ਜੱਗਾ ਉਠਦਾ ਹੋਇਆ ਕਹਿੰਦਾ ਹੈ,
--ਦੇਵਿਕਾ, ਹੁਣ ਮੈਂ ਚਲਦਾਂ, ਤੂੰ ਕਿਸੇ ਦਿਨ ਘਰ ਆਵੀਂ। ਈਮੇਲ 'ਤੇ ਟੱਚ ਵਿਚ ਰਹੀਂ ਤੇ ਫੋਨ ਰਾਹੀਂ ਵੀ।
--ਭਾਜੀ, ਇਹ ਕਿੱਦਾਂ ਹੋ ਜਾਊ, ਮੈਨੂੰ ਉਚੇੜ ਕੇ ਤੁਸੀਂ ਤੁਰਦੇ ਬਣੋਂ, ਜਿਹੜੀ ਮੇਰੀ ਕਵਿਤਾ ਤੁਹਾਨੂੰ ਇੰਨੀ ਚੰਗੀ ਲਗੀ, ਜ਼ਰੂਰ ਇਹ ਕਿਸੇ ਟਿਕਾਣੇ ਜਾ ਕੇ ਵੱਜੀ ਆ, ਇਸ ਟਿਕਾਣੇ ਦਾ ਸਿਰਨਾਵਾਂ ਦੱਸ ਕੇ ਜਾਓ।
--ਦੇਵਿਕਾ, ਮੇਰੀ ਕਹਾਣੀ ਬਹੁਤ ਛੋਟੀ ਜਿਹੀ ਐ, ਉਹਦੇ ਸਾਈਡ ਅਫੈਕਟਸ ਵੱਡੇ ਆ।
ਕਹਿ ਕੇ ਜੱਗਾ ਹੱਸਣ ਲਗਦਾ ਹੈ। ਉਹ ਮੁੜ ਬੈਠਦਾ ਹੋਇਆ ਆਖਦਾ ਹੈ,
--ਮਨਦੀਪ ਦੇ ਕਿਤੇ ਬਾਹਰ ਰਿਲੇਸ਼ਨਜ਼ ਹੈਗੇ ਆ, ਪਹਿਲਾਂ ਇਕ ਗੋਰਾ ਸੀ, ਹੁਣ ਕੋਈ ਹੋਰ ਹੈਗਾ, ਇੰਨੀ ਈ ਮੇਰੀ ਕਹਾਣੀ ਆਂ।
--ਵਿਆਹ ਤੋਂ ਪਹਿਲਾਂ ਦੇ ਹੈਗੇ ਕਿ ਬਾਅਦ ਵਿਚ ਹੋਏ?

--ਇਹ ਮੈਨੂੰ ਨਹੀਂ ਪਤਾ, ਜਦੋਂ ਪਤਾ ਚੱਲਿਆ ਤਾਂ ਸਾਡੇ ਦੋ ਮੁੰਡੇ ਹੋ ਚੁੱਕੇ ਸੀ, ਮੈਂ ਦੇਖਿਆ ਕਿ ਪਤੀ ਪਤਨੀ ਦੇ ਤਲਾਕ ਵਿਚ ਬੱਚਿਆਂ ਦੀ ਜ਼ਿੰਦਗੀ ਖਰਾਬ ਹੋ ਜਾਂਦੀ ਆ ਤੇ ਮੈਂ ਇਹਨਾਂ ਖਾਤਰ ਇੰਨੇ ਸਾਲ ਕੱਢ ਲਏ।
--ਨਾਲ਼ ਦੀ ਨਾਲ਼ ਤੜਫਦੇ ਵੀ ਰਹੇ।
--ਹਾਂ, ਇਹ ਅਜ ਪਹਿਲੀ ਵਾਰ ਤੇਰੇ ਨਾਲ਼ ਇਹ ਗੱਲ ਸਾਂਝੀ ਕਰ ਰਿਹਾਂ, ਪਤਾ ਨਹੀਂ ਮੇਰੀ ਮਾਂ ਨੇ ਕਿੱਦਾਂ ਅੰਦਾਜ਼ਾ ਲਾ ਲਿਆ ਕਿ ਕਿਤੇ ਕੋਈ ਗੜਬੜ ਆ।
--ਤੁਸੀਂ ਇੰਨੇ ਸਾਲ ਕੱਢ ਲਏ ਪਰ ਕਿੱਦਾਂ ਮਹਿਸੂਸ ਕਰਦੇ ਓ?

ਜੱਗਾ ਸੋਚਣ ਲਗਦਾ ਹੈ, ਕੁਝ ਦੇਰ ਸੋਚ ਕੇ ਆਖਦਾ ਹੈ,

--ਨੈਕਡ, ਪਿਸਡ ਔਫ, ਜਿਵੇਂ ਅੰਦਰੋਂ ਖਤਮ ਹੋ ਗਿਆ ਹੋਵਾਂ!

ਕਹਿੰਦਾ ਜੱਗਾ ਰੋਣ ਲਗਦਾ ਹੈ। ਦੇਵਿਕਾ ਉਠ ਕੇ ਉਸ ਨੂੰ ਬਾਹਾਂ ਵਿਚ ਲੈ ਲੈਂਦੀ ਹੈ ਤੇ ਉਸ ਦੇ ਹੰਝੂ ਪੂੰਝਣ ਲਗਦੀ ਹੈ।

## ਸੋਲਾਂ

ਸਾਧੂ ਸਿੰਘ ਆਪਣੀ ਸਜ਼ਾ ਪੂਰੀ ਕਰਕੇ ਵਾਪਸ ਘਰ ਆ ਜਾਂਦਾ ਹੈ। ਉਸ ਨੇ ਸੁੱਖੀ ਦੇ ਕਤਲ ਵਿਚ ਉਮਰ ਕੈਦ ਭੁਗਤੀ ਹੈ। ਸੁੱਖੀ ਦੇ ਕਤਲ, ਆਪਣੀ ਧੀ ਦੇ ਕਤਲ ਵਿਚ। ਸੁੱਖੀ ਹਸਨ ਨਾਂ ਦੇ ਮੁੰਡੇ ਨੂੰ ਬੁਆਏ ਫਰੈਂਡ ਰੱਖਣ ਦੀ ਗਲਤੀ ਕਰ ਬੈਠਦੀ ਹੈ ਤੇ ਦੂਜੀ ਗਲਤੀ ਉਹ ਸਾਊਥਾਲ ਕਿਸੇ ਰੈਸਟੋਰੈਂਟ ਵਿਚ ਰੋਟੀ ਖਾਣ ਆਉਣ ਦੀ ਕਰਦੀ ਹੈ ਤੇ ਕਤਲ ਹੋ ਜਾਂਦੀ ਹੈ। ਸਾਧੂ ਸਿੰਘ ਸ਼ਰੇਆਮ ਲੋਕਾਂ ਦੇ ਸਾਹਮਣੇ ਸੁੱਖੀ ਨੂੰ ਤਲਵਾਰ ਨਾਲ ਵੱਢ ਸੁੱਟਦਾ ਹੈ। ਹਸਨ ਮੌਕੇ ਤੋਂ ਭੱਜ ਜਾਂਦਾ ਹੈ। ਇਵੇਂ ਦਿਨ ਦਿਹਾੜੇ ਸ਼ਰੇਆਮ ਹੋਇਆ ਇਹ ਕਤਲ ਸਾਊਥਾਲ ਨੂੰ ਸੁੰਨ ਕਰ ਜਾਂਦਾ ਹੈ। ਬਹੁਤ ਸਾਰੇ ਲੋਕ ਇਸ ਨੂੰ ਸਹੀ ਮੰਨ ਰਹੇ ਹਨ। ਬਦਚਲਣ ਧੀ ਦਾ ਇਹੋ ਹਸ਼ਰ ਹੁੰਦਾ ਹੈ। ਪਰ ਕੁਝ ਇਕ ਇਸ ਨੂੰ ਬਹੁਤ ਗਲਤ ਕਹਿ ਰਹੇ ਹਨ। ਕਈ ਬਹੁਤ ਦੁੱਖ ਮਨਾਉਂਦੇ ਹਨ। ਜੱਗੇ ਵਰਗਾ ਵੀ ਕੋਈ ਹੋਵੇਗਾ ਜਿਸ ਨੂੰ ਇਹ ਕਤਲ ਹਾਂਟ ਕਰਨ ਲਗਦਾ ਹੈ। ਉਸ ਨੂੰ ਤਾਂ ਸੁੱਖੀ ਥਾਂ ਥਾਂ ਖੜੀ ਦਿਸਣ ਲਗਦੀ ਹੈ। ਉਸ ਨੇ ਸੁੱਖੀ ਨੂੰ ਦੇਖਿਆ ਹੋਇਆ ਹੈ। ਸੁਖੀ ਸਵਿਮਿੰਗਪੂਲ ਵਿਚ ਤੈਰਨ ਆਉਂਦੀ ਰਹੀ ਹੈ ਜਿਥੇ ਜੱਗਾ ਜਾਇਆ ਕਰਦਾ। ਦੂਰੋਂ ਦੂਰੋਂ ਹੀ ਨਜ਼ਰਾਂ ਮਿਲਦੀਆਂ ਤੇ ਸ਼ਾਇਦ ਇਸੇ ਹੀ ਨੂੰ ਜੱਗਾ ਕੋਈ ਰਿਸ਼ਤਾ ਸਮਝੀ ਬੈਠਾ ਹੈ। ਕਈ ਸਾਲ ਸੁੱਖੀ ਜੱਗੇ ਦੇ ਖਿਆਲਾਂ 'ਤੇ ਛਾਈ ਰਹੀ ਹੈ। ਹੁਣ ਸਾਧੂ ਸਿੰਘ ਦਾ ਵਾਪਸ ਘਰ ਆਉਣਾ ਉਸ ਨੂੰ ਇਕ ਵਾਰ ਫਿਰ ਬੇਚੈਨ ਕਰ ਜਾਂਦਾ ਹੈ। ਇੰਨੇ ਸਾਲਾਂ ਬਾਅਦ ਜਿਵੇਂ ਉਸ ਦਾ ਜ਼ਖਮ ਉਚੜ ਗਿਆ ਹੋਵੇ।

ਸਾਧੂ ਸਿੰਘ ਆਪਣੇ ਘਰ ਜਾਂਦਾ ਹੈ ਪਰ ਇਹ ਘਰ ਪਹਿਲੇ ਜਿਹਾ ਨਹੀਂ ਹੈ। ਹਸਦਾ ਵਸਦਾ ਘਰ ਹੁਣ ਉਜੜ ਚੁੱਕਾ ਹੈ। ਘਰ ਵਿਚ ਇਕੱਲੀ ਬੰਸੀ ਹੈ। ਜਿਵੇਂ ਦੂਰ ਉਜਾੜ ਵਿਚ ਕੋਈ ਇਕ ਸੁੱਕਾ ਜਿਹਾ ਰੁੱਖ ਹੋਵੇ। ਲੰਬੇ ਰਾਹ ਤੇ ਜਿਵੇਂ ਕੋਈ ਬੁੱਢੀ ਮਾਈ ਝੁੱਗੀ ਪਾ ਕੇ ਬੈਠੀ ਹੋਵੇ। ਬੰਸੀ ਉਸ ਨੂੰ ਵਾਪਸ ਘਰ ਦੇਖ ਕੇ ਰੋਣ ਲਗਦੀ ਹੈ। ਜੀ ਭਰ ਕੇ ਰੋਂਦੀ ਹੈ। ਸੁੱਖੀ ਨੂੰ ਹਾਕਾਂ ਮਾਰਨ ਲਗਦੀ ਹੈ। ਉਸ ਨੇ ਤਾਂ ਇਹ ਇੰਨੇ ਸਾਲ ਸੁੱਖੀ ਨੂੰ ਹਾਕਾਂ ਮਾਰਦੀ ਨੇ ਹੀ ਕੱਢੇ ਹਨ। ਸੁੱਖੀ ਦੇ ਕਤਲ ਤੋਂ ਬਾਅਦ ਉਸ ਦੀ ਦੁਨੀਆਂ ਇਵੇਂ ਹਿਲਦੀ ਹੈ ਕਿ ਸਭ ਕੁਝ ਹੇਠ ਉਤੇ ਹੋ ਜਾਂਦਾ ਹੈ। ਪਤੀ ਜੇਲ੍ਹ ਵਿਚ। ਛੋਟੀ ਧੀ ਰੱਤੀ ਜਿਵੇਂ ਨੀਮ ਪਾਗਲ ਹੋ ਗਈ ਹੋਵੇ। ਉਹ ਪਿਓ ਤੋਂ ਸੁੱਖੀ ਦਾ ਬਦਲਾ ਲੈਣ ਲਈ ਨਿੱਤ ਨਵੇਂ ਮੁੰਡਿਆਂ ਨਾਲ ਦੋਸਤੀ ਪਾਉਣ ਲਗਦੀ ਹੈ। ਫਿਰ ਗਲਤ ਆਦਤਾਂ ਵਿਚ ਫਸੀ ਪਤਾ ਨਹੀਂ ਕਿਥੇ ਦੀ ਕਿਥੇ ਨਿਕਲ ਚੁੱਕੀ ਹੈ। ਉਸ ਨੂੰ ਵੀ ਕਈ ਸਾਲ ਹੋ ਗਏ ਹਨ ਘਰੋਂ ਗਈ ਨੂੰ। ਇਵੇਂ ਹੀ ਯੂਨੀਵਰਸਟੀ ਪੜਦਾ ਪੁੱਤਰ ਮਹਿੰਦਰ ਵੀ ਪੜਾਈ ਛੱਡ ਕੇ ਘਰ ਆ ਜਾਂਦਾ ਹੈ। ਉਹ ਵੀ ਨਸ਼ਿਆਂ ਵਿਚ ਅਜਿਹਾ ਘਿਰਦਾ ਹੈ ਕਿ ਪਤਾ ਨਹੀਂ ਅਜਕਲ ਕਿਥੇ ਹੈ। ਕਦੇ ਘਰ ਆਉਂਦਾ ਹੈ ਕਦੇ ਨਹੀਂ। ਹੁਣ ਸਾਧੂ ਸਿੰਘ ਦੇ ਆਉਣ ਦਾ ਪਤਾ ਚੱਲਣ ਤੇ ਉਹ ਵੀ ਘਰ ਨੂੰ ਸਦਾ ਲਈ ਅਲਵਿਦਾ ਕਹਿ ਜਾਂਦਾ ਹੈ। ਬੰਸੀ ਦਾ ਦਿਲ ਕਰਦਾ ਹੈ ਕਿ ਸਾਧੂ ਸਿੰਘ ਨੂੰ ਕਹੇ ਕਿ ਇਥੋਂ ਚਲੇ ਜਾਵੇ ਪਰ ਉਸ ਤੋਂ ਕਿਹਾ ਨਹੀਂ ਜਾਂਦਾ। ਸਾਧੂ ਸਿੰਘ ਦੇ ਘਰ ਵਿਚ ਬੈਠੇ ਹੋਣ ਨਾਲ ਉਸ ਨੂੰ ਲਗਦਾ ਹੈ ਕਿ ਹੁਣ ਉਹ ਇਕੱਲੀ ਨਹੀਂ ਹੈ। ਉਹ ਰੋ ਰੋ ਕੇ ਆਪਣਾ ਅੰਦਰ ਧੋਣ ਦੀ ਕੋਸ਼ਿਸ਼ ਕਰ ਰਹੀ ਹੈ। ਸਾਧੂ ਸਿੰਘ ਬੰਸੀ ਨੂੰ ਚੁੱਪ ਕਰਾਉਂਦਾ ਆਪ ਰੋਣ ਲਗਦਾ ਹੈ। ਸਾਧੂ ਸਿੰਘ ਨੇ ਜੇਲ੍ਹ ਵਿਚ ਵੀ ਇੰਨੇ ਵਰ੍ਹੇ ਇਵੇਂ ਹੀ ਬਿਤਾਏ ਹਨ। ਉਸ ਨੂੰ ਆਪਣੇ ਪਰਿਵਾਰ ਦੀ ਖਬਰਸਾਰ ਮਿਲਦੀ ਰਹੀ ਹੈ ਪਰ ਉਹ ਕੁਝ ਵੀ ਕਰਨ ਤੋਂ ਅਸਮਰਥ ਰਿਹਾ ਹੈ।

ਇਧਰ ਬੰਸੀ ਇਕੱਲੀ ਤੇ ਓਧਰ ਸਾਧੂ ਸਿੰਘ। ਕਈ ਸਾਲ ਤਾਂ ਬੰਸੀ ਸਾਧੂ ਸਿੰਘ ਨੂੰ ਮਿਲਣ ਵੀ ਨਹੀਂ ਜਾਂਦੀ। ਸ਼ਾਇਦ ਕਦੇ ਵੀ ਨਾ ਜਾਂਦੀ ਜੇ ਕਰ ਕੁਝ ਕਾਗਜ਼ਾਂ ਤੇ ਦਸਤਖਤ ਨਾ ਕਰਾਉਣੇ ਹੁੰਦੇ। ਕੁਝ ਬੈਂਕ ਦੇ ਕਾਗਜ਼ ਤੇ ਕੁਝ ਘਰ ਦੀ ਮੌਰਟਗੇਜ ਦੇ। ਉਸ ਦੇ ਪੁੱਤ-ਧੀ ਨੇ ਤਾਂ ਸਾਧੂ ਸਿੰਘ ਨੂੰ ਮਿਲਣ ਜਾਣਾ ਹੀ ਕੀ ਸੀ। ਸਾਧੂ ਸਿੰਘ ਦਾ ਭਰਾ ਤੇ ਭਣੋਈਆ ਪੂਰੇ ਕੇਸ ਦੀ ਕਾਰਵਾਈ ਕਰਦੇ ਰਹੇ ਹਨ। ਉਹ ਸੋਚਦੇ ਸਨ ਕਿ ਇਹ ਗੁੱਸੇ ਵਿਚ ਆ ਕੇ ਕੀਤਾ ਕਤਲ ਹੈ ਸ਼ਾਇਦ ਮੈਨ ਸਲਾਟਰ ਵਿਚ ਹੀ ਆ ਜਾਵੇ ਤੇ ਸਜ਼ਾ ਘੱਟ ਹੋਵੇ। ਹੋ ਸਕਦਾ ਹੈ ਕਿ ਛੁੱਟ ਹੀ ਜਾਵੇ ਪਰ ਇਵੇਂ ਹੁੰਦਾ ਨਹੀਂ, ਕਤਲ ਤਾਂ ਕਤਲ ਹੈ। ਉਮਰ ਕੈਦ ਹੋ ਜਾਂਦੀ ਹੈ। ਹੁਣ ਉਸ ਦੇ ਵਾਪਸ ਘਰ ਆਉਣ ਤੇ ਕੁਝ ਹੋਰ ਰਿਸ਼ਤੇਦਾਰ ਵੀ ਘਰ ਮਿਲਣ ਆਉਣ ਲਗਦੇ ਹਨ। ਲੋਕਾਂ ਨੇ ਹਾਲੇ ਸੁੱਖੀ ਦਾ ਅਫਸੋਸ ਵੀ ਕਰਨਾ ਹੈ। ਸੁੱਖੀ ਦਾ ਅੰਤਿਮ ਕਿਰਿਆ

ਕਰਮ ਵੀ ਹਾਲੇ ਅਧੂਰਾ ਹੈ। ਭਾਵੇਂ ਸੁੱਖੀ ਦੇ ਅਸਤ ਬੰਸੀ ਦਾ ਭਰਾ ਇੰਡੀਆ ਜਾ ਕੇ ਜਲ-ਪਰਵਾਹ ਕਰ ਆਇਆ ਹੈ ਪਰ ਸਾਧੂ ਸਿੰਘ ਵਲੋਂ ਬਹੁਤ ਕੁਝ ਕਰਨਾ ਹਾਲੇ ਬਾਕੀ ਹੈ।

ਹੌਲੀ ਹੌਲੀ ਜ਼ਿੰਦਗੀ ਰਾਹੇ ਪੈਣ ਲਗਦੀ ਹੈ। ਸਾਧੂ ਸਿੰਘ ਸੋਚ ਰਿਹਾ ਹੈ ਕਿ ਜ਼ਿੰਦਗੀ ਦੇ ਇਸ ਅਧਿਆਏ ਨੂੰ ਖਤਮ ਕਰਕੇ ਸਭ ਕੁਝ ਨਵੇਂ ਸਿਰਿਓਂ ਸ਼ੁਰੂ ਕਰ ਦੇਣਾ ਚਾਹੀਦਾ ਹੈ। ਭਾਵੇਂ ਉਸ ਦੀ ਉਮਰ ਹੁਣ ਸੱਤਰ ਸਾਲ ਤੋਂ ਉਪਰ ਹੋ ਗਈ ਹੈ ਪਰ ਉਹ ਹਾਲੇ ਠੀਕ ਪਿਆ ਹੈ। ਹਾਲੇ ਉਹ ਚੰਗੀ ਤਰ੍ਹਾਂ ਤੁਰ ਫਿਰ ਸਕਦਾ ਹੈ। ਉਹ ਗੁਰਦਵਾਰੇ ਮੱਥਾ ਟੇਕਣ ਜਾਂਦਾ ਹੈ। ਉਹ ਦੇਖਦਾ ਹੈ ਕਿ ਗੁਰਦਵਾਰੇ ਵਿਚ ਸਭ ਕੁਝ ਨਵਾਂ ਹੈ। ਓਪਰੇ ਜਿਹੇ ਲੋਕ ਤੁਰੇ ਫਿਰ ਰਹੇ ਹਨ। ਗੁਰਦਵਾਰੇ ਦੀ ਭੀੜ ਵੀ ਪਹਿਲਾਂ ਨਾਲੋਂ ਵਧੀ ਹੋਈ ਹੈ। ਕੋਈ ਵੀ ਵਾਕਫ ਚਿਹਰਾ ਨਹੀਂ ਦਿਸ ਰਿਹਾ। ਉਹ ਚਾਹੁੰਦਾ ਹੈ ਕਿ ਕੋਈ ਮਿਲੇ, ਉਹ ਕਿਸੇ ਨਾਲ ਗੱਲ ਕਰੇ। ਕੋਈ ਉਸਦਾ ਹਾਲਚਾਲ ਪੁੱਛੇ ਤੇ ਉਹ ਕਿਸੇ ਦਾ ਪਰ ਕੋਈ ਮਿਲਦਾ ਹੀ ਨਹੀਂ। ਉਹ ਮੱਥਾ ਟੇਕ ਕੇ ਵਾਪਸ ਮੁੜ ਆਉਂਦਾ ਹੈ। ਉਸ ਨੂੰ ਸਾਹਮਣੇ ਸੋਟੀ ਦੇ ਸਹਾਰੇ ਭਾਰੀ ਜਿਹੀ ਦੇਹ ਵਾਲਾ ਬੰਦਾ ਤੁਰਿਆ ਆਉਂਦਾ ਦਿਸਦਾ ਹੈ। ਉਹ ਪੱਛਾਣ ਲੈਂਦਾ ਹੈ। ਇਹ ਸਰਬਣ ਸਿੰਘ ਹੈ। ਉਹ ਰੁਕ ਜਾਂਦਾ ਹੈ। ਸਰਬਣ ਸਿੰਘ ਵੀ ਉਸ ਵਲ ਦੇਖਦਾ ਪੱਛਾਣ ਕੱਢਣ ਦੀ ਕੋਸ਼ਿਸ਼ ਕਰਨ ਲਗਦਾ ਹੈ। ਉਹ ਵੀ ਸਾਧੂ ਸਿੰਘ ਦੀ ਪੱਛਾਣ ਕੱਢ ਲੈਂਦਾ ਹੈ। ਸਾਧੂ ਸਿੰਘ ਉਸ ਨੂੰ ਫਤਿਹ ਬੁਲਾਉਂਦਾ ਹਾਲ ਚਾਲ ਪੁੱਛਦਾ ਹੈ,

--ਸਰਬਣ ਸਿਆਂ, ਸਿਹਤ ਠੀਕ ਆ?

--ਕਾਹਦੀ ਠੀਕ ਹੁਣ, ਉਮਰ ਖਾਈ ਬੈਠੇ ਆਂ, ਤੂੰ ਸੁਣਾ ਕਿੱਦਾਂ ਰਿਹਾਂ ਅੰਦਰ? ਤਬੀਅਤ ਤਾਂ ਵੱਲ ਰਹੀ?

--ਠੀਕ ਰਹੀ, ਉਪਰਵਾਲੇ ਦਾ ਸ਼ੁਕਰ ਆ।

--ਕੱਲ ਕੋਈ ਦਸਦਾ ਸੀ ਕਿ ਤੂੰ ਛੁੱਟ ਕੇ ਆ ਗਿਆ।

ਸਾਧੂ ਸਿੰਘ ਉਸ ਦੀ ਗੱਲ ਦਾ ਜਵਾਬ ਦਿਤੇ ਬਿਨਾਂ ਪੁੱਛਦਾ ਹੈ,

--ਮੈਨੂੰ ਪੁਰਾਣੇ ਬੰਦਿਆਂ ਵਿਚੋਂ ਕੋਈ ਨਹੀਂ ਦਿਸਿਆ।

--ਸਾਧੂ ਸਿਆਂ, ਤੂੰ ਕਿਹੜੇ ਜੁੱਗ ਦੀਆਂ ਗੱਲਾਂ ਕਰਦਾਂ, ਸਾਡੀ ਉਮਰ ਦੇ ਬੰਦੇ ਹੁਣ ਤੁਰ ਗਏ, ਜਿਹੜੇ ਬਚੇ ਆ ਅੰਦਰੀਂ ਵੜ ਗਏ, ਕੋਈ ਟਾਵਾਂ-ਟਿੱਲਾ ਈ ਆਉਂਦਾ, ਜੇ ਕੋਈ ਆਵੇ ਵੀ ਤਾਂ ਆਪਣੇ ਟੱਬਰ ਨਾਲ ਕਾਰ ਵਿਚ ਆਉਂਦਾ ਤੇ ਮੱਥਾ ਟੇਕ ਕੇ ਤੁਰਦਾ ਬਣਦਾ, ਨਾਲ਼ੇ ਹੁਣ ਆਹ ਟੈਲੀ ਵਾਲੇ ਘਰ ਬੈਠਿਆਂ ਈ ਬਥੇਰਾ ਪਾਠ ਸੁਣਾਈ ਜਾਂਦੇ ਆ, ਆਪਾਂ ਹੁਣ ਨਦੀ ਕਿਨਾਰੇ ਰੁਖੜੇ ਆਂ,...ਹੁਣ ਆਹ ਪਾਲਾ ਸੂੰਹ ਹਾਰਟ ਅਟੈਕ ਕਰਾਈ ਬੈਠਾ।

--ਅੱਛਾ! ਕਦੋਂ ਕੁ?

--ਕੱਲ ਪਰਸੋਂ ਦੀ ਗੱਲ ਆ, ਮੱਥਾ ਟੇਕਣ ਲਗੇ ਦੀ ਟੈਂ ਬੋਲ ਚੱਲੀ ਸੀ, ਇਹ ਤਾਂ ਲੋਕਾਂ ਨੇ ਐਂਬੂਲੈਂਸ ਸੱਦ ਲਈ। ...ਹੋਰ ਸੁਣਾ ਤੇਰਾ ਟੱਬਰ ਠੀਕ ਆ, ਤੇਰੀ ਘਰਵਾਲੀ ਤੇ ਹੋਰ ਨਿਆਣੇ?

--ਏਦਾਂ ਈ ਆ ਸਰਬਣ ਸਿਆਂ। ...ਜਿਥੇ ਉਹ ਰੱਖੇ ਰਹਿਣਾ ਪੈਂਦਾ।

--ਵੱਡੀ ਗੱਲ ਤਾਂ ਇਹੋ ਆ ਸਾਧੂ ਸਿਆਂ, ਸਭ ਕੁਸ਼ ਉਹੀ ਕਰਾਉਂਦਾ, ਬੰਦਾ ਤਾਂ ਓਹਦੇ ਹੱਥ ਵਿਚ ਖਲਾਉਣਾ ਈ ਆ।

ਕਹਿ ਕੇ ਸਰਬਣ ਸਿੰਘ ਤੁਰ ਪੈਂਦਾ ਹੈ। ਸਾਧੂ ਸਿੰਘ ਵੀ ਆਪਣੇ ਰਾਹ ਪੈ ਜਾਂਦਾ ਹੈ। ਉਹ ਪੱਬ ਵਿਚ ਜਾਂਦਾ ਹੈ। ਉਥੇ ਵੀ ਕੋਈ ਵਾਕਫ ਨਹੀਂ ਮਿਲਦਾ। ਉਹ ਘਰ ਵਾਪਸ ਆ ਜਾਂਦਾ ਹੈ। ਬੰਸੀ ਨਾਲ ਆਪਣਾ ਦੁਖ ਸੁਖ ਕਰਨ ਲਗਦਾ ਹੈ। ਉਹ ਆਪਣੇ ਮੁੰਡੇ ਤੇ ਕੁੜੀ ਬਾਰੇ ਸੋਚਣ ਲਗਦਾ ਹੈ ਕਿ ਕਿਹੜੇ ਤਰੀਕੇ ਨਾਲ ਉਹਨਾਂ ਨੂੰ ਵਾਪਸ ਘਰ ਲਿਆਵੇ। ਜੇ ਹੋ ਸਕੇ ਤਾਂ ਉਹਨਾਂ ਨੂੰ ਵਿਆਹੇ। ਹਾਲੇ ਕਿਹੜੀ ਉਹਨਾਂ ਦੀ ਉਮਰ ਨਿਕਲ ਗਈ।

ਇਕ ਦਿਨ ਸਾਧੂ ਸਿੰਘ ਪਾਲਾ ਸਿੰਘ ਨੂੰ ਮਿਲਣ ਜਾਂਦਾ ਹੈ। ਪਾਲਾ ਸਿੰਘ ਹੁਣ ਪਹਿਲਾਂ ਨਾਲੋਂ ਬਹੁਤ ਠੀਕ ਹੈ ਪਰ ਹਾਲੇ ਡਾਕਟਰ ਉਸ ਨੂੰ ਘਰ ਜਾਣ ਦੀ ਇਜਾਜ਼ਤ ਨਹੀਂ ਦੇ ਰਹੇ। ਪਾਲਾ ਸਿੰਘ ਉਸ ਨੂੰ ਦੇਖ ਕੇ ਹੈਰਾਨ ਹੋ ਜਾਂਦਾ ਹੈ ਤੇ ਖੁਸ਼ ਵੀ। ਉਹ ਅਗੇ ਨੂੰ ਅਹੁਲ ਕੇ ਹੱਥ ਮਿਲਾਉਂਦਾ ਹੈ ਤੇ ਪੁੱਛਦਾ ਹੈ,

--ਸਾਧੂ ਸਿਆਂ, ਕਿੱਦਾਂ ਬਈ, ਕਦੋਂ ਆਇਆਂ?

--ਹੋ ਗਿਆ ਹਫਤਾ ਦਸ ਦਿਨ। ਤੂੰ ਇਹ ਕੀ ਕਰਾ ਲਿਆ?

--ਬਚਾਅ ਹੋ ਗਿਆ ਯਾਰ। ਭਲਾ ਹੋਵੇ ਲੋਕਾਂ ਦਾ ਜਿਹਨਾਂ ਨੇ ਐਂਬੂਲੈਂਸ ਸੱਦ ਲਈ ਤੇ ਇਹਨਾਂ ਡਾਕਟਰਾਂ ਨੇ ਮੈਨੂੰ ਤਾਂ ਬਚਾ ਲਿਆ, ਓਦਾਂ ਤਾਂ ਵਾਹਿਗੁਰੂ ਵੀ ਮੈਨੂੰ ਮੱਥਾ ਟੇਕਦੇ ਨੂੰ ਈ ਲੈ ਕੇ ਚਲਿਆ ਸੀ, ਗੱਲ ਤਾਂ ਉਹ ਵੀ ਮਾੜੀ ਨਹੀਂ ਸੀ। ਚਲੋ ਜੋ ਉਹਨੂੰ ਮਨਜੂਰ। ...ਤੂੰ ਤੇ ਸਾਧੂ ਸਿਆਂ ਪਹਿਲਾਂ ਨਾਲੋਂ ਤਕੜਾ ਹੋ ਕੇ ਆਇਆਂ, ਤੈਨੂੰ ਤਾਂ ਜਿੱਦਾਂ ਜੇਲ੍ਹ ਲੱਗ ਗਈ ਹੋਵੇ।

--ਕਾਹਦੀ ਜੇਲ੍ਹ ਲਗ ਗਈ, ਜ਼ਿੰਦਗੀ ਖਰਾਬ ਹੋ ਗਈ, ਸਾਰਾ ਟੱਬਰ ਗੁਆ ਬੈਠਾਂ, ਬਸ ਗੁੱਸਾ ਨਹੀਂ ਕਾਬੂ ਕਰ ਹੋਇਆ। ਜੇ ਮੈਂ ਵੀ ਹੋਰਨਾਂ ਲੋਕਾਂ ਵਾਗੂੰ ਅੱਖਾਂ ਮੀਟ ਲੈਂਦਾ ਤਾਂ ਬਾਕੀ ਟੱਬਰ ਤਾਂ ਸਾਂਭ ਲੈਂਦਾ।

--ਕੀ ਹੋਇਆ ਬਾਕੀ ਟੱਬਰ ਨੂੰ?

--ਕੁੜੀ ਵਿਗੜ ਗਈ, ਪਤਾ ਨਹੀਂ ਕਿਥੇ ਆ, ਕਈ ਸਾਲ ਹੋ ਗਏ ਘਰ ਆਈ ਨੂੰ, ਏਦਾਂ ਈ ਮੁੰਡਾ ਡਰੱਗ ਨੂੰ ਲਗ ਗਿਆ, ਉਹ ਵੀ ਪਤਾ ਨਹੀਂ ਕਿਧਰ ਗਿਆ। ਬੰਸੀ ਪਾਗਲਹਾਰ ਹੋਈ ਬੈਠੀ ਆ। ਸਭ ਕੁਸ਼ ਤਬਾਹ ਹੋ ਗਿਆ।

ਕਹਿ ਕੇ ਉਹ ਅੱਖਾਂ ਭਰ ਲੈਂਦਾ ਹੈ। ਪਾਲਾ ਸਿੰਘ ਤੋਂ ਪਹਿਲਾਂ ਉਸ ਨੂੰ ਕੋਈ ਬੰਦਾ ਹੀ ਨਹੀਂ ਮਿਲਦਾ ਜਿਸ ਨਾਲ ਦਿਲ ਦੀ ਗੱਲ ਕਰ ਸਕਦਾ ਹੋਵੇ। ਆਪਣੇ ਭਰਾ ਜਾਂ ਭਣੋਈਏ ਜਾਂ ਹੋਰ ਰਿਸ਼ਤੇਦਾਰਾਂ ਮੂਹਰੇ ਉਹ ਉਚੜ ਕੇ ਹੀਣਾ ਨਹੀਂ ਹੋਣਾ ਚਾਹੁੰਦਾ ਇਸ ਲਈ ਕੋਈ ਗੱਲ ਨਹੀਂ ਕਰਦਾ। ਉਹ ਪਾਲਾ ਸਿੰਘ ਨੂੰ ਆਪਣੇ ਵਰਗਾ ਸਮਝਦਾ ਹੈ। ਇਕ

ਵਾਰ ਪਾਲਾ ਸਿੰਘ ਆਪਣੀ ਧੀ ਨੂੰ ਕਤਲ ਕਰਨ ਸਬੰਧੀ ਉਸ ਨਾਲ ਰਾਏ ਕਰਨ ਲਈ ਉਸ ਨੂੰ ਮਿਲਣ ਜੇਲ੍ਹ ਵੀ ਗਿਆ ਹੈ।
--ਸਾਧੂ ਸਿਆਂ, ਹੌਸਲਾ ਕਰ ਯਾਰ!
--ਨਹੀਂ, ਓਦਾਂ ਤਾਂ ਮੈਂ ਪੂਰੇ ਹੌਸਲੇ ਵਿਚ ਆਂ, ਇਹ ਤਾਂ ਤੇਰੇ ਨਾਲ ਢਿੱਡ ਫਰੋਲ਼ਿਆ। ...ਹੁਣ ਮੈਂ ਸੋਚਦਾਂ ਅਗਾਂਹ ਕੀ ਕਰਨਾਂ।
--ਕੀ ਕਰਨਾ ਤੂੰ, ਹੁਣ ਤੂੰ ਕਿਹੜੀ ਕੋਈ ਜੌਬ ਕਰਨੀ ਆਂ।
--ਜੌਬ ਦੀ ਹੁਣ ਉਮਰ ਨਹੀਂ ਰਹੀ, ਪਹਿਲਾਂ ਤਾਂ ਮੈਂ ਕੁੜੀ ਦਾ ਭੋਗ ਪੁਆਉਣਾਂ, ਸਾਰੇ ਰਿਸ਼ਤੇਦਾਰ ਸੱਦਣੇ ਆਂ ਤਾਂ ਕਿ ਸਭ ਨਾਲ ਸਬੰਧ ਪਹਿਲੇ ਜਿਹੇ ਹੋ ਜਾਣ। ਫੇਰ ਮੈਂ ਆਪਣੇ ਮੁੰਡੇ ਨੂੰ ਲਭਣਾ। ਜੇ ਕੁੜੀ ਲੱਭੀ ਤਾਂ ਉਹ ਵੀ ਘਰ ਲੈ ਆਉਣੀ ਆਂ। ਮੈਂ ਜੇਲ੍ਹ ਵਿਚ ਦੇਖਿਆ ਲੋਕਾਂ ਦੀਆਂ ਫੈਮਲੀ ਲਾਈਫਾਂ ਬਹੁਤ ਨਰਕ ਹੁੰਦੀਆਂ ਫੇਰ ਵੀ ਖੁਸ਼ ਰਹਿਣ ਦੀ ਕੋਸ਼ਿਸ਼ ਕਰਦੇ ਆ, ਮੈਂ ਵੀ ਚਾਹੁੰਨਾ ਕਿ ਛੋਟੀਆਂ ਛੋਟੀਆਂ ਖੁਸ਼ੀਆਂ ਇਕੱਠੀਆਂ ਕਰਾਂ ਜੇ ਕਰ ਸਕਾਂ ਤਾਂ।
--ਤੂੰ ਤਾਂ ਬਈ ਗੱਲਾਂ ਮਾਰਫਤ ਦੀਆਂ ਕਰਨ ਲਗ ਪਿਆਂ, ਜੇਲ੍ਹ ਵਿਚ ਕੋਈ ਸਾਧ ਸੂਧ ਤਾਂ ਨਹੀਂ ਮਿਲ ਗਿਆ?
--ਮਾਰਫਤ ਦੀਆਂ ਕਾਹਦੀਆਂ ਗੱਲਾਂ ਭਾਈ ਮੇਰੇ, ਸਭ ਕੁਸ਼ ਗਵਾ ਕੇ ਇਹਨਾਂ ਗੱਲਾਂ ਦਾ ਪਤਾ ਚਲਿਆ। ਤੂੰ ਦਸ ਤੇਰੀ ਕੁੜੀ ਦਾ ਕੀ ਬਣਿਆ, ਮੁੰਡਿਆਂ ਦਾ ਕੀ ਹਾਲ ਆ?
--ਮੈਂ ਤਾਂ ਸਾਧੂ ਸਿਆਂ ਬੇਵਸ ਹੋਇਆ ਇਥੇ ਪਿਆਂ। ਉਹਨਾਂ ਜੋ ਕਰਨਾ ਕਰੀ ਜਾਂਦੇ ਆ। ਮੁੰਡਿਆਂ ਦਾ ਤਾਂ ਮੈਂ ਬਹੁਤਾ ਦੁੱਖ ਨਹੀਂ ਸੀ ਮੰਨਿਆਂ, ਕੁੜੀ ਵਾਲ਼ੀ ਗੱਲ ਈ ਮੈਨੂੰ ਤੰਗ ਕਰਦੀ ਸੀ ਪਰ ਹੁਣ ਕੋਠੇ ਚੜ ਕੇ ਦੇਖਿਆ ਘਰ ਘਰ ਇਹੋ ਅੱਗ, ਹੁਣ ਸਾਨੂੰ ਮਿਹਣਾ ਮਾਰਨ ਵਾਲ਼ਾ ਈ ਕੋਈ ਨਹੀਂ ਰਿਹਾ।
--ਓਹਨਾਂ 'ਚੋਂ ਤੈਨੂੰ ਕੋਈ ਦੇਖਣ ਵੀ ਆਉਂਦਾ ਹੁੰਦਾ ਕਿ ਨਹੀਂ?
--ਹਾਲੇ ਤਕ ਤਾਂ ਕੋਈ ਨਹੀਂ ਆਇਆ ਪਰ ਬੜੇ ਮੁੰਡੇ ਦਾ ਸਨੇਹਾ ਆਇਆ ਸੀ ਕਿ ਆਊਗਾ ਕਿਸੇ ਦਿਨ, ਓਹਨੇ ਭੱਈਏਆਣੀ ਰੱਖੀ ਹੋਈ ਆ, ਛੋਟੇ ਨੇ ਗੋਰੀ ਤੇ ਕੁੜੀ ਦਾ ਕੁਸ਼ ਨਹੀਂ ਪਤਾ, ਜੱਗਾ ਦਸਦਾ ਸੀ ਕਿ ਲੰਡਨ ਵਿਚ ਕਿਸੇ ਬੜੀ ਜੌਬ ਤੇ ਆ।
--ਜੱਗਾ ਕੌਣ?
--ਤੂੰ ਨੀਂ ਜਾਣਦਾ, ਮੇਰੇ ਇਕ ਪੁਰਾਣੇ ਮਿੱਤਰ ਦਾ ਮੁੰਡਾ ਐ, ਜਦ ਤੈਂ ਆਹ ਕਾਰਨਮਾ ਕੀਤਾ ਸੀ ਤਾਂ ਓਹ ਕਮਲ਼ਾ ਜਿਹਾ ਹੋ ਗਿਆ ਸੀ।

ਫਿਰ ਉਹ ਪੁਰਾਣੇ ਦੋਸਤਾਂ ਵਾਕਫਾਂ ਬਾਰੇ ਗੱਲਾ ਕਰਨ ਲਗਦੇ ਹਨ। ਸਾਧੂ ਸਿੰਘ ਉਥੇ ਦੋ ਘੰਟੇ ਬੈਠਾ ਰਹਿੰਦਾ ਹੈ ਤੇ ਫਿਰ ਉਠ ਆਉਂਦਾ ਹੈ। ਪਾਲਾ ਸਿੰਘ ਨੂੰ ਵੀ ਇੰਨੀਆਂ ਕੁ ਗੱਲਾਂ ਨਾਲ ਤਸੱਲੀ ਜਿਹੀ ਹੋ ਗਈ ਲਗਦੀ ਹੈ। ਥੋੜੇ ਚਿਰ ਬਾਅਦ ਉਹ ਦੇਖਦਾ ਹੈ ਕਿ ਉਚਾ ਲੰਮਾ ਗਭਰੂ ਉਸ ਵਲ ਤੁਰਿਆ ਆ ਰਿਹਾ ਹੈ। ਜਾਣੀਆਂ ਪੱਛਾਣੀਆਂ ਅੱਖਾਂ ਵਾਲਾ ਨੌਜਵਾਨ। ਉਹ ਅੱਖਾਂ ਝਮਕ ਕੇ ਦੇਖਦਾ ਹੈ। ਇਹ ਤਾਂ ਮੋਹਨ ਹੈ। ਉਸ ਦਾ ਵੱਡਾ ਪੁੱਤਰ। ਉਹ ਉਸ ਵਲ ਦੇਖਦਾ ਹੀ ਰਹਿ ਜਾਂਦਾ ਹੈ। ਕਿੰਨੇ ਸਾਲਾਂ ਬਾਅਦ ਦੇਖ ਰਿਹਾ ਹੈ। ਉਸ ਦੀਆਂ ਅੱਖਾਂ ਭਰ ਆਉਂਦੀਆਂ ਹਨ। ਮੋਹਨ ਉਸ ਕੋਲ ਬੈਠ ਜਾਂਦਾ ਹੈ। ਬੋਲ ਮੋਹਨ ਕੋਲੋਂ ਵੀ ਨਹੀਂ ਹੋ ਰਿਹਾ। ਕੁਝ ਦੇਰ ਬਾਅਦ ਪਾਲਾ ਸਿੰਘ ਪੁੱਛਦਾ ਹੈ,
--ਇਕੱਲਾ ਆਇਆਂ?
--ਤੇਰਾ ਕੀ ਹਾਲ ਐ?
--ਠੀਕ ਆਂ, ਬਚ ਗਿਆਂ, ਤੂੰ ਸੁਣਾ ਤੂੰ ਕਿੱਦਾਂ?
--ਮੈਂ ਠੀਕ ਆਂ।
--ਕਿਥੇ ਕੰਮ ਕਰਦਾਂ ਹੁਣ?
--ਹੰਸਲੋ।
--ਅਮਰਦੇਵ?
--ਉਹ ਇਨਫੀਲਡ, ਨੌਰਥ ਲੰਡਨ ਵਿਚ।
--ਉਹ ਨਹੀਂ ਆਇਆ?
--ਡਰਦਾ ਕਿ ਤੂੰ ਮਾਰ ਨਾ ਦੇਵੇਂ।
--ਕੰਜਰੋ, ਮੈਂ ਕੋਈ ਕਸਾਈ ਆਂ? ਤੁਹਾਡਾ ਪਿਓ ਆਂ।
--ਅਮਰ ਕਹਿੰਦਾ ਓਲਡ ਮੈਨ ਸਵੋਰਡ ਬੈਡ ਹੇਠਾਂ ਰੱਖਦਾ, ਮੈਂ ਗਿਆ ਤਾਂ ਓਹਨੇ ਮਾਰ ਦੇਣੀ ਆਂ।

ਕਹਿ ਕੇ ਮੋਹਨ ਹੱਸਣ ਲਗਦਾ ਹੈ। ਪਾਲਾ ਸਿੰਘ ਵੀ ਹੱਸਦਾ ਹੈ ਤੇ ਫਿਰ ਕਹਿੰਦਾ ਹੈ,
--ਮੈਂ ਤੁਹਾਨੂੰ ਇਸ ਮਾੜੀ ਹਵਾ ਤੋਂ ਬਚਾ ਕੇ ਰੱਖਣਾ ਚਾਹੁੰਦਾ ਸੀ ਪਰ ਤੁਸੀ ਮੇਰੀ ਗੱਲ ਨੂੰ ਉਲਟਾ ਲੈ ਗਏ, ਤੁਹਾਡੀ ਮਰਜ਼ੀ, ਮੈਂ ਹਾਲੇ ਵੀ ਤੁਹਾਡੇ ਨਾਲ ਸਹਿਮਤ ਨਹੀਂ ਪਰ ਮੈਂ ਕਦੇ ਰੋਕਣਾ ਨਹੀਂ।
--ਹੁਣ ਕੀ ਰੋਕਣਾ ਡੈਡ, ਹੁਣ ਹਿਟਲਰ ਹਾਰ ਗਿਆ।

ਕਹਿ ਕੇ ਮੋਹਨ ਫਿਰ ਹੱਸਦਾ ਹੈ। ਪਾਲਾ ਸਿੰਘ ਆਖਦਾ ਹੈ,

--ਸਚੀਂ ਹਾਰ ਗਿਆ, ਮੈਂ ਆਰਮੀ ਮੈਨ ਆਂ, ਹਾਰ ਜਿੱਤ ਹੁੰਦੀ ਰਹਿੰਦੀ ਆ, ਹੁਣ ਮੈਂ ਹਾਰ ਗਿਆਂ, ਮੈਂ ਕਿਸੇ ਦਿਨ ਜਿਤੂੰਗਾ ਜਿਦਣ ਤੁਹਾਨੂੰ ਮੇਰੀਆਂ ਗੱਲਾਂ ਚੰਗੀਆਂ ਲਗੀਆਂ। ਜਿਦਣ ਤੁਸੀਂ ਇਕੱਲੇ ਬੈਠ ਕੇ ਸੋਚੋਂਗੇ ਕਿ ਇਹ ਓਲਡ ਮੈਨ ਠੀਕ ਕਹਿੰਦਾ ਸੀ ਓਦਣ ਮੇਰੀ ਜਿੱਤ ਹੋਏਗੀ।
--ਡੈਡ, ਹੁਣ ਤੂੰ ਸਾਰੀ ਵੱਰੀ ਛੱਡ ਦੇ ਤੇ ਆਪਣੀ ਸਿਹਤ ਦਾ ਧਿਆਨ ਰੱਖ। ਕੀ ਕਹਿੰਦਾ ਡਾਕਟਰ?
--ਹੁਣ ਮੈਂ ਠੀਕ ਆਂ ਬਚ ਗਿਆਂ। ...ਮੋਹਨ, ਪੁੱਤ ਇਕ ਵਾਰੀ ਮੈਂ ਤੇਰੇ ਤੇ ਅਮਰ ਨਾਲ ਪੱਬ ਨੂੰ ਜਾਣਾ ਚਾਹੁੰਨਾ, ਜਿੱਦਾਂ ਆਪਾਂ ਪਹਿਲਾਂ ਕਦੇ ਕਦੇ ਜਾਇਆ ਕਰਦੇ ਸੀ।
--ਪਰ ਸਵੋਡਰ ਘਰ ਛੱਡ ਕੇ ਜਾਣੀ ਹੋਏਗੀ।

ਉਸ ਦੀ ਗੱਲ ਤੇ ਪਾਲਾ ਸਿੰਘ ਹੱਸਣ ਲਗਦਾ ਹੈ। ਮੋਹਨ ਫਿਰ ਆਖਦਾ ਹੈ,
--ਡੈਡ, ਤੇਰੀ ਮਾਉਸਟੈਚ ਨੂੰ ਕੀ ਹੋ ਗਿਆ?
--ਕੁਸ਼ ਨਹੀਂ।
--ਇਹ ਡਾਊਨ ਕਿਉਂ ਆਂ।

ਮੋਹਨ ਨੂੰ ਪਤਾ ਹੈ ਕਿ ਉਸ ਨੂੰ ਮੁੱਛਾਂ ਨੂੰ ਵਟਾ ਦੇ ਕੇ ਰੱਖਣ ਦੀ ਆਦਤ ਰਹੀ ਹੈ। ਹਰ ਵੇਲੇ ਮੁੱਛਾਂ ਦੇ ਕੁੰਡ ਬਣਾ ਕੇ ਰੱਖਦਾ। ਪਾਲਾ ਸਿੰਘ ਬੋਲਦਾ ਹੈ,
--ਹਰ ਚੀਜ਼ ਦੀ ਇਕ ਉਮਰ ਹੁੰਦੀ ਆ, ਹੁਣ ਮੇਰੀ ਉਮਰ ਪਹਿਲਾਂ ਵਾਲੀ ਨਹੀਂ ਰਹੀ।
--ਡੈਡ, ਕੁਸ਼ ਨਹੀਂ ਹੋਇਆ ਤੇਰੀ ਉਮਰ ਨੂੰ, ਲਿਆ ਏਹਨਾਂ ਨੂੰ ਸਵਿੰਗ ਕਰਾਂ ਤੇ ਮੁੜ ਕੇ ਖੜੀਆਂ ਕਰਾਂ।

## <u>ਸਤਾਰਾਂ</u>

ਪਰਦੁੱਮਣ ਸਿੰਘ ਇਕ ਵਾਰ ਫਿਰ ਜੋਤੀ ਨੂੰ ਹੱਥ ਪਾਉਂਦਾ ਹੈ ਪਰ ਜੋਤੀ ਆਪਣਾ ਬਚਾਅ ਕਰ ਜਾਂਦੀ ਹੈ। ਉਹ ਘਰ ਦੀ ਰਸੋਈ ਵਿਚ ਹੀ ਜੋਤੀ ਦੀ ਬਾਂਹ ਫੜਦਾ ਹੈ ਤਾਂ ਜੋਤੀ ਗਿਆਨ ਕੋਰ ਨੂੰ ਅਵਾਜ਼ ਮਾਰ ਦਿੰਦੀ ਹੈ। ਗਿਆਨ ਕੋਰ ਭੱਜੀ ਹੋਈ ਆਉਂਦੀ ਹੈ ਪਰ ਜੋਤੀ ਉਸ ਨੂੰ ਸੱਚ ਨਹੀਂ ਦਸਦੀ। ਕੋਈ ਬਹਾਨਾ ਬਣਾ ਜਾਂਦੀ ਹੈ। ਪਰਦੁੱਮਣ ਸਿੰਘ ਨੂੰ ਇਹੋ ਬਹੁਤ ਹੈ ਕਿ ਜੋਤੀ ਗੱਲ ਲੁਕੋ ਰਹੀ ਹੈ। ਇਸ ਦਾ ਮਤਲਬ ਕਿ ਇਕ ਦਿਨ ਗੱਲ ਸਿਰੇ ਵੀ ਲਗ ਸਕਦੀ ਹੈ। ਜੋਤੀ ਦੂਰ ਦੀ ਸੋਚ ਰਹੀ ਹੈ। ਉਹ ਇਸ ਘਰ ਵਿਚੋਂ ਕੋਈ ਬਦਨਾਮੀ ਖੱਟ ਕੇ ਨਹੀਂ ਨਿਕਲਣਾ ਚਾਹੁੰਦੀ। ਉਸ ਨੂੰ ਪਤਾ ਹੈ ਕਿ ਲੋਕ ਉਸ ਦਾ ਹੀ ਕਸੂਰ ਕੱਢਣਗੇ। ਉਹ ਹੋਲੀ ਹੋਲੀ ਕੋਈ ਰਾਹ ਲੱਭ ਰਹੀ ਹੈ। ਭਾਵੇਂ ਉਸ ਦੀ ਭੂਆ ਉਸ ਨੂੰ ਇਸ ਘਰ ਵਿਚ ਟਿਕੇ ਰਹਿਣ ਲਈ ਜ਼ੋਰ ਪਾਉਂਦੀ ਰਹਿੰਦੀ ਹੈ ਪਰ ਉਸ ਨੂੰ ਲਗਦਾ ਹੈ ਲੋੜ ਪਈ ਤੇ ਭੂਆ ਉਸ ਨਾਲ ਹੀ ਖੜੇਗੀ। ਪਹਿਲਾਂ ਕਦੇ ਸਮਾਂ ਸੀ ਜਦ ਪਰਦੁੱਮਣ ਸਿੰਘ ਇਕੱਲਾ ਵੀ ਜੋਤੀ ਨੂੰ ਭੂਆ ਵਲ ਛੱਡ ਆਇਆ ਕਰਦਾ ਪਰ ਹੁਣ ਨਾ ਜੋਤੀ ਉਸ ਨਾਲ ਜਾਂਦੀ ਹੈ ਤੇ ਨਾ ਹੀ ਗਿਆਨ ਕੋਰ ਉਹਨਾਂ ਇਕੱਲਿਆਂ ਨੂੰ ਭੇਜਣਾ ਚਾਹੁੰਦੀ ਹੈ। ਜੋਤੀ ਨੂੰ ਭੂਆ ਵਲ ਆਮ ਤੋਰ ਤੇ ਬਲਰਾਮ ਤੇ ਬਲਜਿੰਦਰ ਛੱਡ ਆਇਆ ਕਰਦੇ ਹਨ। ਕਦੇ ਕਦੇ ਫੈਕਟਰੀ ਵਿਚ ਕੰਮ ਕਰਨ ਵਾਲਾ ਮੁੰਡਾ ਕੇਸਰ ਵੀ ਛੱਡਣ ਚਲੇ ਜਾਂਦਾ ਹੈ। ਕੇਸਰ ਪਰਦੁੱਮਣ ਸਿੰਘ ਦਾ ਖਾਸ ਵਿਸਵਾਸ਼ਪਾਤਰ ਕਾਮਾ ਹੈ ਪਰ ਕੇਸਰ ਤੇ ਜੋਤੀ ਵਿਚ ਹਲਕੀ ਜਿਹੀ ਨੇੜਤਾ ਪੈਦਾ ਹੋ ਰਹੀ ਹੈ ਜਿਸ ਦਾ ਕਿਸੇ ਨੂੰ ਨਹੀਂ ਪਤਾ। ਉਹ ਦਫਤਰ ਵਿਚ ਅਕਸਰ ਇਕੱਠੇ ਹੁੰਦੇ ਹੀ ਰਹਿੰਦੇ ਹਨ। ਕੇਸਰ ਕਹਿਣ ਲਗਦਾ ਹੈ,
--ਜੋਤੀ, ਏਨਾ ਕੰਮ ਕਰਦੀ ਐਂ ਤੂੰ ਥਕਦੀ ਨਹੀਂ?
--ਤੂੰ ਏਨਾ ਕਰਦੈਂ, ਤੂੰ ਨਹੀਂ ਥਕਦਾ?
--ਮੇਰੀ ਤਾਂ ਮਜਬੂਰੀ ਆ, ਮੈਂ ਇਲੀਗਲ ਬੰਦਾਂ, ਕੰਮ ਅਗੇ ਈ ਨਹੀਂ ਮਿਲਦੇ, ਇਥੇ ਲੋਕ ਕੰਮ ਦੇਖਦੇ ਆ ਚੰਮ ਨਹੀਂ।
--ਤੂੰ ਪੱਕਾ ਹੋਣ ਦੀ ਕੋਸ਼ਿਸ਼ ਨਹੀਂ ਕੀਤੀ?
--ਪੱਕੇ ਹੋਣ ਲਈ ਹੁਣ ਸਿਰਫ ਵਿਆਹ ਈ ਇਕੋ ਇਕ ਰਾਹ ਐ, ਵਿਆਹ ਲਈ ਕੋਈ ਕੁੜੀ ਮਿਲੇ ਤਾਂ ਗੱਲ ਬਣੇ।
--ਤੂੰ ਇੰਨਾ ਸੁਹਣਾ ਸੁਨੱਖਾਂ, ਕੋਈ ਨਾ ਕੋਈ ਮਿਲ ਜਾਊ।
--ਮੇਰੇ ਰਿਸ਼ਤੇਦਾਰਾਂ ਨੇ ਬਥੇਰੀ ਕੋਸ਼ਿਸ਼ ਕੀਤੀ, ਇਥੋ ਦੀਆਂ ਜੰਮੀਆਂ ਸਾਡੇ ਨਾਲ ਵਿਆਹ ਕਰਾਉਣ ਲਈ ਤਿਆਰ ਨਹੀਂ ਤੇ ਇੰਡੀਆਂ ਦੀਆਂ ਸੁਹਣੀਆਂ ਕੁੜੀਆਂ ਸਾਰੀਆਂ ਵਿਆਹੀਆਂ ਹੋਈਆਂ ਭਾਵੇਂ ਨਾਂ ਦੀਆਂ ਈ ਵਿਆਹੀਆਂ ਹੋਣ।

ਕੇਸਰ ਗੱਲ ਕਹਿ ਜਾਂਦਾ ਹੈ ਤੇ ਜੋਤੀ ਦੇ ਧੁਰ ਅੰਦਰ ਜਾ ਵਜਦੀ ਹੈ। ਉਹ ਕਹਿੰਦੀ ਹੈ,
--ਕੇਸਰ ਬੰਦਿਆ, ਕਿਉਂ ਜਖਮਾਂ ਤੇ ਲੂਣ ਛਿੜਕਦਾਂ!
--ਸੌਰੀ ਜੋਤੀ, ਜੇ ਮੇਰੀ ਕੋਈ ਗੱਲ ਬੁਰੀ ਲਗ ਗਈ ਹੋਵੇ, ਮੇਰਾ ਇਹ ਮਤਲਬ ਨਹੀਂ ਸੀ।

ਉਸ ਵੇਲੇ ਜੋਤੀ ਉਸ ਨੂੰ ਕੁਝ ਨਹੀਂ ਕਹਿੰਦੀ। ਅਗਲੇ ਮਿਲੇ ਮੌਕੇ ਵਿਚ ਕਹਿਣ ਲਗਦੀ ਹੈ,
--ਡੈਡੀ ਮੂਹਰੇ ਤਾਂ ਤੂੰ ਏਦਾਂ ਸਿਰ ਝੁਕਾ ਕੇ ਗੱਲ ਕਰਦਾਂ ਜਿਦਾਂ ਮੂੰਹ ਵਿਚ ਜੀਭ ਹੁੰਦੀ ਈ ਨਹੀਂ।
--ਜੋਤੀ ਮੈਡਮ, ਗੁਲਾਮ ਜਿਉਂ ਹੋਇਆ ਪਰ ਤੂੰ ਤਾਂ ਮਾਲਕ ਐਂ, ਤੈਨੂੰ ਇੰਨਾ ਕੰਮ ਕਰਨ ਦੀ ਲੋੜ ਕੀ ਐ?
--ਮੈਂ ਵੀ ਗੁਲਾਮ ਈ ਆਂ।
--ਫੇਰ ਤਾਂ ਦੋ ਗੁਲਾਮ ਇਕੱਠੇ ਹੋ ਗਏ, ਕਹਿੰਦੇ ਆ ਨਾ ਕਿ ਇਕ ਇਕੱਲਾ ਤੇ ਦੋ ਗਿਆਰਾਂ।

ਜੋਤੀ ਉਸ ਗੱਲ ਸੁਣ ਕੇ ਸੋਚਾਂ ਵਿਚ ਪੈ ਜਾਂਦੀ ਹੈ ਤੇ ਚੁੱਪ ਰਹਿੰਦੀ ਹੈ। ਕੇਸਰ ਫਿਰ ਆਖਦਾ ਹੈ,

--ਹੈਗਾ ਤਾਂ ਮੈਂ ਗੁਲਾਮ ਈ ਪਰ ਜੇ ਇਹ ਗੁਲਾਮ ਦੂਜੇ ਗੁਲਾਮ ਦੇ ਕੰਮ ਆ ਸਕੇ ਤਾਂ ਕਿਸਮਤਵਾਲਾ ਹੋਵੇਗਾ, ਜੇ ਮੇਰੀ ਕਦੇ ਲੋੜ ਹੋਈ ਤਾਂ ਜੋਤੀ ਮੈਂ ਤੇਰੇ ਨਾਲ ਕੰਧ ਵਾਂਗ ਖੜ ਜਾਊਂ।

--ਤੂੰ ਮੇਰੇ ਕੀ ਕੰਮ ਆਏਂਗਾ! ...ਕੋਈ ਗੱਲ ਨਹੀਂ, ਕਦੇ ਮੌਕਾ ਪਿਆ ਤਾਂ ਦਸੂੰ।

ਇਕ ਦਿਨ ਜੋਤੀ ਕੇਸਰ ਨੂੰ ਦੇਖਦੀ ਹੈ ਤਾਂ ਦੇਖਦੀ ਹੀ ਰਹਿ ਜਾਂਦਾ ਹੈ ਤੇ ਕਹਿੰਦੀ ਹੈ,

--ਅਜ ਬੜਾ ਹੀਰੋ ਲਗ ਰਿਹੈਂ, ਪੱਗ ਈ ਬੜੀ ਠੋਕ ਕੇ ਬੰਨੀ ਆ।

--ਗੁਰਦਵਾਰੇ ਜਿਉਂ ਗਿਆ ਸੀ।

--ਕੀ ਮੰਗਿਆ ਬਾਬੇ ਤੋਂ?

--ਸਿਰਫ ਇਕ ਚੀਜ਼ ਮੰਗੀ ਓਸ ਬੁੜੀ ਵਾਂਗੂੰ ਜਿਹਨੇ ਕਿਸੇ ਮਹਾਤਮਾ ਵਲੋਂ ਮਿਲੇ ਇਕੋ ਵਰ ਵਿਚ ਮੰਗਿਆ ਸੀ ਕਿ ਮੈਂ ਪੋਤੇ ਖਿਡਾਉਂਦੀ ਹੋਵਾਂ ਤੇ ਮੇਰੀਆਂ ਪੰਜੇ ਨੋਹਾਂ ਸੋਨੇ ਦੀ ਚਾਟੀ ਵਿਚ ਲੱਸੀ ਰਿੜਕਦੀਆਂ ਹੋਣ। ਇਕੋ ਮੰਗ ਵਿਚ ਕਿੰਨਾ ਕੁਸ਼, ਮੈਂ ਵੀ ਏਦਾਂ ਈ ਕੀਤਾ, ਇਕ ਮੰਗ ਵਿਚ ਬਹੁਤ ਕੁਸ਼ ਆ ਜਾਂਦਾ, ਮੇਰੀ ਸਿਰਫ ਇਕ ਮੰਗ ਐ ਰੱਬ ਕੋਲ।

--ਕੋਈ ਸ਼ਿਫਾਰਸ਼ ਕਰ ਦਿਆਂ?

--ਜੇ ਤੂੰ ਸ਼ਿਫਾਰਸ਼ ਕਰ ਦੇਵੇਂ ਤਾਂ ਫਿਰ ਤਾਂ ਰੱਬ ਦੇ ਕਰਨ ਵਾਲਾ ਵੀ ਬਹੁਤਾ ਕੁਸ਼ ਨਹੀਂ ਰਹਿ ਜਾਂਦਾ।

--ਜੇ ਮੈਂ ਸ਼ਿਫਾਰਸ਼ ਕਰ ਦੇਵਾਂ ਤਾਂ ਕੀ ਦੇਵੇਂਗਾ ਮੈਨੂੰ?

--ਮੇਰੇ ਕੋਲ਼ ਇਕੋ ਚੀਜ਼ ਆ ਮੇਰੀ ਜਾਨ, ਇਹ ਤੇਰੀ ਹੋਈ।

ਜੋਤੀ ਅੱਖਾਂ ਮੀਟ ਕੇ ਕੁਝ ਬੁੜ ਬੁੜ ਕਰਦੀ ਹੈ ਤੇ ਫਿਰ ਕਹਿੰਦੀ ਹੈ,

--ਜਾਹ ਖੁਸ਼ ਹੋ ਜਾਹ, ਮੈਂ ਕਰ'ਤੀ ਤੇਰੀ ਸ਼ਿਫਾਰਸ਼।

--ਮੈਂ ਤਾਂ ਖੁਸ਼ ਹੋ ਜਾਊਂ ਪਰ ਤੂੰ ਇੰਨੀ ਉਦਾਸ ਕਿਉਂ ਐਂ?

--ਬੁੱਚੜਖਾਨੇ ਵਿਚ ਵੀ ਕਿਸੇ ਨੂੰ ਖੁਸ਼ ਦੇਖਿਆ।

--ਕੱਢ ਲਾਂ ਮੈਂ ਤੈਨੂੰ ਇਸ ਬੁੱਚੜਖਾਨੇ ਵਿਚੋਂ?

--ਨਹੀਂ, ਹਾਲੇ ਤੇਰੇ ਵੱਸ ਵਿਚ ਕੁਸ਼ ਨਹੀਂ, ਤੂੰ ਮੇਰੀ ਕੈਦ ਵਧਾ ਸਕਦਾਂ, ...ਤੂੰ ਦੇਖੀ ਚੱਲ ਪਰ ਤੂੰ ਚੁੱਪ ਰਹਿ।

--ਮੈਂ ਤਾਂ ਤੇਰੇ ਹੁਕਮ ਦਾ ਗੁਲਾਮ ਆਂ।

--ਫੇਰ ਐਤਕੀਂ ਭੂਆ ਦੇ ਛੱਡਣ ਤੂੰ ਜਾਈਂ ਮੈਨੂੰ।

--ਮੈਂ ਤੇਰੇ ਨਾਲ ਜਿਥੇ ਤਕ ਕਹੇਂ ਜਾਊਂਗਾ, ਤੂੰ ਫਿਕਰ ਨਾ ਕਰ। ...ਜੇ ਤੂੰ ਸਲੋਹ ਜਾਣ ਵਾਸਤੇ ਇਹਨਾਂ ਨੂੰ ਰਾਤ ਨੂੰ ਕਹੇਂ ਤਾਂ ਇਹ ਤੈਨੂੰ ਦਿਨੇ ਈ ਛੱਡ ਆਉਂਦੇ ਆ, ਜੇ ਤੂੰ ਦਿਨੇ ਕਹੇਂ ਤਾਂ ਬਲਰਾਮ ਨੂੰ ਲਾਲਚ ਹੁੰਦਾ ਤੇਰੀ ਦਿਹਾੜੀ ਪੂਰੀ ਲਗ ਜਾਵੇ ਤੇ ਸ਼ਾਮ ਨੂੰ ਉਹ ਥਕਿਆ ਹੋਇਆ ਹੁੰਦਾ ਤੇ ਏਸ ਲਈ ਮੈਨੂੰ ਈ ਕਹੇਗਾ ਕਿ ਛੱਡ ਆ।

--ਤੂੰ ਤੇ ਬੜਾ ਹਿਸਾਬੀ ਐਂ।

--ਵਕਤ ਸਭ ਕੁਸ਼ ਸਿਖਾ ਦਿੰਦਾ ਜੋਤੀ ਮੈਡਮ।

ਇਕ ਸ਼ਾਮ ਕੇਸਰ ਜੋਤੀ ਨੂੰ ਸਲੋਹ ਛੱਡਣ ਜਾਂਦਾ ਹੈ। ਜੋਤੀ ਕਹਿੰਦੀ ਹੈ,

--ਕਿਤੇ ਵੈਨ ਰੋਕ ਲੈ ਖੜ ਕੇ ਗੱਲਾਂ ਕਰਦੇ ਆਂ।

--ਤੈਨੂੰ ਪਤਾ ਨਹੀਂ ਅੰਕਲ ਦਾ, ਉਹਨੇ ਮੇਰੇ ਤੋਂ ਇਕ ਇਕ ਮਿੰਟ ਦਾ ਹਿਸਾਬ ਮੰਗਣਾਂ ਤੇ ਇਹ ਵੀ ਹੋ ਸਕਦਾ ਕਿ ਕਾਰ ਲੈ ਕੇ ਆਪਣਾ ਪਿੱਛਾ ਹੀ ਕਰਦਾ ਹੋਵੇ।

--ਇਹ ਵੀ ਠੀਕ ਐ, ਤੂੰ ਆਪਣਾ ਵਿਸਵਾਸ਼ ਏਦਾਂ ਈ ਬਣਾਈ ਰੱਖ।

ਜੋਤੀ ਹੁਣ ਦੂਰ ਦੀ ਸੋਚੀ ਬੈਠੀ ਹੈ। ਉਹ ਆਪਣੀ ਭੂਆ ਨੂੰ ਦਸਣ ਲਗਦੀ ਹੈ,

--ਭੂਆ, ਹੁਣ ਮੈਂ ਓਥੇ ਨਹੀਂ ਰਹਿ ਸਕਦੀ।

--ਪੁੱਤ, ਦੇਖ ਇਹ ਮਰਦ ਮੁਰਦ ਐਵੇਂ ਈ ਹੁੰਦੇ ਆ, ਸਭ ਤੋਂ ਵੱਡੀ ਗੱਲ ਆ ਪੈਸਾ, ਤੂੰ ਓਥੇ ਰਹੇਂਗੀ ਤਾਂ ਇਹਨਾਂ ਦੇ ਸਭ ਕਾਸੇ ਵਿਚ ਤੇਰਾ ਅੱਧ ਹੋਊ।

--ਤੂੰ ਭੂਆ, ਕਿਥੇ ਭੁੱਲੀ ਫਿਰਦੀ ਆਂ। ਉਹ ਮੈਨੂੰ ਕੁਸ਼ ਨਹੀਂ ਦੇਣ ਲਗੇ। ...ਹੁਣ ਤਾਂ ਭੂਆ ਬੁੜਾ ਵੀ ਮੇਰੇ ਤੇ ਮੈਲ਼ੀ ਅੱਖ ਰੱਖਣ ਲਗ ਪਿਆ, ਇਕ ਦਿਨ ਮੇਰਾ ਹੱਥ ਈ ਫੜ ਲਿਆ ਆਕੇ ਤੇ ਇਕ ਦਿਨ ਮੇਰਾ ਮੋਢ੍ਹਾ ਘੁੱਟਦਾ ਮੈਨੂੰ ਨਾਲ਼ ਨੂੰ ਲਾਈ ਜਾਵੇ।

--ਹੈ ਹਰਾਮੀ! ਮੈਂ ਪੁੱਛਦੀ ਆਂ ਓਹਨੂੰ?

--ਭੂਆ, ਏਦਾਂ ਗੱਲ ਵਧ ਜਾਣੀ ਆਂ, ਤੂੰ ਮੇਰਾ ਇਕ ਕੰਮ ਕਰ ਕਿ ਮੈਨੂੰ ਤਲਾਕ ਦਵਾ ਦੇ ਕਿਸੇ ਤਰ੍ਹਾਂ ਤੇ ਮੈਂ ਰਹੀ ਉਹਨਾਂ ਵਿਚ ਏਦਾਂ ਈ ਜਾਊਂ।

--ਉਹਨਾਂ ਮੰਨਣਾ ਨਹੀਂ।

--ਉਹਨਾਂ ਨੂੰ ਮੰਨਣਾਂ ਈ ਪੈਣਾਂ, ਨਹੀਂ ਤਾਂ ਮੈਂ ਆਪ ਕਿਤੇ ਕੋਈ ਰੂਮ ਕਿਰਾਏ ਤੇ ਲੱਭ ਕੇ ਪਰੇਹ ਹੋ ਜਾਊਂ ਫੇਰ ਕੀ ਕਰ ਲੈਣਗੇ। ਤੂੰ ਉਹਨਾਂ ਨਾਲ ਗੱਲ ਕਰ ਕੇ ਦੇਖ, ਹੁਣ ਤਿੰਨ ਸਾਲ ਹੋ ਵਿਆਹ ਨੂੰ, ਕਹਿ ਦੇ ਕਿ ਮੈਂ ਉਹਨਾਂ ਦੇ ਵਿਚ ਰਹਿ ਕੇ ਦੋ ਸਾਲ ਹੋਰ ਮੁੰਡੇ ਦੀ ਉਡੀਕ ਕਰ ਲੈਨੀ ਆਂ।

ਗੱਲ ਕੁਝ ਕੁਝ ਭੂਆ ਦੇ ਗੇੜ ਵਿਚ ਆਉਣ ਲਗਦੀ ਹੈ। ਉਹ ਜੋਤੀ ਨੂੰ ਛੱਡਣ ਸਾਊਥਾਲ ਆ ਜਾਂਦੀ ਹੈ ਤੇ ਗਿਆਨ ਕੋਰ ਨਾਲ ਗੱਲ ਕਰਦੀ ਹੈ,

--ਭੈਣ ਜੀ, ਮੈਨੂੰ ਇੰਡੀਆ ਤੋਂ ਫੋਨ ਆਇਆ, ਇਹਦੀ ਮਾਂ ਪੁੱਛਦੀ ਸੀ ਕਿ ਇੰਨਾ ਚਿਰ ਹੋ ਗਿਆ ਮੁੰਡਾ ਤਾਂ ਘਰ ਆਇਆ ਨਹੀਂ, ਕੁੜੀ ਦਾ ਕੀ ਕਰੀਏ।

ਇਹ ਸੁਣ ਕੇ ਗਿਆਨ ਕੋਰ ਨੂੰ ਫਿਕਰ ਜਿਹਾ ਪੈ ਜਾਂਦਾ ਹੈ। ਜਿਸ ਗੱਲ ਦਾ ਡਰ ਹੈ ਲਗਦਾ ਹੈ ਕਿ ਉਹ ਵਾਪਰਨ ਜਾ ਰਹੀ ਹੈ। ਇਕ ਦਿਨ ਤਾਂ ਜੋਤੀ ਨੇ ਘਰੋਂ ਜਾਣਾ ਹੀ ਹੈ ਕਿੰਨੀ ਦੇਰ ਇਵੇਂ ਬੈਠੀ ਰਹਿ ਸਕਦੀ ਹੈ। ਗਿਆਨ ਕੋਰ ਤੋਂ ਪਹਿਲਾਂ ਹੀ ਭੂਆ ਫਿਰ ਬੋਲਦੀ ਹੈ,

--ਮੈਂ ਇਹਦਾ ਇਕ ਤਰੀਕਾ ਲੱਭਿਆ, ਉਹ ਇਹ ਕਿ ਤੁਸੀਂ ਜੋਤੀ ਦਾ ਤਲਾਕ ਕਰਵਾ ਦਿਓ ਪਰ ਰਹੀ ਇਹ ਤੁਹਾਡੇ ਵਿਚ ਏਦਾਂ ਈ ਜਾਊ, ਹੋਰ ਦੋ ਤਿੰਨ ਸਾਲ ਉਡੀਕ ਲਊ ਜੇ ਮੁੰਡਾ ਮੁੜ ਆਵੇ ਤਾਂ। ਤੁਹਾਨੂੰ ਏਹਦਾ ਫਾਇਦਾ ਇਹ ਹੋਊ ਕਿ ਜੇ ਜਦ ਇਹਨੇ ਜਾਣਾ ਹੋਇਆ ਤਾਂ ਇਹ ਕਿਸੇ ਕਿਸਮ ਦੇ ਖਰਚੇ ਜਾਂ ਕਿਸੇ ਹਿਸੇ ਦੀ ਹੱਕਦਾਰ ਨਾ ਬਣੂੰ ਤੇ ਵਿਚ ਰਹਿਣ ਨਾਲ ਲੋਕ ਲੱਜਾ ਵੀ ਬਣੀ ਰਹੂ।

ਗਿਆਨ ਕੋਰ ਨੂੰ ਇਹ ਸਭ ਚੰਗਾ ਨਹੀਂ ਲਗਦਾ ਪਰ ਇਸ ਤੋਂ ਬਿਨਾਂ ਗੁਜ਼ਾਰਾ ਵੀ ਨਹੀਂ। ਉਹ ਆਪਣੇ ਪਤੀ ਨਾਲ ਸਲਾਹ ਕਰਦੀ ਹੈ। ਉਸ ਨੂੰ ਵੀ ਫਿਕਰ ਲਗ ਜਾਂਦਾ ਹੈ। ਉਹ ਸੋਚਦਾ ਹੈ ਕਿ ਅਕਸਰ ਜੋਤੀ ਕਿੰਨੀ ਦੇਰ ਉਹਨਾਂ ਨਾਲ ਬੱਝੀ ਰਹਿ ਸਕਦੀ ਹੈ। ਫਿਰ ਸੋਚਣ ਲਗਦਾ ਹੈ ਕਿ ਜੋਤੀ ਦੀ ਭੂਆ ਤਾਂ ਇੰਨੀ ਤੇਜ਼ ਨਹੀਂ ਕਿ ਉਸ ਦੇ ਦਿਮਾਗ ਵਿਚ ਇਹ ਗੱਲ ਆਵੇ। ਜੋਤੀ ਦੇ ਮਾਂ-ਬਾਪ ਵੀ ਇਹ ਗੱਲ ਨਹੀਂ ਕਰ ਸਕਦੇ ਕਿਉਂਕਿ ਉਹਨਾਂ ਨੂੰ ਉਹ ਕੁਝ ਨਾ ਕੁਝ ਭੇਜਦਾ ਰਹਿੰਦਾ ਹੈ। ਪਿਛਲੇ ਮਹੀਨੇ ਹੀ ਉਹ ਦੇ ਅਵਾਰਾ ਜਿਹੇ ਭਰਾ ਨੂੰ ਮੋਟਰਸਾਈਕਲ ਲੈ ਕੇ ਦੇ ਆਇਆ ਹੈ। ਹੋ ਸਕਦਾ ਹੈ ਕਿ ਜੋਤੀ ਦੀ ਆਪਣੀ ਹੀ ਇਹ ਸਕੀਮ ਹੋਵੇ। ਜੋਤੀ ਉਸ ਤੋਂ ਡਰਦੀ ਦੂਰ ਹੋਣਾ ਚਾਹੁੰਦੀ ਹੋਵੇ ਪਰ ਫਿਰ ਉਹ ਸੋਚਦਾ ਹੈ ਕਿ ਜੋਤੀ ਨੂੰ ਇੰਨਾ ਤਾਂ ਪਤਾ ਹੀ ਹੈ ਕਿ ਇਸ ਘਰੋਂ ਜਾਣ ਲਈ ਉਸ ਨੂੰ ਰਾਜਵਿੰਦਰ ਤੋਂ ਤਲਾਕ ਦੀ ਲੋੜ ਨਹੀਂ ਹੈ। ਜਦ ਚਾਹੇ ਜਾ ਸਕਦੀ ਹੈ। ਉਹ ਕੁਝ ਵੀ ਨਹੀਂ ਕਰ ਸਕਦੇ। ਕਿਤੇ ਇਵੇਂ ਤਾਂ ਨਹੀਂ ਕਿ ਕੰਮ ਉਪਰ ਉਸ ਨੂੰ ਕੋਈ ਵਰਗਲਾ ਰਿਹਾ ਹੋਵੇ ਪਰ ਜੇ ਕੰਮ ਤੇ ਵਰਗਲਾ ਰਿਹਾ ਹੁੰਦਾ ਤਾਂ ਉਸ ਨੇ ਉਹਨਾਂ ਦੇ ਵਿਚਕਾਰ ਰਹਿਣ ਦੀ ਗੱਲ ਨਹੀਂ ਸੀ ਕਹਿਣੀ ਤੇ ਚੁੱਪ ਕਰਕੇ ਚਲੇ ਜਾਣਾ ਸੀ। ਦੂਰ ਤਕ ਸੋਚਦਿਆਂ ਪਰਦੁੱਮਣ ਸਿੰਘ ਦੇ ਹੱਥ ਕੁਝ ਨਹੀਂ ਲਗਦਾ। ਉਸ ਨੂੰ ਇਹੋ ਠੀਕ ਲਗਦਾ ਹੈ ਕਿ ਜੇ ਜੋਤੀ ਚਾਹੁੰਦੀ ਹੈ ਤਾਂ ਤਲਾਕ ਕਰਾ ਦਿਤਾ ਜਾਵੇ ਘੱਟੋ ਘੱਟ ਇਸ ਤਰ੍ਹਾਂ ਉਸ ਕਿਸੇ ਕਿਸਮ ਦੇ ਖਰਚੇ ਦੀ ਹੱਕਦਾਰ ਨਹੀਂ ਰਹੇਗੀ। ਨਾ ਹੀ ਉਸ ਦੀ ਕਿਸੇ ਜਾਇਦਾਦ ਵਿਚੋਂ ਹਿੱਸਾ ਮੰਗੇਗੀ। ਉਹ ਆਪ ਵੀ ਉਸ ਨੂੰ ਤਕੜਾ ਹੋ ਕੇ ਹੱਥ ਪਾ ਸਕੇਗਾ। ਸ਼ਾਇਦ ਗੱਲ ਬਣ ਹੀ ਜਾਵੇ। ਉਹ ਵਕੀਲ ਦੇ ਜਾ ਕੇ ਜੋਤੀ ਤੇ ਰਾਜਵਿੰਦਰ ਦਾ ਤਲਾਕ ਕਰਵਾ ਦਿੰਦਾ ਹੈ। ਕੁਝ ਮਹੀਨਿਆਂ ਵਿਚ ਡਿਗਰੀ ਜੋਤੀ ਦੇ ਹੱਥ ਵਿਚ ਆ ਜਾਂਦੀ ਹੈ।

ਜੋਤੀ ਬਹੁਤ ਖੁਸ਼ ਹੈ। ਕੇਸਰ ਪੁੱਛਦਾ ਹੈ,

--ਕੀ ਗੱਲ ਹੋ ਗਈ ਇੰਨੀ ਖੁਸ਼ ਐਂ?

--ਬੁੱਚੜਖਾਨੇ ਵਿਚ ਅਜ ਖੁਸ਼ਬੂਦਾਰ ਹਵਾ ਰੁਮਕੀ ਐ।

--ਏਦਾਂ ਦਾ ਕੀ ਹੋ ਗਿਆ?

--ਜਿਹੜੀ ਤੂੰ ਗੁਰਦਵਾਰੇ ਮੰਗ ਮੰਗੀ ਸੀ ਪੂਰੀ ਹੋਣ ਦੇ ਨੇੜੇ ਆ ਗਈ। ਮੈਂ ਓਸ ਅਮਲੀ ਗੇਅ ਤੋਂ ਤਲਾਕ ਲੈ ਲਿਆ, ਮੇਰੇ ਨਾਲ ਵਿਆਹ ਕਰਾਉਣ ਲਈ ਤਿਆਰ ਆਂ?

--ਚਲ ਹੁਣੇ ਈ ਗੁਰਦਵਾਰੇ ਜਾ ਕੇ ਮੱਥਾ ਟੇਕ ਲੈਨੇ ਆਂ।

--ਏਨਾ ਵੀ ਕਾਹਲਾ ਨਾ ਪੈ, ਬਹੁਤਾ ਤੱਤਾ ਨਹੀਂ ਚੱਟੀਦਾ।

--ਫੇਰ ਮੇਰੇ ਲਈ ਕੀ ਹੁਕਮ ਆਂ।

--ਕੋਈ ਸਕੀਮ ਬਣਾਉਨੇ ਆਂ। ਪਹਿਲਾਂ ਤੂੰ ਆਪਣੇ ਘਰਦਿਆਂ ਨਾਲ ਸਲਾਹ ਕਰ ਲੈ, ਪੁੱਛ ਕੇ ਦੇਖ ਕਿ ਮੰਨਦੇ ਵੀ ਆ। ਬਾਅਦ ਵਿਚ ਇਹ ਨਾ ਕਹਿਣ ਕਿ ਅਸੀਂ ਵਿਆਹੀ ਕੁੜੀ ਨਾਲ ਮੁੰਡਾ ਨਹੀਂ ਵਿਆਹੁਣਾ।

--ਨਹੀਂ ਮੇਰੇ ਘਰਦੇ ਏਦਾਂ ਦੇ ਨਹੀਂ। ਮੈਂ ਜਾਣਦਾਂ ਪਰ ਫੇਰ ਵੀ ਮੈਂ ਪੁੱਛ ਲਊਂ ਪਰ ਤੂੰ ਵੀ ਤਾਂ ਆਪਣੇ ਘਰਦਿਆਂ ਨੂੰ ਪੁੱਛ ਲੈ, ਕੀ ਪਤਾ ਉਹਨਾਂ ਨੇ ਤੇਰੇ ਲਈ ਓਥੇ ਕੋਈ ਮੁੰਡਾ ਦੇਖਿਆ ਹੋਵੇ।

--ਨਹੀਂ, ਮੇਰੇ ਘਰਦੇ ਜੇ ਇੰਨੀ ਦੂਰ ਦੀ ਸੋਚ ਸਕਦੇ ਤਾਂ ਮੈਨੂੰ ਇਸ ਨਰਕ ਵਿਚ ਨਾ ਧਕਦੇ। ਕਿਹੜਾ ਮਾਂਪੇ ਆ ਕਿ ਤਿੰਨ ਸਾਲ ਹੋ ਗਏ ਘਰ ਬੈਠੀ ਨੂੰ, ਪੰਜਾਹ ਵਾਰੀ ਆਪਣੀ ਕਹਾਣੀ ਦਸ ਚੁੱਕੀ ਆਂ ਪਰ ਉਹਨਾਂ ਦੇ ਕੰਨ ਤੇ ਜੂੰ ਤਕ ਨਹੀਂ ਸਕਰਦੀ, ਉਹ ਲਾਲਚੀ ਬਣੇ ਹੋਏ ਆ, ਇਹ ਥੋੜੇ ਬਹੁਤ ਪੈਸੇ ਭੇਜ ਦਿੰਦੇ ਆ ਤੇ ਉਹ ਚੁੱਪ ਰਹਿੰਦੇ ਆ। ਜੋ ਕਰਨਾ ਮੈਂ ਆਪ ਕਰਨਾ ਤੇ ਮੈਂ ਆਪਣੀ ਭੂਆ ਨਾਲ ਗੱਲ ਕਰ ਲਈ ਆ, ਉਹ ਆਪਣਾ ਸਾਥ ਦੇਵੇਗੀ।

ਤਲਾਕ ਤੋਂ ਬਾਅਦ ਜੋਤੀ ਬਿਲਕੁਲ ਨਹੀਂ ਬਦਲਦੀ। ਘਰ ਵਿਚ ਪਹਿਲਾਂ ਵਾਂਗ ਹੀ ਵਰਤਦੀ ਆ ਰਹੀ ਹੈ ਪਰ ਇਸ ਵਾਰ ਉਹ ਬਲਰਾਮ ਤੋਂ ਆਪਣੀ ਤਨਖਾਹ ਜ਼ਰੂਰ ਮੰਗ ਲੈਂਦੀ ਹੈ। ਗਿਆਨ ਕੋਰ ਉਸ ਨੂੰ ਪੁੱਛਦੀ ਹੈ,

--ਜੋਤੀ, ਜੇ ਤੈਨੂੰ ਪੈਸੇ ਚਾਹੀਦੇ ਆ ਤਾਂ ਸਾਨੂੰ ਦਸ ਜਿੰਨੇ ਚਾਹੀਦੇ ਆ ਲੈ ਲੈ।

--ਮੰਮੀ ਜੀ, ਮੈਂ ਤਾਂ ਉਸ ਤਰਾਂ ਈ ਕਿਹਾ ਸੀ, ਮੇਰੀ ਇਕ ਸਹੇਲੀ ਦਾ ਇੰਡੀਆ ਵਿਚ ਵਿਆਹ ਐ, ਮੈਂ ਕੁਸ਼ ਭੇਜਣਾ ਚਾਹੁੰਦੀ ਆਂ।

--ਕੋਈ ਗੱਲ ਨਹੀਂ ਦਸ ਕਿੰਨੇ ਚਾਹੀਦੇ ਆ।

ਗਿਆਨ ਕੋਰ ਉਸ ਨੂੰ ਦੋ ਸੌ ਪੌਂਡ ਦੇ ਦਿੰਦੀ ਹੈ। ਪਰਦੁੱਮਣ ਸਿੰਘ ਉਸ ਨੂੰ ਆਖਦਾ ਹੈ,
--ਜੋਤੀ, ਪੈਸੇ ਦੀ ਜਿੰਨੀ ਲੋੜ ਹੋਵੇ ਲੈ ਲਿਆ ਕਰ, ਤੇਰਾ ਈ ਘਰ ਐ।
ਉਹ ਗਿਆਨ ਕੋਰ ਤੋਂ ਚੋਰੀ ਪੰਜ ਸੌ ਪੌਂਡ ਜੋਤੀ ਨੂੰ ਦੇ ਦਿੰਦਾ ਹੈ ਤੇ ਨਾਲ ਹੀ ਉਸ ਨੂੰ ਹੱਥ ਵੀ ਪਾ ਲੈਂਦਾ ਹੈ। ਜੋਤੀ ਉਸ ਤੋਂ ਪਰ੍ਹੇ ਹੋ ਕੇ ਕਹਿੰਦੀ ਹੈ,
--ਡੈਡੀ ਜੀ, ਇਕ ਗੱਲ ਸੁਣ ਲਓ ਧਿਆਨ ਨਾਲ, ਮੁੜ ਕੇ ਜੇ ਮੈਨੂੰ ਟੱਚ ਕੀਤਾ ਤਾਂ ਮੈਂ ਤੁਹਾਡੀਆਂ ਦੋਨਾਂ ਧੀਆਂ ਤੇ ਨੌਂਹ ਨੂੰ ਬਿਠਾ ਕੇ ਸਾਰੀ ਗੱਲ ਦਸ ਦੇਊਂ, ...ਆਪਣਾ ਪੜਿਆ ਵਿਚਾਰ ਕੇ ਮੈਨੂੰ ਹੱਥ ਲਾਇਓ।
ਪਰਦੁੱਮਣ ਸਿੰਘ ਪਾਣੀਓਂ ਪਾਣੀ ਹੋ ਜਾਂਦਾ ਹੈ। ਉਹ ਮਨ ਹੀ ਮਨ ਸੋਚਣ ਲਗਦਾ ਹੈ ਕਿ ਜੋਤੀ ਹੁਣ ਗਈ ਹੱਥੋਂ। ਉਹ ਗਿਆਨ ਕੋਰ ਨਾਲ ਗੱਲ ਕਰਦਾ ਹੈ,
--ਆਪਾਂ ਹੁਣ ਜੋਤੀ ਦਾ ਕੀ ਕਰੀਏ, ਕੁੜੀ ਤਾਂ ਹੁਣ ਬਦਲ ਚੱਲੀ, ਅਜ ਆਪਣੀ ਤਨਖਾਹ ਮੰਗਦੀ ਆ ਤੇ ਕੱਲ ਨੂੰ ਕੁਸ਼ ਹੋਰ ਮੰਗੇਗੀ।
--ਹੋਰ ਕੀ ਮੰਗ ਸਕਦੀ ਆ!...ਮੈਂ ਸੋਚਦੀ ਆਂ ਕਿ ਏਦਾਂ ਈ ਘਰ ਵਿਚ ਬੈਠੀ ਆ ਤਾਂ ਲੋਕਾਂ ਵਿਚ ਇਜ਼ਤ ਜਿਹੀ ਹੈਗੀ ਆ ਨਹੀਂ ਤਾਂ ਲੋਕਾਂ ਨੇ ਹੁਣੇ ਈ ਹੋਏ ਹੋਏ ਕਰਨ ਲਗ ਪੈਣਾ।
--ਇਹ ਤਾਂ ਇਕ ਦਿਨ ਹੋਣਾ ਈ ਆ। ਮੁੰਡਾ ਤਾਂ ਹੁਣ ਮੁੜਦਾ ਨਹੀਂ ਲਗਦਾ।
--ਤੁਸੀਂ ਵੀ ਤਾਂ ਕੋਈ ਕੋਸ਼ਿਸ਼ ਨਹੀਂ ਕਰਦੇ। ਓਹਨੂੰ ਲੱਭੋ ਤੇ ਪਤਿਆ ਕੇ ਲੈ ਆਵੋ।
--ਹੁਣ ਕਿੰਨੀ ਕੁ ਵਾਰੀ ਪਤਿਆਈ ਜਾਵਾਂ?...ਆਉਂਦਾ ਤੇ ਦੋ ਦਿਨ ਰਹਿ ਕੇ ਦੌੜ ਜਾਂਦਾ।
--ਇਕ ਵਾਰੀ ਹੋਰ ਕੋਸ਼ਿਸ਼ ਕਰੋ।

## ਅਠਾਰਾਂ

ਜੱਗਾ ਟੈਸਕੋ ਜਾਣ ਲਈ ਕਾਰ ਵਿਚ ਬੈਠਣ ਲਗਦਾ ਹੈ ਤਾਂ ਉਸ ਨੂੰ ਜੀਵਨਜੋਤ ਆਉਂਦਾ ਦਿਸ ਪੈਂਦਾ ਹੈ। ਉਸ ਦੇ ਮੈਲੇ ਜਿਹੇ ਕਪੜੇ, ਵਧੇ ਹੋਏ ਵਾਲ, ਗਰਮੀਆਂ ਵਿਚ ਵੀ ਸਿਰ ਤੇ ਲਿਆ ਹੋਇਆ ਟੋਪਾ, ਇਕ ਮਿੰਟ ਲਈ ਤਾਂ ਜੱਗਾ ਆਪਣੇ ਪੁੱਤ ਨੂੰ ਦੇਖ ਕੇ ਹਿਲ ਜਾਂਦਾ ਹੈ। ਉਸ ਦੀਆ ਅੱਖਾਂ ਭਰ ਆਉਂਦੀਆਂ ਹਨ। ਪਿਛਲੇ ਕਈ ਦਿਨ ਲੱਭਣ ਤੇ ਵੀ ਜੀਵਨਜੋਤ ਮਿਲਿਆ ਨਹੀਂ। ਅਜ ਜੱਗੇ ਨੇ ਉਸ ਨੂੰ ਬਹੁਤ ਦਿਨਾਂ ਬਾਅਦ ਦੇਖਿਆ ਹੈ। ਉਸ ਨੂੰ ਚਾਅ ਚੜ ਜਾਂਦਾ ਹੈ। ਉਹ ਉਸ ਵਲ ਨੂੰ ਭੱਜ ਜਿਹਾ ਪੈਂਦਾ ਹੈ ਤੇ ਦੂਰੋਂ ਹੀ ਪੁੱਛਦਾ ਹੈ,
--ਹਾਓ ਆਰ ਯੂ ਮਾਈ ਸਨ?
--ਆਏ'ਮ ਔਲ ਰਾਈਟ, ਯੂ?
--ਮੈਂ ਵੀ ਠੀਕ।
ਆਖ ਜੱਗਾ ਉਸ ਨੂੰ ਬਾਹੋਂ ਫੜ ਘਰ ਵਲ ਨੂੰ ਲੈ ਤੁਰਦਾ ਹੈ। ਜੀਵਨਜੋਤ ਆਖਦਾ ਹੈ,
--ਨਹੀਂ ਡੈਡ, ਮੈਂ ਹਾਊਸ ਜਾਣਾ ਨਹੀਂ ਮੰਗਦਾ।
--ਆਪਣੀ ਮੰਮੀ ਨੂੰ ਮਿਲ ਲੈ।
--ਨੋ, ਆਏ ਜਸਟ ਵੌਂਟ ਟੂ ਸੀ ਯੂ।
--ਚਲ ਅੰਦਰ ਤਾਂ ਚਲ।
--ਨਹੀਂ, ...ਗਿਵ ਵੀ ਫਿਫਟੀ ਕੁਇਡ।
--ਤੂੰ ਕੀ ਕਰਨੇ ਆਂ।
--ਯੂ ਨੋ ਦਾ ਸਕੋਰ!
--ਡਰੱਗ ਲੈਣੇ ਆਂ?
--ਡੈਡ, ਕੁਐਸਚਨ ਨਾ ਆਸਕ ਕਰ।
--ਕਿਥੋਂ ਲੈਣੇ ਆਂ, ਚਲ ਮੈਂ ਵੀ ਤੇਰੇ ਨਾਲ ਚਲਦਾਂ।
--ਨਹੀਂ ਡੈਡ, ਤੂੰ ਨਹੀਂ ਜਾ ਸਕਦਾ, ਦੇ ਆਰ ਡੈਂਜਰੱਸ ਪੀਪਲ।
--ਤੂੰ ਕਿਉਂ ਜਾਨਾਂ ਫਿਰ ਉਥੇ?
--ਦੈਟ'ਸ ਮਾਈ ਲਾਈਫ ਨਾਓ।
ਉਹ ਕਾਹਲੀ ਨਾਲ ਆਖਦਾ ਹੈ। ਜੱਗੇ ਦਾ ਦਿਲ ਪਸੀਜ ਜਾਂਦਾ ਹੈ। ਜੀਵਨਜੋਤ ਫਿਰ ਆਖਦਾ ਹੈ,
--ਕਮ ਓਨ ਡੈਡ!
--ਤੂੰ ਦਮ ਲੈ, ਮੈਂ ਚਲਿਆਂ ਟੈਸਕੋ ਨੂੰ ਸ਼ੌਪਿੰਗ ਕਰਨ, ਆ ਜਾ ਮੇਰੇ ਨਾਲ਼, ਆਪਾਂ ਗੱਲਾਂ ਕਰਾਂਗੇ ਤੇ ਫਿਰ ਜਿਥੇ ਕਹੇਂਗਾ ਡਰੌਪ ਕਰ ਦੇਊਂ।
ਜੱਗਾ ਚਾਹੁੰਦਾ ਹੈ ਕਿ ਉਸ ਨਾਲ ਜਾਵੇਗਾ, ਗੱਲਾਂ ਕਰੇਗਾ ਤਾਂ ਉਸ ਨੂੰ ਪਰਿਵਾਰ ਨਾਲ ਮੁੜ ਕੇ ਪਿਆਰ ਜਾਗੇਗਾ ਤੇ ਸ਼ਾਇਦ ਘਰ ਮੁੜ ਆਵੇ। ਜੀਵਨਜੋਤ ਉਸ ਨਾਲ ਕਾਰ ਵਿਚ ਬੈਠ ਜਾਂਦਾ ਹੈ। ਕਾਰ ਵਿਚ ਅਜੀਬ ਜਿਹਾ

ਮੁਸ਼ਕ ਖਿਲਰਨ ਲਗਦਾ ਹੈ। ਇਹ ਮੁਸ਼ਕ ਪਹਿਲਾਂ ਵੀ ਜੀਵਨਜੋਤ ਕੋਲੋਂ ਆਇਆ ਕਰਦਾ ਹੈ। ਜੱਗਾ ਉਸ ਨਾਲ ਨਿਕੀਆਂ ਨਿਕੀਆਂ ਗੱਲਾਂ ਕਰ ਰਿਹਾ ਹੈ ਪਰ ਉਹ ਅਗਿਓਂ ਬਹੁਤਾ ਜਵਾਬ ਨਹੀਂ ਦੇ ਰਿਹਾ। ਜੱਗਾ ਆਖਦਾ ਹੈ,

--ਚਲ ਤੈਨੂੰ ਫਿਰ ਰੀਹੈਬ ਵਿਚ ਲੈ ਚਲਾਂ ਤੇ ਫਿਰ ਆਪਾਂ ਇੰਡੀਆ ਚਲ ਕੇ ਰਹਾਂਗੇ। ਸਭ ਠੀਕ ਹੋ ਜਾਵੇਗਾ।

--ਨੋ ਡੈਡ, ਆਏ'ਮ ਹੈਪੀ ਐਜ ਆਏ'ਮ।

--ਤੈਨੂੰ ਦੇਖ ਕੇ ਮੈਂ ਹੈਪੀ ਨਹੀਂ ਨਾ।

--ਡੈਡ, ਤੂੰ ਬਹੁਤ ਨਾਈਸ ਆਂ ਤੇ ਇੰਨੋਸੈਂਟ ਵੀ, ਇਹ ਸਾਰੇ ਪੀਪਲ ਬਹੁਤ ਬੈਡ ਆ।

--ਤੂੰ ਮੇਰੇ ਨਾਲ ਇੰਡੀਆ ਚਲ।

--ਨਹੀਂ, ਤੂੰ ਮੈਨੂੰ ਮਨੀ ਦੇ, ਮੈਂ ਜਾਣਾ ਮੰਗਦਾਂ।

--ਮਨੀ ਮੈਂ ਤੈਨੂੰ ਦੇ ਦਿੰਨਾਂ, ਮੇਰੇ ਨਾਲ ਟੈਸਕੋ ਤਾਂ ਚਲ।

--ਨਹੀਂ ਮੈਂ ਟੈਸਕੋ ਨਹੀਂ ਜਾ ਸਕਦਾ, ਮੈਂ ਵਾਪਸ ਜਾਣਾਂ ਮੰਗਦਾਂ।

--ਹੁਣੇ ਤਾਂ ਤੂੰ ਤਿਆਰ ਸੀ, ਹੁਣੇ ਇਕ ਮਿੰਟ ਵਿਚ ਕੀ ਹੋ ਗਿਆ?

--ਨੱਥਿੰਗ ਡੈਡ, ਮੈਨੂੰ ਬਰਾਡਵੇਅ ਤੇ ਡਰੌਪ ਕਰਦੇ, ਮਾਈ ਮੇਟਸ ਆਰ ਦੇਅਰ।

--ਆਪਣਾ ਮੁਬਾਈਲ ਨੰਬਰ ਮੈਨੂੰ ਦੇ ਦੇ।

--ਨਹੀਂ, ਤੂੰ ਮੈਨੂੰ ਰਿੰਗ ਕਰਕੇ ਡਿਸਟਰਬ ਕਰੇਂਗਾ।

--ਨਹੀਂ ਕਰਦਾ।

ਕਹਿ ਕੇ ਜੱਗਾ ਰੋਣ ਲਗਦਾ ਹੈ। ਜੀਵਨਜੋਤ ਕਹਿੰਦਾ ਹੈ,

--ਡੈਡ, ਡੌਂਟ ਅੱਪਸੈਟ ਮੀ।

--ਕੰਮ ਹੋਮ, ਘੱਟੋ ਘੱਟ ਕਪੜੇ ਤਾਂ ਸਾਫ ਪਾ।

--ਮੈਂ ਨਹੀਂ ਓਸ ਘਰ ਆਉਣਾ, ਡੈਡ, ਯੂ ਆਰ ਵੈਰੀ ਇੰਨੋਸੈਂਟ, ਲੁਕ ਆਫਟਰ ਯੋਅਰਸੈਲਫ।

ਜੱਗਾ ਕਾਰ ਰੋਕਦਾ ਹੈ ਤੇ ਜੀਵਨਜੋਤ ਪੌਂਡ ਜੇਬ ਵਿਚ ਪਾਉਂਦਾ ਉਤਰ ਜਾਂਦਾ ਹੈ। ਜੱਗਾ ਕਾਰ ਨੂੰ ਭਜਾ ਲੈਂਦਾ ਹੈ ਤੇ ਉਚੀ ਉਚੀ ਰੋਈ ਜਾ ਰਿਹਾ ਹੈ। ਉਸ ਨੂੰ ਆਪਣਾ ਆਪ ਬਹੁਤ ਹੀ ਬੇਵਸ ਲਗ ਰਿਹਾ ਹੈ। ਅਜ ਜਿੰਨਾ ਉਦਾਸ ਉਹ ਪਹਿਲਾਂ ਕਦੇ ਵੀ ਨਹੀਂ ਹੋਇਆ। ਉਸ ਦਾ ਦਿਲ ਕਰਦਾ ਹੈ ਕਿ ਵਾਪਸ ਘਰ ਚਲੇ ਜਾਵੇ ਪਰ ਘਰ ਵਿਚ ਵੀ ਤਾਂ ਕੋਈ ਖੁਸ਼ੀ ਨਹੀਂ ਹੈ ਫਿਰ ਘਰ ਦੀ ਸ਼ੌਪਿੰਗ ਵੀ ਕਰਨ ਵਾਲੀ ਪਈ ਹੈ। ਉਹ ਟੈਸਕੋ ਦੇ ਕਾਰ ਪਾਰਕ ਵਿਚ ਕਾਰ ਖੜੀ ਕਰਦਾ ਹੈ। ਉਸ ਦਾ ਦਿਲ ਬਾਹਰ ਨਿਕਲਣ ਨੂੰ ਨਹੀਂ ਕਰ ਰਿਹਾ। ਉਹ ਅੱਧਾ ਘੰਟਾ ਉਵੇਂ ਹੀ ਬੈਠਾ ਰਹਿੰਦਾ ਹੈ। ਫਿਰ ਹੌਲੀ ਹੌਲੀ ਥੱਕੀਆਂ ਲੱਤਾਂ ਨਾਲ ਉਤਰਦਾ ਹੈ ਤੇ ਇਕ ਟਰੌਲੀ ਧਕਦਾ ਹੋਇਆ ਟੈਸਕੋ ਵਿਚ ਜਾ ਵੜਦਾ ਹੈ। ਸ਼ੌਪਿੰਗ ਦੀ ਲਿਸਟ ਉਹ ਗੰਵਾ ਬੈਠਾ ਹੈ ਤੇ ਅੰਦਾਜ਼ੇ ਨਾਲ ਹੀ ਘਰ ਦੀ ਵਰਤੋਂ ਦਾ ਸਮਾਨ ਚੁੱਕਣ ਲਗਦਾ ਹੈ। ਆਲੇ ਦੁਆਲੇ ਤੁਰੇ ਫਿਰਦੇ ਲੋਕ ਦੇਖ ਕੇ ਉਸ ਦਾ ਮਨ ਠੀਕ ਹੋਣ ਲਗਦਾ ਹੈ। ਉਹ ਸੋਚਦਾ ਹੈ ਕਿ ਖੁਸ਼ ਖੁਸ਼ ਤੁਰੇ ਫਿਰਦੇ ਇਹ ਲੋਕ ਆਪਣੇ ਦਿਲਾਂ ਵਿਚ ਪਤਾ ਨਹੀਂ ਕੀ ਕੁਝ ਛੁਪਾਈ ਬੈਠੇ ਹੋਣਗੇ। ਪਤਾ ਨਹੀਂ ਕਿਸ ਕਿਸ ਦੀ ਔਲਾਦ ਜੀਵਨਜੋਤ ਵਾਲੇ ਹਾਲਾਤ ਵਿਚ ਦੀ ਲੰਘ ਰਹੀ ਹੋਵੇ। ਉਹ ਵੀ ਕਾਇਮ ਹੋ ਕੇ ਤੁਰਨ ਲਗਦਾ ਹੈ। ਇਸ ਸਭ ਕਾਸੇ ਵਿਚੋਂ ਨਿਕਲ ਕੇ 'ਹੁਣ' ਬਾਰੇ ਸੋਚਣ ਲਗਦਾ ਹੈ। ਆਲੇ ਦੁਆਲੇ ਤੁਰੀਆਂ ਫਿਰਦੀਆਂ ਸੁਹਣੀਆਂ ਔਰਤਾਂ ਵਲ ਦੇਖਣ ਲਗਦਾ ਹੈ।

ਅਚਾਨਕ ਉਸ ਦੀ ਨਜ਼ਰ ਇਕ ਚਿਹਰੇ ਤੇ ਅਟਕ ਜਾਂਦੀ ਹੈ। ਉਸ ਨੂੰ ਲਗਦਾ ਹੈ ਕਿ ਇਹ ਔਰਤ ਪਹਿਲਾਂ ਕਦੇ ਦੇਖੀ ਹੋਈ ਹੈ। ਫਿਰ ਇਕ ਦਮ ਚੇਤੇ ਆ ਜਾਂਦਾ ਹੈ ਕਿ ਇਹ ਤਾਂ ਪ੍ਰੀਤੀ ਹੈ। ਉਹ ਉਸ ਕੋਲ ਜਾਂਦਾ ਹੈ। ਪ੍ਰੀਤੀ ਉਸ ਵਲ ਦੇਖਦੀ ਹੈ। ਜੱਗਾ ਉਸ ਨੂੰ ਹੈਲੋ ਕਹਿ ਕੇ ਪੁੱਛਦਾ ਹੈ,

--ਕੀ ਹਾਲ ਹੈ ਤੁਹਾਡਾ?

--ਠੀਕ ਐ।

ਪ੍ਰੀਤੀ ਆਖਦੀ ਹੈ ਤੇ ਉਸ ਵਲ ਇਵੇਂ ਦੇਖ ਰਹੀ ਹੈ ਕਿ ਤੂੰ ਕੌਣ ਹੈ। ਫਿਰ ਕਹਿ ਹੀ ਦਿੰਦੀ ਹੈ,

--ਮੈਂ ਤੁਹਾਨੂੰ ਪੱਛਾਣਿਆਂ ਨਹੀਂ।

--ਮੈਂ ਜੱਗਾ, ਆਪਾਂ ਇਕ ਦੋ ਵਾਰ ਭੁਪਿੰਦਰ ਦੇ ਘਰ ਮਿਲੇ ਸੀ, ਜਿਥੇ ਤੁਸੀਂ ਡਰਾਮੇ ਦੇ ਸਿਲਸਿਲੇ ਵਿਚ ਆਏ ਸੀ।

--ਓ ਯੈਸ, ਆਏ ਰਿਮੈਂਬਰ ਨਾਓ, ...ਬਹੁਤ ਸਾਲ ਹੋ ਗਏ ਨਾ ਮਿਲਿਆਂ।

--ਹਾਂ, ਜਿਵੇਂ ਸਦੀਆਂ ਹੋ ਗਈਆਂ ਹੋਣ।

--ਹਾਂ ਸਦੀਆਂ! ...ਕੀ ਹਾਲ ਐ ਭੁਪਿੰਦਰ ਭਾਜੀ ਦਾ, ਤੇ ਤੁਹਾਡੇ ਡਰਾਮਿਆਂ ਦਾ?

--ਉਹ ਸਭ ਕੁਸ਼ ਜ਼ਿੰਦਗੀ ਦੇ ਉਸੇ ਮੋੜ ਤੇ ਈ ਰਹਿ ਗਿਆ। ਉਹ ਬੁਲਬੁਲਿਆਂ ਵਰਗੇ ਵਲਵਲੇ ਜਿਹੇ ਸੀਗੇ ਤੇ ਬਸ ਗਏ। ਭੁਪਿੰਦਰ ਵੀ ਹਾਰ ਕੇ ਬਹਿ ਗਿਆ। ਤੁਸੀਂ ਸੁਣਾਓ, ਤੁਹਾਡਾ ਕੀ ਹਾਲ ਐ, ਮੈਂ ਤੁਹਾਡੇ ਸਾਰੇ ਕੇਸ ਦੇ ਨਾਲ ਨਾਲ ਰਿਹਾਂ, ਇਹ ਕਹਿ ਲਓ ਤੁਹਾਡੇ ਨਾਲ ਨਾਲ ਈ ਰਿਹਾਂ ਤੇ ਹਰ ਵਕਤ ਤੁਹਾਡੇ ਲਈ ਦੁਆ ਕਰਦਾ ਰਿਹਾਂ।

--ਥੈਂਕਸ, ਤੁਹਾਡੇ ਜਿਹੇ ਵੈਲਵਿਸ਼ਰਾਂ ਦੀ ਬਦੌਲਤ ਈ ਤਾਂ ਇਹ ਸਭ ਕੁਸ਼ ਹੋ ਸਕਿਆ। ਜਿੰਨਾ ਪਿਆਰ ਮੈਨੂੰ ਲੋਕਾਂ ਨੇ ਦਿਤਾ ਮੈਂ ਭੁੱਲ ਨਹੀਂ ਸਕਦੀ।

ਜੱਗੇ ਨੂੰ ਲਗਦਾ ਹੈ ਕਿ ਇਥੇ ਸਟੋਰ ਵਿਚ ਖੜ ਕੇ ਗੱਲਾਂ ਕਰਨੀਆਂ ਚੰਗੀ ਗੱਲ ਨਹੀਂ। ਉਹ ਆਖਦਾ ਹੈ,

--ਬਹੁਤ ਸਾਰੀਆਂ ਗੱਲਾਂ ਹੈਗੀਆਂ ਕਰਨ ਵਾਲੀਆਂ, ਜੇ ਮਾਈਂਡ ਨਹੀਂ ਤਾਂ ਮੈਨੂੰ ਆਪਣਾ ਮੁਬਾਈਲ ਨੰਬਰ ਈ ਦੇ ਦਿਓ ਜਾਂ ਈਮੇਲ ਐਡਰੈਸ।
--ਮੁਬਾਈਲ ਨੰਬਰ ਤਾਂ ਲੈ ਲਓ ਪਰ ਮੈਂ ਹਾਲੇ ਦੋ ਕੁ ਹਫਤੇ ਮਿਲ ਨਹੀਂ ਸਕਦੀ, ਜਿਹੜੀ ਮੇਰੇ ਉਪਰ ਫਿਲਮ ਬਣੀ ਐ ਉਸ ਦੇ ਰਿਲੀਜ਼ ਦੇ ਚਕਰ ਵਿਚ ਮੈਂ ਬੀਜ਼ੀ ਆਂ।
--ਹਾਂ, ਇਹ ਮੈਂ ਪੜ੍ਹਿਆ ਸਭ।

ਜੱਗਾ ਉਸ ਤੋਂ ਅਲਵਿਦਾ ਲੈਂਦਾ ਹੈ। ਵਾਪਸ ਕਾਰ ਵਿਚ ਬੈਠਦਿਆਂ ਹੀ ਉਹ ਕਈ ਸਾਲ ਪਿੱਛੇ ਚਲੇ ਜਾਂਦਾ ਹੈ। ਉਸ ਦੌਰ ਵਿਚ ਜਦ ਪ੍ਰੀਤੀ ਭੁਪਿੰਦਰ ਦੇ ਘਰ ਡਰਾਮਿਆਂ ਵਿਚ ਹਿੱਸਾ ਲੈਣ ਆਈ ਮਿਲਦੀ ਰਹੀ ਹੈ ਤੇ ਫਿਰ ਉਹ ਇਕ ਵਾਰ ਉਸ ਨੂੰ ਉਸ ਦੇ ਘਰ ਛੱਡਣ ਜਾਂਦਾ ਹੈ। ਪਤਾ ਚਲਦਾ ਹੈ ਕਿ ਪ੍ਰੀਤੀ ਦੇ ਪਤੀ ਗੁਰਨਾਮ ਨੂੰ ਉਸ ਦਾ ਨਾਟਕਾਂ ਵਿਚ ਹਿੱਸਾ ਲੈਣਾ ਚੰਗਾ ਨਹੀਂ ਲਗਦਾ। ਝਗੜਾ ਹੁੰਦਾ ਹੈ। ਪ੍ਰੀਤੀ ਦੀ ਕੁਟ ਮਾਰ ਹੋਣ ਲਗਦੀ ਹੈ ਤੇ ਇਕ ਦਿਨ ਸਤੀ ਹੋਈ ਪ੍ਰੀਤੀ ਗੁਰਨਾਮ ਦਾ ਖੂਨ ਕਰ ਦਿੰਦੀ ਹੈ। ਸਾਊਥਾਲ ਦੀ ਮਸ਼ਹੂਰ ਸੰਸਥਾ 'ਸਿਸਟਰ ਇਨ ਹੈਂਡਜ਼' ਪ੍ਰੀਤੀ ਦੇ ਹੱਕ ਵਿਚ ਕੰਪੇਨ ਚਲਾਉਂਦੀ ਹੈ, ਹੋਰ ਵੀ ਸੰਸਥਾਵਾਂ ਪ੍ਰੀਤੀ ਦੇ ਹੱਕ ਵਿਚ ਖੜਦੀਆਂ ਹਨ ਕਿ ਇਹ ਖੂਨ ਕਰਨ ਵੇਲੇ ਪ੍ਰੀਤੀ ਆਪਣੇ ਹੋਸ਼ੋ-ਹਵਾਸ ਵਿਚ ਨਹੀਂ ਸੀ ਇਸ ਲਈ ਖੂਨ ਕਰ ਬੈਠੀ। ਹੌਲੀ ਹੌਲੀ ਪ੍ਰੀਤੀ ਬਰੀ ਕਰ ਦਿਤੀ ਜਾਂਦੀ ਹੈ। ਅਖਬਾਰਾਂ ਵਾਲੇ ਪ੍ਰੀਤੀ ਦੀ ਕਹਾਣੀ ਖਰੀਦਦੇ ਹਨ। ਹੁਣ ਜਿਹੇ ਕਿਸੇ ਨੇ ਉਸ ਦੇ ਜੀਵਨ ਤੇ ਫਿਲਮ ਵੀ ਬਣਾਈ ਹੈ। ਜੇਲ੍ਹ ਵਿਚੋਂ ਨਿਕਲ ਕੇ ਪ੍ਰੀਤੀ ਰਾਤੋ ਰਾਤ ਅਮੀਰ ਬਣ ਜਾਂਦੀ ਹੈ। ਜੱਗੇ ਦੀ ਹਿੰਮਤ ਹੀ ਨਹੀਂ ਪੈਂਦੀ ਕਿ ਪ੍ਰੀਤੀ ਦੇ ਨੇੜੇ ਵੀ ਜਾ ਸਕੇ। ਜਿਸ ਘਰ ਵਿਚ ਪ੍ਰੀਤੀ ਰਹਿੰਦੀ ਰਹੀ ਹੈ ਜੱਗਾ ਉਸ ਦਾ ਗੇੜਾ ਮਾਰਦਾ ਹੈ ਪਰ ਹੁਣ ਪ੍ਰੀਤੀ ਉਥੇ ਨਹੀਂ ਹੈ। ਹੁਣ ਪ੍ਰੀਤੀ ਕੋਲ ਪੈਸੇ ਹੋਣਗੇ ਉਹ ਕਿਸੇ ਮਹਿੰਗੇ ਏਰੀਏ ਵਿਚ ਰਹਿੰਦੀ ਹੋਵੇਗੀ। ਉਸ ਨੇ ਕੁਝ ਇਕ ਵਾਰ ਪ੍ਰੀਤੀ ਦੀਆਂ ਤਸਵੀਰਾਂ ਅਖਬਾਰਾਂ ਵਿਚ ਦੇਖੀਆਂ ਹਨ ਜਦ ਉਹ ਔਰਤਾਂ ਦੀ ਕਿਸੇ ਨਾ ਕਿਸੇ ਜਥੇਬੰਦੀ ਵਿਚ ਹਿੱਸਾ ਲੈ ਰਹੀ ਹੁੰਦੀ ਹੈ। ਉਹ ਭੁਪਿੰਦਰ ਨੂੰ ਫੋਨ ਘੁਮਾਉਂਦਾ ਹੈ ਤੇ ਕਹਿੰਦਾ ਹੈ,
--ਗੈਸ ਵੱਟ?
--ਕੀ ਹੋਇਆ?
--ਅਜ ਪ੍ਰੀਤੀ ਮਿਲੀ ਸੀ।
--ਅੱਛਾ! ...ਕਿਥੇ?
--ਟੈਸਕੋ ਵਿਚ ਸ਼ੌਪਿੰਗ ਕਰਦੀ ਸੀ।
--ਟੈਸਕੋ ਵਿਚ? ...ਸਾਊਥਾਲ ਦੀ ਟੈਸਕੋ ਵਿਚ? ...ਹੁਣ ਤਾਂ ਉਹ ਬੜੀ ਤੋਪ ਐ, ਟੈਸਕੋ ਵਿਚ ਕਿੱਦਾਂ ਆ ਗਈ?
--ਪਤਾ ਨਹੀਂ, ਹੋ ਸਕਦਾ ਉਹ ਬੜੀ ਤੋਪ ਨਾ ਈ ਹੋਵੇ, ਆਪਾਂ ਨੂੰ ਲਗਦਾ ਹੀ ਹੋਵੇ।
--ਨਹੀਂ, ਮਿਲੀਅਨ ਪੌਂਡ ਦੇ ਨੇੜੇ ਤਾਂ ਉਸ ਦੀ ਕਹਾਣੀ ਇਕ ਅਖਬਾਰ ਨੇ ਈ ਖਰੀਦੀ ਸੀ, ਤੇ ਹੁਣ ਜਿਹੜੀ ਫਿਲਮ ਬਣੀ ਆਂ ਇਹਦੇ ਵੀ ਮਿਲੇ ਹੋਣਗੇ।
--ਪਤਾ ਨਹੀਂ, ਫੋਨ ਨੰਬਰ ਦੇ ਗਈ ਆ, ਕਹਿੰਦੀ ਦੋ ਹਫਤੇ ਬਾਅਦ ਫੋਨ ਕਰੀਂ।
--ਇਕੱਲੀ ਸੀ?
--ਨਹੀਂ, ਇਕ ਬੁੜੀ ਜਿਹੀ ਔਰਤ ਸੀ ਨਾਲ਼, ਸ਼ਾਇਦ ਉਹਦੀ ਮਾਂ ਹੋਵੇ।
--ਹੋ ਸਕਦਾ।

ਪ੍ਰੀਤੀ ਨੂੰ ਮਿਲਣ ਦਾ ਚਾਅ ਉਸ ਤੋਂ ਸਾਂਭਿਆ ਨਹੀਂ ਜਾ ਰਿਹਾ। ਉਸ ਦਾ ਦਿਲ ਕਰਦਾ ਹੈ ਕਿ ਕਿਸੇ ਹੋਰ ਨੂੰ ਵੀ ਦੱਸੇ ਪਰ ਹੋਰ ਕੋਈ ਉਸ ਦਾ ਅਜਿਹਾ ਦੋਸਤ ਹੈ ਹੀ ਨਹੀਂ। ਗਰੇਵਾਲ ਮਰੇ ਨੂੰ ਤਾਂ ਕਈ ਸਾਲ ਹੋ ਗਏ ਹਨ। ਮਨਦੀਪ ਨਾਲ ਉਹ ਹੁਣ ਪਹਿਲਾਂ ਵਾਂਗ ਗੱਲਾਂ ਨਹੀਂ ਕਰਦਾ ਨਹੀਂ ਤਾਂ ਉਸ ਨੇ ਪ੍ਰੀਤੀ ਦਾ ਨਾਂ ਸੁਣ ਕੇ ਕਹਿਣਾ ਸੀ ਕਿ ਇਹ ਚੁੜੇਲ ਮੁੜ ਫਿਰ ਆ ਚੁੰਬੜੀ।

ਉਹ ਦੋ ਹਫਤੇ ਬਾਅਦ ਪ੍ਰੀਤੀ ਨੂੰ ਫੋਨ ਕਰਦਾ ਹੈ। ਪ੍ਰੀਤੀ ਬਹੁਤ ਨਿੱਘ ਨਾਲ ਗੱਲ ਕਰਦੀ ਹੈ। ਉਹ ਕਹਿੰਦਾ ਹੈ,
--ਪ੍ਰੀਤੀ ਜੀ, ਮੈਨੂੰ ਪਤਾ ਕਿ ਤੁਸੀਂ ਬਹੁਤ ਦੁੱਖ ਭਰੇ ਸਮੇਂ ਵਿਚ ਦੀ ਲੰਘੇ ਓ ਪਰ ਮੈਨੂੰ ਅਫਸੋਸ ਕਿ ਅਸੀਂ ਕੁਸ਼ ਵੀ ਨਹੀਂ ਸੀ ਕਰ ਸਕਦੇ।
--ਹਾਂ, ਮੈਨੂੰ ਪਤਾ, ਜਿਹੜੀਆਂ ਤੁਹਾਡੀਆਂ ਤੇ ਹੋਰ ਲੱਖਾਂ ਲੋਕਾਂ ਦੀਆਂ ਮੇਰੇ ਲਈ ਕੀਤੀਆਂ ਪਰੇਅਰਜ਼ ਸੀ ਇਹੋ ਮੇਰੇ ਕੰਮ ਆਈਆਂ।
--ਬੱਚੇ ਕਿਵੇਂ ਆ ਤੁਹਾਡੇ?
--ਬੱਚੇ ਠੀਕ ਆ, ਬੱਚੇ ਤਿੰਨ ਸਾਲ ਕੇਅਰ ਵਿਚ ਰਹੇ ਆ ਤੇ ਏਸ ਕਰਕੇ ਇਹਨਾਂ ਉਪਰ ਸਾਇਕੌਲੋਜੀਕਲ ਅਸਰ ਤਾਂ ਪੈਣਾ ਈ ਹੋਇਆ। ਜੋ ਕੁਸ਼ ਮੈਂ ਚਾਹੁੰਦੀ ਸੀ ਕਿ ਬੱਚਿਆਂ ਨੂੰ ਬਣਾਵਾਂਗੀ ਬਣਾ ਨਹੀਂ ਸਕੀ ਪਰ ਕਿਸਮਤ ਅਗੇ ਕਿਸਦਾ ਜ਼ੋਰ ਐ।
--ਹੁਣ ਤਾਂ ਉਹ ਵੀ ਵੱਡੇ ਹੋ ਗਏ ਹੋਣਗੇ।
--ਛੋਟਾ ਮੁੰਡਾ ਮੇਰੇ ਨਾਲ ਰਹਿੰਦਾ ਬਾਕੀ ਤਾਂ ਆਪੋ ਆਪਣੇ ਰਾਹ ਤੁਰ ਗਏ।
--ਕਿਸੇ ਦਿਨ ਵਕਤ ਹੋਇਆ ਤਾਂ ਦੱਸਿਓ, ਆਪਾਂ ਬੈਠਾਂਗੇ ਤੇ ਗੱਲਾਂ ਕਰਾਂਗੇ।

--ਜ਼ਰੂਰ, ਅਗਲੇ ਹਫਤੇ ਮੈਂ ਤੇ ਸਟੀਵਨ ਛੁੱਟੀਆਂ ‘ਤੇ ਜਾ ਰਹੇ ਆਂ, ਆ ਕੇ ਦੇਖਾਂਗੇ, ਮੈਂ ਫੋਨ ਕਰ ਦੇਵਾਂਗੀ ਜੇ ਵਕਤ ਹੋਇਆ ਤਾਂ।
--ਠੀਕ ਐ।

ਆਖਦਾ ਜੱਗਾ ਫੋਨ ਰੱਖ ਦਿੰਦਾ ਹੈ। ਉਸ ਨੂੰ ਲਗਦਾ ਹੈ ਕਿ ਸਟੀਵਨ ਸ਼ਬਦ ਜਿਵੇਂ ਉਸ ਦਾ ਮੂੰਹ ਕੁਸੈਲਾ ਕਰ ਗਿਆ ਹੋਵੇ।

## ਉੱਨੀ

ਪੱਚੀ ਨੰਬਰ ਵਿਚ ਰਹਿੰਦੇ ਮਾਈਕਲ ਦਾ ਆਪਣਾ ਇਕ ਵੱਖਰਾ ਦਾਇਰਾ ਹੈ ਜਿਥੇ ਉਹ ਵਿਚਰਦਾ ਹੈ ਪਰ ਕਈ ਵਾਰ ਸੁੱਚੇ ਹੋਰਾਂ ਦੀ ਮਹਿਫਲ ਵਿਚ ਵੀ ਆ ਜਾਂਦਾ ਹੈ। ਉਸ ਦੀ ਦਿਖ ਵਾਇਨੋ ਵਾਲੀ ਜਾਂ ਅਲਕੋਹਲਕਾਂ ਵਾਲੀ ਹੈ। ਗੰਦੇ ਜਿਹੇ ਮੁਸ਼ਕ ਮਾਰਦੇ ਕਪੜੇ। ਨਹਾਉਂਦਾ ਜਿਵੇਂ ਮਹੀਨੇ ਬਾਅਦ ਹੀ ਹੋਵੇਗਾ ਉਸ ਦੇ ਦੋਸਤ ਵੀ ਉਸ ਵਗਰੇ ਹੀ ਹਨ। ਇਕ ਦੋ ਔਰਤਾਂ ਤੇ ਇਕ ਦੋ ਆਦਮੀ ਕਦੇ ਕਦੇ ਉਸ ਨੂੰ ਮਿਲਣ ਆ ਜਾਇਆ ਕਰਦੇ ਹਨ। ਵੈਸੇ ਮਾਈਕਲ ਬੰਦਾ ਚੰਗਾ ਹੈ। ਜਦ ਕਦੇ ਵੀ ਬਾਕੀਆਂ ਦੀ ਮਹਿਫਲ ਵਿਚ ਬੈਠੇ ਤਾਂ ਖਰਚ ਵਿਚ ਪੂਰਾ ਹਿੱਸਾ ਵੰਡਾਉਂਦਾ ਹੈ। ਉਹ ਫਰਿੱਜ ਵਿਚ ਆਪਣੀ ਬੀਅਰ ਲਿਆ ਰੱਖਦਾ ਹੈ ਖਾਸ ਤੌਰ ਤੇ ਉਹ ਗੀਨਸ ਪੀਂਦਾ ਹੈ ਤੇ ਗੀਨਸ ਨੂੰ ਰਾਤ ਦੀ ਭਾਨ ਹਟਾਉਣ ਲਈ ਵਧੀਆ ਮੰਨਿਆਂ ਜਾਂਦਾ ਹੈ ਜੇ ਕੋਈ ਉਸ ਦੀ ਗੀਨਸ ਪੀ ਵੀ ਲਵੇ ਤਾਂ ਉਹ ਗੁੱਸਾ ਨਹੀਂ ਕਰਦਾ। ਇਵੇਂ ਹੀ ਉਹ ਕਈ ਵਾਰ ਬਾਕੀਆਂ ਦਾ ਬਣਿਆਂ ਹੋਇਆ ਮੀਟ ਵੀ ਖਾ ਜਾਂਦਾ ਹੈ। ਸੁੱਚਾ ਆਖਦਾ ਹੈ,
--ਗੁਰਦੇਵ, ਇਹਨੂੰ ਸਮਝਾ ਯਾਰ ਕਿ ਨਾਹ ਲਿਆ ਕਰੇ, ਇਹ ਜਦੋਂ ਬੈਠਦਾ ਤਾਂ ਮੁਸ਼ਕ ਆਉਣ ਲਗ ਪੈਂਦਾ।
--ਇਹਨੂੰ ਇੰਨੀ ਅੰਗਰੇਜ਼ੀ ਆਉਂਦੀ ਹੋਵੇ ਤਾਂ ਗੱਲਾਂ ਕਾਹਦੀਆਂ!
--ਤੂੰ ਸਮਝਾ ਦੇ ਫੇ’, ਸਾਲ਼ਾ ਕਿਸੇ ਗੋਰੇ ਦੀ ਸੱਟ ਨਾ ਹੋਵੇ ਤਾਂ!

ਸੂਰਤੀ ਦੀ ਗੱਲ ਤੇ ਔਖਾ ਹੁੰਦਾ ਗੁਰਦੇਵ ਆਖਦਾ ਹੈ। ਸੂਰਤੀ ਮਾਈਕਲ ਨੂੰ ਕਹਿਣ ਲਗਦਾ ਹੈ,
--ਮਾਈਕਲ, ਮੀ ਗਿਵ ਗਿਵ ਜੂ ਸ਼ੌਵਰ ਟੂਮਾਰੋ, ਓਕੇ।
--ਮੀ ਡੌਂਟ ਲਾਈਕ ਸ਼ਾਵਰ, ਓਨਲੀ ਸਮਟਾਈਮਜ਼।
--ਜੂ ਸਮਿੱਲ, ਰੌਂਗ ਸਮਿੱਲ।
--ਨੋ ਦਿਸ ਹਾਊਸ ਸਮਿੱਲ, ਆਏ’ਮ ਫਾਈਨ।

ਮਾਈਕਲ ਆਪਣੀ ਗੱਲ ਕਰਦਾ ਹੈ। ਸੁੱਚਾ ਆਪਣੀ ਅੰਗਰੇਜ਼ੀ ਤਿਖੀ ਕਰਨ ਲਗਦਾ ਹੈ,
--ਮਾਈਕਲ, ਜੂਅਰ ਗਰਲ ਫਰੈਂਡ, ਮਾਈ ਗਰਲ ਫਰੈਂਡ, ਟੈਨ ਪਾਉਂਡ, ਮੀ, ਜੂ, ਓਕੇ।
--ਨੋ ਟੈਨ ਪਾਊਂਡ, ਟਵਿੰਟੀ ਪਾਊਂਡ, ਟੈਨ ਪਾਊਂਡ ਫੋਰ ਹਰ ਹਸਬੈਂਡ, ਟੈਨ ਪਾਊਂਡ ਫਾਰ ਮੀ।

ਕਹਿੰਦਾ ਮਾਈਕਲ ਹੱਸਦਾ ਹੈ। ਇਹਨਾਂ ਵਿਚੋਂ ਮੇਜਰ ਨੂੰ ਅੰਗਰਜ਼ੀ ਆਉਂਦੀ ਹੈ। ਉਹ ਮਾਈਕਲ ਨੂੰ ਪੁੱਛਦਾ ਹੈ,
--ਤੇਰੀ ਗਰਲ ਫਰੈਂਡ ਦਾ ਹਸਬੈਂਡ ਕਿਹੜਾ?
--ਜੌਰਜ, ਕਈ ਵਾਰ ਆਉਂਦਾ ਹੁੰਦਾ ਪਰ ਅਜਕਲ ਸਾਡੀ ਲੜਾਈ ਹੋ ਗਈ।
--ਕਿਉਂ?
--ਮੈਰੀਐਨ ਮੈਨੂੰ ਤੰਗ ਕਰਨ ਲਗ ਪਈ ਸੀ ਤੇ ਮੈਂ ਨਸ਼ੇ ਵਿਚ ਆਏ ਨੇ ਜੌਰਜ ਨੂੰ ਮੈਰੀਐਨ ਦੀਆਂ ਅੰਡਵੀਅਰਾਂ ਦਿਖਾ ਦਿਤੀਆਂ ਜਿਹੜੀਆਂ ਮੇਰੇ ਕਮਰੇ ਵਿਚ ਪਈਆਂ ਸੀ।

ਕਹਿ ਕੇ ਮਾਈਕਲ ਹੱਸਣ ਲਗਦਾ ਹੈ। ਮੇਜਰ ਬਾਕੀਆਂ ਨੂੰ ਉਲਥਾ ਕਰਕੇ ਦਸਦਾ ਹੈ ਤਾਂ ਸਾਰੇ ਹੀ ਮਾਈਕਲ ਨੂੰ ਛੇੜਨ ਲਗਦੇ ਹਨ। ਮੇਜਰ ਉਸ ਨੂੰ ਪੁੱਛਦਾ ਹੈ,
--ਹੁਣ ਸੁਲਾਹ ਕਿਵੇਂ ਹੋਏਗੀ?
--ਉਸ ਨੂੰ ਆਇਰਸ਼ ਵਿਸਕੀ ਦੀ ਬੋਤਲ ਪਿਲਾਉਣੀ ਪਵੇਗੀ, ਮੈਂ ਜੇਮਸਨ ਦੀ ਬੋਤਲ ਲੈ ਕੇ ਓਹਦੇ ਘਰ ਜਾਵਾਂ ਤਾਂ ਉਹਨੇ ਮੰਨ ਜਾਣਾਂ।
--ਚਲ, ਬੋਤਲ ਅਸੀਂ ਤੈਨੂੰ ਲੈ ਦੇਵਾਂਗੇ, ਤੂੰ ਸੁਲਾਹ ਕਰ ਲੈ ਤੇ ਫਿਰ ਤੂੰ ਆਪਣੇ ਇਹਨਾਂ ਦੋਸਤਾਂ ਬਾਰੇ ਸੋਚੀਂ।
--ਇਹਨਾਂ ਬਾਰੇ ਤਾਂ ਪਤਾ ਨਹੀਂ, ਪਹਿਲਾਂ ਮੈਂ ਆਪਣੇ ਬਾਰੇ ਸੋਚਣਾਂ।

ਕਹਿ ਕੇ ਮਾਈਕਲ ਮੀਸਣਾ ਜਿਹਾ ਹਾਸਾ ਹਸਦਾ ਹੈ। ਉਸ ਦੇ ਜਾਣ ਤੋਂ ਬਾਅਦ ਗੁਰਦੇਵ ਆਖਦਾ ਹੈ,
--ਯਾਰ, ਇਹ ਬੰਦਾ ਚੰਗਾ ਪਰ ਮੁਸ਼ਕ ਮਾਰਦਾ, ਚਲੋ ਕਿਸੇ ਦਿਨ ਇਹਨੂੰ ਜ਼ਬਰਦਸਤੀ ਫੜ ਕੇ ਨਹਾ ਦੇਈਏ।
--ਨਹੀਂ, ਇਹਨੂੰ ਗੰਦਾ ਈ ਰਹਿਣ ਦਿਓ, ਜੇ ਇਹਨੂੰ ਨਹਾਉਣ ਦੀ ਆਦਤ ਪੈ ਗਈ ਤਾਂ ਇਹਨੇ ਘਰ ਬਦਲ ਲੈਣਾ, ਹੁਣ ਜਦੋਂ ਵੀ ਜੋਧੇ ਨੂੰ ਤੰਗ ਕਰਨਾ ਹੋਵੇ ਤਾਂ ਇਹਦੇ ਰਾਹੀਂ ਕਰ ਸਕਦੇ ਆਂ।

ਉਹ ਕਈ ਵਾਰ ਮਾਈਕਲ ਨੂੰ ਕਿਰਾਇਆ ਰੋਕ ਦੇਣ ਦੀ ਸਲਾਹ ਦੇਣ ਲਗਦੇ ਹਨ। ਮਾਈਕਲ ਤਾਂ ਪਹਿਲਾਂ ਹੀ ਬਹਾਨਾ ਚਾਹੁੰਦਾ ਰਹਿੰਦਾ ਹੈ। ਸਿਟਿੰਗ ਟੇਨੰਟ ਹੋਣ ਕਰਕੇ ਜੋਧ ਸਿੰਘ ਬਹੁਤਾ ਕੁਝ ਕਰ ਨਹੀਂ ਸਕਦਾ ਪਰ ਉਸ ਦਾ

ਕੁਝ ਹਫਤਿਆਂ ਦਾ ਕਿਰਾਇਆ ਜ਼ਰੂਰ ਮਰ ਜਾਂਦਾ ਹੈ ਪਰ ਇਸ ਕਿਰਾਏ ਦੇ ਮਰਨ ਤੋਂ ਬਾਅਦ ਵੀ ਮਾਈਕਲ ਉਸ ਲਈ ਫਾਇਦੇਵੰਦ ਹੈ ਕਿਉਂਕਿ ਕੌਂਸਲ ਵਲੋਂ ਕਿਰਾਇਆ ਕੁਝ ਵਧੇਰੇ ਮਿਲਦਾ ਹੈ। ਬਾਕੀ ਦੇ ਮੁੰਡਿਆਂ ਨੂੰ ਇੰਨੀ ਕੁ ਤਸੱਲੀ ਹੀ ਬਹੁਤ ਹੁੰਦੀ ਹੈ ਕਿ ਉਹਨਾਂ ਨੇ ਆਪਣੇ ਮਾਲਕ ਮਕਾਨ ਨੂੰ ਤੰਗ ਕੀਤਾ ਹੈ।

ਇਕ ਦਿਨ ਮਾਈਕਲ ਘਰ ਆਉਂਦਾ ਹੈ ਤਾਂ ਉਸ ਦੇ ਸਿਰ ਤੇ ਪੱਟੀਆਂ ਬੰਨੀਆਂ ਹੋਈਆਂ ਹਨ ਤੇ ਹੱਥ ਵਿਚ ਖੂੰਡੀ ਫੜੀ ਹੋਈ ਹੈ। ਉਸ ਨੂੰ ਦੇਖ ਕੇ ਸਾਰੇ ਹੈਰਾਨ ਰਹਿ ਜਾਂਦੇ ਹਨ। ਮੇਜਰ ਨੂੰ ਖਿਆਲ ਆਉਂਦਾ ਹੈ ਕਿ ਕਈ ਦਿਨ ਦਾ ਇਸ ਨੂੰ ਦੇਖਿਆ ਵੀ ਨਹੀਂ। ਉਹ ਪੁੱਛਦਾ ਹੈ,

--ਮਾਈਕਲ, ਕਿਧਰ ਰਿਹਾਂ ਤੂੰ ਤੇ ਆਹ ਤੈਨੂੰ ਕੀ ਹੋ ਗਿਆ?

--ਤੁਹਾਡੇ ਕਹਿਣ ਤੇ ਮੈਂ ਜੌਰਜ ਨਾਲ ਸੁਲਾਹ ਕਰਨ ਚਲੇ ਗਿਆ ਸੀ।

ਕੁਝ ਦੇਰ ਤਾਂ ਗੱਲ ਸਮਝ ਨਹੀਂ ਲਗਦੀ ਜਦ ਸਮਝ ਪੈਂਦੀ ਹੈ ਤਾਂ ਸਾਰੇ ਠਹਾਕਾ ਮਾਰ ਕੇ ਹੱਸਣ ਲਗਦੇ ਹਨ ਤੇ ਮਾਈਕਲ ਨੂੰ ਦਾਰੂ ਪਿਲਾ ਕੇ ਸਿਹਤਵੰਦ ਕਰਨ ਦੀ ਕੋਸ਼ਿਸ਼ ਕਰਨ ਲਗਦੇ ਹਨ।

...ਗੁਰਦੇਵ ਗੋਲ ਪੱਗ ਬੰਨਦਾ ਹੈ। ਇਕ ਦਿਨ ਉਹ ਕਿਧਰੇ ਜਾ ਰਿਹਾ ਹੈ ਤਾਂ ਕੁਝ ਗੋਰੇ ਮੁੰਡੇ ਉਸ ਨੂੰ ਤਾਲਬਾਨ ਸਮਝ ਕੇ ਕੁੱਟ ਧਰਦੇ ਹਨ। ਅਜਿਹੀਆਂ ਕਈ ਵਾਰਦਾਤਾਂ ਅਮਰੀਕਾ ਦੇ ਟਵਿਨ-ਟਾਵਰ 'ਤੇ ਹਮਲੇ ਤੋਂ ਬਾਅਦ ਹੋ ਚੁੱਕੀਆਂ ਹਨ। ਬਹੁਤੇ ਗੋਰਿਆਂ ਨੂੰ ਸਿੱਖਾਂ ਤੇ ਮੁਸਲਮਾਨਾਂ ਵਿਚ ਫਰਕ ਦਾ ਨਹੀਂ ਪਤਾ। ਗੁਰਦੇਵ ਵਾਪਸ ਆਉਂਦਾ ਹੈ ਤਾਂ ਸਾਰੇ ਉਸ ਦੀ ਸੇਵਾ ਵਿਚ ਰੁੱਝ ਜਾਂਦੇ ਹਨ। ਸੁੱਚਾ ਕਹਿੰਦਾ ਹੈ,

--ਇਹ ਗੋਰੇ ਵੀ ਸਾਲ਼ੇ ਮੇਰੇ, ਜਿਹੜੇ ਤਾਲਬਾਨ ਹੈਗੇ ਓਧਰ ਨੂੰ ਮੂੰਹ ਨਹੀਂ ਕਰਦੇ ਤੇ ਸਿਖਾਂ ਨੂੰ ਐਵੇਂ ਘੇਰੀ ਫਿਰਦੇ ਆ।

--ਅਸਲ 'ਚ ਗੋਰੇ ਆਪਣੀ ਸਾਰੀ ਅਕਲ ਵਰਤ ਬੈਠੇ ਆ ਤੇ ਹੁਣ ਇਹ ਘੱਟ ਗਈ ਆ, ਆਹ ਦੇਖ ਇਹਨਾਂ ਨੂੰ ਇਹ ਪਤਾ ਨਹੀਂ ਚਲਦਾ ਕਿ ਪਾਕੀ ਕੌਣ ਆਂ, ਇਹ ਸਾਲ਼ੇ ਮੇਰੇ ਇੰਡੀਅਨ ਨੂੰ ਵੀ ਪਾਕੀ ਕਹੀ ਜਾਂਦੇ ਆ ਤੇ ਪਾਕਿਸਤਾਨੀ ਨੂੰ ਵੀ, ਹੁਣ ਏਦਾਂ ਈ ਹੁਣ ਏਹਨਾਂ ਨੂੰ ਸਿੱਖਾਂ ਤੇ ਮੁਸਲਮਾਨਾਂ 'ਚ ਫਰਕ ਦਾ ਨਹੀਂ ਪਤਾ ਚਲਦਾ, ਓਹੀ ਗੱਲ ਕਿ ਇਹਨਾਂ ਦੀ ਅਕਲ ਘਸ ਗਈ।

--ਤੂੰ, ਸਾਲ਼ਿਆ ਸੂਰਤੀ ਆਪਣੀ ਈ ਫਿਲਾਸਫੀ ਘੋਲ਼ੀ ਜਾਨਾਂ, ਪਾਕੀ ਸਾਡੇ ਰੰਗ ਨੂੰ ਕਹਿੰਦੇ ਆ, ਸਾਡੇ ਮੂੰਹ 'ਲਿਖਿਆ ਬਈ ਅਸੀਂ ਇੰਡੀਅਨ ਆਂ ਕਿ ਪਾਕਿਸਤਾਨੀ। ਤਾਲਬਾਨ ਗੁਰਦੇਵ ਦੇ ਪਹਿਰਾਵੇ ਤੋਂ ਸਮਝ ਬੈਠੇ ਆ, ਚੰਗੀ ਭਲੀ ਨੋਕਦਾਰ ਪੱਗ ਬੰਨਦਾ ਸੀ ਆਹ ਕਿਸੇ ਬਾਬੇ ਮਗਰ ਲਗ ਕੇ ਨਵਾਂ ਈ ਪੰਗਾ ਖੜਾ ਕਰ ਬੈਠਾ।

ਮੇਜਰ ਸੂਰਤੀ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ। ਕੋਲ ਬੈਠਾ ਸੁੱਚਾ ਕਹਿਣ ਲਗਦਾ ਹੈ,

--ਹੁਣ ਇਹਦਾ ਕੀ ਸਬੂਤ ਆ ਬਈ ਇਹਨੂੰ ਗੋਰਿਆਂ ਨੇ ਕੁੱਟਿਆ, ਹੋ ਸਕਦਾ ਸਾਲ਼ੇ ਨੇ ਕਿਸੇ ਕੁੜੀ ਨੂੰ ਛੇੜ ਦਿਤਾ ਹੋਵੇ, ਕੁੜੀਆਂ ਛੇੜਨ ਵਿਚ ਇਹ ਮਾਹਰ ਆ, ਆਪਾਂ ਜਾਣਦੇ ਈ ਆਂ ਇਹਨੂੰ।

--ਵੈਸੇ ਸੁੱਚਿਆ, ਤੇਰੀ ਗੱਲ ਸ਼ਾਇਦ ਠੀਕ ਹੋਵੇ, ਇਹ ਗੱਪ ਮਾਰਨ ਵੀ ਤਕੜਾ, ਚੇਤਾ ਇਕ ਵਾਰੀ ਆਪਾਂ ਸਾਰੇ ਬਿੰਦੇ ਦੀ ਕਾਰ ਵਿਚ ਲੈਸਟਰ ਟੂਰਨਾਮੈਂਟ ਦੇਖਣ ਗਏ ਸੀ, ਵਾਪਸ ਆਉਂਦਿਆਂ 'ਨੇਰਾ ਹੋ ਗਿਆ, ਇਹਨੇ ਮੋਟਰਵੇਅ 'ਤੇ ਰੌਲ਼ਾ ਪਾ ਲਿਆ ਅਖੇ ਪਿਸ਼ਾਬ ਆਇਆ, ਹਾਰਡ ਸ਼ੋਲਡਰ ਤੇ ਕਾਰ ਰੋਕੀ, ਇਹ ਮੋਟਰਵੇਅ ਨਾਲ ਦੀ ਉਚਾਈ ਜਿਹੀ ਤੇ ਜਾ ਚੜਿਆ ਤੇ ਸ਼ਰਾਬੀ ਹੋਇਆ ਦੂਜੇ ਪਾਸੇ ਖਾਲ਼ੀ ਵਿਚ ਜਾ ਡਿਗਿਆ, ਬੜੀ ਮੁਸ਼ਕਲ ਨਾਲ ਇਹਨੂੰ ਕੱਢਿਆ, ਕਹਿਣ ਲਗਾ ਕਿ ਦੋ ਗੋਰੇ ਕੁੱਟਣ ਪੈ ਗਏ ਸੀ, ਬਈ ਸਾਲ਼ਿਆ, ਮੋਟਰਵੇਅ ਦੀ ਸੁੰਨ ਵਿਚ ਕਿਹੜੇ ਗੋਰੇ ਤੈਨੂੰ ਬੈਠੇ ਉਡੀਕਦੇ ਸੀ ਕਿ ਮਾਂ ਦਾ ਪੁੱਤ ਗੁਰਦੇਵ ਆਵੇ ਤੇ ਕੁੱਟੀਏ!

ਉਹ ਸਾਰੇ ਹੱਸਣ ਲਗਦੇ ਹਨ। ਗੁਰਦੇਵ ਦੇ ਲਗੀਆਂ ਸੱਟਾਂ ਸਭ ਨੂੰ ਭੁੱਲ ਜਾਂਦੀਆਂ ਹਨ।

...ਇਕ ਦਿਨ ਸੁੱਚੇ ਨੂੰ ਮਿਲਣ ਉਸ ਦੇ ਮਾਮੇ ਦਾ ਸਵਰਨਾ ਆਉਂਦਾ ਹੈ। ਸਵਰਨਾ ਕਈ ਸਾਲ ਤੋਂ ਸਾਊਥਾਲ ਵਿਚ ਰਹਿ ਰਿਹਾ ਹੈ ਪਰ ਉਹ ਕਿਸੇ ਕੰਢੇ ਨਹੀਂ ਲਗ ਸਕਿਆ। ਵੈਸੇ ਇਥੇ ਪੱਕਾ ਹੈ ਪਰ ਤਲਾਕ ਹੋ ਚੁੱਕਾ ਹੈ, ਕੰਮ ਕੋਲ ਕੋਈ ਹੈ ਨਹੀਂ, ਕੌਂਸਲ ਦੇ ਫਲੈਟ ਵਿਚ ਰਹਿੰਦਾ ਹੈ। ਕਦੇ ਕਦੇ ਉਹ ਸੁੱਚੇ ਨੂੰ ਮਿਲਣ ਆ ਜਾਂਦਾ ਹੈ ਜਾਂ ਸੁੱਚਾ ਵੀ ਉਸ ਵਲ ਚਲੇ ਜਾਂਦਾ ਹੈ ਪਰ ਕਦੇ ਕਦਾਈਂ ਹੀ। ਸਵਰਨੇ ਨੂੰ ਜ਼ਰਾ ਕੁ ਬਣ-ਠਣ ਕੇ ਰਹਿਣ ਦੀ ਆਦਤ ਹੈ। ਆਮ ਤੌਰ ਤੇ ਸੂਟ-ਟਾਈ ਪਾਈ ਰੱਖੇਗਾ। ਸੁੱਚੇ ਦੇ ਕਮਰੇ ਵਿਚ ਸਾਰੇ ਬੈਠੇ ਪੀ ਰਹੇ ਹਨ। ਮੇਜਰ ਸਵਰਨੇ ਨੂੰ ਪਹਿਲੀ ਵਾਰ ਮਿਲ ਰਿਹਾ ਹੈ। ਆਮ ਵਾਂਗ ਹਾਸਾ ਮਜ਼ਾਕ ਚਲ ਰਿਹਾ ਹੈ। ਮੇਜਰ ਸਵਰਨੇ ਨੂੰ ਪੁੱਛਦਾ ਹੈ,

--ਭਾਅ, ਕਿਤਿਓਂ ਵਿਆਹ ਤੋਂ ਆਇਆਂ?

--ਨਹੀਂ, ਵਿਆਹਾਂ ਤੇ ਜਾਣਾ ਮੈਨੂੰ ਚੰਗਾ ਨਹੀਂ ਲਗਦਾ।

--ਹੋਰ ਕਿਸੇ ਪਾਰਟੀ ਤੇ ਗਿਆ ਸੀ?

--ਨਹੀਂ, ਮੈਂ ਤਾਂ ਸਿੱਧਾ ਆਪਣੇ ਫਲੈਟ 'ਚੋਂ ਆ ਰਿਹਾਂ, ਸੋਚਿਆ ਕਿ ਸੁੱਚੇ ਨੂੰ ਮਿਲੇ ਨੂੰ ਬਹੁਤ ਦੇਰ ਹੋ ਗਈ ਮਿਲ਼ ਆਵਾਂ।

--ਇਥੋਂ ਜਾ ਕੇ ਕਿਤੇ ਹੋਰ ਜਾਣਾਂ?

ਸੁੱਚਾ ਮੇਜਰ ਦੇ ਸਵਾਲਾਂ ਤੋਂ ਔਖਾ ਹੁੰਦਾ ਕਹਿੰਦਾ ਹੈ,

--ਤੂੰ ਇੰਨੇ ਸਵਾਲ ਕਿਉਂ ਪੁੱਛੀ ਜਾਨਾਂ?

--ਮੈਂ ਕਿਹਾ ਬਈ ਘੋੜੇ ਦੇ ਤੰਗ ਵਾਂਗੂੰ ਕਸਿਆ ਬੈਠਾਂ ਸ਼ਾਇਦ ਕਿਤੇ ਖਾਸ ਜਾਣਾਂ ਹੋਵੇ।

ਉਸ ਦੀ ਗੱਲ 'ਤੇ ਸਵਰਨਾ ਹੱਸਦਾ ਹੈ ਤੇ ਆਖਦਾ ਹੈ,

--ਮੇਜਰ ਸਿਆਂ, ਬੰਦੇ ਨੂੰ ਘਰੋਂ ਤਿਆਰ ਹੋ ਕੇ ਨਿਕਲਣਾ ਚਾਹੀਦਾ ਪਤਾ ਨਹੀਂ ਮੂਹਰਿਓਂ ਕਿਹੜੀ ਬਲਾ ਮਿਲ਼ ਪੈਣੀ ਆਂ।

--ਬਲਾਵਾਂ ਤੋਂ ਤਾਂ ਬਚ ਕੇ ਰਹਿਣਾ ਚਾਹੀਦਾ ਤੇ ਤੂੰ ਤਿਆਰ ਹੋਇਆ ਫਿਰਦਾਂ।

--ਬਲਾ ਬਲਾ ਵਿਚ ਫਰਕ ਹੁੰਦਾ, ਕੋਈ ਬਲਾ ਤੁਹਾਨੂੰ ਸਾੜ ਕੇ ਰੱਖ ਸਕਦੀ ਆ ਤੇ ਕੋਈ ਤੁਹਾਡਾ ਕੁਸ਼ ਸੰਵਾਰ ਵੀ ਦਿੰਦੀ ਆ।

--ਕੁਸ਼ ਸੰਵਾਰਨ ਵਾਲ਼ੀ ਬਲਾ ਤਾਂ ਅਜ ਤਕ ਮੈਂ ਨਹੀਂ ਦੇਖੀ।

--ਦੇਖੀ ਮੈਂ ਵੀ ਨਹੀਂ ਬਸ ਸੁਣਿਆਂ ਈ ਆ ਤੇ ਸੁਣੇ ਸੁਣਾਏ ਕਰਕੇ ਤਿਆਰ ਹੋ ਕੇ ਰਹਿੰਨਾਂ।

ਆਖ ਸਵਰਨਾ ਹੱਸਦਾ ਹੈ। ਬਲਾਵਾਂ ਦੀ ਗੱਲ ਮੇਜਰ ਨੂੰ ਕਲਿੱਕ ਕਰ ਜਾਦੀ ਹੈ ਤੇ ਉਹ ਆਪਣੀ ਕਹਾਣੀ ਸੁਣਾਉਣ ਲਗਦਾ ਹੈ ਕਿ ਕਿਵੇਂ ਉਸ ਦੀ ਪਤਨੀ ਤਾਂ ਬਲਾ ਬਣ ਕੇ ਉਸ ਨੂੰ ਟਕਰੀ ਹੀ ਸੀ ਪਰ ਪਤਨੀ ਦੇ ਨਾਲ ਨਾਲ ਉਸ ਦੀ ਮਾਂ ਵੀ ਬਲਾ ਵਾਂਗ ਹੀ ਮਿਲੀ।

--ਸਵਰਨੇ ਭਾਅ, ਇਹਨਾਂ ਬਲਾਵਾਂ ਨੇ ਅਜ ਮੈਨੂੰ ਦੇਖ ਕਿਥੇ ਲਿਆ ਸੁੱਟਿਆ, ਆਹ ਜੋਧੇ ਦਾ ਪੱਚੀ ਨੰਬਰ, ਸਾਊਥਾਲ ਦੀ ਸਭ ਤੋਂ ਘਟੀਆ ਜਗਾਹ ਰਹਿਣ ਲਈ!

--ਤੂੰ ਇਥੇ ਕਿਉਂ ਰਹਿੰਨਾਂ, ਕੌਂਸਲ ਤੋਂ ਫਲੈਟ ਮੰਗ, ਜਿੱਦਾਂ ਮੈਂ ਲਿਆ।

--ਮੈਂ ਤਾਂ ਕੌਂਸਲ ਦੇ ਪੰਜਾਹ ਚਕਰ ਮਾਰ ਚੁੱਕਾਂ, ਕੋਈ ਲੜੀ ਸਿਰਾ ਨਹੀਂ ਫੜਾਉਂਦੇ, ਤੈਨੂੰ ਕਿੱਦਾਂ ਮਿਲਿਆ ਸੀ?

--ਅਸਲ 'ਚ ਓਹਨਾਂ ਦਿਨਾਂ 'ਚ ਮੇਰੇ ਨਿਆਣੇ ਵੀ ਮੇਰੇ ਨਾਲ ਰਹਿੰਦੇ ਸੀ।

--ਅੱਛਾ! ਤੇਰੀ ਘਰ ਵਾਲ਼ੀ ਨੇ ਨਿਆਣੇ ਤੈਨੂੰ ਦੇ ਦਿਤੇ ਸੀ?

--ਆਹੋ, ਉਹ ਦੀ ਕਿਤੇ ਬਾਹਰ ਅਟੀ-ਸਟੀ ਲਗ ਗਈ ਸੀ ਤੇ ਨਿਆਣੇ ਮੈਨੂੰ ਦੇ ਦਿਤੇ ਸੀ।

--ਤੂੰ ਤਾਂ ਬਈ ਬੜਾ ਕਿਸਮਤ ਵਾਲ਼ਾ ਨਿਕਲ਼ਿਆ! ...ਮੇਰੀ ਤੀਵੀਂ ਤਾਂ ਮੈਨੂੰ ਨਿਆਣੇ ਦੇਖਣ ਵੀ ਨਹੀਂ ਦਿੰਦੀ। ਮੈਂ ਤਾਂ ਰੱਬ ਤੋਂ ਹਰ ਵੇਲੇ ਇਹੋ ਮੰਗਦਾਂ ਕਿ ਕਿਤੇ ਬੱਚੇ ਉਹ ਮੈਨੂੰ ਦੇ ਦੇਵੇ ਤਾਂ ਬਸ ਮੈਨੂੰ ਜ਼ਿੰਦਗੀ 'ਚ ਕੁਸ਼ ਹੋਰ ਨਹੀਂ ਚਾਹੀਦਾ।

--ਮੇਜਰ ਸਿਆਂ, ਸਭ ਦੂਰੋਂ ਈ ਚੰਗਾ ਲਗਦਾ, ਜਦੋਂ ਵਿਚ ਪੈਨੇ ਆਂ ਤਾਂ ਅਸਲੀਅਤ ਸਮਝ ਪੈਂਦੀ ਆ।

--ਤੈਨੂੰ ਨਹੀਂ ਲਗਦਾ ਕਿ ਤੂੰ ਬਹੁਤ ਕਿਸਮਤ ਵਾਲਾਂ, ਤੂੰ ਆਪਣੇ ਬੱਚਿਆਂ ਨੂੰ ਹੱਥੀਂ ਪਾਲ਼ ਰਿਹਾਂ।

--ਮੇਜਰਾ, ਇਹਨਾਂ ਬੱਚਿਆਂ ਨੂੰ ਤੂੰ ਜਿੰਨਾ ਮਰਜ਼ੀ ਪਾਲ਼ੀ ਚੱਲ ਪਰ ਬੜੇ ਹੋ ਕੇ ਇਹਨਾਂ ਨੇ ਤੇਰੇ ਨਹੀਂ ਹੋਣਾਂ, ਐਂਡ ਵਿਚ ਆਪਾਂ ਸਾਰਿਆਂ 'ਕੱਲਿਆਂ ਹੋਣਾਂ।

--ਉਹ ਵੀ ਤੇਰੀ ਗੱਲ ਠੀਕ ਆ ਪਰ ਨਿਆਣੇ ਪਾਲਣ ਦਾ ਇਕ ਵੱਖਰਾ ਅਨੰਦ ਆ ਤੇ ਇਹ ਅਨੰਦ ਜ਼ਿੰਦਗੀ ਦੇ ਸਾਰੇ ਅਨੰਦਾਂ ਤੋਂ ਵੱਡਾ ਹੁੰਦਾ।

--ਨਹੀਂ, ਇਹ ਉਦੋਂ ਤਕ ਈ ਵੱਡਾ ਅਨੰਦ ਲਗਦਾ ਜਦੋਂ ਅਸੀਂ ਹੋਰਨਾਂ ਦੇ ਨਿਆਣੇ ਪਲ਼ਦੇ ਦੇਖਦੇ ਆਂ ਜਦ ਆਪਣੇ ਬਿਨਾਂ ਕਿਸੇ ਸਹਾਰੇ ਤੋਂ ਪਾਲਣੇ ਪੈਂਦੇ ਆ ਤਾਂ ਇਹੋ ਅਨੰਦ ਅਨੰਦ ਨਾ ਹੋ ਕੇ ਜੰਜਾਲ ਬਣ ਜਾਂਦਾ। ਤੂੰ ਕੰਮ ਕਰੇਂਗਾ ਕਿ ਬੱਚੇ ਪਾਲ਼ੇਗਾਂ।

--ਚੱਲ ਜਿਦਾਂ ਵੀ ਹੋਵੇ ਔਖਾ ਹੋਵੇਂਗਾ ਜਾਂ ਸੌਖਾ ਪਰ ਆਪਣੇ ਨਿਆਣਿਆਂ ਵਿਚ ਤਾਂ ਬੈਠਾਂ।

--ਨਹੀਂ, ਮੈਂ ਇੰਨਾ ਪਾਗਲ ਨਹੀਂ ਕਿ ਨਿਆਣਿਆਂ ਵਿਚ ਬੈਠ ਕੇ ਟਾਈਮ ਖਰਾਬ ਕਰਾਂ।

--ਅੱਛਾ! ਨਿਆਣੇ ਤੂੰ ਉਹਨਾਂ ਦੀ ਮਾਂ ਨੂੰ ਵਾਪਸ ਕਰ ਦਿਤੇ?

--ਨਹੀਂ, ਉਹ ਨਹੀਂ ਸੀ ਲੈਂਦੀ।

--ਫੇਰ?

--ਮੈਂ ਓਹਨਾਂ ਨੂੰ ਅੱਗੇ ਫੋਸਟਰ ਕਰਵਾ ਦਿਤਾ।

--ਵੌਟ! ...ਇਕ ਵਾਰ ਫੇਰ ਦਸ।

--ਮੇਰੇ ਤੋਂ ਨਿਆਣੇ ਸਾਂਭੇ ਨਹੀਂ ਸੀ ਜਾਂਦੇ, ਮੈਂ ਫੌਸਟਰਿੰਗ ਏਜੰਸੀ ਨਾਲ ਗੱਲ ਕੀਤੀ, ਉਹਨਾਂ ਨੇ ਮੇਰੇ ਮੁੰਡੇ ਕੁੜੀ ਨੂੰ ਚੰਗੇ ਜਿਹੇ ਟੱਬਰ ਦੇਖ ਕੇ ਫੋਸਟਰ ਕਰਵਾ ਦਿਤਾ।

ਸਵਰਨਾ ਦਸਦਾ ਹੈ। ਮੇਜਰ ਨੂੰ ਜਿਵੇਂ ਬਹੁਤ ਵੱਡਾ ਝਟਕਾ ਲਗਿਆ ਹੋਵੇ। ਸੁੱਚਾ ਬੋਲਦਾ ਹੈ,

--ਤੁਸੀਂ ਆਹ ਕੀ ਪੰਗੇ ਜਿਹੇ 'ਚ ਪੈ ਗਏ, 'ਰਾਮ ਨਾਲ ਗਲਾਸੀ ਪੀਓ।

ਉਹ ਸਭ ਨੂੰ ਇਕ ਇਕ ਪੈੱਗ ਪਾਉਂਦਾ ਹੈ। ਆਪਣਾ ਪੈੱਗ ਪੀ ਕੇ ਮੇਜਰ ਫਿਰ ਉਸੇ ਗੱਲ 'ਤੇ ਆ ਜਾਂਦਾ ਹੈ। ਉਹ ਕਹਿੰਦਾ ਹੈ,

--ਤੂੰ ਯਾਰ ਕਿਹੋ ਜਿਹਾ ਪਿਓ ਐਂ ਜਿਹਨੇ ਆਪਣੇ ਨਿਆਣੇ ਈ ਫੌਸਟਰ ਕਰ ਦਿਤੇ, ਤੇਰਾ ਦਿਲ ਨਹੀਂ ਹਿੱਲਿਆ।

--ਮੇਜਰਾ, ਸੱਚ ਦਾ ਸਾਹਮਣਾ ਕਰਨਾ ਬਹੁਤ ਮੁਸ਼ਕਲ ਹੁੰਦਾ। ਮੇਰੇ ਕੋਲ ਨਿਆਣੇ ਰਹਿੰਦੇ ਤਾਂ ਮੈਂ ਉਹਨਾਂ ਨੂੰ ਓਨੀ ਵਧੀਆ ਜ਼ਿੰਦਗੀ ਨਾ ਦੇ ਸਕਦਾ ਜਿੰਨੀ ਹੁਣ ਉਹ ਮਾਣ ਰਹੇ ਆ। ਮੈਂ ਜਦੋਂ ਚਾਹਾਂ ਉਹਨਾਂ ਨੂੰ ਮਿਲ ਸਕਦਾਂ। ਉਹ ਵੀ ਆ ਜਾਂਦੇ ਆ।

--ਤੇਰੇ ਬੱਚੇ ਕੋਈ ਹੋਰ ਪਾਲ਼ ਰਿਹਾ, ਤੇਰੇ ਬੱਚਿਆਂ ਨੂੰ ਕੋਈ ਹੋਰ ਆਪਣੀ ਮੱਤ ਦੇ ਰਿਹਾ, ਆਪਣਾ ਧਰਮ, ਆਪਣੇ ਸੰਸਕਾਰ ਦੇ ਰਿਹਾ, ...ਤੂੰ ਇਹ ਬਰਦਾਸ਼ਤ ਕਿੱਦਾਂ ਕਰ ਰਿਹਾਂ?
--ਤੇਰੀ ਗੱਲ ਵੀ ਠੀਕ ਆ ਪਰ ਮੇਰੀ ਵੀ ਸੁਣ, ਜਿੱਦਾਂ ਗੋਰੇ ਕਹਿੰਦੇ ਆ ਕਿ ਮੇਰੀ ਜੁੱਤੀ ਵਿਚ ਖੜ ਕੇ ਦੇਖ ਤਾਂ ਤੂੰ ਸਹੀ ਸੋਚੇਂਗਾ। ਦੇਖ, ਮੈਂ ਅੱਠ ਘੰਟੇ ਕੰਮ ਕਰਨਾ ਹੋਇਆ, ਏਸ ਮੁਲਕ ਵਿਚ ਕੰਮ ਤੋਂ ਬਿਨਾਂ ਸਰਦਾ ਨਹੀਂ। ਮੈਂ ਕਿਹੜੇ ਵੇਲੇ ਨਿਆਣੇ ਨੂੰ ਸਕੂਲ ਛੱਡੂੰ, ਕਿਹੜੇ ਵੇਲੇ ਲੈ ਕੇ ਆਊਂ।
--ਉਹਨਾਂ ਨੂੰ ਇੰਡੀਆ ਭੇਜ ਦਿੰਦਾ।
--ਇੰਡੀਆ ਪਹਿਲਾਂ ਈ ਕਰੋੜਾਂ ਨਿਆਣੇ ਰੁਲ਼ਦੇ ਫਿਰਦੇ ਆ, ਮੇਰੀ ਮਾਂ ਜ਼ਿਆਦਾ ਸਿਆਣੀ ਆਂ, ਭਰਾ ਆਪਣੇ ਸ਼ਰੀਕਾਂ ਨੂੰ ਕਦੋਂ ਸੰਭਾਲਣਗੇ।
--ਭਾਅ ਸਵਰਨੇ, ਮੈਂ ਤੇਰੀ ਕਿਸੇ ਗੱਲ ਨਾਲ ਨਹੀਂ ਸਹਿਮਤ।
--ਨਾ ਹੋ ਪਰ ਮੇਰੀ ਇਕ ਸੁਣ, ਹੁਣ ਜ਼ਰਾ ਸੋਚ ਕਿ ਤੇਰੀ ਤੀਮੀ ਤੈਨੂੰ ਅਜ ਨਿਆਣੇ ਦੇ ਦੇਵੇ ਤਾਂ ਤੂੰ ਕੀ ਕਰੇਂਗਾ, ਇਥੇ ਏਸ ਗੰਦ ਵਿਚ ਲੈ ਕੇ ਆਵੇਂਗਾ? ਕੀ ਤੂੰ ਕੰਮ ਤੋਂ ਛੁੱਟੀ ਕਰ ਲਵੇਂਗਾ?
--ਚਾਹੇ ਕੁਸ਼ ਵੀ ਹੋਵੇ ਪਰ ਮੈਂ ਤੇਰੇ ਨਾਲ ਸਹਿਮਤ ਨਹੀਂ ਕਿ ਇਹਦਾ ਹੱਲ ਇਹ ਆ ਬਈ ਨਿਆਣੇ ਫੋਸਟਰ ਕਰ ਦਿਓ। ਜੇ ਸਾਲ਼ੀ ਏਸ ਮੁਲਕ 'ਚ ਇਹ ਸਹੂਲਤ ਹੈਗੀ ਆ ਤਾਂ ਇਹਦਾ ਮਤਲਬ ਇਹ ਤਾਂ ਨਹੀਂ ਕਿ ਆਪਣੇ ਨਿਆਣੇ ਕਿਸੇ ਬੇਗਾਨੇ ਨੂੰ ਪਾਲਣ ਲਈ ਦੇ ਦਿਓ।
--ਮੇਜਰ, ਭਰਾ ਮੇਰੇ, ਸੱਚ ਬਹੁਤ ਕੌੜਾ ਹੁੰਦਾ, ਤੂੰ ਇਹ ਸੋਚ ਕਿ ਜੇ ਤੈਨੂੰ ਤੇਰੇ ਘਰ ਵਾਲੀ ਨਿਆਣੇ ਦੇ ਦੇਵੇ ਤਾਂ ਤੂੰ ਕੀ ਕਰੇਂਗਾ, ਇਹ ਨਾ ਕਹਿ ਕਿ ਆਪੇ ਕੋਈ ਹੱਲ ਨਿਕਲ ਆਊ, ਤੂੰ ਹੱਲ ਪਹਿਲਾਂ ਸੋਚ ਫੇਰ ਗੱਲ ਕਰ।

ਮੇਜਰ ਉਸ ਦੀ ਗੱਲ ਵਲ ਧਿਆਨ ਕੀਤੇ ਬਿਨਾਂ ਆਪਣੀ ਗਲਾਸੀ ਵਿਸਕੀ ਨਾਲ ਭਰ ਲੈਂਦਾ ਹੈ ਤੇ ਇਕੋ ਸਾਹੇ ਪੀ ਕੇ ਉਠ ਆਪਣੇ ਕਮਰੇ ਵਿਚ ਚਲੇ ਜਾਂਦਾ ਹੈ।

## ਵੀਹ

ਸਾਂਡਰਾ ਤੇ ਅਮਰ ਆਪਣੇ ਵਿਆਹ ਨੂੰ ਲੈ ਕੇ ਕਾਫੀ ਪਰੇਸ਼ਾਨ ਹਨ। ਪਰੇਸ਼ਾਨੀ ਦਾ ਕਾਰਨ ਹੈ ਕਿ ਦੋਵਾਂ ਦੇ ਪਰਿਵਾਰ ਇਸ ਵਿਚ ਕੋਈ ਦਿਲਚਸਪੀ ਨਹੀਂ ਲੈ ਰਹੇ। ਅਮਰ ਦਾ ਬਾਪ ਤਾਂ ਵੈਸੇ ਹੀ ਖਫਾ ਹੋਇਆ ਬੈਠਾ ਹੈ ਪਰ ਸਾਂਡਰਾ ਦਾ ਪਿਤਾ ਪੈਟਰਿਕ ਹੇਜ਼ ਵੀ ਸਾਂਡਰਾ ਦੇ ਇਸ ਵਿਆਹ ਨਾਲ ਖੁਸ਼ ਨਹੀਂ ਹੈ। ਉਹ ਆਪਣੀ ਕੁੜੀ ਦਾ ਕਿਸੇ ਰੰਗਦਾਰ ਬੰਦੇ ਨਾਲ ਵਿਆਹ ਹੋਣ ਦੇ ਹੱਕ ਵਿਚ ਨਹੀਂ ਹੈ। ਵੈਸੇ ਸਾਂਡਰਾ ਨੂੰ ਆਸ ਹੈ ਵਿਆਹ ਵਿਚ ਸ਼ਾਮਲ ਹੋ ਜਾਵੇਗਾ। ਸਾਂਡਰਾ ਚਾਹੁੰਦੀ ਹੈ ਕਿ ਉਸ ਦਾ ਵਿਆਹ ਉਸ ਦੀ ਭੈਣ ਕੈਥੀ ਦੇ ਵਿਆਹ ਵਾਂਗ ਪੂਰੀ ਧੂਮ ਧਾਮ ਨਾਲ ਉਸ ਦੇ ਆਪਣੇ ਪਿੰਡ ਲੀਅ ਵਿਚ ਹੋਵੇ ਜਿਥੇ ਉਹ ਜੰਮੀ ਪਲੀ ਤੇ ਵੱਡੀ ਹੋਈ ਹੈ। ਉਸ ਦੇ ਬਚਪਨ ਦੇ ਸਾਰੇ ਦੋਸਤ ਵਿਆਹ ਵਿਚ ਸ਼ਾਮਲ ਹੋਣ। ਵਿਆਹ ਦਾ ਸਾਰਾ ਇੰਤਜ਼ਾਮ ਉਸ ਦਾ ਪਿਤਾ ਕਰੇ ਪਰ ਇਸ ਦੀ ਸੰਭਾਵਨਾ ਨਹੀਂ ਹੈ। ਅਜਿਹਾ ਕਰਨ ਤੋਂ ਪਿਤਾ ਨੇ ਸਾਫ ਜਵਾਬ ਦੇ ਚੁੱਕਾ ਹੈ। ਸਾਂਡਰਾ ਨੂੰ ਆਸ ਹੈ ਕਿ ਉਸ ਦਾ ਭਰਾ ਐਨਥਨੀ ਸ਼ਾਇਦ ਉਸ ਦੀ ਮੱਦਦ ਲਈ ਅਗੇ ਆਵੇਗਾ ਪਰ ਉਹ ਵੀ ਨਹੀਂ ਆਉਂਦਾ। ਸਾਂਡਰਾ ਨੂੰ ਆਪਣੇ ਪਿਤਾ ਨਾਲ ਬਹੁਤ ਗੁੱਸਾ ਹੈ। ਜਦ ਉਸ ਦੀ ਵੱਡੀ ਭੈਣ ਦੇ ਯੂਨੀ ਤੋਂ ਆਪਣਾ ਬੁਆਏ ਫਰੈਂਡ ਨੂੰ ਘਰ ਲਿਆਉਣ 'ਤੇ ਉਸ ਦਾ ਡੈਡੀ ਐਡੀ ਵੱਡੀ ਪਾਰਟੀ ਦੇ ਸਕਦਾ ਹੈ ਤਾਂ ਉਸ ਦੇ ਵਿਆਹ ਦਾ ਇੰਤਜ਼ਾਮ ਕਿਉਂ ਨਹੀਂ ਕਰ ਸਕਦਾ। ਸਿਰਫ ਇਸ ਕਰਕੇ ਕਿ ਅਮਰ ਦਾ ਰੰਗ ਕਾਲਾ ਹੈ। ਕਈ ਵਾਰ ਸੋਚਦੀ ਸੋਚਦੀ ਸਾਂਡਰਾ ਕਮਲੀ ਜਿਹੀ ਹੋਣ ਲਗਦੀ ਹੈ। ਅਮਰ ਉਸ ਨੂੰ ਬਾਹਾਂ ਵਿਚ ਲੈ ਕੇ ਕਹਿੰਦਾ ਹੈ,
--ਡਾਰਲਿੰਗ ਐਵੇਂ ਨਾ ਸੋਚੀ ਜਾਹ, ਜਦ ਆਪਾਂ ਇਕ ਦੂਜੇ ਨੂੰ ਪਿਆਰ ਕਰਦੇ ਆਂ ਤਾਂ ਆਪਾਂ ਨੂੰ ਕਿਸੇ ਦੀ ਕੀ ਪਰਵਾਹ ਹੈ, ਆਪਣੇ ਇੰਨੇ ਦੋਸਤ ਆ ਕਿ ਆਪਾਂ ਨੂੰ ਪਰਿਵਾਰ ਦੇ ਜੀਆਂ ਦੀ ਲੋੜ ਈ ਕੀ ਐ।

ਕਹਿਣ ਨੂੰ ਤਾਂ ਅਮਰ ਕਹਿ ਰਿਹਾ ਹੈ ਪਰ ਅੰਦਰੋ-ਅੰਦਰ ਉਹ ਵੀ ਉਦਾਸ ਹੈ। ਵਿਆਹ ਜੀਵਨ ਦੀ ਇਕ ਮਹੱਤਵਪੂਰਨ ਘਟਨਾ ਹੈ ਤੇ ਇਸ ਵੇਲੇ ਆਪਣੇ ਹੀ ਸ਼ਾਮਲ ਨਾ ਹੋਣ ਤਾਂ ਇਸ ਦਾ ਮਹੱਤਵ ਉਹੋ ਜਿਹਾ ਨਹੀਂ ਰਹਿ ਜਾਂਦਾ। ਇਕ ਦਿਨ ਉਹ ਮੋਹਨ ਨਾਲ ਗੱਲ ਕਰਦਾ ਆਖਦਾ ਹੈ,
--ਜੇ ਮੌਮ ਜੀਂਦੀ ਹੁੰਦੀ ਤਾਂ ਸਾਡੀ ਲਾਈਫ ਅਲੱਗ ਹੁੰਦੀ।
--ਉਹ ਤਾਂ ਹੈ ਪਰ ਹਿਟਲਰ ਮੂਹਰੇ ਤਾਂ ਉਹ ਵੀ ਨਹੀਂ ਸੀ ਬੋਲਦੀ।
--ਪਰ ਆਪਾਂ ਇੰਨੇ ਲੋਨਲੀ ਨਾ ਹੁੰਦੇ।
--ਤੂੰ ਲੋਨਲੀ ਫੀਲ ਕਰਦਾਂ?
--ਹਾਂ, ਹੁਣ ਵਿਆਹ ਵੇਲੇ ਮੌਮ ਨੂੰ ਮਿਸ ਕਰਦਾਂ ਤੇ ਓਸ ਹਿਟਲਰ ਨੂੰ ਵੀ।
--ਮੌਮ ਨੂੰ ਤਾਂ ਹੁਣ ਵਾਪਸ ਲਿਆ ਨਹੀਂ ਸਕਦੇ ਪਰ ਹਿਟਲਰ ਦੀ ਲੋੜ ਵੀ ਨਾ ਸਮਝ, ਮੈਂ ਜਿਉਂ ਹੈਗਾਂ। ਮੈਂ ਤੇਰਾ ਵਿਆਹ ਮੂਹਰੇ ਹੋ ਕੇ ਕਰਦਾਂ, ਵੱਰੀ ਨਾ ਕਰ ਕੋਈ।

ਮੋਹਨ ਦੇ ਇਹ ਬੋਲ ਉਸ ਨੂੰ ਬਹੁਤ ਹੌਸਲਾ ਦੇ ਜਾਂਦੇ ਹਨ। ਵਿਆਹ ਦੀ ਤਿਆਰੀ ਸ਼ੁਰੂ ਹੋ ਜਾਂਦੀ ਹੈ। ਮੋਹਨ ਸਾਰੀ ਰਸਮ ਦਾ ਪਰੋਗਰਾਮ ਉਲਕਣ ਲਗਦਾ ਹੈ। ਵਿਆਹ ਲਈ ਕਿਹੜਾ ਦਿਨ ਰੱਖਿਆ ਜਾਵੇ ਤਾਂ ਕਿ ਉਹ ਸਭ ਨੂੰ ਸਹੀ ਬਹਿੰਦਾ ਹੋਵੇ। ਕਿਸ ਜਗਾਹ ਰਿਸੈਪਸ਼ਨ ਹੋਵੇਗੀ। ਕਿਹੜੇ ਮਹਿਮਾਨ ਸੱਦੇ ਜਾਣਗੇ। ਖਰਚ ਭਾਵੇਂ ਸਾਂਡਰਾ ਤੇ ਅਮਰ ਹੀ ਕਰ ਰਹੇ ਹਨ ਪਰ ਦੌੜ ਭੱਜ ਸਾਰੀ ਮੋਹਨ ਦੀ ਹੈ। ਉਹ ਵਿਆਹ ਦਾ ਦਿਨ ਰੱਖ ਲੈਂਦੇ ਹਨ। ਹੈਰੋ ਦੇ ਰਜਿਸਟਰਾਰ ਦੇ ਦਫਤਰ ਵਿਚ ਵਿਆਹ ਤੇ ਫਿਰ ਰਮਾਦਾ ਹੋਟਲ ਵਿਚ ਪਾਰਟੀ। ਵਿਆਹ ਵਿਚ ਸਾਰੇ ਸ਼ਾਮਲ ਹੁੰਦੇ ਹਨ। ਸਾਂਡਰਾ ਦੇ ਮੰਮੀ, ਡੈਡੀ, ਉਸ ਦਾ ਭਰਾ ਐਨਥਨੀ, ਭਰਜਾਈ ਵਿਭੀਅਨ, ਭੈਣ ਕੈਥੀ ਤੇ ਉਸ ਦਾ ਪਤੀ ਹੈਰੀ, ਸਾਂਡਰਾ ਦੇ ਬਚਪਨ ਦੇ ਕੁਝ ਦੋਸਤ ਵੀ ਆਉਂਦੇ ਹਨ। ਉਸ ਨਾਲ ਕੰਮ ਕਰਨ ਵਾਲੇ ਸਾਰੇ ਲੋਕ ਹਨ। ਉਸ ਦਾ ਬੌਸ ਡੈਨੀਅਲ ਹੀਲੇ ਵੀ ਹੈ। ਅਮਰ ਦੇ ਕੰਮ ਦੇ ਸਾਰੇ ਦੋਸਤ ਹਨ। ਆਈਰੀਨ ਵੀ ਹੈ। ਮੋਹਨ ਤੇ ਚੰਦਾ ਤਾਂ ਹੈਨ ਹੀ। ਮਨਿੰਦਰ ਆਪਣੇ ਨਵੇਂ ਬੁਆਏ ਫਰੈਂਡ ਨਾਲ ਆਉਂਦੀ ਹੈ। ਅਮਰ ਦੇ ਸਾਊਥਾਲ ਦੇ ਦੋਸਤ ਵੀ ਹਨ। ਮੋਹਨ ਦੇ ਵੀ ਬਹੁਤ ਸਾਰੇ ਦੋਸਤ ਸ਼ਾਮਲ ਹੁੰਦੇ ਹਨ। ਮੋਹਨ ਮਜ਼ਾਕ ਵਿਚ ਆਪਣੇ ਦੋਸਤਾਂ ਨੂੰ ਆਖਦਾ ਹੈ ਕਿ ਉਸ ਦਾ ਤਾਂ ਵਿਆਹ ਕਰਾਉਣ ਦਾ ਕੋਈ ਇਰਾਦਾ ਨਹੀਂ ਹੈ ਇਸ ਲਈ ਭਰਾ ਦੇ ਵਿਆਹ ਵਿਚੋਂ ਹੀ ਇਹ ਵਿਆਹ-ਰਸ ਮਹਿਸੂਸ ਕਰ ਲਵੇਗਾ। ਅਮਰ ਆਪਣੇ ਕੰਮ ਤੇ ਆਈ ਨਵੀਂ ਕੁੜੀ ਸੰਦੀਪਾ ਪਰਾਸ਼ਰ ਨੂੰ ਵੀ ਸੱਦਦਾ ਹੈ। ਇਵੇਂ ਕੁਲ ਮਿਲਾ ਕੇ ਸੌ ਦੇ ਕਰੀਬ ਲੋਕ ਸ਼ਾਮਲ ਹੋ ਜਾਂਦੇ ਹਨ। ਮੋਹਨ ਵਧੀਆ ਪਾਰਟੀ ਦਾ ਇੰਤਜ਼ਾਮ ਹੈ। ਸਾਰੇ ਅਨੰਦ ਮਾਣਦੇ ਹਨ। ਸਾਰੇ ਵਾਰੀ ਛੋਟਾ ਛੋਟਾ ਭਾਸ਼ਨ ਦਿੰਦੇ ਹਨ ਤੇ ਵਿਆਹੁਤਾ ਜੋੜੇ ਨਾਲ ਆਪਣੇ ਸਬੰਧਾਂ ਦੀ ਖਾਸੀਅਤ ਬਾਰੇ ਦਸਦੇ ਹਨ ਤੇ ਉਹਨਾਂ ਦੀ ਲੰਮੀ ਵਿਆਹੁਤਾ ਜ਼ਿੰਦਗੀ ਦੀ ਤਰੀਫ ਕਰਦੇ ਹਨ। ਪੈਟਰਿਕ ਹੇਜ਼ ਸਭ ਤੋਂ ਬਾਅਦ ਵਿਚ ਭਾਸ਼ਨ ਦਿੰਦਾ ਹੈ। ਉਹ ਭਾਸ਼ਨ ਨਹੀਂ ਦੇਣਾ ਚਾਹੁੰਦਾ ਕਿਉਂਕਿ ਵਿਆਹ ਉਸ ਦੀ ਮਰਜ਼ੀ ਦੇ ਖਿਲਾਫ ਹੋ ਰਿਹਾ ਹੈ ਪਰ ਐਨਥਨੀ ਉਸ ਦਾ ਹੱਥ ਫੜਦਾ ਆਖਦਾ ਹੈ,

--ਕਮ ਔਨ ਡੈਡ!

ਸਾਂਡਰਾ ਡਰਦੀ ਹੈ ਕਿ ਉਹ ਕੁਝ ਉਲਟਾ ਸਿਧਾ ਹੀ ਨਾ ਬੋਲ ਦੇਵੇ। ਉਹ ਆਪਣੇ ਭਰਾ ਵਲ ਦੇਖਦੀ ਹੈ ਪਰ ਭਰਾ ਉਸ ਨੂੰ ਇਸ਼ਾਰੇ ਨਾਲ ਆਖਦਾ ਹੈ ਕਿ ਫਿਕਰ ਨਾ ਕਰ। ਪੈਟਰਿਕ ਆਪਣੀ ਵਿਸਕੀ ਵਾਲਾ ਪੈੱਗ ਹੱਥ ਵਿਚ ਫੜਦਾ ਕਹਿਣ ਲਗਦਾ ਹੈ,

--ਆਏ'ਮ ਰੀਅਲੀ ਹੈਪੀ, ਅਜ ਸੈਂਡੀ ਵੀ ਗ੍ਰਿਸਥ ਜੀਵਨ ਵਿਚ ਪਰਵੇਸ਼ ਕਰ ਰਹੀ ਹੈ, ਇਸ ਤਰ੍ਹਾਂ ਮੇਰੇ ਸਾਰੇ ਬੱਚੇ ਵਿਆਹੇ ਗਏ ਹਨ। ਸਾਡਾ ਖਾਨਦਾਨ ਬਕਿੰਘਮਸ਼ਾਇਰ ਦਾ ਇਕ ਅਹਿਮ ਪਰਿਵਾਰ ਹੈ। ਅਸੀਂ ਆਪਣੇ ਸੰਸਕਾਰਾਂ ਨਾਲ ਜੀਉਂਦੇ ਹਾਂ। ਭਾਵੇਂ ਅਜਕਲ ਮੈਂ ਸਿਆਸਤ ਵਿਚ ਸਰਗਰਮ ਨਹੀਂ ਹਾਂ ਪਰ ਸਾਡਾ ਸਿਆਸਤ ਵਿਚ ਪਰਭਾਵ ਪਹਿਲਾਂ ਵਾਂਗ ਹੀ ਹੈ। ਸਾਂਡਰਾ ਬਹੁਤ ਅਕਲਵੰਦ ਕੁੜੀ ਹੈ। ਬਚਪਨ ਤੋਂ ਹੀ ਇਹ ਆਪਣੇ ਰਾਹ ਆਪ ਲਭਦੀ ਆਈ ਹੈ। ਆਪਣੇ ਬੱਚਿਆਂ ਦੇ ਬਚਪਨ ਵਿਚ ਜਦ ਅਸੀਂ ਕਦੇ ਵੀ ਜੰਗਲ ਵਿਚ ਸੈਰ ਲਈ ਨਿਕਲਦੇ ਤਾਂ ਇਹ ਸਾਡੇ ਤੋਂ ਅਲੱਗ ਹੋ ਕੇ ਤੁਰਦੀ। ਅਜ ਜ਼ਿੰਦਗੀ ਵਿਚ ਵੀ ਇਸ ਨੇ ਸਾਡੇ ਤੋਂ ਵੱਖਰਾ ਰਾਹ ਚੁਣਿਆ ਹੈ ਇਸ ਦਾ ਇਹ ਰਾਹ ਇਸ ਨੂੰ ਮੁਬਾਰਕ। ਅਮਰ ਬਹੁਤ ਕਿਸਮਤਵਾਲਾ ਨੌਜਵਾਨ ਹੈ ਕਿ ਉਸ ਨੂੰ ਸੈਂਡੀ ਜਿਹੀ ਕੁੜੀ ਮਿਲੀ। ਮੈਂ ਇਸ ਦੰਪਤੀ ਲਈ ਜੀਸਸ ਕਰਾਈਸਟ ਕੋਲ ਦਵਾ ਕਰਦਾ ਹਾਂ ਕਿ ਇਹਨਾਂ ਦੀ ਸੰਭਾਲ ਕਰੇ। ਆਮੀਨ!

ਕਹਿ ਕੇ ਉਹ ਆਪਣਾ ਪੈੱਗ ਉਤਾਂਹ ਨੂੰ ਉਠਾਉਂਦਾ ਹੈ। ਸਾਰੇ ਤਾੜੀਆਂ ਮਾਰਦੇ ਹਨ। ਮੋਹਨ ਨੂੰ ਉਸ ਦੀ ਇਹ ਗੱਲ ਬਹੁਤ ਚੁਭਦੀ ਹੈ ਕਿ ਅਮਰ ਬਹੁਤ ਕਿਸਮਤਵਾਲਾ ਹੈ ਕਿ ਉਸ ਨੂੰ ਸਾਂਡਰਾ ਜਿਹੀ ਕੁੜੀ ਮਿਲੀ। ਉਸ ਦਾ ਦਿਲ ਕਰਦਾ ਹੈ ਕਿ ਉਸ ਦੁਬਾਰਾ ਕੁਝ ਕਹੇ ਪਰ ਚੁੱਪ ਰਹਿੰਦਾ ਹੈ। ਸਾਰੇ ਮਹਿਮਾਨ ਟੇਬਲਾਂ ਤੇ ਬੈਠ ਕੇ ਖਾਣ ਪੀਣ ਲਗਦੇ ਹਨ। ਮੋਹਨ ਇਕੱਲੇ ਇਕੱਲੇ ਕੋਲ ਜਾ ਕੇ ਉਹਨਾਂ ਦਾ ਇਸ ਪਾਰਟੀ ਵਿਚ ਸ਼ਾਮਲ ਹੋਣ 'ਤੇ ਧੰਨਵਾਦ ਕਰਦਾ ਫਿਰਦਾ ਹੈ। ਉਹ ਪੈਟਰਿਕ ਕੋਲ ਆ ਕੇ ਉਸ ਨੂੰ ਕਹਿੰਦਾ ਹੈ,

--ਮਿਸਟਰ ਹੇਜ਼, ਤੁਹਾਡੀ ਇਹ ਗੱਲ ਬਿਲਕੁਲ ਠੀਕ ਐ ਕਿ ਮੇਰਾ ਭਰਾ ਬਹੁਤ ਕਿਸਮਤਵਾਲਾ ਹੈ ਕਿ ਸਾਂਡਰਾ ਜਿਹੀ ਕੁੜੀ ਉਸ ਨੂੰ ਮਿਲੀ ਪਰ ਤੁਹਾਡੀ ਬੇਟੀ ਵੀ ਘੱਟ ਕਿਸਮਤਵਾਲੀ ਨਹੀਂ ਕਿ ਉਸ ਨੂੰ ਮੇਰੇ ਭਰਾ ਵਰਗਾ ਮੁੰਡਾ ਪਤੀ ਦੇ ਤੌਰ ਤੇ ਮਿਲਿਆ, ਅਮਰ ਦੇ ਗੁਣਾਂ ਨੂੰ ਮੈਂ ਜਾਣਦਾਂ ਤੇ ਜਦ ਤੁਹਾਡਾ ਵਾਹ ਪਿਆ ਤਾਂ ਤੁਸੀਂ ਵੀ ਜਾਣ ਜਾਓਗੇ।

--ਕਿਉਂ ਨਹੀਂ, ਕਿਉਂ ਨਹੀਂ।

ਪੈਟਰਿਕ ਉਸ ਨਾਲ ਹੱਥ ਮਿਲਾਉਂਦਾ ਆਖਦਾ ਹੈ ਤੇ ਨਾਲ ਹੀ ਤਿਖੀ ਜਿਹੀ ਮੁਸਕਰਾਹਟ ਵੀ ਦਿੰਦਾ ਹੈ। ਮੋਹਨ ਉਸ ਤੋਂ ਬਾਅਦ ਐਨਥਨੀ ਨਾਲ ਹੱਥ ਮਿਲਾ ਕੇ ਉਸ ਦਾ ਆਉਣ ਲਈ ਸ਼ੁਕਰੀਆ ਅਦਾ ਕਰਦਾ ਹੈ। ਐਨਥਨੀ ਅਮਰ ਨਾਲ ਬਹੁਤ ਪਿਆਰ ਨਾਲ ਪੇਸ਼ ਆਉਂਦਾ ਹੈ। ਉਹ ਅਮਰ ਦੀਆਂ ਤਰੀਫਾਂ ਕਰਨ ਲਗਦਾ ਹੈ। ਰਮਾਦਾ ਹੋਟਲ ਵਿਚ ਪਾਰਟੀ ਗਈ ਰਾਤ ਤਕ ਚਲਦੀ ਰਹਿੰਦੀ ਹੈ ਪਰ ਸਾਂਡਰਾ ਤੇ ਅਮਰ ਨੇ ਨੌਂ ਵਜੇ ਦੀ ਫਲਾਈਟ ਫੜਨੀ ਹੈ ਕਿਉਂਕਿ ਉਹ ਹਨੀਮੂਨ ਵਾਸਤੇ ਤੈਨਰੀਵ ਜਾ ਰਹੇ ਹਨ। ਮੋਹਨ ਨੇ ਉਹਨਾਂ ਦੇ ਹਨੀਮੂਨ ਦਾ ਸਾਰਾ ਖਰਚਾ ਉਹਨਾਂ ਨੂੰ ਵਿਆਹ ਦੇ ਤੋਹਫੇ ਵਜੋਂ ਕੀਤਾ ਹੈ। ਅਮਰੀਕ ਉਹਨਾਂ ਨੂੰ ਗੈਟਵਿਕ ਏਅਰਪੋਰਟ ਤੇ ਛੱਡ ਆਉਂਦਾ ਹੈ ਤੇ ਵਾਪਸ ਆ ਕੇ ਪਾਰਟੀ ਵਿਚ ਸ਼ਾਮਲ ਹੋ ਜਾਂਦਾ ਹੈ।...

ਦੋ ਹਫਤੇ ਹਨੀਮੂਨ ਮਨਾ ਕੇ ਸਾਂਡਰਾ ਤੇ ਅਮਰ ਵਾਪਸ ਆ ਜਾਂਦੇ ਹਨ। ਜ਼ਿੰਦਗੀ ਮੁੜ ਆਮ ਵਾਂਗ ਤੁਰ ਪੈਂਦੀ ਹੈ। ਇਕ ਦਿਨ ਮੋਹਨ ਵਲੋਂ ਉਹਨਾਂ ਨੂੰ ਸ਼ਾਮ ਦੇ ਖਾਣੇ ਦਾ ਸੱਦਾ ਆਉਂਦਾ ਹੈ। ਉਹ ਜਾਂਦੇ ਹਨ। ਸਾਰੇ ਖੁਸ਼ ਹਨ ਪਰ ਚੰਦਾ ਚੁੱਪ ਚੁੱਪ ਹੈ। ਉਹ ਮੋਹਨ ਨੂੰ ਵਿਆਹ ਲਈ ਜ਼ੋਰ ਪਾ ਰਹੀ ਹੈ। ਚੰਦਾ ਨਾਲੋਂ ਉਸ ਦੇ ਘਰ ਦੇ ਜ਼ਿਆਦਾ ਕਹਿ ਰਹੇ ਹਨ। ਚੰਦਾ ਅਮਰ ਨੂੰ ਆਖਦੀ ਹੈ,

--ਤੁਮ ਅਪਨੇ ਭਾਈ ਕੋ ਬੋਲੋ ਕਿ ਅਬ ਹਮ ਵੀ ਅਭੀ ਸ਼ਾਦੀ ਕਰ ਲੇਂ।
--ਇਹ ਤਾਂ ਤੁਹਾਡੀ ਆਪਸ ਦੀ ਗੱਲ ਐ।
--ਇਤਨੇ ਸਾਲ ਹੋ ਗਏ ਸਾਥ ਰਹਿਤੇ, ਅਬ ਤੋ ਲੋਗ ਵੀ ਬਾਤੇਂ ਬਨਾ ਰਹੇ ਹੈਂ।
--ਲੋਕਾਂ ਦੀ ਗੱਲ ਛੱਡੋ ਆਪਣੀ ਕਰੋ।
--ਤੁਮ ਅਪਨੇ ਭਾਈ ਕੋ ਬੋਲੋ।

ਅਮਰ ਮੋਹਨ ਵਲ ਦੇਖਦਾ ਹੈ। ਮੋਹਨ ਹੱਸ ਰਿਹਾ ਹੈ। ਉਹ ਆਖਦਾ ਹੈ,

--ਜਿਸ ਦਿਨ ਤੂੰ ਮਾਹਾਂ ਦੀ ਦਾਲ ਤੇ ਗੋਭੀ ਦੀ ਸਬਜ਼ੀ ਬਣਾਉਣੀ ਸਿਖ ਲਵੇਂਗੀ ਮੈਂ ਵਿਆਹ ਕਰਾ ਲਵਾਂਗਾ।
--ਕਿਤਨੀ ਵਾਰ ਬਨਾਈ ਹੈ।
--ਨਹੀਂ, ਪੰਜਾਬੀ ਸਵਾਦ ਵਿਚ।
--ਤੁਮ ਬਟਾਟ ਬੜਾ ਬਨਾ ਕੇ ਦਿਖਾਓ।
--ਮੈਨੂੰ ਤਾਂ ਇਹ ਨਾਂ ਵੀ ਨਹੀਂ ਲੈਣਾ ਆਉਂਦਾ, ਇਹਨੂੰ ਬਣਾਊਂਗਾ ਕੀ।
--ਤੁਮ ਅੰਦਰ ਸੇ ਮਰਦ ਹੋ ਸਿਰਫ ਮਰਦ।
--ਤਾਂ ਮੈਂ ਤੀਵੀਂ ਬਣ ਜਾਵਾਂ!

ਆਖਦਾ ਮੋਹਨ ਹੱਸਣ ਲਗਦਾ ਹੈ। ਸਾਂਡਰਾ ਉਹਨਾਂ ਕੋਲ ਬੈਠੀ ਉਹਨਾਂ ਦੀਆਂ ਗੱਲਾਂ ਵਿਚ ਦਿਲਚਸਪੀ ਲੈਂਦੀ ਰਹਿੰਦੀ ਹੈ। ਹੁਣ ਉਹ ਉਹਨਾਂ ਦੀਆਂ ਗੱਲਾਂ ਦਾ ਕੁਝ ਕੁਝ ਅੰਦਾਜ਼ਾ ਲਾ ਵੀ ਲੈਂਦੀ ਹੈ, ਜਿਹੜੇ ਉਹ ਆਪਣੀ ਗੱਲਬਾਤ ਵਿਚ ਅੰਗਰੇਜ਼ੀ ਦੇ ਲਫਜ਼ ਵਰਤਦੇ ਹਨ ਉਹਨਾਂ ਤੋਂ ਉਹ ਗੱਲ ਸਮਝਣ ਦੀ ਕੋਸ਼ਿਸ਼ ਕਰਦੀ ਹੈ। ਉਹਨਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਸਾਂਡਰਾ ਵੀ ਉਹਨਾਂ ਦੀਆਂ ਗੱਲਾਂ ਵਿਚ ਸ਼ਾਮਲ ਰਹੇ।

ਅਗਲੇ ਹਫਤੇ ਅਮਰ ਤੇ ਸਾਂਡਰਾ ਲੀਅ ਜਾਂਦੇ ਹਨ। ਪੈਟਰਿਕ ਤੇ ਹੈਲਨਾ ਨੇ ਉਹਨਾਂ ਨੂੰ ਖਾਣੇ 'ਤੇ ਬੁਲਾਇਆ ਹੋਇਆ ਹੈ। ਉਹ ਉਹਨਾਂ ਦਾ ਭਰਪੂਰ ਸਵਾਗਤ ਕਰਦੇ ਹਨ। ਅਮਰ ਨੂੰ ਸਾਂਡਰਾ ਦਸ ਚੁੱਕੀ ਹੈ ਕਿ ਉਸ ਦਾ ਪਿਤਾ ਕੁਝ ਕੁ ਨਸਲਵਾਦੀ ਹੈ ਇਸ ਲਈ ਉਸ ਦੀ ਗੱਲ ਦਾ ਗੁੱਸਾ ਨਾ ਕਰੇ। ਅਮਰ ਅਜਿਹੀਆਂ ਗੱਲਾਂ ਲਈ ਤਿਆਰ ਹੈ। ਕਈ ਵਾਰ ਗੋਰੇ ਲੋਕ ਉਸ ਨਾਲ ਇਸੇ ਗੱਲ ਤੇ ਈਰਖਾ ਕਰਨ ਲਗਦੇ ਹਨ ਕਿ ਉਹ ਗੋਰੀ ਔਰਤ ਨਾਲ ਰਹਿ ਰਿਹਾ ਹੈ। ਕਈ ਹਲਕਾ ਜਿਹਾ ਨਸਲਵਾਦੀ ਤਾਹਨਾ ਵੀ ਕੱਸ ਜਾਂਦੇ ਹਨ ਪਰ ਬਹੁਤੇ ਗੋਰੇ ਉਸ ਨੂੰ ਮਿਲ ਕੇ ਖੁਸ਼ ਹੁੰਦੇ ਹਨ। ਅਜ ਐਤਵਾਰ ਦਾ ਦਿਨ ਹੈ। ਉਹ ਲੀਅ ਦੇ ਸਥਾਨਕ ਚਰਚ ਜਾਣ ਦਾ ਪਰੋਗਰਾਮ ਬਣਾ ਕੇ ਆਏ ਹਨ। ਅਮਰ ਕਈ ਵਾਰ ਗੁਰਦਵਾਰੇ ਚਲੇ ਜਾਇਆ ਕਰਦਾ ਹੈ। ਆਪਣੀ ਮਾਂ ਦੇ ਹੁੰਦਿਆਂ ਉਹ ਅਕਸਰ ਗੁਰਦਵਾਰੇ ਜਾਂਦਾ ਰਿਹਾ ਹੈ। ਉਸ ਨਾਲ ਸਾਂਡਰਾ ਵੀ ਗੁਰਦਵਾਰੇ ਮੱਥਾ ਟੇਕਣ ਲਗਦੀ ਹੈ। ਕੁਝ ਲੋਕ ਗੋਰੀ ਨੂੰ ਇਵੇਂ ਮੱਥਾ ਟੇਕਦੀ ਨੂੰ ਦੇਖ ਕੇ ਹੈਰਾਨ ਵੀ ਹੁੰਦੇ ਹਨ ਤੇ ਖੁਸ਼ ਵੀ। ਇਵੇਂ ਹੀ ਅਮਰ ਕੁਝ ਇਕ ਵੇਰਾਂ ਸਾਂਡਰਾ ਨਾਲ ਚਰਚ ਵੀ ਗਿਆ ਹੈ। ਲੀਅ ਦੇ ਚਰਚ ਵਿਚ ਉਹ ਪਹਿਲੀ ਵਾਰ ਜਾ ਰਿਹਾ ਹੈ। ਉਹ ਸਾਰੇ ਪੈਟਰਿਕ ਦੀ ਰੇਂਜ ਰੋਵਰ ਵਿਚ ਚਰਚ ਜਾਂਦੇ ਹਨ। ਕਾਰ ਸਾਂਡਰਾ ਚਲਾ ਰਹੀ ਹੈ। ਆਪਣੇ ਪਿੰਡ ਦੇ ਚਰਚ ਜਾਣਾ ਉਸ ਨੂੰ ਬਹੁਤ ਚੰਗਾ ਲਗ ਰਿਹਾ ਹੈ। ਸਾਰੇ ਖੁਸ਼ ਖੁਸ਼ ਗੱਲਾਂ ਕਰਦੇ ਜਾ ਰਹੇ ਹਨ। ਗਿਆਰਾਂ ਵਜੇ ਦੀ ਪਰਾਰਥਨਾ ਸ਼ੁਰੂ ਹੋਣ ਵਾਲੀ ਹੀ ਹੈ। ਚਰਚ ਦੇ ਬਾਹਰ ਬੋਰਡ ਉਪਰ ਅਜ ਦਾ ਵਾਕ ਲਿਖਿਆ ਹੋਇਆ ਹੈ—ਜੀਸਸ ਤੁਹਾਡੇ ਸਾਰੇ ਦੁੱਖ ਹਰ ਲਵੇਗਾ ਤੇ ਉਸ ਦੀ ਦੁੱਖ ਹਰਨ ਦੀ ਮਹਾਨਤਾ ਨੂੰ ਨਾ ਭੁੱਲੋ।

ਉਹ ਸਾਰੇ ਗਿਰਜੇ ਦੇ ਬੈਂਚਾਂ ਤੇ ਬੈਠ ਜਾਂਦੇ ਹਨ। ਕੁਝ ਨਜ਼ਰਾਂ ਅਮਰ ਵਲ ਬਹੁਤ ਹੀ ਓਪਰੀ ਦਿਖ ਸੁੱਟ ਰਹੀਆਂ ਹਨ। ਕੁਝ ਲੋਕ ਉਸ ਨੂੰ ਇਥੇ ਦੇਖ ਕੇ ਹੈਰਾਨ ਵੀ ਹਨ। ਜੇ ਉਹਨਾਂ ਨੂੰ ਪਤਾ ਚਲਦਾ ਕਿ ਉਹ ਇਸਾਈ ਨਹੀਂ ਹੈ ਤਾਂ ਉਹ ਹੋਰ ਵੀ ਹੈਰਾਨ ਹੋ ਜਾਂਦੇ। ਪਾਦਰੀ ਰੰਗਦਾਰ ਲੰਮਾ ਚੋਲਾ ਪਾਈ ਮੰਚ ਤੇ ਆਉਂਦਾ ਹੈ। ਸਾਰੇ ਖੜ ਕੇ ਉਸ ਦਾ ਸਵਾਗਤ ਕਰਦੇ ਹਨ। ਪਾਦਰੀ ਪਰਾਰਥਨਾ ਅਰੰਭ ਕਰਦਾ ਹੈ। ਸਾਰੇ ਉਸ ਦੇ ਨਾਲ ਨਾਲ ਪਰਾਰਥਨਾ ਕਹਿ ਰਹੇ ਹਨ। ਅਜ ਦੀ ਪਰਾਰਥਨਾ ਵਾਲੇ ਅਧਿਆਏ ਦਾ ਕਿਤਾਬਚਾ ਅਮਰ ਦੇ ਸਾਹਮਣੇ ਪਿਆ ਹੈ। ਉਹ ਉਸ ਨੂੰ ਪੜਨ ਦਾ ਯਤਨ ਕਰਦਾ ਹੈ। ਪਰਾਰਾਥਨਾ ਅੱਧੇ ਘੰਟੇ ਤੋਂ ਵਧ ਸਮਾਂ ਚਲਦੀ ਹੈ। ਪਰਾਰਥਨਾ ਤੋਂ ਬਾਅਦ ਉਹ ਨਾਲ ਲਗਦੇ ਪੱਬ ਵਿਚ ਜਾਂਦੇ ਹਨ। ਪੱਬ ਵਿਚ ਪੈਟਰਿਕ ਅਮਰ ਨਾਲ ਕੁਝ ਲੋਕਾਂ ਦਾ ਤੁਆਰਫ ਕਰਾਉਂਦਾ ਹੈ। ਇਕ ਇਕ ਗਲਾਸ ਬੀਅਰ ਦਾ ਪੀ ਕੇ ਉਹ ਘਰ ਨੂੰ ਆ ਜਾਂਦੇ ਹਨ। ਪੈਟਰਿਕ ਅੰਦਰੋਂ ਖੁਸ਼ ਹੈ ਕਿ ਇਵੇਂ ਕਰਨ ਨਾਲ ਲੋਕ ਉਸ ਨੂੰ ਨਸਲਵਾਦੀ ਨਹੀਂ ਕਹਿਣਗੇ। ਜੇ ਉਸ ਨੇ ਸਿਆਸਤ ਵਲ ਮੁੜਨਾ ਹੋਇਆ ਤਾਂ ਅਮਰ ਵਾਲਾ ਮੁਹਰਾ ਏਸ਼ੀਅਨ ਵੋਟਾਂ ਲੈਣ ਲਈ ਵਰਤਿਆ ਜਾ ਸਕਦਾ ਹੈ। ਹੁਣ ਇਸ ਇਲਾਕੇ ਵਿਚ ਕਾਫੀ ਏਸ਼ੀਅਨ ਲੋਕ ਆ ਵਸੇ ਹਨ, ਖਾਸ ਤੌਰ ਤੇ ਅਮੀਰ ਏਸ਼ੀਅਨ।

ਘਰ ਆ ਕੇ ਪੈਟਰਿਕ ਅਮਰ ਨੂੰ ਆਪਣਾ ਘਰ ਦਿਖਾਉਣ ਲਗਦਾ ਹੈ। ਘਰ ਵਿਚ ਪਈਆਂ ਚੀਜ਼ਾਂ ਬਾਰੇ ਜਾਣਕਾਰੀ ਦੇ ਰਿਹਾ ਹੈ। ਉਹ ਕਹਿੰਦਾ ਹੈ,

--ਆਹ ਵੀਅਲ ਓਸ ਰੱਥ ਦਾ ਹੈ ਜੋ ਮੇਰਾ ਪੜਦਾਦਾ ਵਰਤਿਆ ਕਰਦਾ ਸੀ, ...ਸਾਡੇ ਖਾਨਦਾਨ ਦੀਆਂ ਸੱਤ ਪੀੜੀਆਂ ਵਲੋਂ ਰੱਖੇ ਗਏ ਘੋੜਿਆਂ ਦੇ ਤੰਗ ਉਵੇਂ ਦੇ ਉਵੇਂ ਸਾਂਭੇ ਪਏ ਆ, ...ਆਹ ਮੂਰਤੀ ਮੇਰਾ ਦਾਦਾ ਰੋਮ ਤੋਂ ਲਿਆਇਆ ਸੀ, ...ਆਹ ਵਾਈਨ ਕੇਸ ਜਰਮਨ ਦੀ ਲੀਫਰਾਮਿਲਚ ਕੰਪਨੀ ਨੇ ਮੇਰੇ ਪਿਤਾ ਨੂੰ ਭੇਂਟ ਕੀਤਾ ਸੀ, ...ਮੇਰੇ ਸੇਲਰ ਵਿਚ ਸੌ ਸਾਲ ਪੁਰਾਣੀ ਵਾਈਨ ਵੀ ਪਈ ਐ, ...ਏਸ ਸਵਿਮਿੰਗਪੂਲ ਦੀ ਤਹਿ ਫਰਾਂਸ ਤੋਂ ਮੰਗਵਾਈ ਸੀ।

ਘੰਟਾ ਭਰ ਉਹ ਆਪਣੇ ਘਰ ਦੀਆਂ ਵਿਸ਼ੇਸ਼ਤਾਈਆਂ ਬਾਰੇ ਗੱਲ ਕਰਦਾ ਰਹਿੰਦਾ ਹੈ ਤੇ ਫਿਰ ਅਮਰ ਨੂੰ ਪੁੱਛਦਾ ਹੈ,
--ਤੇਰਾ ਇੰਡੀਆ ਵਿਚ ਕਿਹੋ ਜਿਹਾ ਘਰ ਐ?
--ਪਤਾ ਨਹੀਂ, ਮੈਂ ਤਾਂ ਕਦੇ ਇੰਡੀਆ ਗਿਆ ਹੀ ਨਹੀਂ।
--ਮੈਂ ਕਿਤੇ ਪੜ੍ਹਿਆ ਕਿ ਤੇਰੇ ਲੋਕਾਂ ਨੇ ਇਥੇ ਮਜ਼ਦੂਰੀ ਕਰ ਕਰ ਕੇ ਇੰਡੀਆ ਵਿਚ ਬਹੁਤ ਵੱਡੇ ਵੱਡੇ ਘਰ ਬਣਾਏ ਆ।
--ਪਤਾ ਨਹੀਂ, ਮੈਨੂੰ ਇੰਡੀਆ ਬਾਰੇ ਕੁਸ਼ ਨਹੀਂ ਪਤਾ, ਇਥੇ ਮੇਰੇ ਡੈਡ ਨੇ ਆਮ ਜਿਹਾ ਘਰ ਬਣਾਇਆ ਸੀ।
--ਮੈਨੂੰ ਯਾਦ ਐ ਜਦ ਤੇਰੇ ਲੋਕ ਇਕ ਘਰ ਵਿਚ ਦੋ ਦੋ ਦਰਜਨਾਂ ਦੀ ਗਿਣਤੀ ਵਿਚ ਰਿਹਾ ਕਰਦੇ ਸਨ।

ਅਮਰ ਸਮਝ ਜਾਂਦਾ ਹੈ ਕਿ ਉਹ ਵਾਰ ਵਾਰ ਉਸ ਨੂੰ ਉਸ ਦਾ ਰੰਗ ਚੇਤੇ ਕਰਵਾ ਰਿਹਾ ਹੈ। ਜਦ ਉਸ ਨੂੰ ਉਹ 'ਤੇਰੇ ਲੋਕ' ਕਹਿ ਕੇ ਗੱਲ ਕਰਦਾ ਹੈ ਤਾਂ ਇਕ ਪਲ ਲਈ ਤਾਂ ਉਸ ਨੂੰ ਬੁਰਾ ਲਗਦਾ ਹੈ ਪਰ ਫਿਰ ਉਸ ਨੂੰ ਚੰਗਾ ਵੀ ਲਗਣ ਲਗਦਾ ਹੈ ਕਿ ਉਹ ਇਕੱਲਾ ਨਹੀਂ ਹੈ। ਇਸ ਵੇਲੇ ਉਹ ਬਹੁਤ ਸਾਰੇ ਲੋਕਾਂ ਦੀ ਨੁਮਾਇੰਦਗੀ ਕਰ ਰਿਹਾ ਹੈ। ਉਸ ਨੇ ਇੰਨਾ ਕੁ ਇਤਹਾਸ ਤਾਂ ਪੜ੍ਹਿਆ ਹੋਇਆ ਹੈ ਕਿ ਗੋਰੇ ਲੋਕਾਂ ਨੇ ਕਈ ਸੌ ਸਾਲ ਤਕ ਹਿੰਦੁਸਤਾਨ ਤੇ ਰਾਜ ਕੀਤਾ ਹੈ ਤੇ ਉਥੋਂ ਦੀ ਸਾਰੀ ਦੌਲਤ ਹਥਿਆ ਕੇ ਇਥੇ ਲੈ ਆਏ ਹਨ। ਪੈਟਰਿਕ ਉਸ ਨੂੰ ਕੁਝ ਵਰਤਨ ਦਿਖਾਉਂਦਾ ਹੈ ਤੇ ਆਖਦਾ ਹੈ,
--ਇਹ ਸਦੀਆਂ ਪੁਰਾਣੇ ਵਰਤਨ ਮੇਰਾ ਬਾਬਾ ਇੰਡੀਆ ਤੋਂ ਲਿਆਇਆ ਸੀ।

ਅਮਰ ਉਹਨਾਂ ਵਰਤਨਾਂ ਨੂੰ ਬਹੁਤ ਧਿਆਨ ਨਾਲ ਦੇਖਦਾ ਹੈ ਫਿਰ ਉਹਨਾਂ ਉਪਰ ਹਲਕਾ ਹਲਕਾ ਹੱਥ ਫੇਰਨ ਲਗਦਾ ਹੈ। ਪੈਟਰਿਕ ਪੁੱਛਦਾ ਹੈ,
--ਪਸੰਦ ਨੇ?

ਕੁਝ ਦੇਰ ਚੁੱਪ ਰਹਿ ਕੇ ਅਮਰ ਆਖਦਾ ਹੈ,
--ਮਿਸਟਰ ਹੇਜ਼, ਮੈਂ ਕਦੇ ਇੰਡੀਆ ਨਹੀਂ ਗਿਆ, ਮੈਂ ਤਾਂ ਆਪਣੇ ਆਪ ਨੂੰ ਬ੍ਰਿਟਿਸ਼ ਸਮਝਦਾਂ ਪਰ ਆਹ ਚੀਜ਼ਾਂ ਦੇਖ ਕੇ ਮੇਰੇ ਅੰਦਰ ਅਜੀਬ ਜਿਹੀਆਂ ਭਾਵਨਾਵਾਂ ਪੈਦਾ ਹੋ ਰਹੀਆਂ, ਇਹ ਚੀਜ਼ਾਂ ਮੈਨੂੰ ਆਪਣੀਆਂ ਆਪਣੀਆਂ ਲਗਦੀਆਂ, ਇਹ ਸਭ ਮੇਰੀਆਂ ਚੀਜ਼ਾਂ ਤੁਹਾਡੇ ਪੂਰਵਜ਼ ਮੇਰੇ ਪੂਰਵਜ਼ਾਂ ਤੋਂ ਖੋਹ ਕੇ ਲਿਆਏ ਹੋਏ ਆ।

ਪੈਟਰਿਕ ਉਸ ਦੀ ਗੱਲ ਸੁਣ ਕੇ ਇਕ ਦਮ ਸੁੰਨ ਜਿਹਾ ਹੋ ਜਾਂਦਾ ਹੈ ਤੇ ਫਿਰ ਉਚੀ ਦੇਣੀ ਹੱਸਦਾ ਆਖਦਾ ਹੈ,
--ਨੌਜਵਾਨ, ਤੂੰ ਤੇ ਬਹੁਤ ਫੱਨੀ ਐਂ।

ਉਸ ਦੇ ਹੱਸਣ ਵਿਚ ਅਮਰ ਵੀ ਸਾਥ ਦਿੰਦਾ ਹੈ ਤੇ ਫਿਰ ਆਖਦਾ ਹੈ,
--ਤੁਸੀਂ ਕਿੰਨੇ ਸੌ ਸਾਲ ਉਸ ਮੁਲਕ ਨੂੰ ਲੁਟਿਆ, ਮੈਨੂੰ ਤਾਂ ਲਗਦਾ ਕਿ ਆਹ ਸਭ ਕੁਝ ਹੀ ਮੇਰਾ।

ਪੈਟਰਿਕ ਹੱਸਦਾ ਹੋਇਆ ਕਹਿੰਦਾ ਹੈ,
--ਆਜਾ, ਹੁਣ ਬੀਅਰ ਪੀਂਦੇ ਆਂ।

## ਵੀਹ

ਸੁਦਾਗਰ ਸਿੰਘ ਦੀ ਤੀਜੇ ਨੰਬਰ ਦੀ ਕੁੜੀ ਨੇ ਅਜ ਕਲ ਘਰ ਵਿਚ ਘਮਸਾਨ ਪਾਇਆ ਹੋਇਆ ਹੈ। ਉਹ ਆਪਣੇ ਲਈ ਮੁੰਡਾ ਦੇਖੀ ਫਿਰਦੀ ਹੈ। ਦਿਲਰਾਜ ਕੌਰ ਆਪਣਾ ਦਿਲ ਹੱਥ ਵਿਚ ਫੜ ਪਤੀ ਨਾਲ ਗੱਲ ਸ਼ੁਰੂ ਕਰਦੀ ਹੈ,
--ਜੀ, ਗੁਰੀ ਨੇ ਵੀ ਆਪਣੇ ਲਈ ਮੁੰਡਾ ਦੇਖ ਲਿਆ।

ਸੁਦਾਗਰ ਸਿੰਘ ਉਸ ਵਲ ਟੇਡਾ ਦੇਖਦਾ ਵਿਅੰਗ ਨਾਲ ਮੁਸਕਰਾਉਂਦਾ ਪੁੱਛਦਾ ਹੈ,
--ਗੋਰਾ?
--ਨਹੀਂ, ਆਪਣਾ ਈ ਆ।

ਸੁਦਾਗਰ ਸਿੰਘ ਦਾ ਚਿਹਰਾ ਖਿੜ ਜਾਂਦਾ ਹੈ ਤੇ ਆਖਦਾ ਹੈ,
--ਮੈਨੂੰ ਲਗਦਾ ਸੀ ਕਿ ਮੇਰੀ ਇਹ ਕੁੜੀ ਅਕਲਵੰਦ ਆ ਤੇ ਮੇਰੀ ਇਜ਼ਤ ਦਾ ਧਿਆਨ ਰੱਖੂ।

ਗੱਲ ਮੁਕਾ ਕੇ ਉਹ ਆਪਣੀ ਪਤਨੀ ਵਲ ਦੇਖਣ ਲਗਦਾ ਹੈ। ਪਤਨੀ ਚੁੱਪ ਹੈ। ਉਹ ਫਿਰ ਪੁੱਛਦਾ ਹੈ,
--ਕੀ ਗੱਲ ਐ?
--ਜੀ, ਮੁੰਡਾ ਚਮਾਰਾਂ ਦਾ ਐ।
--ਕੀ ਕਿਹਾ?
--ਜੀ, ਮੈਂ ਠੀਕ ਕਿਹਾ।
--ਤੇਰਾ ਦਿਮਾਗ ਤਾਂ ਟਿਕਾਣੇ ਆਂ, ਤੈਨੂੰ ਪਤਾ ਤੂੰ ਕੀ ਕਹਿ ਰਹੀ ਆਂ?
-- .....

--ਇਹ ਕਦੇ ਹੋ ਈ ਨਹੀਂ ਸਕਦਾ। ਮੈਂ ਮਰਦਾ ਮਰ ਜਾਊਂ ਪਰ ਇਹ ਕਦੇ ਨਾ ਹੋਊ। ਮੈਂ ਜੱਟ, ਸਾਰੀ ਉਮਰ ਕਿਸੇ ਤੋਂ ਓਏ ਨਹੀਂ ਅਖਵਾਈ, ਹੁਣ ਇਹ ਕੁੜੀ ਮੇਰਾ ਨੱਕ ਵਢਵਾਊ, ...ਸਾਧੂ ਸੂੰਹ ਐਵੇਂ ਨਹੀਂ ਸੀ ਜੇਲ਼ ਗਿਆ, ਏਦਾਂ ਦੀ ਔਲਾਦ ਕਰਕੇ ਈ ਗਿਆ ਸੀ।
--ਹੁਣ ਤੁਸੀਂ ਕੁੜੀ ਮਾਰ ਦਿਓਂਗੇ? ...ਜੇਲ਼ ਚਲੇ ਜਾਓਂਗੇ?
--ਤਾਂ ਫੇਰ ਕੀ ਕਰਾਂ, ਕੁੜੀ ਚਮਾਰ ਨਾਲ ਤੋਰ ਦੇਵਾਂ।
--ਕਾਹਲੇ ਨਾ ਪਵੋ, ਜ਼ਰਾ ਠਰੰਮੇ ਤੋਂ ਕੰਮ ਲਵੋ।
--ਬਹੁਤ ਠਰੰਮੇ ਨਾਲ ਕਹਿ ਰਿਹਾਂ ਦਿਲਰਾਜ ਕੋਰੇ, ਦੁਨੀਆਂ ਏਧਰ ਦੀ ਓਧਰ ਹੋ ਜਾਵੇ ਮੈਨੂੰ ਇਹ ਰਿਸ਼ਤਾ ਨਹੀਂ ਮਨਜ਼ੂਰ।
--ਤੁਹਾਨੂੰ ਪਤਾ ਬਈ ਕੁੜੀ ਜੌਬ ਕਰਦੀ ਆ, ਆਪਣੇ ਪੈਰਾਂ ਤੇ ਖੜੀ ਆ, ਤੁਹਾਥੋਂ ਬਿਨਾਂ ਵੀ ਵਿਆਹ ਕਰਾ ਲਊ।
--ਕਰਾ ਲਵੇ, ਉਹਨੂੰ ਕਹਿ ਦੇਹ, ਅਜ ਤੋਂ ਉਹ ਮੇਰੇ ਲਈ ਮਰ ਗਈ ਤੇ ਮੈਂ ਓਹਦੇ ਲਈ।

ਕਹਿੰਦਾ ਹੋਇਆ ਸੁਦਾਗਰ ਸਿੰਘ ਉਠ ਖੜਦਾ ਹੈ ਤੇ ਆਪਣੀ ਕਾਰ ਵਿਚ ਜਾ ਬੈਠਦਾ ਹੈ। ਅਜਿਹੇ ਮੌਕੇ ਤੇ ਉਹ ਆਪਣੇ ਵੱਡੇ ਭਰਾ ਗੁਰਮੁੱਖ ਸਿੰਘ ਕੋਲ ਚਲੇ ਜਾਇਆ ਕਰਦਾ ਹੈ। ਗੁਰਮੁੱਖ ਸਿੰਘ ਉਸ ਨੂੰ ਦੇਖਦਾ ਹੀ ਕਹਿੰਦਾ ਹੈ,
--ਕਿੱਦਾਂ ਬਈ ਲੀਡਰਾ, ਕਿਸੇ ਫਿਕਰ 'ਚ ਲਗਦਾਂ।
--ਬੜੇ ਭਾਈ, ਔਲਾਦ ਨੇ ਮਾਰ ਲਿਆ।
--ਕੀ ਹੋਇਆ?
--ਹੁਣ ਆਹ ਗੁਰੀ ਮੁੰਡਾ ਲਭੀ ਫਿਰਦੀ ਆ।
--ਇਹ ਤਾਂ ਹੁਣ ਮਾੜੀ ਗੱਲ ਨਹੀਂ, ਤੇਰਾ ਫਿਕਰ ਮੁਕਿਆ।
--ਬੜੇ ਭਾਈ, ਮੁੰਡਾ ਚਮਾਰਾਂ ਦਾ ਐ।
--ਇਹ ਗੱਲ ਬਈ ਬਹੁਤ ਮਾੜੀ ਆ, ...ਕੀ ਸੋਚਿਆ ਫੇਰ?
--ਮੈਂ ਕਹਿ ਆਇਆਂ ਬਈ ਕੁੜੀ ਸਮਝੇ ਕਿ ਮੇਰੇ ਲਈ ਉਹ ਮਰਗਈ, ਜੋ ਮਰਜ਼ੀ ਕਰਦੀ ਫਿਰੇ।
--ਹੂੰ!

ਕਹਿ ਕੇ ਗੁਰਮੁੱਖ ਸਿੰਘ ਸੋਚਣ ਲਗਦਾ ਹੈ। ਸੁਦਾਗਰ ਸਿੰਘ ਵੀ ਚੁੱਪ ਹੋ ਜਾਂਦਾ ਹੈ। ਹਰਨਾਮੀ ਵੀ ਆਹਿਸਤਾ ਜਿਹੇ ਤੁਰਦੀ ਉਹਨਾਂ ਦੇ ਕੋਲ ਆ ਬੈਠਦੀ ਹੈ। ਉਸ ਦੀ ਸਿਹਤ ਹੁਣ ਬਹੁਤ ਹੀ ਕਮਜ਼ੋਰ ਹੋ ਚੁੱਕੀ ਹੈ। ਸਾਰੀ ਗੱਲ ਸੁਣਦੀ ਉਹ ਕਹਿੰਦੀ ਹੈ,
--ਸੁਦਾਗਰ ਸਿਆਂ, ਇਹ ਆ ਅਸਲੀ ਕਲ਼ਯੁੱਗ। ਦੇਖ ਇਹ ਔਲਾਦ ਕਿਹੜੇ ਕਿਹੜੇ ਤਰੀਕਿਆਂ ਨਾਲ ਸਾਨੂੰ ਜਲੀਲ ਕਰਦੀ ਆ, ਇਹ ਤਾਂ ਜੱਗੋਂ ਤੇਰਵੀਂ ਗੱਲ ਆ। ਅਸੀਂ ਤਾਂ ਇਹਨਾਂ ਨੂੰ ਕਦੇ ਘਰ ਨਹੀਂ ਸੀ ਵੜਨ ਦੇਈਦਾ, ਏਹਨਾਂ ਦੇ ਭਾਂਡਿਆਂ ਵਿਚ ਲਸੀ ਪਾਉਂਦਿਆਂ ਧਿਆਨ ਰੱਖੀਦਾ ਸੀ ਕਿ ਕਿਤੇ ਭਾਂਡੇ ਨਾਲ ਭਾਂਡਾ ਛੂਹ ਨਾ ਜਾਵੇ, ਜੇ ਕਦੇ ਛੂਹ ਗਿਆ ਤਾਂ ਅੱਗ ਪਾ ਕੇ ਸੁਚਾ ਕਰੀਦਾ ਸੀ, ਆਹ ਹੁਣ ਕੀ ਸੁਣ ਰਹੀ ਆਂ, ...ਹੇ ਵਾਹਿਗੁਰੂ, ਬਖਸ਼!

ਬਹੁਤ ਸਾਲ ਪਹਿਲਾਂ ਸਾਊਥਾਲ ਵਿਚ ਹੋਏ ਪਰਸ਼ਨ ਦਾਸ ਨਾਮੀ ਸਾਧ ਦੇ ਕਤਲ ਵਿਚ ਸੁਦਾਗਰ ਸਿੰਘ ਦਾ ਨਾਂ ਬੋਲਦਾ ਰਿਹਾ ਹੈ। ਭਾਵੇਂ ਉਸ ਕਤਲ ਵਿਚ ਉਹ ਸ਼ਾਮਲ ਨਹੀਂ ਹੁੰਦਾ ਪਰ ਉਸ ਕਤਲ ਨੂੰ ਸਿਰੇ ਚਾੜਨ ਵਾਲੇ ਸੁਦਾਗਰ ਸਿੰਘ ਦੇ ਬਾਖੂਬ ਵਾਕਫ ਹਨ। ਉਹ ਉਹਨਾਂ ਨੂੰ ਜੇਲ ਵਿਚ ਮਿਲਣ ਜਾਂਦਾ ਰਿਹਾ ਹੈ। ਪਰਸ਼ਨ ਦਾਸ ਦਾ ਕਸੂਰ ਇਹ ਹੈ ਕਿ ਉਹ ਗੁਰੂ ਗਰੰਥ ਸਾਹਿਬ ਦੇ ਬਰਾਬਰ ਬੈਠ ਕੇ ਆਪਣੇ ਆਪ ਨੂੰ ਮੱਥਾ ਟਿਕਵਾਉਂਦਾ ਹੈ। ਸਿੱਖਾਂ ਦਾ ਇਕ ਧੜਾ ਇਸ ਗੱਲ ਨੂੰ ਪਸੰਦ ਨਹੀਂ ਕਰਦਾ। ਇਸ ਧੜੇ ਨਾਲ ਬੱਝੇ ਲੋਕ ਸੋਚਦੇ ਹਨ ਕਿ ਗੁਰੂ ਗਰੰਥ ਸਾਹਿਬ ਦੇ ਬੇਇਜ਼ਤੀ ਹੈ। ਸੁਦਾਗਰ ਸਿੰਘ ਉਸੇ ਧੜੇ ਨਾਲ ਸਬੰਧਤ ਰਿਹਾ ਹੈ। ਪਹਿਲਾਂ ਪਰਸ਼ਨ ਦਾਸ ਨੂੰ ਸਮਝਾਇਆ ਜਾਂਦਾ ਹੈ ਕਿ ਇਵੇਂ ਨਾ ਕਰੇ ਪਰ ਫਿਰ ਉਸ ਦਾ ਕਤਲ ਕਰ ਦਿਤਾ ਜਾਂਦਾ ਹੈ। ਭਾਵੇਂ ਕਾਤਲ ਆਪਣੀ ਜਗਾਹ ਤੋਂ ਭਜਦੇ ਨਹੀਂ ਹਨ ਤੇ ਆਪਣਾ ਗੁਨਾਹ ਕਬੂਲ ਕਰ ਲੈਂਦੇ ਹਨ ਪਰ ਸੁਦਾਗਰ ਸਿੰਘ ਤੋਂ ਫਿਰ ਵੀ ਕਾਫੀ ਦਿਨਾਂ ਤਕ ਪੁੱਛ ਗਿਛ ਹੁੰਦੀ ਰਹਿੰਦੀ ਹੈ। ਪਰਸ਼ਨ ਦਾਸ ਰਵੀਦਾਸੀਆ ਹੋਣ ਕਰਕੇ ਤੇ ਦੋਵੇਂ ਕਾਤਲ ਜੱਟ ਹੋਣ ਕਰਕੇ ਸਾਊਥਾਲ ਜਾਂ ਆਲੇ ਦੁਆਲੇ ਵਸਦੇ ਜੱਟਾਂ ਤੇ ਰਵੀਦਾਸੀਆਂ ਵਿਚਕਾਰ ਅਜੀਬ ਕਿਸਮ ਦਾ ਤਣਾਵ ਪੈਦਾ ਹੋ ਜਾਂਦਾ ਹੈ। ਇੰਨੇ ਸਾਲਾਂ ਵਿਚ ਵੀ ਇਹ ਤਣਾਵ ਪਿੰਘਰਿਆ ਨਹੀਂ ਹੈ। ਹੁਣ ਭਾਵੇਂ ਕਾਤਲ ਸਜ਼ਾ ਭੁਗਤ ਕੇ ਵੀ ਬਾਹਰ ਆ ਚੁੱਕੇ ਹਨ ਪਰ ਅਜ ਵੀ ਸੁਦਾਗਰ ਸਿੰਘ ਉਸ ਕਤਲ ਨੂੰ ਸਹੀ ਠਹਿਰਾਉਂਦਾ ਹੈ। ਹਾਲੇ ਵੀ ਕਈ ਵਾਰ ਅਜਿਹੀਆਂ ਗੱਲਾਂ ਹੋ ਰਹੀਆਂ ਹਨ ਕਿ ਕਈ ਸਾਧ ਜਾਂ ਸੰਤ ਬਣੇ ਲੋਕ ਗੁਰੂ ਗਰੰਥ ਸਾਹਿਬ ਦੇ ਬਰਾਬਰ ਬੈਠ ਕੇ ਆਪਣੀ ਬਰਾਬਰ ਦੀ ਮਾਨਤਾਂ ਕਰਵਾਉਂਦੇ ਹਨ। ਸਾਊਥਾਲ ਵਿਚ ਜੱਟਾਂ ਦੇ ਗੁਰਦਵਾਰੇ ਵੀ ਹਨ ਤੇ ਰਵੀਦਾਸੀਆਂ ਦੇ ਵੀ। ਇਹਨਾਂ ਦੋਵਾਂ ਗੁਰਦਵਾਰਿਆਂ ਦੀ ਸੰਗਤ ਦੇ ਧੁਰ ਅੰਦਰ ਜ਼ਾਤ-ਪਾਤ ਤੋਂ ਬਿਨਾਂ ਇਕ ਧਾਰਮਿਕ ਫਰਕ ਵੀ ਹੈ ਜੋ ਹਾਲੇ ਵੀ ਕੰਧ ਵਾਂਗ ਖੜਾ ਹੈ। ਪਿਛਲੇ ਦਿਨੀਂ ਪਰਸ਼ਨ ਦਾਸ ਵਰਗਾ ਇਕ ਕਤਲ ਯੌਰਪ ਵਿਚ ਵੀ ਹੋਇਆ ਹੈ ਜੋ ਇਸ ਕੰਧ ਨੂੰ ਹੋਰ ਮਜਬੂਤ ਕਰ ਗਿਆ ਹੈ। ਸੁਦਾਗਰ ਸਿੰਘ ਇਹ ਕੰਧ ਕਿਵੇਂ ਉਲੰਘੇਗਾ। ਯੌਰਪ ਵਿਚ ਹੋਏ ਕਤਲ ਤੋਂ ਬਾਅਦ ਦੋਵੇਂ ਗੁਰਦਵਾਰਿਆਂ ਦੇ ਪ੍ਰਬੰਧਕਾਂ ਦੀ ਕੋਸ਼ਿਸ਼ ਰਹੀ ਹੈ ਕਿ ਦੋਨਾਂ ਧੜਿਆਂ ਵਿਚ ਕੋਈ ਅਣਸੁਖਾਵੀਂ ਘਟਨਾ ਨਾ ਵਾਪਰ ਜਾਵੇ ਇਸ ਲਈ ਆਪਸ ਵਿਚ ਵਧੀਆ ਸਬੰਧ ਬਣਾਈ ਰਖਣ ਦੀਆਂ ਗੱਲਾਂ ਕਰਦੇ ਰਹਿੰਦੇ ਹਨ ਪਰ ਦਿਲ ਵਿਚ ਕੁਝ ਹੋਰ ਹੈ ਖਾਸ ਤੌਰ ਤੇ ਸੁਦਾਗਰ ਸਿੰਘ ਵਰਗੇ ਕੁਝ ਕੱਟੜ ਲੋਕਾਂ

ਦੇ। ਪੁਲੀਸ ਦੀ ਡਾਇਰੀ ਵਿਚ ਵੀ ਇਹ ਗੱਲ ਦਰਜ ਹੈ ਕਿ ਇਹ ਦੋਵੇਂ ਧਿਰਾਂ ਕਿਸੇ ਵੀ ਵਕਤ ਆਪਸ ਵਿਚ ਟਕਰਾ ਸਕਦੀਆਂ ਹਨ।

ਉਹ ਆਪਣਾ ਸਿਰ ਆਪਣੇ ਹੱਥਾਂ ਵਿਚ ਫੜੀ ਬੈਠਾ ਹੈ ਤੇ ਆਖਣ ਲਗਦਾ ਹੈ,

--ਬੜੇ ਭਾਈ, ਦੁਨੀਆਂ ਵਿਚ ਬਹੁਤ ਕੁਸ਼ ਹੋ ਸਕਦਾ ਪਰ ਇਹ ਗੱਲ ਨਹੀਂ ਹੋ ਸਕਦੀ। ਜੱਟ ਦੀ ਧੀ ਚਮਾਰ ਦੇ ਘਰ ਨਹੀਂ ਜਾ ਸਕਦੀ।

ਗੁਰਮੁੱਖ ਸਿੰਘ ਹੋਲੇ ਜਿਹੇ ਬੋਲਦਾ ਹੈ,

--ਕਰੇਂਗਾ ਵੀ ਕੀ?

--ਦਸਿਆ ਨਾ ਕਿ ਕੁੜੀ ਨਾਲ ਸਦਾ ਲਈ ਸਬੰਧ ਖਤਮ।

--ਹੂੰ!

ਕਹਿ ਕੇ ਇਕ ਵਾਰ ਫਿਰ ਉਹ ਚੁੱਪ ਕਰ ਜਾਂਦਾ ਹੈ। ਕੁਝ ਦੇਰ ਉਥੇ ਬੈਠ ਕੇ ਸੁਦਾਗਰ ਸਿੰਘ ਘਰ ਨੂੰ ਆ ਜਾਂਦਾ ਹੈ। ਸਾਰਾ ਦਿਨ ਉਦਾਸ ਰਹਿੰਦਾ ਹੈ। ਫੈਕਰਟੀ ਜਾਂਦਾ ਹੈ ਤਾਂ ਉਥੇ ਵੀ ਦਿਲ ਨਹੀਂ ਲਗਦਾ। ਉਹ ਗੁਰਦਵਾਰੇ ਵੀ ਨਹੀਂ ਜਾ ਸਕਦਾ ਕਿ ਹੁਣ ਤਕ ਗੱਲ ਲੋਕਾਂ ਤਕ ਫੈਲ ਚੁੱਕੀ ਹੋਵੇਗੀ। ਪਤਾ ਨਹੀਂ ਗੁਰੀ ਦਾ ਉਸ ਮੁੰਡੇ ਨਾਲ ਕਦੋਂ ਕੁ ਤੋਂ ਮੇਲ-ਜੋਲ ਚਲ ਰਿਹਾ ਹੋਵੇਗਾ, ਇਹ ਤਾਂ ਉਸ ਨੂੰ ਹੀ ਹੁਣ ਪਤਾ ਲਗਿਆ ਹੈ। ਇਹ ਵੀ ਹੋ ਸਕਦਾ ਹੈ ਕਿ ਹੋਰ ਲੋਕ ਇਸ ਬਾਰੇ ਜਾਣਦੇ ਵੀ ਹੋਣ ਤੇ ਉਸ ਨੂੰ ਕਿਸੇ ਨਾ ਦਸਿਆ ਨਾ ਹੋਵੇ। ਸ਼ਾਮ ਨੂੰ ਗੁਰੀ ਘਰ ਆਉਂਦੀ ਹੈ। ਉਹ ਉਸ ਨੂੰ ਨਹੀਂ ਬੁਲਾਉਂਦਾ। ਗੁਰੀ ਵੀ ਕਿਸੇ ਨਾਲ ਗੱਲ ਕੀਤੇ ਬਿਨਾਂ ਆਪਣੇ ਕਮਰੇ ਵਿਚ ਚਲੇ ਜਾਂਦੀ ਹੈ ਨਹੀਂ ਤਾਂ ਉਹ ਆਪਣੀ ਮਾਂ ਤੇ ਭੈਣਾਂ ਨਾਲ ਕਾਫੀ ਦੇਰ ਤਕ ਗੱਪਾਂ ਮਾਰਿਆ ਕਰਦੀ ਹੈ। ਰਸੋਈ ਦੇ ਕੰਮ ਵਿਚ ਵੀ ਮਦਦ ਕਰਾ ਦਿੰਦੀ ਹੈ।

ਸੁਦਾਗਰ ਸਿੰਘ ਨੂੰ ਆਪਣੇ ਆਪ ਨਾਲ ਲੜਦਿਆਂ ਕਈ ਦਿਨ ਨਿਕਲ ਜਾਂਦੇ ਹਨ। ਦਿਲਰਾਜ ਕੋਰ ਤਾਂ ਉਸ ਦਾ ਰੌਅ ਦੇਖਦੀ ਉਸ ਨਾਲ ਗੁਰੀ ਬਾਰੇ ਕੋਈ ਗੱਲ ਹੀ ਨਹੀਂ ਕਰਦੀ। ਘਰ ਵਿਚ ਅਜੀਬ ਜਿਹੀ ਚੁੱਪ ਖਿੰਡਰੀ ਰਹਿੰਦੀ ਹੈ। ਘਰ ਵਿਚ ਸਭ ਤੋਂ ਵਧ ਮਜ਼ਾਕੀਆ ਸੁਭਾਅ ਸ਼ੈਰਨ ਦਾ ਹੈ ਤੇ ਸ਼ੈਰਨ ਵੀ ਚੁੱਪ ਚੁੱਪ ਫਿਰਦੀ ਹੈ। ਦਿਲਰਾਜ ਕੋਰ ਇਕ ਵਾਰ ਫਿਰ ਗੁਰੀ ਬਾਰੇ ਗੱਲ ਤੋਰਦੀ ਪੁੱਛਦੀ ਹੈ,

--ਜੀ, ਕੀ ਸੋਚਦੇ ਓ ਗੁਰੀ ਬਾਰੇ?

--ਤੈਨੂੰ ਕਹਿ ਚੁੱਕਾਂ ਕਿ ਇਹ ਨਹੀਂ ਹੋ ਸਕਦਾ।

--ਜੇ ਕੁੜੀ ਨੇ ਆਪਣੀ ਮਰਜ਼ੀ ਕਰ ਲਈ?

--ਮਰਜ਼ੀ ਤਾਂ ਉਹ ਆਪਣੀ ਕਰ ਚੁੱਕੀ ਆ, ਇਹ ਸਮਝ ਲੈ ਕਿ ਉਹ ਮੇਰੇ ਲਈ ਮਰ ਗਈ ਤੇ ਮੈਂ ਓਹਦੇ ਲਈ।

ਸੁਦਾਗਰ ਸਿੰਘ ਇਕ ਵਾਰ ਫਿਰ ਗੁੱਸੇ ਵਿਚ ਉਬਲਣ ਲਗਦਾ ਹੈ। ਦਿਲਰਾਜ ਕੋਰ ਉਸ ਦਾ ਹੱਥ ਫੜਦੀ ਆਖਦੀ ਹੈ,

--ਉਹਨੇ ਮੁੰਡੇ ਨਾਲ਼ ਰਲ਼ ਕੇ ਘਰ ਵੀ ਲੈ ਲਿਆ ਹੋਇਆ।

--ਫੇਰ ਕਸਰ ਕਿਸ ਗੱਲ ਦੀ ਐ, ਉਹਨੂੰ ਕਹਿ ਕੇ ਏਸ ਘਰ 'ਚੋਂ ਦਫਾ ਹੋ ਜਾਵੇ ਤੇ ਕਰੇ ਜੋ ਕਰਨਾ।

--ਉਹ ਕਹਿੰਦੀ ਕਿ ਆਪਣੇ ਹੱਥੀਂ ਕਰੋ ਸਭ ਕੁਸ਼।

--ਮੈਂ ਇੰਨਾ ਨਹੀਂ ਡਿਗ ਸਕਦਾ ਤੇ ਤੂੰ ਮੁੜ ਕੇ ਉਹਦੀ ਵਕੀਲ ਬਣ ਕੇ ਮੇਰੇ ਕੋਲ ਨਾ ਆਵੀਂ।

ਘਰ ਵਿਚ ਚੁੱਪ ਦਾ ਮਹੌਲ ਉਵੇਂ ਦਾ ਉਵੇਂ ਬਣਿਆ ਰਹਿੰਦਾ ਹੈ। ਉਸ ਨੂੰ ਦਿਲਰਾਜ ਕੋਰ ਨਾਲ ਵੀ ਗੁੱਸਾ ਹੈ ਕਿ ਉਹ ਗੁਰੀ ਦੇ ਮਾਮਲੇ ਵਿਚ ਉਸ ਦੇ ਨਾਲ ਕਿਉਂ ਨਹੀਂ ਖੜ ਰਹੀ ਪਰ ਉਹ ਉਸ ਨੂੰ ਕੁਝ ਨਹੀਂ ਆਖਦਾ। ਜੀਤੀ ਤੇ ਸੱਤੀ ਦੇ ਮਾਮਲੇ ਵਿਚ ਉਹ ਨਰਮੀ ਵਰਤ ਚੁੱਕਾ ਹੈ ਇਸ ਲਈ ਵੀ ਦਿਲਰਾਜ ਕੋਰ ਉਸ ਤੋਂ ਉਸੇ ਕੁਝ ਦੀ ਆਸ ਰੱਖਦੀ ਹੋਵੇਗੀ। ਉਹ ਦੋਵੇਂ ਫੈਕਟਰੀ ਨੂੰ ਇਕੱਠੇ ਕੰਮ ਤੇ ਜਾਂਦੇ ਹਨ ਤੇ ਇਕੱਠੇ ਹੀ ਆਉਂਦੇ ਹਨ ਪਰ ਉਹਨਾਂ ਵਿਚਕਾਰ ਗਲਬਾਤ ਬਹੁਤ ਸੰਕੋਚਵੀਂ ਹੁੰਦੀ ਹੈ। ਫੈਕਟਰੀ ਵਿਚ ਵੀ ਸੁਦਾਗਰ ਸਿੰਘ ਬਹੁਤਾ ਖੁਲ੍ਹ ਕੇ ਨਹੀਂ ਬੋਲਦਾ। ਕਈ ਕਾਮੇ ਉਸ ਵਲ ਦੇਖਦੇ ਉਸ ਦੀ ਸਿਹਤ ਦਾ ਹਾਲਚਾਲ ਵੀ ਪੁੱਛਣ ਲਗਦੇ ਹਨ।

ਇਕ ਦਿਨ ਉਹ ਪਰਿੰਟਰ ਲਈ ਸ਼ਿਆਹੀ ਲੈਣ 'ਪੀ ਸੀ ਵ੍ਰਲਡ' ਜਾਂਦਾ ਹੈ। ਦੇਖਦਾ ਹੈ ਕਿ ਸਾਹਮਣੇ ਗੁਰੀ ਇਕ ਸੁਹਣੇ ਜਿਹੇ ਮੁੰਡੇ ਨਾਲ ਤੁਰੀ ਜਾ ਰਹੀ ਹੈ। ਉਹ ਆਪਣੀ ਸੀਟ 'ਤੇ ਨੀਵਾਂ ਜਿਹਾ ਹੋ ਕੇ ਉਹਨਾਂ ਵਲ ਦੇਖਣ ਲਗਦਾ ਹੈ। ਮੁੰਡਾ ਗੁਰੀ ਨਾਲੋਂ ਲੰਮਾ ਹੈ ਤੇ ਸਿਹਤਵੰਦ ਵੀ। ਉਹ ਮਨ ਹੀ ਮਨ ਸੋਚਦਾ ਹੈ-'ਇਹ ਤਾਂ ਜੱਟਾਂ ਦਾ ਈ ਮੁੰਡਾ ਲਗਦਾ।' ਗੁਰੀ ਉਸ ਮੁੰਡੇ ਨਾਲ ਕਾਰ ਵਿਚ ਜਾ ਬੈਠਦੀ ਹੈ। ਸੁਦਾਗਰ ਸਿੰਘ ਸੋਚਣ ਲਗਦਾ ਹੈ ਕਿ ਇਸ ਮੁੰਡੇ ਬਾਰੇ ਪਤਾ ਕਰਨਾ ਚਾਹੀਦਾ ਹੈ। ਸ਼ਾਇਦ ਗੁਰੀ ਨੂੰ ਇਸ ਦੀ ਜ਼ਾਤ ਬਾਰੇ ਸਮਝ ਹੀ ਨਾ ਲਗੀ ਹੋਵੇ। ਸ਼ਾਇਦ ਇਹ ਕਿਸੇ ਉਚੀ ਜ਼ਾਤ ਦਾ ਹੀ ਹੋਵੇ। ਵਾਪਸ ਕੰਮ ਤੇ ਜਾ ਕੇ ਉਸ ਦਾ ਦਿਲ ਕਰਦਾ ਹੈ ਕਿ ਦਿਲਰਾਜ ਕੋਰ ਨਾਲ ਦਿਲ ਦੀ ਗੱਲ ਸਾਂਝੀ ਕਰੇ ਪਰ ਉਸ ਨੂੰ ਜਾਪਦਾ ਹੈ ਕਿ ਇਵੇਂ ਉਹ ਕਮਜ਼ੋਰ ਸਮਝਿਆ ਜਾਣ ਲਗੇਗਾ। ਉਹ ਚੁੱਪ ਰਹਿੰਦਾ ਹੈ।

ਇਕ ਦਿਨ ਇਕ ਬੰਦਾ ਸੁਦਾਗਰ ਸਿੰਘ ਨੂੰ ਮਿਲਣ ਆਉਂਦਾ ਹੈ। ਉਸ ਦਾ ਕਦ ਕੁਝ ਲੰਮੇਰਾ ਹੈ ਪਰ ਥੋੜਾ ਅਗੇ ਨੂੰ ਝੁਕਿਆ ਹੋਇਆ ਹੈ। ਉਹ ਸੁਦਾਗਰ ਸਿੰਘ ਨੂੰ ਆਖਦਾ ਹੈ,

--ਸਰਦਾਰ ਜੀ, ਮੇਰਾ ਨਾਂ ਚੇਤ ਰਾਮ ਆ, ਮੈਂ ਜਗਤਾਰ ਦਾ ਡੈਡੀ ਆਂ।

--ਕਿਹੜੇ ਜਗਤਾਰ ਦਾ?

ਸੁਦਾਗਰ ਸਿੰਘ ਦਾ ਸਵਾਲ ਸੁਣ ਕੇ ਆਉਣ ਵਾਲਾ ਹੈਰਾਨ ਜਿਹਾ ਹੋ ਜਾਂਦਾ ਹੈ ਤੇ ਸੋਚਣ ਲਗਦਾ ਹੈ ਕਿ ਅਗੇ ਕੀ ਕਹੇ। ਸੁਦਾਗਰ ਸਿੰਘ ਨੂੰ ਲਗਦਾ ਹੈ ਕਿ ਉਸ ਦੀ ਫੈਕਟਰੀ ਵਿਚ ਕੋਈ ਕੰਮ ਕਰਦਾ ਹੋਵੇਗਾ ਜਿਸ ਦੀ ਇਹ ਬੰਦਾ ਗੱਲ ਕਰ ਰਿਹਾ ਹੈ। ਉਹ ਫਿਰ ਪੁੱਛਦਾ ਹੈ,

--ਤੁਸੀਂ ਕਿਸ ਜਗਤਾਰ ਦੀ ਗੱਲ ਕਰਦੇ ਓ?

ਚੇਤ ਰਾਮ ਇਕ ਮਿੰਟ ਲਈ ਸੋਚਦਾ ਹੈ ਕਿ ਇਸ ਨੂੰ ਤਾਂ ਕੁਝ ਵੀ ਨਹੀਂ ਪਤਾ, ਅਜਿਹੀ ਹਾਲਤ ਵਿਚ ਉਹ ਆਪਣੀ ਗੱਲ ਕਹੇ ਕਿ ਨਾ। ਸੁਦਾਗਰ ਸਿੰਘ ਆਪਣਾ ਸਵਾਲ ਇਕ ਵਾਰ ਫਿਰ ਦੁਹਰਾਉਂਦਾ ਹੈ ਤਾਂ ਉਹ ਕਹਿੰਦਾ ਹੈ,

--ਤੁਹਾਡੀ ਕੁੜੀ ਨੇ ਜਗਤਾਰ ਬਾਰੇ ਕੋਈ ਗੱਲ ਨਹੀਂ ਕੀਤੀ?

ਸਾਰੀ ਕਹਾਣੀ ਸੁਦਾਗਰ ਸਿੰਘ ਦੇ ਸਾਹਮਣੇ ਸਪੱਸ਼ਟ ਹੋ ਜਾਂਦੀ ਹੈ। ਇਕ ਪਲ ਲਈ ਤਾਂ ਉਸ ਨੂੰ ਲਗਦਾ ਹੈ ਕਿ ਉਹ ਇਸ ਆਦਮੀ ਦਾ ਸਿਰ ਭੰਨ ਸੁਟੇ, ਉਸ ਨੂੰ ਪੁੱਛੇ ਕਿ ਉਸ ਦੀ ਇਥੇ ਆਉਣ ਦੀ ਹਿੰਮਤ ਹੀ ਕਿਵੇਂ ਪਈ। ਉਹ ਆਪਣੇ ਆਪ ਤੇ ਕਾਬੂ ਰਖਦਾ ਕਹਿੰਦਾ ਹੈ,

--ਦੇਖ ਮਿਸਟਰ, ਚੁੱਪ ਕਰਕੇ ਘਰ ਨੂੰ ਜਾਹ, ਨਾ ਮੇਰਾ ਟਾਈਮ ਖਰਾਬ ਕਰ ਤੇ ਨਾ ਹੀ ਆਪਣਾ।

ਚੇਤ ਰਾਮ ਕੁਝ ਕਹੇ ਬਿਨਾਂ ਚਲੇ ਜਾਂਦਾ ਹੈ। ਸੁਦਾਗਰ ਸਿੰਘ ਗੁੱਸੇ ਵਿਚ ਛਟਪਟਾਉਂਦਾ ਰਹਿੰਦਾ ਹੈ।

ਇਕ ਦਿਨ ਉਸ ਦੀ ਵੱਡੀ ਕੁੜੀ ਜੀਤੀ ਘਰ ਆਉਂਦੀ ਹੈ ਤੇ ਆਖਣ ਲਗਦੀ ਹੈ,

--ਡੈਡ, ਗੁਰੀ ਦੇ ਵਿਆਹ ਬਾਰੇ ਕੀ ਪਰੌਬਲਮ ਆਂ?

--ਇਹੋ ਕਿ ਉਹ ਮੁੰਡਾ ਕਿਸੇ ਹੋਰ ਜ਼ਾਤ ਦਾ ਐ।

--ਡੈਡ, ਮੈਂ ਜਗਤਾਰ ਨੂੰ ਮਿਲੀ ਹੋਈ ਆਂ, ਉਹ ਬਹੁਤ ਚੰਗਾ ਮੁੰਡਾ ਐ, ਆਪਣੀ ਗੁਰੀ ਲਈ ਹਰ ਤਰ੍ਹਾਂ ਠੀਕ ਐ, ਗੁਰੀ ਉਥੇ ਖੁਸ਼ ਰਹੇਗੀ।

--ਪਰ ਉਹਦੀ ਜ਼ਾਤ ਨੀਵੀਂ ਆ।

--ਏਸ ਕੰਟਰੀ 'ਚ ਕੋਈ ਜ਼ਾਤ ਨਹੀਂ ਹੁੰਦੀ ਡੈਡ, ਬੰਦਾ ਬੰਦਾ ਹੁੰਦਾ।

--ਮੈਨੂੰ ਤੂੰ ਅਕਲ ਨਾ ਦੇ, ਮੈਂ ਪਤਾ ਏਸ ਕੰਟਰੀ ਦਾ ਵੀ ਤੇ ਆਪਣਾ ਵੀ, ਜੇ ਉਹਨੇ ਵਿਆਹ ਕਰਾਉਣਾ ਤਾਂ ਘਰੋਂ ਜਾਵੇ ਤੇ ਜੋ ਕਰਨਾ ਕਰੇ।

--ਏਦਾਂ ਨਹੀਂ ਡੈਡ, ਉਹ ਚਾਹੁੰਦੀ ਆ ਕਿ ਜਿਦਾਂ ਤੁਸੀਂ ਸਾਡੇ ਵਿਆਹ ਕੀਤੇ ਆ ਏਦਾਂ ਈ ਓਹਦਾ ਵੀ ਕਰੋ।

--ਇਹ ਨਹੀਂ ਹੋਣਾਂ।

ਆਪਣੀ ਗੱਲ ਮੁਕਾ ਕੇ ਉਹ ਇਵੇਂ ਹੱਥ ਮਾਰਦਾ ਹੈ ਜਿਵੇਂ ਕਹਿ ਰਿਹਾ ਹੋਵੇ ਕਿ ਇਥੇ ਹੀ ਕੱਟ ਤੇ ਇਸ ਤੋਂ ਅਗੇ ਹੋਰ ਕੋਈ ਗੱਲ ਨਹੀਂ। ਜੀਤੀ ਤੋਂ ਬਾਅਦ ਉਸ ਦਾ ਪਤੀ ਨਿਰਮਲ ਵੀ ਆ ਕੇ ਉਹੀ ਗੱਲ ਦੁਹਰਾਉਂਦਾ ਹੈ ਪਰ ਸੁਦਾਗਰ ਸਿੰਘ ਨਹੀਂ ਮੰਨ ਰਿਹਾ। ਇਕ ਦਿਨ ਸੱਤੀ ਵੀ ਇਹੋ ਗੱਲ ਕਰਨ ਆ ਜਾਂਦੀ ਹੈ। ਸੁਦਾਗਰ ਸਿੰਘ ਆਪਣੀ ਗੱਲ ਤੇ ਅੜਿਆ ਰਹਿੰਦਾ ਹੈ ਕਿ ਗੁਰੀ ਨੇ ਜੋ ਕਰਨਾ ਹੈ ਕਰੇ ਪਰ ਉਹ ਇਸ ਵਿਆਹ ਲਈ ਲਈ ਰਜ਼ਾਮੰਦ ਨਹੀਂ ਹੈ। ਉਹ ਗੁਰਮੁੱਖ ਵਲ ਜਾਂਦਾ ਹੈ। ਗੁਰਮੁੱਖ ਸਿੰਘ ਪੁੱਛਦਾ ਹੈ,

--ਕਿੱਦਾਂ ਸਭ, ਠੀਕ ਆ?

--ਕਾਹਦਾ ਠੀਕ ਆ, ਆਹ ਕੁੜੀ ਦੀ ਖੜੀ ਕੀਤੀ ਮੁਸੀਬਤ ਤੰਗ ਕਰ ਰਹੀ ਆ।

--ਹੁਣ ਕੀ ਕਹਿੰਦੀ ਆ।

--ਮੈਂ ਕਿਹਾ ਸੀ ਕਿ ਜਾਹ ਦਫਾ ਹੋ, ਕਰ ਜੋ ਕਰਨਾ ਪਰ ਅੱਖਾਂ ਤੋਂ ਦੂਰ ਜਾ ਕੇ ਕਰ। ਮੇਰਾ ਭਾਈਚਾਰੇ ਵਿਚ ਨੱਕ ਨਾ ਵਢਾ ਪਰ ਉਹ ਤਾਂ ਜਿੱਦਾਂ ਕਿਸੇ ਪਿਛਲੇ ਜਨਮ ਦਾ ਬਦਲਾ ਲੈ ਰਹੀ ਹੋਵੇ, ਕਹਿੰਦੀ - ਮੇਰਾ ਵਿਆਹ ਆਪਣੇ ਹੱਥੀਂ ਕਰੋ।

--ਦਿਲਰਾਜ ਕੋਰ ਨੂੰ ਕਹਿ ਕਿ ਉਹਨੂੰ ਸਮਝਾਵੇ।

ਭਰਾ ਦੀ ਗੱਲ ਸੁਣ ਕੇ ਸੁਦਾਗਰ ਸਿੰਘ ਅੱਖਾਂ ਭਰ ਲੈਂਦਾ ਹੈ ਤੇ ਕਹਿਣ ਲਗਦਾ ਹੈ,

--ਬੜੇ ਭਾਈ, ਦਿਲਰਾਜ ਕੋਰ ਕੀ ਸਾਰਾ ਟੱਬਰ ਈ ਕੁੜੀ ਵਲ ਦਾ ਐ, ਮੈਂ ਈ ਇਕੱਲਾ ਖੜਾਂ।

## ਇਕੀ

ਕਾਮਰੇਡ ਇਕਬਾਲ ਹੁਣ ਜੱਗੇ ਨੂੰ ਫੋਨ ਕਰਦਾ ਰਹਿੰਦਾ ਹੈ ਖਾਸ ਤੌਰ ਤੇ ਜਦੋਂ ਕੋਈ ਪਰੋਗਰਾਮ ਕਰਾਉਣਾ ਹੋਵੇ। ਪਰੋਗਰਾਮ ਲਈ ਪੈਸੇ ਵੀ ਇਕੱਠੇ ਕਰਨੇ ਹੁੰਦੇ ਹਨ। ਜਿੰਨਾ ਕੁ ਜੱਗੇ ਨੂੰ ਕਿਹਾ ਜਾਂਦਾ ਹੈ ਉਹ ਹਿੱਸਾ ਪਾ ਦਿੰਦਾ ਹੈ। ਹੁਣ ਖਾਸ ਗੱਲ ਇਹ ਹੈ ਕਿ ਉਸ ਨੂੰ ਕਵਿਤਾ ਦੀ ਸਮਝ ਲਗਣ ਲਗ ਪਈ ਹੈ। ਦੇਵਿਕਾ ਦੀ ਕਵਿਤਾ ਤਾਂ ਉਸ ਦੇ ਧੁਰ ਅੰਦਰ ਤਕ ਉਤਰ ਜਾਂਦੀ ਹੈ। ਪਿਛਲੇ ਦੋ ਮੁਸ਼ਇਰਿਆਂ ਵਿਚ ਦੇਵਿਕਾ ਜੱਗੇ ਦੇ ਨਾਲ ਹੀ ਜਾਂਦੀ ਹੈ। ਕਾਮਰੇਡ ਇਕਬਾਲ ਪੁੱਛਦਾ ਹੈ,

--ਇਹ ਕੁੜੀ ਤੇਰੀ ਕੀ ਲਗਦੀ ਐ ਬਈ?

--ਇਹ ਮੇਰੀ ਰਿਸ਼ਤੇਦਾਰ ਐ।

ਕਾਮਰੇਡ ਇਕ ਪਲ ਲਈ ਚੁੱਪ ਕਰ ਕੇ ਫਿਰ ਪੁੱਛਦਾ ਹੈ,

--ਸੁਹਰਿਆਂ ਵਲੋਂ ਕਿ ਤੇਰੇ ਆਪਣੇ ਵਲੋਂ?

--ਨਹੀਂ, ਮੇਰੇ ਆਪਣੇ ਵਲੋਂ ਈ, ...ਬਹੁਤ ਸੁਹਣੀ ਕਵਿਤਾ ਲਿਖਦੀ ਐ।

--ਨਹੀਂ, ਉਹਦੀ ਕਵਿਤਾ ਹਾਲੇ ਕੱਚੀ ਆ, ਗਜ਼ਲ ਤਾਂ ਬਹੁਤ ਨਿਕੰਮੀ।

--ਕਾਮਰੇਡ ਜੀ, ਉਹਦੀ ਕਵਿਤਾ ਤਾਂ ਮੈਨੂੰ ਹਿਲਾ ਕੇ ਰੱਖ ਜਾਂਦੀ ਆ, ਉਹਨੇ ਇਕ ਸ਼ੇਅਰ ਸੁਣਾਇਆ ਸੀ: "ਭੇੜੀਏ ਸਿਰ 'ਤੇ ਚੜੇ, ਮੈਂ ਜਾਨ ਤੋੜ ਭਜਦੀ ਰਹੀ, ਖਾਧੀ ਗਈ, ਕੁਝ ਬਚ ਗਈ, ਕੁਝ ਪੁੱਜ ਗਈ ਤੇਰੇ ਗਰਾਂ", ਮੈਨੂੰ ਤਾਂ ਇਹ ਲਾਈਨਾਂ ਬਹੁਤ ਪਾਵਰਫੁੱਲ ਲਗਦੀਆਂ।

--ਹੋਣਗੀਆਂ ਪਰ ਇਹਨਾਂ ਵਿਚ ਵਜ਼ਨ ਹੈ ਨਹੀਂ, ਗਜ਼ਲ ਦੇ ਅਸੂਲ ਹੁੰਦੇ ਆ, ਇਹਦਾ ਤੁਕਾਂਤ ਤੇ ਸ਼ਬਦਾਂ ਦਾ ਵਜ਼ਨ ਹੁੰਦਾ, ਇਹ ਆਮ ਬੰਦੇ ਦਾ ਕੰਮ ਨਹੀਂ, ਸਾਡੀ ਸਾਰੀ ਉਮਰ ਨਿਕਲ਼ ਗਈ ਗਜ਼ਲ ਕਹਿੰਦਿਆਂ, ਤਾਂ ਜਾ ਕੇ ਸਹੀ ਲਿਖੀ ਜਾਂਦੀ ਆ, ਏਸ ਕੁੜੀ ਨੂੰ ਹਾਲੇ ਅਰੂਜ਼ ਦਾ ਨਹੀਂ ਪਤਾ।

--ਬਾਕੀ ਤਾਂ ਮੈਨੂੰ ਪਤਾ ਨਹੀਂ ਪਰ ਜਦ ਉਹ ਕਵਿਤਾ ਪੜਦੀ ਆ ਤਾਂ ਤਾੜੀਆਂ ਸਭ ਤੋਂ ਵਧ ਉਸੇ ਤੇ ਵਜਦੀਆਂ।

--ਉਹ ਤਾੜੀਆਂ ਤਾਂ ਔਰਤਾਂ ਨੂੰ ਵੱਜ ਈ ਜਾਂਦੀਆਂ ਹੁੰਦੀਆਂ।

--ਕੁਸ਼ ਵੀ ਹੋਵੇ, ਕਾਮਰੇਡ ਜੀ, ਮੈਨੂੰ ਉਹਨੇ ਕਵਿਤਾ ਪੜ੍ਹਨ ਦੀ ਆਦਤ ਪਾ ਦਿਤੀ। ਮੈਂ ਹੁਣ ਵਾਸ-ਪਰਵਾਸ ਚੋਂ ਜਾਂ ਇੰਟਰਨੈੱਟ ਤੇ ਵੀ ਕਵਿਤਾ ਪੜ੍ਹ ਲੈਨਾਂ, ਮੈਨੂੰ ਹੁਣ ਇਹ ਵੀ ਪਤਾ ਚਲ ਗਿਆ ਕਿ ਜਿਹੜੀ ਕਵਿਤਾ ਦਿਲ ਨੂੰ ਧੂ ਪਾਵੇ ਉਹੋ ਚੰਗੀ ਹੁੰਦੀ ਐ, ਆਹ ਜਿਹੜੀ ਭਾਰ ਤੋਲ ਦੀ ਗੱਲ ਕਰਦੇ ਓ ਇਹਦਾ ਮੈਨੂੰ ਕੁਸ਼ ਨਹੀਂ ਪਤਾ।

--ਤੈਨੂੰ ਮੈਂ ਅਰੂਜ਼ ਬਾਰੇ ਇਕ ਕਿਤਾਬ ਦੇਊਂ, ਪੜ੍ਹ ਕੇ ਦੇਖੀਂ, ਸਾਰੀ ਗੱਲ ਸਮਝ ਲਗ ਜਾਊ।

--ਮੈਂ ਕਿਹੜੀ ਕਵਿਤਾ ਲਿਖਣੀ ਆਂ।

--ਤੇਰਾ ਮਿੱਤਰ ਗਰੇਵਾਲ ਲਿਖਦਾ ਈ ਸੀ।

--ਕਦੇ ਕਦੇ, ...ਗਰੇਵਾਲ ਦਾ ਕਹਿਣਾ ਸੀ ਕਿ ਲਿਖਣਾ ਤਾਂ ਵਧੀਆ ਲਿਖੇ ਨਹੀਂ ਤਾਂ ਨਾ ਲਿਖੇ, ਇਸੇ ਲਈ ਉਹਨੇ ਕਵਿਤਾ ਲਿਖਣੀ ਛੱਡ ਦਿਤੀ ਸੀ, ਉਹਦਾ ਇਹ ਵੀ ਕਹਿਣਾ ਸੀ ਕਿ ਕੁਸ਼ ਲਿਖਣ ਨਾਲੋਂ ਕਿਸੇ ਦੇ ਲਿਖੇ ਨੂੰ ਮਾਣ ਸਕਣਾਂ ਬੜੀ ਗੱਲ ਹੁੰਦੀ ਆ।

--ਦੇਵਿਕਾ ਦੀ ਕੋਈ ਕਿਤਾਬ ਵੀ ਛਪੀ ਆ ਕਿ ਨਹੀਂ।

--ਨਹੀਂ, ਕਿਤਾਬ ਨਹੀਂ ਛਪੀ ਹਾਲੇ।

--ਉਹਨੂੰ ਕਹਿ ਕਿ ਕਵਿਤਾਵਾਂ ਲਿਆਏ, ਛਪਾ ਦਿੰਨੇ ਆਂ।

--ਤੁਹਾਡੀ ਵੀ ਛਪੀ ਆ ਕਿਤਾਬ?

--ਪੰਜ ਕਿਤਾਬਾਂ ਮੇਰੀਆਂ, ਅਗਲੀ ਵਾਰ ਦੇਊਂਗਾ।

ਇਕਬਾਲ ਦਾਅਵੇ ਨਾਲ ਕਹਿੰਦਾ ਹੈ। ਜੱਗੇ ਦਾ ਦਿਲ ਚਾਹੁੰਦਾ ਹੈ ਕਿ ਜੇ ਦੇਵਿਕਾ ਦੀ ਕਿਤਾਬ ਛਪੇ।

ਉਹ ਅਗਲੀ ਵਾਰ ਦੇਵਿਕਾ ਨੂੰ ਪੁੱਛਦਾ ਹੈ,

--ਕਾਮਰੇਡ ਕਹਿੰਦਾ ਸੀ ਕਿ ਲਿਆਓ ਦੇਵਿਕਾ ਦੀ ਕਿਤਾਬ ਛਪਵਾ ਦੇਈਏ।

--ਭਾਜੀ, ਇਹ ਦਾਣਾ ਐ ਦਾਣਾ, ਕਾਮਰੇਡ ਤਾਂ ਹਾਲੇ ਫੇਰ ਬੰਦਾ ਠੀਕ ਐ, ਕਈ ਕਹਿਣ ਲਗਦੇ ਆ ਕਿਤਾਬ ਲਈ ਤੇ ਫਿਰ ਨਾਲ਼ ਹੋਰ ਵੀ ਗੱਲਾਂ ਕਰਨ ਲਗਦੇ ਆ, ਇਹ ਤਾਂ ਹੁਣ ਤੁਹਾਡੇ ਕਰਕੇ ਨਹੀਂ ਬੋਲਦੇ ਨਹੀਂ ਤਾਂ ਬਹੁਤ ਭੱਦੇ ਰਿਮਾਰਕਸ ਦੇਣ ਲਗਦੇ ਆ ਪਰ ਮੈਨੂੰ ਏਹਨਾਂ ਦੀ ਏਨੀ ਪਰਵਾਹ ਨਹੀਂ।

--ਮੈਂ ਦੇਖਿਆ ਕਿ ਇੰਟਰਨੈੱਟ ਤੇ ਵੀ ਪੰਜਾਬੀ ਦੇ ਕਈ ਮੈਗਜ਼ੀਨ ਨਿਕਲਦੇ ਆ, ਕਈ ਵਾਰ ਉਹਨਾਂ ਵਿਚ ਵੀ ਵਧੀਆ ਕਵਿਤਾ ਹੁੰਦੀ ਆ, ਤੂੰ ਕਿਉਂ ਨਹੀਂ ਭੇਜਦੀ?

--ਭਾਜੀ, ਮੇਰੇ ਕੋਲ ਆਪਣਾ ਕੰਪਿਊਟਰ ਹੈ ਨਹੀਂ, ਸਹੇਲੀ ਦਾ ਵਰਤਦੀ ਆਂ, ਰੈਗੂਲਰ ਨਹੀਂ ਵਰਤਿਆ ਜਾਂਦਾ। ਇੰਟਰਨੈੱਟ ਕੈਫੈ ਵਿਚ ਵੀ ਚੰਗੀ ਤਰਾਂ ਨਹੀਂ ਜਾ ਹੁੰਦਾ, ਮੈਂ ਜੋ ਵੀ ਲਿਖਦੀ ਆਂ ਆਪਣੇ ਪੈੱਨ ਡਰਾਈਵ ਵਿਚ ਪਾ ਲੈਂਦੀ ਆਂ, ਚਾਰ ਗਿਗਾ-ਬਾਈਟ ਦਾ ਹੈਗਾ ਮੇਰਾ ਪੈੱਨ ਡਰਾਈਵ।

--ਮੈਨੂੰ ਬਹੁਤ ਚਾਅ 'ਆ ਕਿ ਤੇਰੀ ਕਿਤਾਬ ਛਪੇ।

--ਮੇਰੇ ਕੋਲ ਹਾਲੇ ਇੰਨੀਆਂ ਕਵਿਤਾਵਾਂ ਨਹੀਂ ਹੋਈਆਂ, ਚਾਅ ਤਾਂ ਮੈਨੂੰ ਵੀ ਬਹੁਤ ਐ ਕਿ ਮੇਰੀ ਕਿਤਾਬ ਛਪੇ।

--ਚਲ, ਹੋਰ ਲਿਖ ਲੈ ਤੇ ਅਗਲੇ ਜਨਮ-ਦਿਨ ਤਕ ਛਪਵਾ ਲਵੀਂ।

--ਜਨਮ-ਦਿਨ ਤਾਂ ਮੇਰਾ ਆਇਆ ਖੜਾ।

--ਕਦੋਂ?

--ਅਠਾਈ ਅਗਸਤ ਪਰ ਜਨਮ-ਇਨ ਤਾਂ ਬੱਚਿਆਂ ਦੇ ਹੁੰਦੇ ਆ।

...ਦੇਵਿਕਾ ਟਰਮੀਨਲ ਪੰਜ 'ਤੇ ਕੰਮ ਲਈ ਅਰਜ਼ੀ ਦੇ ਆਉਂਦੀ ਹੈ। ਉਹ ਕੰਮ ਦੀ ਰੈਫਰੈਂਸ ਦੀ ਥਾਂ ਤੇ ਰਣਬੀਰੋ ਦੀ ਲਾਂਡਰੀ ਦਾ ਐਡਰਸ ਭਰਦੀ ਹੈ ਕਿ ਉਸ ਕੋਲ ਇਸ ਲਾਂਡਰੀ ਵਿਚ ਕੰਮ ਕਰਨ ਦਾ ਤਜਰੁਬਾ ਹੈ। ਇਕ ਦਿਨ ਜੱਗਾ ਉਸ ਨੂੰ ਲੈ ਕੇ ਲਾਂਡਰੀ ਜਾਂਦਾ ਹੈ। ਰਣਬੀਰੋ ਨਾਲ ਉਸ ਨੂੰ ਮਿਲਾਉਂਦਾ ਆਖਦਾ ਹੈ,

--ਇਹ ਰਣਬੀਰ ਕੋਰ, ਮੇਰੀ ਭਰਜਾਈ ਘੱਟ ਤੇ ਸਹੇਲੀ ਵੱਧ ਆ, ਕਈ ਵਾਰ ਮੈਂ ਆਪਣਾ ਦਿਲ ਏਹਦੇ ਕੋਲ਼ ਸਾਂਝਾ ਕਰ ਜਾਨਾਂ, ਏਸ ਦੁਨੀਆਂ ਵਿਚ ਉਹ ਲੋਕ ਬਹੁਤ ਖੁਸ਼ਕਿਸਮਤ ਹੁੰਦੇ ਆ ਜਿਹਨਾਂ ਕੋਲ ਆਪਣੇ ਦਿਲ ਦਾ ਭਾਰ ਹਲਕਾ ਕਰਨ ਲਈ ਦੋਸਤ ਹੋਣ।

ਦੇਵਿਕਾ ਉਸ ਦੀ ਗੱਲ ਧਿਆਨ ਨਾਲ ਸੁਣ ਰਹੀ ਹੈ ਤੇ ਕਹਿੰਦੀ ਹੈ,

--ਭਾਜੀ, ਮੈਂ ਵੀ ਉਹਨਾਂ ਖੁਸ਼ਕਿਸਮਤਾਂ ਵਿਚੋਂ ਆਂ, ਮੇਰੇ ਕੋਲ ਵੀ ਕੋਈ ਹੈ ਜੋ ਮੇਰਾ ਭਾਰ ਹਲਕਾ ਕਰ ਦਿੰਦਾ।

ਰਣਬੀਰੋ ਜੱਗੇ ਵਲ ਵਿਅੰਗ ਨਾਲ ਦੇਖਦੀ ਹੈ ਤੇ ਕਹਿੰਦੀ ਹੈ,

--ਕਈਆਂ ਦੀ ਆਦਤ ਹੁੰਦੀ ਆ ਕਿ ਆਪਣੀ ਗੱਲ ਸੁਣਾ ਕੇ ਭੱਜ ਜਾਂਦੇ ਆ, ਅਗਲੇ ਦੀ ਨਹੀਂ ਸੁਣਦੇ।

--ਭੈਣ ਜੀ, ਇਹ ਤਾਂ ਸਾਡੇ ਕਵੀਆਂ ਵਾਲ਼ੀ ਗੱਲ ਹੋ ਗਈ, ਉਹ ਵੀ ਆਪਣੀ ਕਵਿਤਾ ਸੁਣਾ ਕੇ ਭੱਜ ਜਾਂਦੇ ਆ।

ਜੱਗੇ ਨੂੰ ਪਤਾ ਹੈ ਕਿ ਰਣਬੀਰੋ ਨੇ ਇਹ ਤੀਰ ਉਸ ਵਲ ਹੀ ਮਾਰਿਆ ਗਿਆ ਹੈ। ਉਹ ਗੱਲ ਨੂੰ ਮੋੜਦਾ ਕਹਿੰਦਾ ਹੈ,

--ਭਾਬੀ, ਦੇਵਿਕਾ ਨੂੰ ਆਪਣੇ ਕੰਮ ਬਾਰੇ ਕੁਝ ਦੱਸ ਦੇ, ਇਹਨੇ ਫਾਰਮ ਵਿਚ ਭਰ ਦਿਤਾ ਕਿ ਇਹ ਇਥੇ ਕੰਮ ਕਰਦੀ ਹੈ, ਪਾਰਟ ਟਾਈਮ।

--ਹੁਣ ਕਿਥੇ ਕਰਦੀ ਐਂ?

--ਮੈਂ ਕਪੜੇ ਦੇ ਇਕ ਸਟੋਰ ਵਿਚ ਪਾਰਟ ਟਾਈਮ ਕਰਦੀ ਆਂ।

--ਜੇ ਇਥੇ ਵੀ ਕਰਨਾ ਤਾਂ ਪਾਰਟ ਟਾਈਮ ਕਰ ਲੈ, ਉਥੇ ਕਿੰਨੇ ਤੋਂ ਕਿੰਨੇ ਕਰਦੀ ਆਂ।

--ਮੈਂ ਅੱਠ ਤੋਂ ਇਕ ਵਜੇ ਤਕ।

--ਇਥੇ ਕਰਨਾ ਤਾਂ ਕਰ ਲੈ ਦੋ ਤੋਂ ਛੇ, ਮੈਂ ਲੌਂਡਰੀ ਖੋਹਲ ਦਿਆ ਕਰੂੰ ਤੇ ਤੂੰ ਬੰਦ ਕਰ ਜਾਇਆ ਕਰੀਂ, ਮੈਂ ਘਰ ਦਾ ਕੰਮ ਸੌਖੀ ਤਰ੍ਹਾਂ ਕਰ ਲਿਆ ਕਰੂੰ, ...ਏਹਦਾ ਭਰਾ ਤਾਂ ਜਿੱਦਾਂ ਹੋਇਆ ਜਾਂ ਨਾ ਹੋਇਆ।

--ਭਾਬੀ, ਤੂੰ ਉਹਨੂੰ ਨਾ ਕੁਸ਼ ਕਹਿ, ਪਤਾ ਨਹੀਂ ਕਿਉਂ ਢੇਰੀ ਢਾਹੀ ਬੈਠਾ।

--ਤੂੰ ਈ ਕੁਸ਼ ਸਮਝਾ।

ਰਣਬੀਰੋ ਉਦਾਸ ਹੁੰਦੀ ਕਹਿੰਦੀ ਹੈ ਤੇ ਜੱਗਾ ਵੀ ਉਦਾਸ ਹੋ ਜਾਂਦਾ ਹੈ। ਦੇਵਿਕਾ ਨੂੰ ਕਿਸੇ ਗੱਲ ਦਾ ਪਤਾ ਨਹੀਂ ਪਰ ਉਹ ਦੋਨਾਂ ਵਲ ਦੇਖਦੀ ਰਹਿੰਦੀ ਹੈ। ਵਾਪਸ ਮੁੜਦਿਆਂ ਦੇਵਿਕਾ ਜੱਗੇ ਨੂੰ ਪੁੱਛਦੀ ਹੈ,

--ਉਸ ਦਾ ਪਤੀ ਕੀ ਮਸਲਾ ਐ?

--ਸ਼ਰਾਬ ਪੀਵੀ ਜਾਂਦਾ।

--ਤੁਹਾਡਾ ਵੀ ਖਾਸ ਦੋਸਤ ਲਗਦਾ ਜਿਹੜਾ ਤੁਸੀਂ ਵੀ ਰਣਬੀਰ ਕੋਰ ਜਿੰਨਾ ਈ ਦੁੱਖ ਮੰਨਦੇ ਓ।

--ਹਾਂ, ਪਿਛਲੇ ਅੱਠ-ਦਸ ਸਾਲਾਂ ਵਿਚ ਅਸੀਂ ਬਹੁਤ ਨੇੜੇ ਦੇ ਦੋਸਤ ਬਣ ਗਏ ਆਂ, ...ਚਲ ਹੁਣ ਤੇਰੀ ਜੌਬ ਪੱਕੀ ਹੋ ਗਈ, ਜਿੰਨਾ ਚਿਰ ਫੁੱਲ ਟਾਈਮ ਜੌਬ ਨਹੀਂ ਮਿਲਦੀ ਓਨਾ ਚਿਰ ਕਰੀ ਚੱਲ।

--ਹੁਣ ਮੈਂ ਕਾਰ ਦੇ ਲੈਸਨ ਵੀ ਲੈ ਸਕਦੀ ਆਂ ਤੇ ਪੈਸੇ ਜੋੜ ਕੇ ਕੰਪਿਊਟਰ ਵੀ ਲੈ ਸਕਦੀ ਆਂ, ਸੱਚ ਭਾਜੀ, ਆਪਾਂ ਤਨਖਾਹ ਦੀ ਤਾਂ ਕੋਈ ਗੱਲ ਕੀਤੀ ਈ ਨਹੀਂ।

--ਫਿਕਰ ਨਾ ਕਰ, ਸਟੈਂਡਰਡ ਰੇਟ ਦੇ ਦੇਵੇਗੀ ਈ।

ਦੇਵਿਕਾ ਅਗਲੇ ਹਫਤੇ ਤੋਂ ਹੀ ਲੌਂਡਰੀ ਵਿਚ ਜਾਣਾ ਸ਼ੁਰੂ ਕਰ ਦਿੰਦੀ ਹੈ। ਇਕ ਵਜੇ ਉਸ ਸਟੋਰ ਵਿਚੋਂ ਕੰਮ ਛੱਡਦੀ ਹੈ ਤੇ ਬੱਸ ਫੜ ਕੇ ਸਿਧੀ ਵੈੱਸਟ ਡਰੇਅਟਨ ਲੌਂਡਰੀ ਪੁੱਜ ਜਾਂਦੀ ਹੈ। ਦੁਪਿਹਰ ਦਾ ਖਾਣਾ ਉਹ ਲੌਂਡਰੀ ਦੇ ਨਾਲ ਦੀ ਫਿਸ਼ ਐਂਡ ਚਿਪਸ ਦੀ ਦੁਕਾਨ ਤੇ ਕਰ ਲੈਂਦੀ ਹੈ। ਲੌਂਡਰੀ ਦਾ ਕੰਮ ਉਹ ਦੋ ਕੁ ਦਿਨ ਵਿਚ ਹੀ ਸਮਝ ਜਾਂਦੀ ਹੈ। ਛੇ ਵਜੇ ਸਾਰਾ ਕੰਮ ਮੁਕਾ ਕੇ ਉਹ ਲੌਂਡਰੀ ਬੰਦ ਕਰ ਆਉਂਦੀ ਹੈ। ਰਣਬੀਰੋ ਨੇ ਇਕ ਚਾਬੀ ਉਸ ਨੂੰ ਦੇ ਦਿਤੀ ਹੋਈ ਹੈ। ਜਦ ਕਦੇ ਜੱਗਾ ਵਿਹਲਾ ਹੋਵੇ ਤਾਂ ਉਹ ਉਸ ਪਾਸੇ ਜਾ ਨਿਕਲਦਾ ਹੈ। ਇਕ ਦਿਨ ਕਹਿੰਦਾ ਹੈ,

--ਦੇਵਿਕਾ, ਕੋਈ ਕਵਿਤਾ ਲਿਖੀ ਕਿ ਨਹੀਂ।

--ਕਵਿਤਾ ਲਿਖੀ, ਤੁਹਾਡੇ ਇਥੇ ਆਉਣ ਬਾਰੇ ਕਵਿਤਾ ਲਿਖੀ ਆ।

--ਸੁਣਾ ਤਾਂ...।

ਦੇਵਿਕਾ ਇਕ ਕਾਪੀ ਚੁੱਕਦੀ ਹੈ ਤੇ ਕਵਿਤਾ ਪੜ੍ਹਨ ਲਗਦੀ ਹੈ,

--ਭਾਜੀ, ਕਵਿਤਾ ਦਾ ਨਾਂ ਹੈ, 'ਤੇਰਾ ਆਉਣਾ,' ...ਤੇਰੇ ਆਉਣ ਤੇ ਹਵਾ ਵਗਦੀ ਹੈ, ...ਮੇਰੇ ਪੱਤਿਆਂ ਦਾ ਪਤਾ ਪੁੱਛਦੀ ਹੈ, ...ਮੈਨੂੰ ਚੰਗਾ ਲਗਦਾ ਹੈ, ...ਮੇਰੇ ਪੱਤੇ ਹਵਾ ਵਿਚ ਥੱਪਥਪਾਉਂਦੇ, .. ਖੇਡਣ ਲਗਦੇ ਹਨ, ...ਮੈਂ ਇਹਨਾਂ ਪੱਤਿਆਂ ਨੂੰ ਦੇਖਦੀ, ...ਇੰਨੀ ਖੋ ਜਾਂਦੀ ਹਾਂ, ...ਕਿ ਦੁਨੀਆਂ ਭੁੱਲ ਬੈਠਦੀ ਹਾਂ, ...ਬਹੁਤ ਕੁਝ ਕਰਨਾ ਹੁੰਦਾ ਹੈ, ...ਪਰ ਕਰ ਨਹੀਂ ਸਕਦੀ, ...ਦੇਖ, ਮੈਨੂੰ ਕੁਝ ਕਰਨ ਦੇ, ...ਤੂੰ ਇੰਨਾ ਨਾ ਆਇਆ ਕਰ।

ਜੱਗਾ ਖੁਸ਼ ਹੁੰਦਾ ਆਖਦਾ ਹੈ,

--ਤੂੰ ਨਿਕੀ ਜਿਹੀ ਗੱਲ ਨੂੰ ਏਨੀ ਖੂਬਸੂਰਤ ਕਿੱਦਾਂ ਬਣਾ ਲੈਨੀ ਐਂ?

--ਹਾਲੇ ਨਹੀਂ, ਹਾਲੇ ਮੈਂ ਸਿਖਦੀ ਆਂ, ਇਕ ਦਿਨ ਇਸ ਕਾਬਲ ਜ਼ਰੂਰ ਹੋ ਜਾਵਾਂਗੀ।

ਜੱਗੇ ਨੂੰ ਮਹਿਸੂਸ ਹੁੰਦਾ ਹੈ ਕਿ ਕਿਤੇ ਉਹ ਸੱਚੀਂ ਹੀ ਤਾਂ ਦੇਵਿਕਾ ਦੇ ਕੰਮ ਨੂੰ ਖਰਾਬ ਕਰ ਰਿਹਾ। ਅਗਲਾ ਪੂਰਾ ਹਫਤਾ ਉਹ ਲੌਂਡਰੀ ਨਹੀਂ ਜਾਂਦਾ। ਜਦ ਜਾਂਦਾ ਹੈ ਤਾਂ ਦੇਵਿਕਾ ਕਹਿੰਦੀ ਹੈ,

--ਭਾਜੀ, ਮੈਂ ਇਕ ਕਵਿਤਾ ਹੋਰ ਲਿਖੀ ਆ, ਸੁਣੋਂਗੇ?
--ਹਾਂ, ਸੁਣਾ।
ਉਹ ਕਾਪੀ ਚੁੱਕਦੀ ਆਖਦੀ ਹੈ,
--ਏਸ ਕਵਿਤਾ ਦਾ ਨਾਂ ਵੀ ਐ, 'ਤੇਰਾ ਆਉਣਾ'।
--ਇਕੋ ਨਾਂ ਦੀਆ ਦੋ ਕਵਿਤਾਵਾਂ! ...ਇਹ ਤਾਂ ਟਵਿੰਨ ਹੋ ਗਈਆਂ।
--ਹਾਂ, ਟਵਿੰਨ ਈ ਆ, ਸੁਣੋ, 'ਤੇਰਾ ਆਉਣਾ', ...ਮੇਰਾ ਬੂਹਾ ਖਾਮੋਸ਼ ਰਿਹਾ, ...ਹਵਾ ਨਹੀਂ ਚੱਲੀ, ...ਪਰਦੇ ਨਹੀਂ ਹਿੱਲੇ, ...ਮੈਂ ਸੋਚਿਆ ਹਾਲੇ ਦਿਨ ਨਹੀਂ ਚੜ੍ਹਿਆ, ...ਮੈਂ ਹਰ ਕੰਮ ਵਿਚ ਖੁੰਝ ਗਈ, ...ਸਾਰਾ ਦੋਸ਼ ਤੇਰੇ ਸਿਰ, ...ਦੇਖ, ...ਵਕਤ ਸਿਰ ਆਇਆ ਕਰ, ...ਮੈਂ ਵੀ ਤਾਂ ਵਕਤ, ...ਅਗੇ ਤੁਰਦਾ ਕਰਨਾ ਹੈ।
ਜੱਗਾ ਦੇਵਿਕਾ ਵਲ ਦੇਖਣ ਲਗਦਾ ਹੈ। ਉਸ ਨੂੰ ਅਜੀਬ ਜਿਹਾ ਮੁਹਿਸੂਸ ਹੋਣ ਲਗਦਾ ਹੈ। ਉਸ ਨੂੰ ਦੇਵਿਕਾ ਬਹੁਤ ਸੁਹਣੀ ਲਗਣ ਲਗਦੀ ਹੈ। ਕੱਜਲ ਬਿਨਾਂ ਹੀ ਇੰਨੀਆਂ ਕਾਲੀਆਂ ਅੱਖਾਂ ਬਹੁਤ ਪਿਆਰੀਆਂ ਲਗ ਰਹੀਆਂ ਹਨ। ਉਸ ਨੂੰ ਲਗਦਾ ਹੈ ਕਿ ਮੰਨਤ ਦੇ ਰੂਪ ਵਿਚ ਆ ਗਈ ਹੈ। ਦੇਵਿਕਾ ਚੁੱਟਕੀ ਵਜਾ ਕੇ ਉਸ ਨੂੰ ਆਖਣ ਲਗਦੀ ਹੈ,
--ਭਾਜੀ, ਕਿਥੇ ਗਵਾਚ ਗਏ?
--ਤੇਰੀ ਕਵਿਤਾ ਪਤਾ ਨਹੀਂ ਮੇਰੇ ਖੰਭ ਲਾ ਕੇ ਮੈਨੂੰ ਕਿਥੇ ਦੀ ਕਿਥੇ ਲੈ ਗਈ, ਵਾਪਸ ਆਉਣ ਲਈ ਟਾਈਮ ਲਗ ਰਿਹਾ।
--ਭਾਜੀ, ਮੈਨੂੰ ਤਾਂ ਲਗਦਾ ਕਿ ਤੁਸੀਂ ਵੀ ਕਵੀ ਬਣ ਚਲੇ।
--ਨਹੀਂ, ਇਕੋ ਟਾਈਮ ਤੇ ਇਕੋ ਕਵੀ ਬਹੁਤ ਐ।
ਅਠਾਈ ਅਗਸਤ ਆਉਂਦੀ ਹੈ। ਸਵੇਰੇ ਸਵੇਰੇ ਜੱਗਾ ਦੇਵਿਕਾ ਨੂੰ ਫੋਨ ਕਰਦਾ ਹੈ, ਕਹਿੰਦਾ ਹੈ,
--ਗੁੱਡ ਮੌਰਨਿੰਗ ਬਿਉਟੀਫੁੱਲ ਗਰਲ!
--ਗੁੱਡ ਮੌਰਨਿੰਗ ਭਾਜੀ, ਅਜ ਸਵੇਰੇ ਸਵੇਰੇ?
--ਅਜ ਕਿਸੇ ਦਾ ਬਰਥਡੇ ਆ, ...ਹੈਪੀ ਬਰਥਡੇਅ ਟੂ ਯੂ!
--ਥੈਂਕਸ ਭਾਜੀ।
--ਇਕੱਲੇ ਥੈਂਕਸ ਨਾਲ ਨਹੀਂ ਕੰਮ ਬਣਨਾਂ।
--ਦੱਸੋ ਹੋਰ ਕੀ ਚਾਹੀਦਾ?
--ਅਜ ਸ਼ਾਮ ਦਾ ਖਾਣਾ ਕਿਸੇ ਰੈਸਟੋਰੈਂਟ ਵਿਚ।
--ਠੀਕ ਆ, ਤੁਹਾਡੀਆਂ ਕਈ ਫੇਵਰਾਂ ਹੈਗੀਆਂ ਮੇਰੇ ਵਲ, ਅਜ ਹੋ ਜਾਵੇ ਫੇਰ, ...ਛੇ ਵਜੇ ਲਾਂਡਰੀ ਪੁੱਜ ਜਾਇਓ।
ਜੱਗਾ ਠੀਕ ਵਕਤ ਤੇ ਉਸ ਕੋਲ ਪੁੱਜ ਜਾਂਦਾ ਹੈ। ਦੇਵਿਕਾ ਆਖਦੀ ਹੈ,
--ਪਹਿਲਾਂ ਮੈਂ ਘਰ ਜਾਣਾਂ, ਤਿਆਰ ਹੋਣਾਂ।
--ਤੇਰੇ ਜਿਹੀ ਸੁਹਣੀ ਕੁੜੀ ਨੂੰ ਤਿਆਰ ਹੋਣ ਦੀ ਕੀ ਲੋੜ ਆ!
--ਨਹੀਂ, ਮੈਂ ਸ਼ੌਵਰ ਵੀ ਲੈਣਾਂ, ਤੁਸੀਂ ਦਸ ਮਿੰਟ ਟੈਲੀ ਦੇਖਿਓ, ਮੈਂ ਤਿਆਰ ਹੋ ਜਾਣਾਂ।
ਦੇਵਿਕਾ ਦੇ ਫਲੈਟ ਮੂਹਰੇ ਆ ਕੇ ਜੱਗਾ ਕਾਰ ਪਾਰਕ ਕਰਦਾ ਹੈ ਤੇ ਵਿਚੋਂ ਇਕ ਬੈਗ ਕੱਢ ਕੇ ਆਪਣੇ ਮੋਢੇ 'ਤੇ ਟੰਗ ਲੈਂਦਾ ਹੈ। ਦੇਵਿਕਾ ਪੁੱਛਦੀ ਹੈ,
--ਭਾਜੀ, ਏਹਦੇ ਵਿਚ ਕੀ ਲਈ ਫਿਰਦੇ ਓ?
--ਚੱਲ, ਆਪਣੇ ਕਮਰੇ ਵਿਚ ਚੱਲ, ਦਿਖਾਉਨਾਂ।
ਉਹ ਦੋਵੇਂ ਕਮਰੇ ਵਿਚ ਆ ਜਾਂਦੇ ਹਨ। ਜੱਗਾ ਬੈਗ ਖੋਹਲਦਾ ਹੈ, ਇਕ ਕਾਰਡ ਉਸ ਨੂੰ ਦਿੰਦਾ ਆਖਦਾ ਹੈ,
--ਹੈਪੀ ਬਰਥਡੇ ਟੂ ਯੂ ਅਗੇਨ, ਤੇ ਆਹ ਇਕ ਛੋਟੀ ਜਿਹੀ ਭੇਂਟ ਸੁਹਣੀ ਕੁੜੀ ਲਈ!
ਦੇਵਿਕਾ ਜੱਗੇ ਹੱਥੋਂ ਇਕ ਡੱਬਾ ਫੜ ਲੈਂਦੀ ਹੈ ਤੇ ਹੈਰਾਨੀ ਨਾਲ ਦੇਖਦੀ ਸੋਚਣ ਲਗਦੀ ਹੈ ਕਿ ਇਹ ਕੀ ਚੀਜ਼ ਹੋਈ। ਡੱਬਾ ਕਾਫੀ ਭਾਰਾ ਹੈ। ਲਗਦਾ ਹੈ ਕੋਈ ਨਿੱਗਰ ਚੀਜ਼ ਹੈ ਇਸ ਵਿਚ। ਉਹ ਪੁੱਛਦੀ ਹੈ,
--ਕੀ ਆ?
--ਖੋਹਲ ਕੇ ਦੇਖ ਲੈ, ਤੇਰਾ ਬਰਥਡੇ ਪਰੈਜੰਟ ਐ।
ਦੇਵਿਕਾ ਕਾਹਲੀ ਨਾਲ ਖੋਹਲਦੀ ਹੈ ਤੇ ਖੁਸ਼ੀ ਵਿਚ ਟੱਪਦੀ ਆਖਦੀ ਹੈ,
--ਭਾਜੀ, ਇਟ 'ਜ਼ ਲੈਪਟੌਪ! ...ਇਟ 'ਜ਼ ਬਲੱਡੀ ਲੈਪਟੌਪ!
ਉਹ ਡੱਬਾ ਇਕ ਪਾਸੇ ਰੱਖ ਕੇ ਜੱਗੇ ਨੂੰ ਜੱਫੀ ਪਾ ਲੈਂਦੀ ਹੈ ਤੇ ਗੱਲ੍ਹ ਉਪਰ ਵੱਡਾ ਸਾਰਾ ਚੁੰਮਣ ਦਿੰਦੀ ਆਖਦੀ ਹੈ,
--ਥੈਂਕਿਊ ਭਾਜੀ, ਥੈਂਕਿਊ!
ਜੱਗਾ ਉਸ ਵਲ ਬਹੁਤ ਪਿਆਰ ਨਾਲ ਦੇਖ ਰਿਹਾ ਹੈ। ਉਹ ਲੈਪਟੌਪ ਨੂੰ ਡੱਬੇ ਵਿਚੋਂ ਬਾਹਰ ਕੱਢ ਲੈਂਦੀ ਹੈ ਤੇ ਜੱਗੇ ਨੂੰ ਆਖਦੀ ਹੈ,
--ਹੁਣ ਏਹਨੂੰ ਚਲਾਉਣਾ ਕਿੱਦਾਂ ਇਹ ਵੀ ਦੱਸ ਦਿਓ।
ਜੱਗਾ ਚਾਰਜਰ ਲਾ ਕੇ ਲੈਪਟੌਪ ਔਨ ਕਰ ਕੇ ਉਸ ਨੂੰ ਫੜਾ ਦਿੰਦਾ ਹੈ ਤੇ ਆਖਦਾ ਹੈ,

--ਬਾਕੀ ਤਾਂ ਤੈਨੂੰ ਪਤਾ ਈ ਆ।
--ਬਸ, ਇੰਨਾ ਸੌਖਾ! ...ਇਹਦੇ ‘ਤੇ ਇੰਟਰਨੈੱਟ ਕਿੱਦਾਂ ਚੱਲੂ?
--ਤੇਰੀ ਸਹੇਲੀ ਕੋਲ਼ ਤਾਂ ਇੰਟਰਨੈੱਟ ਕੁਨੈਕਸ਼ਨ ਹੈ ਨਾ?
--ਹਾਂ, ਉਹਦੇ ਕੋਲ਼ ਬਰੌਡਬੈਂਡ ਐ।
--ਬਸ ਫਿਰ ਇਹਦੇ ਵਿਚ ਵਾਇਰ ਲੈਸ ਕੁਨੈਕਸ਼ਨ ਹੈਗਾ, ਜੇ ਤਾਂ ਤੇਰੀ ਸਹੇਲੀ ਨੇ ਕੋਈ ਕੋਡ ਪਾਇਆ ਹੋਇਆ ਤਾਂ ਉਹ ਕੋਡ ਇਸ ਵਿਚ ਵੀ ਪਾਉਣਾ ਪਏਗਾ ਨਹੀਂ ਤਾਂ ਸ਼ਾਇਦ ਸਿੱਧਾ ਈ ਚਲ ਪਵੇ।

ਜੱਗਾ ਲੈਪਟੌਪ ਦਾ ਵਾਇਰਲੈਸ ਔਨ ਕਰਕੇ ਇੰਟਰਨੈੱਟ ਐਕਸਪਲੋਰਰ ਖੋਹਲਦਾ ਹੈ, ਸਰਚ ਤੇ ਜਾਂਦਾ ਹੈ ਤਾਂ ਕੰਪਿਊਟਰ ਦਸਣ ਲਗਦਾ ਹੈ ਕਿ ਆਲੇ-ਦਆਲੇ ਕਿਹੜੇ ਕਿਹੜੇ ਇੰਟਰਨੈੱਟ ਕੁਨੈਕਸ਼ਨ ਮੌਜੂਦ ਹਨ। ਉਹ ਸਾਰਿਆਂ ਨੂੰ ਵਾਰੀ ਵਾਰੀ ਚਲਾ ਕੇ ਦੇਖਦਾ ਹੈ ਪਰ ਸਾਰੇ ਹੀ ਪਾਸਵਰਡ ਮੰਗ ਰਹੇ ਹਨ। ਉਹ ਕਹਿੰਦਾ ਹੈ,
--ਦੇਵਿਕਾ ਲੁਕ, ਆਪਣੀ ਸਹੇਲੀ ਤੋਂ ਪਾਸਵਰਡ ਲੈ ਕੇ ਇਥੇ ਭਰ ਲਵੀਂ ਤੇ ਆਪਣੇ ਔਨ ਹੋ ਜਾਏਗਾ। ਮੈਂ ਇਹਦੇ ਵਿਚ ਪੰਜਾਬੀ ਦੀਆਂ ਸਾਰੀਆਂ ਫੌਂਟਾਂ ਡਾਊਨਲੋਡ ਕਰ ਦਿਤੀਆਂ, ਐਂਟੀ-ਵਾਇਰਸ ਵੀ ਪਾ ਦਿਤਾ। ਸਕਰੀਨ ਸੇਵਰ ਦੇਖ ਜ਼ਰਾ ਕਿਹੜਾ ਪਾਇਆ।”

ਜੱਗਾ ਫਿਸ਼ ਟੈਂਕ ਵਾਲਾ ਸਕਰੀਨ ਸੇਵਰ ਚਲਾ ਕੇ ਦਿਖਾਉਂਦਾ ਹੈ। ਦੇਵਿਕਾ ਬੱਚਿਆਂ ਵਾਂਗ ਚਾਮਲੀ ਪਈ ਹੈ। ਫਿਰ ਜ਼ਰਾ ਗੰਭੀਰ ਹੁੰਦੀ ਆਖਦੀ ਹੈ,
--ਥੈਂਕਸ ਭਾਜੀ, ਪਰ ਤੁਸੀਂ ਮੈਨੂੰ ਇੰਨਾ ਮਹਿੰਗਾ ਤੋਹਫਾ ਕਿਉਂ ਦਿਤਾ? ...ਆਖਰ ਮੈਂ ਤੁਹਾਡੀ ਲਗਦੀ ਈ ਕੀ ਆਂ?

ਜੱਗਾ ਉਸ ਵਲ ਪਿਆਰ ਨਾਲ ਦੇਖਦਾ ਉਸ ਦੀ ਗੱਲ੍ਹ ‘ਤੇ ਹੱਥ ਫੇਰਨ ਲਗਦਾ ਹੈ। ਦੇਵਿਕਾ ਉਸ ਦਾ ਹੱਥ ਆਪਣੀ ਗੱਲ੍ਹ ਤੇ ਮੋਢੇ ਵਿਚਕਾਰ ਘੁੱਟ ਲੈਂਦੀ ਹੈ। ਜੱਗੇ ਤੋਂ ਕੁਝ ਬੋਲ ਨਹੀਂ ਹੋ ਪਾ ਰਿਹਾ।

## ਬਾਈ

ਪਾਲਾ ਸਿੰਘ ਨੂੰ ਹਸਪਤਾਲ ਪਏ ਨੂੰ ਚਾਰ ਹਫਤੇ ਹੋ ਗਏ ਹਨ। ਡਾਕਟਰ ਆਖ ਰਹੇ ਹਨ ਕਿ ਉਸ ਨੂੰ ਹਾਲੇ ਛੁੱਟੀ ਨਹੀਂ ਦਿਤੀ ਜਾ ਸਕਦੀ। ਉਸ ਦਾ ਬਲੱਡ ਪਰੈਸ਼ਰ ਕਾਬੂ ਵਿਚ ਨਹੀਂ ਆ ਰਿਹਾ। ਉਸ ਦੇ ਸਾਰੇ ਵਾਕਫ ਉਸ ਨੂੰ ਆ ਕੇ ਮਿਲ ਗਏ ਹਨ। ਜੱਗਾ ਤਾਂ ਆਏ ਦਿਨ ਆ ਹੀ ਜਾਂਦਾ ਹੈ। ਪਰਦੁੱਮਣ ਸਿੰਘ ਵੀ ਆ ਜਾਂਦਾ ਹੈ ਤੇ ਸਾਧੂ ਸਿੰਘ ਵੀ। ਇਕ ਦਿਨ ਗੁਰਦਿਆਲ ਸਿੰਘ ਆਉਂਦਾ ਹੈ। ਉਹ ਉਸ ਦਾ ਹਾਲਚਾਲ ਪੁੱਛਦਾ ਹੈ ਪਰ ਅੱਖਾਂ ਨੀਵੀਂਆਂ ਰਖਦਾ ਹੈ। ਪਾਲਾ ਸਿੰਘ ਪੁੱਛਦਾ ਹੈ,
--ਇੰਡੀਆ ਨਹੀਂ ਗਿਆ?
--ਦੇਖਦਾਂ, ਘਰ ਵਾਲੀ ਨਹੀਂ ਮੰਨਦੀ, ਕਹਿੰਦੀ ਇੰਡੀਆ ਹੁਣ ਆਪਣਾ ਕੌਣ ਆਂ, ...ਮੈਂ ਕਹਿਨਾਂ ਬਈ ਇਥੇ ਵੀ ਹੁਣ ਕੋਈ ਨਹੀਂ, ਦੇਖਦਾਂ, ਸੋਚਦਾਂ ਕੁਸ਼, ...ਤੂੰ ਪਾਲਾ ਸਿਆਂ ਆਪਣੀ ਸਿਹਤ ਦਾ ਧਿਆਨ ਰੱਖ, ਇਥੇ ਆਪਾਂ ਸਾਰੇ ਇਕੱਲੇ ਆਂ, ਜਿੱਦਾਂ ਇੰਡੀਆ ‘ਚ ਕਹਿੰਦੇ ਹੁੰਦੇ ਆ ਕਿ ਸਵਾਰੀ ਆਪਣੇ ਸਮਾਨ ਦੀ ਆਪ ਜ਼ਿੰਮੇਵਾਰ ਆ ਸੋ ਭਾਈ ਆਪਣਾ ਆਪ ਆਪੇ ਈ ਸੰਭਾਲੋ।

ਪਾਲਾ ਸਿੰਘ ਉਸ ਦੀ ਗੱਲ ਦਾ ਕੋਈ ਉਤਰ ਨਹੀਂ ਦਿੰਦਾ। ਗੁਰਦਿਆਲ ਸਿੰਘ ਫਿਰ ਪੁੱਛਦਾ ਹੈ,
--ਕਿੱਦਾਂ, ਨਿਆਣਿਆਂ ‘ਚੋਂ ਕੋਈ ਬਹੁੜਿਆ?
--ਮੋਹਨਦੇਵ ਆ ਜਾਂਦਾ, ਅਮਰ ਨਹੀਂ ਆਇਆ, ਮੋਹਨ ਕਹਿੰਦਾ ਸੀ ਕਿ ਆਊ ਕਿਸੇ ਦਿਨ, ਕਹਿੰਦਾ ਉਹ ਬੀਜ਼ੀ ਬਹੁਤ ਆ।
--ਚਲ, ਆ ਜਾਣਗੇ, ਫੇਰ ਵੀ ਆਪਣਾ ਖੂਨ ਆਂ, ਉਬਾਲ਼ਾ ਤਾਂ ਖਾਊਗਾ ਈ।
--ਚਲ ਓਹਦੀ ਮਰਜ਼ੀ, ਆ ਜਾਊ ਤਾਂ ਠੀਕ ਆ ਨਹੀਂ ਤਾਂ ਆਪਾਂ ਕੀ ਕਰ ਲੈਣਾਂ, ਤੂੰ ਦਸ ਕੰਮ ਤੇ ਜਾਨਾਂ ਹੁੰਨਾ ਕਿ ਨਹੀਂ।
--ਪਾਲਾ ਸਿਆਂ, ਆਪਣੇ ਖੂਨ ਪਸੀਨੇ ਨਾਲ ਕੰਮ ਸ਼ੁਰੂ ਕੀਤਾ ਮੈਂ, ਹੈ ਤਾਂ ਹੁਣ ਭਾਵੇਂ ਸ਼ਿਵਰਾਜ ਦਾ ਈ ਪਰ ਧਿਆਨ ਤਾਂ ਰੱਖਣਾ ਈ ਪਊ, ਫੇਰ ਸੌ ਮਿਲਣ ਵਾਲ਼ਾ ਆਉਂਦਾ,... ਪਰ ਮੈਂ ਕਿਸੇ ਨਾਲ ਬਿਨਾਂ ਕੰਮ ਤੋਂ ਗੱਲ ਨਹੀਂ ਕਰਦਾ।

ਗੁਰਦਿਆਲ ਸਿੰਘ ਗੱਲ ਕਰ ਹੀ ਰਿਹਾ ਹੈ ਕਿ ਅਮਰ ਸਾਹਮਣੇ ਆ ਖੜਦਾ ਹੈ। ਉਸ ਨਾਲ ਸਾਂਡਰਾ ਵੀ ਹੈ। ਪਾਲਾ ਸਿੰਘ ਦਾ ਚਿਹਰਾ ਖਿੜ ਜਾਂਦਾ ਹੈ। ਗੁਰਦਿਆਲ ਸਿੰਘ ਉਸ ਤੋਂ ਅਲਵਿਦਾ ਲੈਂਦਾ ਉਠ ਖੜਦਾ ਹੈ। ਅਮਰ ਪੁੱਛਦਾ ਹੈ,
--ਕੀ ਹਾਲ ਆ ਹੁਣ ਡੈਡ?

ਪਾਲਾ ਸਿੰਘ ਕੁਝ ਬੋਲੇ ਬਿਨਾ ਹੀ ਸਿਰ ਮਾਰਦਾ ਹੈ ਕਿ ਉਹ ਠੀਕ ਹੈ ਫਿਰ ਉਹ ਸਾਂਡਰਾ ਤੋਂ ਪੁੱਛਦਾ ਹੈ,
--ਵੱਟ’ਸ ਯੋਅਰ ਨੇਮ?
--ਸਾਂਡਰਾ ਬੇਨਜ਼।

ਕਹਿੰਦੀ ਹੋਈ ਸਾਂਡਰਾ ਉਸ ਵਲ ਹੱਥ ਵਧਾ ਦਿੰਦੀ ਹੈ।

ਫਿਰ ਉਹ ਅਮਰ ਨੂੰ ਨਿਕੇ ਨਿਕੇ ਸਵਾਲ ਕਰਨ ਲਗਦਾ ਹੈ ਕਿ ਉਹ ਕਿਥੇ ਰਹਿੰਦੇ ਹਨ, ਕੰਮ ਕਿਥੇ ਕਰਦੇ ਹਨ, ਸਾਂਡਰਾ ਕੀ ਕੰਮ ਕਰਦੀ ਹੈ। ਸਾਂਡਰਾ ਦੇ ਮਾਂਪਿਓ ਕਿਹੋ ਜਿਹੇ ਹਨ। ਅਮਰ ਉਸ ਦੀ ਸਿਹਤ ਬਾਰੇ ਕੁਝ ਹੋਰ ਗੱਲਾਂ ਕਰਦਾ ਹੈ। ਘੰਟਾ ਕੁ ਬੈਠ ਕੇ ਉਹ ਵਾਪਸ ਤੁਰ ਪੈਂਦੇ ਹਨ। ਉਸ ਦੇ ਜਾਣ ਤੋਂ ਕੁਝ ਦੇਰ ਬਾਅਦ ਹੀ ਮੋਹਨ ਆ ਜਾਂਦਾ ਹੈ। ਉਹ ਦੂਰੋਂ ਹੀ ਇਕ ਹੱਥ ਮੁਹਰ ਨੂੰ ਵਧਾ ਕੇ ਆਖਦਾ ਹੈ,

--ਹੇ ਹਿਟਲਰ!

ਪਾਲਾ ਸਿੰਘ ਹੱਸ ਪੈਂਦਾ ਹੈ। ਉਹ ਦੂਜੇ ਮਹਾਂਯੁੱਧ ਵਿਚ ਰਿਹਾ ਹੈ। ਉਸ ਨੇ ਹਿਟਲਰ ਬਾਰੇ ਬਹੁਤ ਸਾਰੀਆਂ ਕਹਾਣੀਆਂ ਸੁਣ ਰੱਖੀਆਂ ਹਨ। ਹਿਟਲਰ ਦੇ ਸ਼ਰਧਾਲੂ ਜਦ ਮਿਲਦੇ ਸਨ ਤਾਂ ਇਕ ਦੂਜੇ ਦਾ ਇਸਤਕਬਾਲ ਇਵੇਂ ਹੀ ਕਰਦੇ ਸਨ। ਆਪਣਾ ਸੱਜਾ ਹੱਥ ਅਗੇ ਵਧਾਉਂਦੇ ਤੇ ਚੁੱਸਤ ਅਵਾਜ਼ ਵਿਚ ਆਖਦੇ-ਹੇ ਹਿਟਲਰ। ਪਾਲਾ ਸਿੰਘ ਕਹਿੰਦਾ ਹੈ,

--ਕੰਜਰੋ, ਮੈਂ ਤਾਂ ਤੁਹਾਡੇ ਭਲੇ ਲਈ ਕਹਿੰਦਾ ਸੀ, ਪਵੋ ਢੱਠੇ ਖੂਹ ਵਿਚ, ਮੈਨੂੰ ਕੀ, ਬਸ ਮੈਨੂੰ ਤਾਂ ਦਿਸਦੇ ਰਹੋ। ਤੂੰ ਇਹ ਦੱਸ ਕਿ ਘਰ ਦਾ ਵੀ ਗੇੜਾ ਮਾਰਿਆ ਕਿ ਨਹੀਂ?

ਪਿਛਲੀ ਵਾਰ ਦੀ ਉਸ ਨੇ ਘਰ ਦੀ ਚਾਬੀ ਮੋਹਨ ਨੂੰ ਦਿਤੀ ਹੋਈ ਹੈ। ਪਾਲਾ ਸਿੰਘ ਨੂੰ ਡਰ ਹੈ ਘਰ ਨੂੰ ਬੰਦ ਪਿਆਂ ਦੇਖ ਕੇ ਕੋਈ ਚੋਰ-ਉਚੱਕਾ ਹੀ ਅੰਦਰ ਨਾ ਆ ਵੜੇ। ਘਰ ਦਾ ਸਾਰਾ ਸਮਾਨ ਉਵੇਂ ਦਾ ਉਵੇਂ ਪਿਆ ਹੈ। ਮੋਹਨ ਆਖਦਾ ਹੈ,

--ਗਿਆ ਸੀ, ਦੋ ਵਾਰੀ, ਤੇਰੇ ਬਿਲ ਆਏ ਪਏ ਆ।

--ਉਪਰ ਮੇਰੇ ਬੈੱਡ ਦੇ ਡਰਾਅ ਵਿਚ ਮੇਰੀ ਚੈੱਕ ਬੁੱਕ ਪਈ ਆ, ਚੁੱਕ ਲਿਆਈਂ।

--ਮੈਂ ਆਪਣੇ ਕੋਲੋਂ ਭੇਜ ਦਿੰਨਾਂ, ਤੂੰ ਮੈਨੂੰ ਲੇਟਰ ਓਨ ਦੇ ਦੇਈਂ।

ਪਾਲਾ ਸਿੰਘ 'ਠੀਕ ਹੈ' ਵਿਚ ਸਿਰ ਮਾਰਦਾ ਪੁੱਛਦਾ ਹੈ,

--ਕੀ ਹਾਲ ਆ ਤੇਰੀ ਇਕ ਗਿੱਠ ਦੀ ਭੱਈਏਆਣੀ ਦਾ?

ਮੋਹਨ ਚੰਦਾ ਨੂੰ ਕਦੇ ਹਸਪਤਾਲ ਨਹੀਂ ਲੈ ਕੇ ਆਉਂਦਾ। ਅਸਲ ਵਿਚ ਚੰਦਾ ਹੀ ਆਉਣ ਤੋਂ ਨਾਂਹ ਕਰ ਦਿੰਦੀ ਹੈ। ਮੋਹਨ ਕਹਿੰਦਾ ਹੈ,

--ਡੈਡ, ਉਹ ਹੁਣ ਮੈਨੂੰ ਪਸੰਦ ਨਹੀਂ ਕਰਦੀ।

--ਉਹਦੀ ਐਸੀ ਕੀ ਤੈਸੀ, ਮੇਰੇ ਐਡੇ ਜਵਾਨ ਪੁੱਤ ਨੂੰ ਪਸੰਦ ਨਹੀਂ ਕਰਦੀ!

--ਨਹੀਂ, ਇਹ ਗੱਲ ਨਹੀਂ, ਕਹਿੰਦੀ ਤੇਰਾ ਭਾਰ ਬਹੁਤ ਆ।

ਕਹਿ ਕੇ ਮੋਹਨ ਹੱਸਣ ਲਗਦਾ ਹੈ। ਪਾਲਾ ਸਿੰਘ ਗੰਭੀਰ ਹੁੰਦਾ ਆਖਦਾ ਹੈ,

--ਚੱਲ, ਤੂੰ ਛੱਡ ਉਹਨੂੰ, ਤੇਰੀ ਕਿਹੜੀ ਇੰਨੀ ਉਮਰ ਹੋ ਗਈ, ਚਲ, ਤੈਨੂੰ ਇੰਡੀਆ ਜਾ ਕੇ ਵਿਆਹ ਕੇ ਲਿਆਵਾਂ।

--ਡੈਡ, ਯੂ ਆਰ ਮੈਡ!...ਇੰਨਾ ਕੁਸ਼ ਹੋ ਗਿਆ, ਹਾਲੇ ਵੀ ਤੂੰ ਓਥੇ ਈ ਖੜਾਂ।

--ਓ, ਮੈਂ ਤਾਂ ਜੋਕ ਕਰਦਾਂ, ਐਵੇਂ ਨਾ ਘਬਰਾ, ਅਜ ਅਮਰ ਆਇਆ ਸੀ, ਉਹਦੀ ਗੋਰੀ ਦੇਖੀ, ਬਹੁਤ ਚੰਗੀ ਕੁੜੀ ਆ। ਮੈਨੂੰ ਲਗਦਾ ਉਹ ਪਰੈਗਨੈਂਟ ਆ, ਤੇਰੇ ਵੀ ਕੋਈ ਬੱਚਾ ਹੈ ਕਿ ਨਹੀਂ?

ਮੋਹਨ ਪਾਲਾ ਸਿੰਘ ਦੀ ਗੱਲ ਦਾ ਜਵਾਬ ਨਹੀਂ ਦਿੰਦਾ ਤੇ ਕੁਝ ਸੋਚਣ ਲਗਦਾ ਹੈ। ਪਿਛਲੇ ਕੁਝ ਦਿਨਾਂ ਤੋਂ ਚੰਦਾ ਨਾਲ ਉਸ ਦੇ ਸਬੰਧ ਚੰਗੇ ਨਹੀਂ ਚਲ ਰਹੇ। ਹਰ ਵੇਲੇ ਘਰ ਵਿਚ ਗੜਬੜ ਰਹਿਣ ਲਗੀ ਹੈ ਖਾਸ ਤੌਰ ਤੋਂ ਉਸ ਦਿਨ ਤੋਂ ਜਿਸ ਦਿਨ ਉਹ ਚੰਦਾ ਨੂੰ ਆਪਣੇ ਜੱਦੀ ਘਰ ਲੈ ਜਾਂਦਾ ਹੈ। ਉਸ ਨੂੰ ਆਪਣੇ ਬੱਚਪਨ ਦੀਆਂ ਗੱਲਾਂ ਸੁਣਾਉਣ ਲਗਦਾ ਹੈ ਤੇ ਫਿਰ ਆਖਦਾ ਹੈ,

--ਇਹ ਤਾਂ ਡੈਡੀ ਦਾ ਸੁਭਾਅ ਬਹੁਤ ਖਰਾਬ ਸੀ ਨਹੀਂ ਤਾਂ ਮੈਨੂੰ ਇਸ ਘਰ ਵਿਚ ਰਹਿਣਾ ਬਹੁਤ ਪਸੰਦ ਸੀ।

--ਕਹੀਂ ਐਸਾ ਤੋ ਨਹੀਂ ਕਿ ਅਭੀ ਮੁਝੇ ਬੋਲਨੇ ਵਾਲੇ ਹੋ ਚਲੋ ਯਹਾਂ ਰਹਿਨੇ ਲਗੇਂ।

--ਆਈਡਿਆ ਤਾਂ ਮਾੜਾ ਨਹੀਂ, ਮੇਰਾ ਕੰਮ ਵੀ ਨੇੜੇ ਤੇ ਤੇਰੇ ਕੰਮ ਲਈ ਸਿਧੀ ਟਰੇਨ ਜਾਂਦੀ ਆ।

--ਨੋ ਐਂਡ ਨੈਵਰ, ਮੈਂ ਯਹਾਂ ਕਭੀ ਨਹੀਂ ਰਹਿ ਸਕਤੀ।

--ਐਵੇਂ ਨਾ ਲੜ, ਤੂੰ ਨਾ ਰਹਿ।

ਉਸ ਵੇਲੇ ਤਾਂ ਚੰਦਾ ਚੁੱਪ ਕਰ ਜਾਂਦੀ ਹੈ ਪਰ ਉਸ ਦੇ ਮਨ ਵਿਚ ਇਹ ਗੱਲ ਘਰ ਕਰ ਜਾਂਦੀ ਹੈ ਕਿ ਮੋਹਨ ਦੀ ਆਪਣੇ ਪਿਓ ਨਾਲ ਸੁਲਾਹ ਹੋ ਗਈ ਹੈ ਤੇ ਉਹ ਹੁਣ ਉਸ ਨਾਲ ਰਹਿਣਾ ਚਾਹੁੰਦਾ ਹੈ ਪਰ ਚੰਦਾ ਨੂੰ ਇਹ ਗੱਲ ਬਿਲਕੁਲ ਮਨਜ਼ੂਰ ਨਹੀਂ ਹੈ। ਵੈਸੇ ਵੀ ਚੰਦਾ ਦੀ ਮਾਂ ਘਰ ਵਿਚ ਕੁਝ ਬਹੁਤਾ ਹੀ ਦਖਲ ਦੇਣ ਲਗ ਪਈ ਹੈ ਭਾਵੇਂ ਉਹ ਸਾਹਮਣੇ ਨਹੀਂ ਆਉਂਦੀ ਪਰ ਫੋਨ ਉਪਰ ਹੀ ਸਲਾਹਾਂ ਦਿੰਦੀ ਰਹਿੰਦੀ ਹੈ। ਚੰਦਾ ਦੇ ਗੱਲ ਕਰਨ ਦੇ ਅੰਦਾਜ਼ ਤੋਂ ਹੀ ਮੋਹਨ ਸਮਝ ਜਾਂਦਾ ਹੈ ਕਿ ਇਹ ਗੱਲ ਉਸ ਦੀ ਮਾਂ ਵਲੋਂ ਆਈ ਹੈ। ਸਭ ਤੋਂ ਵੱਧ ਜ਼ੋਰ ਚੰਦਾ ਵਿਆਹ ਲਈ ਪਾ ਰਹੀ ਹੈ। ਦੂਜਾ ਮਸਲਾ ਹੁਣ ਮੋਹਨ ਦੀ ਸ਼ਰਾਬ ਦੀ ਆਦਤ ਵਾਲਾ ਹੈ। ਭਾਵੇਂ ਮੋਹਨ ਬਹੁਤੀ ਸ਼ਰਾਬ ਨਹੀਂ ਪੀਂਦਾ ਪਰ ਪੀਂਦਾ ਹਰ ਰੋਜ਼ ਹੈ ਜਦੋਂ ਚੰਦਾ ਦੇ ਪਰਿਵਾਰ ਵਿਚ ਸ਼ਰਾਬ ਦੀ ਮਨਾਹੀ ਹੈ। ਇਕ ਮੋਹਨ ਦੀ ਆਦਤ ਕਿ ਉਹ ਜ਼ਰਾ ਕੁ ਗੁੱਸੇ ਵਿਚ ਆ ਜਾਵੇ ਤਾਂ ਖਾਣ ਨੂੰ ਪੈਂਦਾ ਹੈ, ਚੰਦਾ ਨੂੰ ਡਰ ਰਹਿੰਦਾ ਹੈ ਕਿ ਹੁਣ ਵੀ ਕੁਟਣ ਪਿਆ ਕਿ ਹੁਣ ਵੀ ਪਿਆ।...

...ਪਾਲਾ ਸਿੰਘ ਕੁਝ ਦੇਰ ਬਾਅਦ ਫਿਰ ਆਖਦਾ ਹੈ,

--ਮੋਹਨ, ਹੁਣ ਮੈਂ ਤਾਂ ਹੋ ਗਿਆ ਬਾਹਰਲਾ ਆਦਮੀ ਪਰ ਹੈਗਾ ਤਾਂ ਤੁਹਾਡਾ ਪਿਓ ਈ, ਚਲੋ, ਹੁਣ ਤੂੰ ਸਭ ਤੋਂ ਵੱਡਾ ਐਂ, ਇਕ ਹੋਰ ਕੰਮ ਕਰ।
--ਹੋਰ ਕਿਹੜਾ ਕੰਮ?
--ਆਪਣੀ ਭੈਣ ਨੂੰ ਵੀ ਕਿਤੇ ਵਿਆਹ ਦੇਹ।
--ਤੂੰ ਡੈਡ, ਓਹਦੇ ਬਾਰੇ ਫਿਕਰ ਨਾ ਕਰ, ਤੂੰ ਹੁਣ ਉਹਨੂੰ ਕਿਲ ਨਹੀਂ ਕਰ ਸਕਦਾ।
--ਓ ਕੰਜਰਾ, ਮੈਂ ਕੁਸ਼ ਹੋਰ ਕਹਿੰਨਾ ਤੂੰ ਕਿਤੇ ਹੋਰ ਤੁਰਿਆ ਫਿਰਦਾਂ।
--ਡੈਡ, ਤੂੰ ਓਹਦੀ ਵੀ ਵੱਰੀ ਨਾ ਕਰ, ਓਹਦੀ ਜੌਬ ਬਹੁਤ ਗੁੱਡ ਆ, ਲੰਡਨ ਦੇ ਮੇਅਰ ਨਾਲ ਜੌਬ ਆ ਓਹਦੀ।
--ਮੈਂ ਜੌਬ ਦੀ ਗੱਲ ਨਹੀਂ ਕਰਦਾ, ਮੈਂ ਓਹਦੇ ਵਿਆਹ ਦੀ ਗੱਲ ਕਰਦਾਂ, ਵਿਆਹ ਦੀ ਇਕ ਉਮਰ ਹੁੰਦੀ ਆ, ਫੈਮਲੀ ਸਟਾਰਟ ਕਰਨ ਦੀ ਵੀ ਇਕ ਉਮਰ ਹੁੰਦੀ ਆ ਖਾਸ ਤੌਰ ਤੇ ਕੁੜੀਆਂ ਦੀ ਏਸ ਲਈ ਤੂੰ ਓਹਦੇ ਬਾਰੇ ਸੋਚ।

ਮੋਹਨ ਕੁਝ ਗੰਭੀਰ ਹੋ ਜਾਂਦਾ ਹੈ। ਕੁਝ ਦੇਰ ਬਾਅਦ ਫਿਰ ਪੁੱਛਦਾ ਹੈ,
--ਕੀ ਕਹਿੰਦਾ ਡਾਕਟਰ, ਕਦੋਂ ਘਰ ਭੇਜਣਾਂ?
--ਹਾਲੇ ਹਫਤਾ ਹੋਰ ਰੱਖਣਗੇ, ਸ਼ਾਇਦ ਜ਼ਿਆਦਾ।

ਮੋਹਨ ਕੁਝ ਦੇਰ ਹੋਰ ਬੈਠਦਾ ਹੈ। ਉਸ ਨੂੰ ਗੰਭੀਰ ਹੋਇਆ ਦੇਖ ਕੇ ਪਾਲਾ ਸਿੰਘ ਕਹਿੰਦਾ ਹੈ,
--ਤੂੰ ਬਹੁਤੀ ਵੱਰੀ ਨਾ ਕਰਿਆ ਕਰ ਕਿਸੇ ਗੱਲ ਦੀ, ਬੰਦੇ ਨੂੰ ਆਪਣੇ ਦਿਲ ਦੀ ਸੁਣਨੀ ਚਾਹੀਦੀ ਆ।
--ਡੈਡ, ਤੂੰ ਦਿਲ ਦੀ ਸੁਣ ਸੁਣ ਕੇ ਘਰ ਉਜਾੜ ਦਿਤਾ।
--ਓ, ਮੇਰੀ ਗੱਲ ਹੋਰ ਸੀ, ਮੈਂ ਤੇਰੇ ਜਿੰਨਾ ਪੜ੍ਹਿਆ ਨਹੀਂ ਸੀ।

ਕੁਝ ਦੇਰ ਰੁਕ ਕੇ ਪਾਲਾ ਸਿੰਘ ਫਿਰ ਬੋਲਦਾ ਹੈ,
--ਜੇ ਮੇਰੀ ਇਕ ਗੱਲ ਮੰਨੇ ਤਾਂ ਕਹਾਂ?
--ਕਿਹੜੀ ਗੱਲ?
--ਤੂੰ ਆਪਣੀ ਤੀਵੀਂ ਲੈ ਕੇ ਘਰ ਆ ਜਾਹ, ਮੈਂ ਤੁਹਾਡੀ ਕਿਸੇ ਗੱਲ ਵਿਚ ਦਖਲ ਨਹੀਂ ਦਿੰਦਾ।
--ਇਹ ਨਹੀਂ ਹੋ ਸਕਦਾ, ਤੂੰ ਮੇਰੀ ਤੀਵੀਂ ਦਾ ਗਲ਼ ਘੁੱਟ ਦਿਤਾ ਤਾਂ ਮੈਂ ਕੀ ਕਰੂੰ!

ਕਹਿੰਦਾ ਮੋਹਨ ਹੱਸਣ ਲਗਦਾ ਹੈ। ਪਾਲਾ ਸਿੰਘ ਵੀ ਹੱਸਦਾ ਹੈ। ਮੋਹਨ ਮੁੜ ਆਉਣ ਦਾ ਕਹਿ ਕੇ ਤੁਰ ਆਉਂਦਾ ਹੈ। ਉਸ ਦਾ ਬਹੁਤ ਮਨ ਕਰਦਾ ਹੈ ਕਿ ਡੈਡੀ ਵਾਲੇ ਘਰ ਨਾ ਸਹੀ ਰੈਡਿੰਗ ਵਾਲਾ ਫਲੈਟ ਵੇਚ ਕੇ ਸਾਊਥਾਲ ਘਰ ਲੈ ਲਵੇ ਪਰ ਚੰਦਾ ਨੂੰ ਇਹ ਮਨਜ਼ੂਰ ਨਹੀਂ ਹੈ। ਉਹ ਉਸ ਨੂੰ ਬਹੁਤਾ ਮਜਬੂਰ ਨਹੀਂ ਕਰਨਾ ਚਾਹੁੰਦਾ, ਘਰ ਵਿਚ ਲੜਾਈ ਤਾਂ ਪਹਿਲਾਂ ਹੀ ਵਸੇਬਾ ਕਰੀ ਬੈਠੀ ਹੈ।

ਮੋਹਨ ਦਾ ਦਿਲ ਚਾਹੁੰਦਾ ਹੈ ਇਕ ਦਿਨ ਸਾਰੇ ਪਰਿਵਾਰ ਨਾਲ ਆਪਣੇ ਜੱਦੀ ਘਰ ਵਿਚ ਬੈਠ ਕੇ ਯਾਦਾਂ ਦੀਆਂ ਗਲ਼ੀਆਂ ਦੀ ਸੈਰ ਕੀਤੀ ਜਾਵੇ। ਉਹ ਮਨਿੰਦਰ ਨੂੰ ਫੋਨ ਕਰਦਾ ਹੈ, ਕਹਿੰਦਾ ਹੈ,
--ਮਨਿੰਦਰ, ਕਿਸੇ ਦਿਨ ਆ, ਆਪਾਂ ਸਾਰੇ ਜਾਣੇ ਆਪਣੇ ਘਰ ਇਕੱਠੇ ਹੋਈਏ ਤੇ ਮੈਮਰੀ ਲੇਨ ਵਿਜ਼ਟ ਕਰੀਏ।
--ਭਾਜ, ਯੂ ਔਲ ਰਣਾਇਟ?
--ਨਹੀਂ ਨਹੀਂ, ਕੋਈ ਐਸੀ ਗੱਲ ਨਹੀਂ, ਡੈਡੀ ਨੇ ਘਰ ਨਹੀਂ ਹੋਣਾ, ਉਹ ਹਾਲੇ ਹਸਪਤਾਲ ਈ ਆ, ਨਾਲੇ ਡੈਡੀ ਇਕ ਦਮ ਬਦਲ ਗਿਆ।
--ਭਾਜ, ਜੇ ਤੇਰਾ ਮੇਰੇ ਵਾਲਾ ਐਕਸਪੀਰੀਐਂਸ ਹੋਇਆ ਹੁੰਦਾ ਤਾਂ ਤੂੰ ਮੈਨੂੰ ਇਹ ਗੱਲ ਨਹੀਂ ਸੀ ਕਹਿਣੀ।

ਉਹ ਅਮਰ ਤੇ ਸਾਂਡਰਾ ਨੂੰ ਆਪਣੇ ਜੱਦੀ ਘਰ ਵਿਚ ਖਾਣੇ ਲਈ ਸੱਦਾ ਦਿੰਦਾ ਹੈ। ਪਹਿਲਾਂ ਚੰਦਾ ਆਉਣ ਲਈ ਨਹੀਂ ਮੰਨਦੀ ਪਰ ਮੋਹਨ ਦੇ ਬਹੁਤਾ ਕਹਿਣ ਤੇ ਆ ਜਾਂਦੀ ਹੈ। ਅਮਰ ਨੂੰ ਵੀ ਇਹ ਚੰਗਾ ਲਗਦਾ ਹੈ ਤੇ ਮੋਹਨ ਨੂੰ ਵੀ। ਉਹ ਆਪਣੇ ਬੱਚਪਨ ਦੀਆਂ ਢੇਰ ਸਾਰੀਆਂ ਗੱਲਾਂ ਕਰਦੇ ਹਨ। ਆਪਣੀ ਮਾਂ ਨੂੰ ਚੇਤੇ ਕਰਕੇ ਉਦਾਸ ਹੁੰਦੇ ਹਨ। ਪਿਓ ਦੇ ਸਖਤ ਸੁਭਾਅ ਦੀਆਂ ਗੱਲਾਂ ਕਰਕੇ ਹੱਸਦੇ ਵੀ ਹਨ। ਉਹ ਦੋਵੇਂ ਮਨਿੰਦਰ ਨੂੰ ਵੀ ਯਾਦ ਕਰਦੇ ਹਨ। ਸਾਂਡਰਾ ਉਹਨਾਂ ਦੀਆਂ ਗੱਲਾਂ ਦਾ ਅਨੰਦ ਲੈ ਰਹੀ ਹੈ ਪਰ ਚੰਦਾ ਚੁੱਪ ਚੁੱਪ ਹੈ। ਮੋਹਨ ਉਸ ਨੂੰ ਛੇੜਦਾ ਵੀ ਹੈ ਕਿ ਕੁਝ ਬੋਲੇ ਪਰ ਉਹ ਜ਼ਰਾ ਕੁ ਮੁਸਕਰਾ ਕੇ ਗੱਲ ਅਗੇ ਵਧਾ ਦਿੰਦੀ ਹੈ। ਮੋਹਨ ਚੰਦਾ ਨੂੰ ਆਖਦਾ ਹੈ,
--ਚਲ ਆਪਾਂ ਦੇਖੀਏ ਕਿ ਸਾਰੇ ਕਮਰਿਆਂ ਵਿਚ ਬੈਡ ਠੀਕ ਲਗੇ ਹੋਏ ਆ ਤਾਂ ਇਥੇ ਹੀ ਸੌਂ ਜਾਂਦੇ ਆਂ।
--ਯੂ ਆਰ ਜੋਕਿੰਗ!

ਮੋਹਨ ਉਸ ਦੀ ਗੱਲ ਅਣਸੁਣੀ ਕਰਕੇ ਅਮਰ ਵਲ ਦੇਖਦਾ ਹੈ। ਅਮਰ ਆਖਣ ਲਗਦਾ ਹੈ,
--ਨਹੀਂ, ਅਸੀਂ ਤਾਂ ਨਾਲ ਕੋਈ ਕਪੜਾ ਵੀ ਨਹੀਂ ਲਿਆਏ। ਫਿਰ ਸਾਂਡਰਾ ਦੀ ਹਾਲਤ ਵੀ ਅਜਿਹੀ ਆ।

ਸਾਂਡਰਾ ਵੀ ਉਸ ਦੀ ਗੱਲ ਵਿਚ ਸਹਿਮਤੀ ਦਿਖਾਉਂਦੀ ਹੈ। ਚੰਦਾ ਵੀ ਕਹਿ ਉਠਦੀ ਹੈ,
--ਹਮ ਵੀ ਕਭੀ ਓਪਰੀ ਜਗਾਹ ਰਾਤ ਨਹੀਂ ਰਹਿਤੇ।

ਅਗਲੇ ਦਿਨ ਮੋਹਨ ਚੰਦਾ ਨੂੰ ਪੁੱਛਦਾ ਹੈ,
--ਤੂੰ ਇਸ ਤਰ੍ਹਾਂ ਦਾ ਵਰਤਾਵ ਕਿਉਂ ਕਰਦੀ ਰਹੀ।
--ਦੇਖੋ ਮੋਹਨ, ਕਿਤਨੇ ਸਾਲ ਹੋ ਗਏ ਹਮੇਂ ਏਕ ਸਾਥ ਰਹਿਤੇ ਹੂਏ, ਅਮਰ ਕੀ ਸ਼ਾਦੀ ਹੂਈ ਔਰ ਬੇਵੀ ਵੀ ਆ ਰਹਾ ਹੈ।

--ਜਿਸ ਦਿਨ ਆਪਾਂ ਇਕੱਠੇ ਰਹਿਣ ਲਗੇ ਸੀ ਤਾਂ ਆਪਣੀ ਅੰਡਰਸਟੈਂਡਿੰਗ ਕੀ ਸੀ, ਯਾਦ ਐ?

ਮੋਹਨ ਗੁੱਸੇ ਨਾਲ ਆਖਦਾ ਹੈ।

...ਪਿਛਲੇ ਨੌਂ ਦਸ ਸਾਲ ਵਿਚ ਉਹਨਾਂ ਵਿਚਕਾਰ ਕਈ ਉਤਰਾਅ ਚੜਾਅ ਆਏ ਹਨ। ਇਕ ਦੋ ਵਾਰ ਉਹਨਾਂ ਦੇ ਸਬੰਧ ਟੁਟਦੇ ਟੁਟਦੇ ਬਚੇ ਹਨ। ਇਸ ਗੱਲੋਂ ਮੋਹਨ ਬਹੁਤ ਡਰਦਾ ਹੈ। ਇਸ ਤਰ੍ਹਾਂ ਸਬੰਧਾਂ ਦਾ ਟੁਟਣਾ ਬਹੁਤ ਦੁਖਦਾਈ ਹੁੰਦਾ ਹੈ। ਉਸ ਦੇ ਦੋਸਤ ਬਿੰਦਰ ਦੀ ਉਸ ਦੀ ਗਰਲ-ਫਰੈਂਡ ਨਾਲ ਟੁੱਟਦੀ ਹੈ ਤਾਂ ਬਿੰਦਰ ਬਹੁਤ ਮਾਨਸਿਕ ਤਕਲੀਫ ਰਾਹੀਂ ਗੁਜ਼ਰਦਾ ਹੈ। ਮੋਹਨ ਨੇ ਉਸ ਨੂੰ ਨੇੜਿਓਂ ਦੇਖਿਆ ਹੈ। ਉਹ ਅਜਿਹੀ ਤਕਲੀਫ ਝੱਲਣ ਲਈ ਤਿਆਰ ਨਹੀਂ ਹੈ। ਭਾਵੇਂ ਚੰਦਾ ਉਸ ਨੂੰ ਹਾਲੇ ਵੀ ਬਹੁਤ ਚੰਗੀ ਲਗਦੀ ਹੈ, ਉਸ ਦਾ ਹਰ ਖੇਤਰ ਵਿਚ ਸਾਥ ਦਿੰਦੀ ਰਹੀ ਹੈ ਪਰ ਚੰਦਾ ਨਾਲ ਵਿਆਹ ਕਰਾਉਣ ਲਈ ਤਿਆਰ ਨਹੀਂ ਹੈ ਫਿਰ ਬੱਚਿਆਂ ਲਈ ਤਾਂ ਉਹ ਬਿਲਕੁਲ ਹੀ ਰਾਜ਼ੀ ਨਹੀਂ ਹੈ। ਪਹਿਲੀਆਂ ਵਿਚ ਤਾਂ ਚੰਦਾ ਵੀ ਵਿਆਹ ਨੂੰ ਬਹੁਤੀ ਤਰਜੀਹ ਨਹੀਂ ਦਿੰਦੀ ਰਹੀ। ਮੋਹਨ ਵਰਗਾ ਖੂਬਸੂਰਤ ਮਰਦ ਉਸ ਨੂੰ ਮਿਲ ਜਾਂਦਾ ਹੈ ਹੋਰ ਕੀ ਚਾਹੀਦਾ ਹੈ ਪਰ ਹੁਣ ਆਲਾ ਦੁਆਲਾ ਦੇਖਦੀ ਹੈ ਕਿ ਉਸ ਦੀਆਂ ਸਾਰੀਆਂ ਸਹੇਲੀਆਂ ਜ਼ਿੰਦਗੀ ਵਿਚ ਸੈਟਲ ਹੋ ਚੁੱਕੀਆਂ ਹਨ। ਹੁਣ ਸੈਟਲ ਹੋਣ ਦੇ ਅਰਥ ਵਿਆਹ ਤੇ ਬੱਚੇ ਤਕ ਸੀਮਤ ਹੋ ਗਏ ਹਨ। ਉਸ ਨੂੰ ਲਗਦਾ ਹੈ ਕਿ ਉਹ ਪਿਛੇ ਰਹਿ ਗਈ ਹੈ।

...ਉਹ ਮੋਹਨ ਨੂੰ ਕਹਿੰਦੀ ਹੈ,

--ਮੈਨੂੰ ਕੁਸ਼ ਨਹੀਂ ਯਾਦ, ਮੇਰੇ ਸੇ ਸ਼ਾਦੀ ਕਰੋ ਔਰ ਮੁਝੇ ਬੇਬੀ ਚਾਹੀਏ, ਨਹੀਂ ਤੋ...।

## ਤੇਈ

ਲੇਡੀ ਮਾਰਗੇਟ ਰੋਡ ਉਪਰ ਮਾਰਗੇਟ ਹਾਊਸ ਨਾਂ ਦੀ ਵੱਡੀ ਸਾਰੀ ਇਮਾਰਤ ਹੈ। ਇਸ ਇਮਾਰਤ ਵਿਚ ਡੇੜ ਦੋ ਸੌ ਫਲੈਟ ਹੋਣਗੇ। ਕਿਸੇ ਵੇਲੇ ਇਹ ਪੂਰੀ ਦੀ ਪੂਰੀ ਇਮਾਰਤ ਕੌਂਸਲ ਦੀ ਹੋਇਆ ਕਰਦੀ ਸੀ ਪਰ ਫਿਰ ਕੌਂਸਲ ਨੇ ਇਹ ਫਲੈਟ ਪਰਾਈਵੇਟ ਸੈਕਟਰ ਵਿਚ ਵੇਚਣੇ ਸ਼ੁਰੂ ਕਰ ਦਿਤੇ। ਇਹਨਾਂ ਫਲੈਟਾਂ ਵਿਚ ਰਹਿੰਦੇ ਲੋਕਾਂ ਨੇ ਹੀ ਇਹਨਾਂ ਨੂੰ ਖਰੀਦਣਾ ਸ਼ੁਰੂ ਕਰ ਦਿਤਾ। ਇਹਨਾਂ ਫਲੈਟਾਂ ਦੀ ਕੀਮਤ ਵਿਚੋਂ ਉਹਨਾਂ ਵਲੋਂ ਅਦਾ ਕੀਤਾ ਕਿਰਾਇਆ ਕੱਢ ਦਿਤਾ ਜਾਂਦਾ ਭਾਵ ਕਿ ਇਹ ਮਾਰਕੀਟ ਦੀ ਕੀਮਤ ਨਾਲੋਂ ਕਾਫੀ ਸਸਤੇ ਮਿਲ ਜਾਂਦੇ। ਪਰ ਹਾਲੇ ਵੀ ਇਹਨਾਂ ਵਿਚੋਂ ਕਾਫੀ ਸਾਰੇ ਫਲੈਟ ਕੌਂਸਲ ਦੇ ਹੀ ਹਨ। ਸੁਨੀਤਾ ਨੂੰ ਵੀ ਕੌਂਸਲ ਵਲੋਂ ਇਥੇ ਹੀ ਇਕ ਫਲੈਟ ਮਿਲਿਆ ਹੋਇਆ ਹੈ। ਇਹ ਜਗਾਹ ਬਹੁਤ ਸਹੂਲਤ ਵਾਲੀ ਹੈ। ਬਰਾਡਵੇਅ ਵੀ ਨਜ਼ਦੀਕ, ਬਸ ਸਟੌਪ ਵੀ ਤੇ ਰੇਲਵੇ ਸ਼ਟੇਸ਼ਨ ਵੀ ਦੂਰ ਨਹੀਂ ਹੈ। ਡਾਕਟਰ ਤੇ ਹੋਰ ਜ਼ਰੂਰਤ ਵਾਲੀਆਂ ਜਗਾਵਾਂ ਵੀ। ਇਹ ਫਲੈਟ ਉਸ ਨੂੰ ਡੌਲੀ ਦੇ ਜਨਮ ਤੋਂ ਬਾਅਦ ਮਿਲਿਆ ਹੈ। ਉਸ ਨੂੰ ਜਾਨਣ ਵਾਲੇ ਕਈ ਲੋਕ ਹੈਰਾਨ ਵੀ ਹੁੰਦੇ ਹਨ ਕਿ ਉਸ ਨੂੰ ਕੌਂਸਲ ਦਾ ਫਲੈਟ ਕਿਵੇਂ ਮਿਲ ਗਿਆ ਜਦ ਕਿ ਉਸ ਨੂੰ ਤਾਂ ਭਾਰਤ ਵਾਪਸ ਮੁੜਨ ਦੇ ਆਰਡਰ ਹੋਏ ਹੋਏ ਸਨ।

ਅਸਲ ਵਿਚ ਸੁਨੀਤਾ ਵੀ ਸਾਊਥਾਲ ਵਿਚ ਰਹਿੰਦੇ ਹਜ਼ਾਰਾਂ ਗੈਰਕਨੂੰਨੀ ਲੋਕਾਂ ਵਿਚ ਹਾਜ਼ਰ ਹੈ ਜਿਹਨਾਂ ਨੂੰ ਇਸ ਮੁਲਕ ਵਿਚ ਕੰਮ ਕਰਨ ਦੀ ਇਜ਼ਾਜਤ ਨਹੀਂ ਹੈ। ਦੋ ਸਾਲ ਦੇ ਵੀਜ਼ੇ ਤੇ ਆਈ ਦੇ ਦੋ ਸਾਲ ਨਿਕਲ ਜਾਂਦੇ ਹਨ ਤੇ ਉਹ ਗੈਰ ਕਨੂੰਨੀ ਸ਼ਹਿਰੀ ਬਣ ਜਾਂਦੀ ਹੈ। ਇਮੀਗਰੇਸ਼ਨ ਵਾਲੇ ਜਾਂ ਪੁਲੀਸ ਫੜ ਲਵੇ ਤਾਂ ਇਕ ਦਮ ਫੜ ਕੇ ਇੰਡੀਆ ਚਾੜ ਦੇਵੇ। ਇਸ ਮੁਲਕ ਦੀਆਂ ਸਹੂਲਤਾਂ ਦੇਖਦਿਆਂ ਉਹ ਹੁਣ ਵਾਪਸ ਨਹੀਂ ਜਾਣਾ ਚਾਹੁੰਦੀ। ਬਹੁਤ ਕੋਸ਼ਿਸ਼ ਕਰਦੀ ਹੈ ਕਿ ਰਹਿਣ ਦਾ ਕੋਈ ਸਬੱਬ ਬਣ ਜਾਵੇ ਪਰ ਨਹੀਂ ਬਣਦਾ। ਇਥੇ ਰਹਿਣ ਦਾ ਮੁੱਖ ਸਾਧਨ ਵਿਆਹ ਹੈ। ਵਿਆਹ ਲਈ ਮੁੰਡਾ ਨਹੀਂ ਮਿਲ ਰਿਹਾ। ਉਸ ਦਾ ਇਸ ਮੁਲਕ ਵਿਚ ਖਾਸ ਰਿਸ਼ਤੇਦਾਰ ਵੀ ਨਹੀਂ ਹੈ ਜੋ ਕਿ ਉਸ ਦੀ ਇਸ ਮਾਮਲੇ ਵਿਚ ਕੋਈ ਮਦਦ ਕਰ ਸਕੇ। ਵਿਆਹ ਲਈ ਕੋਈ ਪੱਕਾ ਮੁੰਡਾ ਤਾਂ ਨਹੀਂ ਮਿਲਦਾ ਪਰ ਉਸ ਦੇ ਆਪਣੇ ਵਰਗਾ ਹੀ ਮਿਲਦਾ ਹੈ ਜਿਸ ਕੋਲ ਰਹਿਣ ਦੀ ਇਜਾਜ਼ਤ ਨਹੀਂ ਹੈ। ਸਾਊਥਾਲ ਤੇ ਆਲੇ ਦੁਆਲੇ ਦੇ ਇਲਾਕਿਆਂ ਹੁਣ ਗੈਰ ਕਨੂੰਨੀ ਕੁੜੀਆਂ ਦੀ ਗਿਣਤੀ ਵੀ ਕਾਫੀ ਹੋ ਗਈ ਹੈ। ਅਜਿਹੀਆਂ ਕਈ ਕੁੜੀਆਂ ਤਾਂ ਪੱਕੇ ਲੋਕਾਂ ਵਲੋਂ ਸ਼ੋਸ਼ਤ ਵੀ ਹੋ ਰਹੀਆਂ ਹਨ ਪਰ ਕਈ ਆਪਣੇ ਵਰਗੇ ਫੌਜੀਆਂ ਨਾਲ ਰਹਿਣ ਲਗੀਆਂ ਹਨ। ਸੁਨੀਤਾ ਨੂੰ ਮਨੀ ਮਿਲਦਾ ਹੈ ਤੇ ਉਸ ਨਾਲ ਰਹਿਣ ਲਗਦੀ ਹੈ। ਉਹ ਸੋਚਦੀ ਕਿ ਮਨੀ ਮਿਹਨਤੀ ਹੋਵੇਗਾ ਪਰ ਉਹ ਕੋਈ ਕੰਮ ਨਹੀਂ ਕਰਦਾ। ਜਿਹੜੇ ਪੈਸੇ ਇਧਰ ਓਧਰ ਕੰਮ ਕਰਕੇ ਸੁਨੀਤਾ ਕਮਾਉਂਦੀ ਹੈ ਉਸ ਵੀ ਉਸ ਤੋਂ ਮੰਗ ਕੇ ਲੈ ਜਾਂਦਾ ਹੈ। ਛੇਤੀ ਹੀ ਉਸ ਨੂੰ ਪਤਾ ਚਲ ਜਾਂਦਾ ਹੈ ਕਿ ਮਨੀ ਡਰੱਗੀ ਹੈ। ਉਹ ਇਕ ਹੋਰ ਫੌਜੀ ਰਜਿੰਦਰ ਦਾ ਸਹਾਰਾ ਲੈ ਕੇ ਮਨੀ ਤੋਂ ਖਹਿੜਾ ਛੁਡਵਾਉਂਦੀ ਹੈ। ਫਿਰ ਹੌਲੀ ਹੌਲੀ ਰਜਿੰਦਰ ਤੋਂ ਹੱਥ ਛੁਡਵਾ ਕੇ ਇਕੱਲੀ ਰਹਿਣ ਲਗਦੀ ਹੈ। ਉਸ ਦੀ ਜ਼ਿੰਦਗੀ ਬਿਨਾਂ ਮਲਾਹ ਵਾਲੀ ਕਿਸ਼ਤੀ ਵਾਂਗ ਚਲ ਰਹੀ ਹੈ। ਬਰਾਡਵੇਅ ਦੇ ਗਰੇਵਾਲ ਇੰਪੋਰੀਅਮ ਵਿਚ ਕੰਮ ਉਸ ਨੂੰ ਮਿਲਿਆ ਹੋਇਆ ਹੈ। ਥੋੜੀ ਜਿਹੀ ਤਨਖਾਹ ਬਦਲੇ ਉਹ ਦਿਨ ਭਰ ਕੰਮ ਕਰਦੀ ਰਹਿੰਦੀ ਹੈ। ਉਸ ਨਾਲ ਕੰਮ ਕਰਦੀ ਹਰਬੰਤ ਕੋਰ ਇਕ ਦਿਨ ਉਸ ਨੂੰ ਕਹਿੰਦੀ ਹੈ,

--ਕੁੜੀਏ, ਆਹ ਉਮਰ ਇੰਨਾ ਕੰਮ ਕਰਨ ਦੀ ਨਹੀਂ, ਆਹ ਉਮਰ ਐਸ਼ ਕਰਨ ਦੀ ਆ।

--ਫਿਰ ਅੰਟੀ, ਕੰਮ ਕਰਨ ਦੀ ਕਿਹੜੀ ਉਮਰ ਹੁੰਦੀ ਆ।

--ਮੇਰੇ ਵਾਲੀ ਉਮਰ, ਜਦ ਜਵਾਨੀ ਦਾ ਮੁੱਲ ਨਾ ਰਹੇ।

ਆਖ ਹਰਬੰਤ ਕੋਰ ਹੱਸਣ ਲਗਦੀ ਹੈ ਤੇ ਫਿਰ ਕਹਿੰਦੀ ਹੈ,
--ਤੂੰ ਜਵਾਨ ਐਂ, ਪੜੀ ਲਿਖੀ ਐਂ ਕੋਈ ਅਮੀਰ ਜਿਹਾ ਮਰਦ ਫਸਾ ਲੈ।
--ਅੰਟੀ, ਬਹੁਤ ਟਰਾਈ ਕੀਤੀ ਆ ਪਰ ਗੱਲ ਨਹੀਂ ਬਣਦੀ।
--ਯੰਗ ਮੁੰਡਾ ਨਾ ਦੇਖ, ਕੋਈ ਚੜੀ ਉਮਰ ਦਾ ਮਰਦ ਫਸਾ ਲੈ। ਚੜੀ ਉਮਰ ਦਾ ਮਰਦ ਸੌਖਾ ਫਸ ਜਾਂਦਾ।
--ਪਰ ਅੰਟੀ ਮੈਂ ਵਿਆਹ ਵੀ ਕਰਾਉਣਾ ਇਕ ਦਿਨ।
--ਏਦਾਂ ਈ ਰਹੀ ਤਾਂ ਵਿਆਹ ਨਹੀਂ ਹੋਣਾਂ। ਵਿਆਹ ਦਾ ਫਾਇਦਾ ਵੀ ਨਹੀਂ ਹੋਣਾਂ, ਤੇਰਾ ਇੰਨੇ ਘੰਟੇ ਕੰਮ ਕਰ ਕਰ ਕੇ ਓਦਾਂ ਈ ਮੱਚ ਮਰ ਜਾਣਾਂ।

ਸੁਨੀਤਾ ਨੂੰ ਹਰਵੰਤ ਕੋਰ ਦੀਆਂ ਗੱਲਾਂ ਚੰਗੀਆਂ ਲਗਦੀਆਂ ਹਨ। ਉਹ ਉਸ ਦੇ ਨੇੜੇ ਨੂੰ ਹੁੰਦੀ ਕਹਿੰਦੀ ਹੈ,
--ਅੰਟੀ, ਤੂੰ ਤਾਂ ਹੰਢੀ ਵਰਤੀ ਐਂ, ਕੋਈ ਸਲਾਹ ਦੇ।
--ਮੇਰੀ ਸਲਾਹ ਸੁਣ ਲੈ ਉਹ ਮੇਰੇ ਤਜਰਬੇ ਵਿਚੋਂ ਈ ਨਿਕਲੀ ਹੋਈ ਆ, ਮੈਨੂੰ ਪਤਾ ਕਿ ਤੈਨੂੰ ਵਿਆਹ ਲਈ ਮੁੰਡਾ ਨਹੀਂ ਮਿਲ ਰਿਹਾ।
--ਹਾਂ, ਵਿਆਹ ਲਈ ਇਥੇ ਸਾਰੇ ਫੌਜੀ ਆ, ਪੱਕੇ ਮੁੰਡੇ ਸਾਡੇ ਨਾਲ ਵਿਆਹ ਲਈ ਮੰਨਦੇ ਨਹੀਂ।
--ਫਿਰ ਇਕ ਕੰਮ ਕਰ ਜੇ ਕਰ ਸਕਦੀ ਆਂ।
--ਪੱਕੀ ਹੋਣ ਲਈ ਤਾਂ ਮੈਂ ਹਰ ਕੰਮ ਕਰਨ ਨੂੰ ਤਿਆਰ ਆਂ ਅੰਟੀ, ਤੂੰ ਰਾਹ ਦੱਸ।
--ਕੋਈ ਸਾਫ ਜਿਹਾ ਮਰਦ ਦੇਖ ਕੇ ਇਕ ਬੇਬੀ ਲੈ ਲੈ, ਇਹ ਇਕ ਕੋਸ਼ਿਸ਼ ਐ ਪੱਕੇ ਹੋਣ ਦੀ।
--ਕਿਹੜਾ ਮਰਦ ਮੰਨ ਜਾਊ ਬੇਬੀ ਦੇਣ ਲਈ।
--ਤੂੰ ਮਰਦ ਨੂੰ ਮਨਾਉਣਾ ਈ ਕਿਉਂ ਆਂ, ਬੇਬੀ ਵਾਲੀ ਅਗਲੇ ਨਾਲ ਗੱਲ ਈ ਨਾ ਕਰ, ਮੌਕਾ ਆਇਆ ਤਾਂ ਚੁੱਪ ਰਹਿ। ਜੇ ਤਾਂ ਕੋਈ ਅਮੀਰ ਹੋਇਆ ਤਾਂ ਸਾਰੀ ਉਮਰ ਬੈਠ ਕੇ ਖਾਵੇਂਗੀ ਜੇ ਕੋਈ ਗਰੀਬ ਹੋਇਆ ਤਾਂ ਪੱਕੇ ਹੋਣ ਦੇ ਮੌਕੇ ਵਧ ਜਾਣਗੇ, ਗੌਰਮਿੰਟ ਫਲੈਟ ਵੀ ਦੇ ਸਕਦੀ ਐ।
--ਮੇਰੀ ਜ਼ਿੰਗਦੀ ਤਾਂ ਖਰਾਬ ਹੋ ਗਈ ਨਾ। ਇਕ ਬੱਚੇ ਵਾਲੀ ਔਰਤ ਨਾਲ ਵਿਆਹ ਕੌਣ ਕਰਾਊ।
--ਇੰਡੀਆ ਵਿਚ ਬਹੁਤ ਝੁਰਲੂ ਬੈਠੇ ਆ, ਇੰਗਲੈਂਡ ਆਉਣ ਲਈ ਝੱਟ ਤਿਆਰ ਹੋ ਜਾਂਦੇ ਆ, ਕਦੇ ਮੇਰੇ ਘਰ ਆਈਂ ਤੈਨੂੰ ਆਪਣਾ ਝੁਰਲੂ ਦਿਖਾਊਂ। ਅਠਾਰਾਂ ਸਾਲ ਹੋ ਗਏ ਲਿਆਂਦੇ ਨੂੰ। ਸਿਰ ਸੁਟੱ ਕੇ ਕੰਮ ਕਰੀ ਜਾਂਦਾ।
--ਕਿੰਨੇ ਬੱਚੇ ਤੇਰੇ ਹੁਣ?
--ਇਕ ਪਹਿਲੀ ਕੁੜੀ ਸੀ ਜਿਹਨੇ ਮੈਨੂੰ ਪੱਕੀ ਕਰਾਇਆ, ਉਹ ਹੁਣ ਵਿਆਹ 'ਤੀ ਤੇ ਹੁਣ ਦੋ ਇਹਦੇ ਤੋਂ।

ਸਲਾਹ ਦੇ ਕੇ ਹਰਬੰਤ ਹੱਸਣ ਲਗਦੀ ਹੈ। ਸੁਨੀਤਾ ਦੇ ਮਨ ਨੂੰ ਗੱਲ ਜਚਣ ਲਗਦੀ ਹੈ। ਉਹ ਸੋਚਦੀ ਹੈ,
--ਅੰਟੀ, ਕੋਈ ਮਰਦ ਦਸ, ਤੇਰੀ ਨਿਗਾਹ ਵਿਚ ਹੈ ਤਾਂ।
--ਆਹ ਦੇਖ, ਆਪਣਾ ਮਾਲਕ ਗੁਰਜਾ, ਹਰਾਮੀ ਮੈਨੂੰ ਹਰ ਵੇਲੇ ਤਾੜਦਾ ਰਹਿੰਦਾ, ਤੇਰੇ ਵਲ ਤਾਂ ਭੱਜਾ ਭੱਜਾ ਆਊ, ਇਕ ਵਾਰ ਤੇਰੀ ਗੱਲ ਬਣ ਗਈ ਤਾਂ ਭਾਵੇਂ ਗਲ਼ ਵਿਚ ਪਟਾ ਪਾ ਲਈਂ।
--ਨਹੀਂ ਅੰਟੀ, ਗੁਰਜੇ ਦੀ ਕੁੜੀ ਅਮਰਜੀਤ ਮੇਰੀ ਸਹੇਲੀ ਬਣੀ ਹੋਈ ਆ ਤੇ ਅੰਟੀ ਵੀ ਚੰਗੀ ਔਰਤ ਆ।
--ਕੋਈ ਚੰਗਾ ਨਹੀਂ ਇਥੇ, ਸਭ ਮਤਲਬ ਦੇ ਆ, ਮੈਂ ਤਾਂ ਤੈਨੂੰ ਇਕ ਆਈਡੀਆ ਦਿਤਾ ਇਕ, ਬਾਕੀ ਤੇਰੀ ਮਰਜ਼ੀ।

ਸੁਨੀਤਾ ਬਹੁਤ ਸੋਚਦੀ ਹੈ ਪਰ ਕੋਈ ਗੱਲ ਉਸ ਦੇ ਗੇੜ ਵਿਚ ਨਹੀਂ ਆਉਂਦੀ। ਉਹ ਕਈ ਵਾਰ ਗੁਰਜੇ ਵਲ ਦੇਖਦੀ ਵੀ ਰਹਿੰਦੀ ਹੈ ਪਰ ਗੁਰਜਾ ਉਸ ਵਲ ਨਹੀਂ ਹਰਬੰਤ ਵਲ ਦੇਖ ਰਿਹਾ ਹੁੰਦਾ ਹੈ।

...ਸੁਨੀਤਾ ਦੋ ਸੌ ਸੱਤ ਬੱਸ ਵਿਚ ਈਲਿੰਗ ਜਾ ਰਹੀ ਹੈ। ਇਕ ਸੋਹਣਾ ਜਿਹਾ ਪੰਜਾਬੀ ਜਵਾਨ ਉਸ ਨੂੰ ਹੈਲੋ ਕਹਿੰਦਾ ਹੈ। ਸੁਨੀਤਾ ਦੀਆਂ ਅੱਖਾਂ ਚਮਕਣ ਲਗ ਪੈਂਦੀਆਂ ਹਨ। ਉਹ ਹੈਲੋ ਦਾ ਜਵਾਬ ਦਿੰਦੀ ਹੈ। ਜਵਾਨ ਉਸ ਦਾ ਨਾਂ ਪੁੱਛਦਾ ਹੈ। ਉਹ ਉਸ ਦਾ ਪੁੱਛ ਲੈਂਦੀ ਹੈ। ਉਹ ਆਖਦਾ ਹੈ,
--ਮੈਂ ਰਾਜਬੀਰ ਆਂ, ਕੌਂਸਲ ਦੀ ਹਾਊਸਿੰਗ ਡਿਪਾਰਟਮੈਂਟ ਵਿਚ ਕੰਮ ਕਰਦਾਂ, ਕਿਸੇ ਮਦਦ ਦੀ ਲੋੜ ਹੋਵੇ ਤਾਂ ਦਸਣਾ।

ਉਹ ਸੁਨੀਤਾ ਵਲ ਦੋਸਤੀ ਦਾ ਹੱਥ ਵਧਾਉਂਦਾ ਹੈ। ਸੁਨੀਤਾ ਮਨਜ਼ੂਰ ਕਰ ਲੈਂਦੀ ਹੈ ਤੇ ਛੇਤੀ ਹੀ ਸੁਨੀਤਾ ਆਪਣੇ ਮਨਸੂਬੇ ਵਿਚ ਕਾਮਯਾਬ ਹੋ ਜਾਂਦੀ ਹੈ। ਰਾਜਬੀਰ ਨੂੰ ਪਤਾ ਚਲਦਾ ਹੈ ਤਾਂ ਉਸ ਨੂੰ ਹੱਥਾਂ ਪੈਰਾਂ ਦੀਆਂ ਪੈ ਜਾਂਦੀਆਂ ਹਨ। ਉਸ ਨੂੰ ਆਪਣੀ ਹੱਸਦੀ-ਵੱਸਦੀ ਵਿਆਹੁਤਾ ਜ਼ਿੰਦਗੀ ਵਿਚ ਆਉਣ ਵਾਲਾ ਤੁਫਾਨ ਦਿਸ ਰਿਹਾ ਹੈ। ਉਹ ਉਸ ਦੀਆਂ ਮਿੰਨਤਾਂ ਕਰਦਾ ਆਖਦਾ ਹੈ,
--ਪਲੀਜ਼ ਇਹਨੂੰ ਗਿਰਾ ਦੇ, ਅਬੌਰਸ਼ਨ ਕਰਵਾ ਲੈ, ਜਿੰਨਾ ਖਰਚਾ ਹੋਇਆ ਮੈਂ ਦੇਵਾਂਗਾ।
--ਮੈਨੂੰ ਅਬੌਰਸ਼ਨ ਦਾ ਖਰਚਾ ਨਹੀਂ ਚਾਹੀਦਾ, ਨਾਲੇ ਅਬੌਰਸ਼ਨ ਦਾ ਵਕਤ ਹੁਣ ਨਿਕਲ ਚੁੱਕਾ, ਮੈਨੂੰ ਇਹ ਬੇਬੀ ਚਾਹੀਦਾ।
--ਮੇਰੀ ਪਤਨੀ ਮੈਨੂੰ ਛੱਡ ਜਾਵੇਗੀ, ਮੇਰੇ ਬੱਚੇ ਰੁਲ਼ ਜਾਣਗੇ।
--ਨਹੀਂ ਕੁਝ ਨਹੀਂ ਰੁਲ਼ੇਗਾ, ਤੂੰ ਮੇਰੇ ਮੂੰਹ ਨੂੰ ਜਿੰਦਾ ਲਾ ਕੇ ਰੱਖ।
--ਉਹ ਕਿੱਦਾਂ?
--ਇਕ ਤਾਂ ਮੈਨੂੰ ਪੱਕੀ ਕਰਾ ਤੇ ਦੂਜਾ ਮੈਨੂੰ ਕੌਂਸਲ ਦਾ ਫਲੈਟ ਦਵਾ ਦੇ, ਤੂੰ ਮੈਨੂੰ ਕਿਹਾ ਸੀ ਕਿ ਤੇਰੇ ਹੱਥ ਵਿਚ ਬਹੁਤ ਕੁਝ ਐ। ਮੇਰਾ ਵਾਅਦਾ ਰਿਹਾ ਕਿ ਮੈਂ ਕਿਸੇ ਕੋਲ ਤੇਰਾ ਨਾਂ ਨਹੀਂ ਲਵਾਂਗੀ।

--ਕੀ ਕਹੇਂਗੀ ਕਿ ਕਿਸ ਦਾ ਬੱਚਾ ਐ?
--ਇਹ ਮੇਰੀ ਪਰੌਬਲਮ ਆ। ਤੂੰ ਮੇਰੀ ਹੈਲਪ ਕਰ ਮੈਂ ਤੇਰੀ ਕਰ ਦੇਵਾਂਗੀ, ਫਿਕਰ ਨਾ ਕਰ, ਆਈ ਪਰੌਮਿਜ਼।

ਸੁਨੀਤਾ ਇਕ ਕੁੜੀ ਨੂੰ ਜਨਮ ਦਿੰਦੀ ਹੈ। ਉਹ ਚੁੱਪ ਹੈ। ਉਹ ਕਿਸੇ ਕੋਲ ਰਾਜਬੀਰ ਦਾ ਨਾਂ ਤਕ ਨਹੀਂ ਲੈਂਦੀ। ਕੰਮ ਵਾਲੀਆਂ ਔਰਤਾਂ ਪੁੱਛਦੀਆਂ ਹਨ ਤਾਂ ਮਨੀ ਦਾ ਨਾਂ ਲੈ ਦਿੰਦੀ ਹੈ। ਮਨੀ ਕੌਣ ਹੈ ਉਹ ਨਹੀਂ ਜਾਣਦੀਆਂ। ਹਰਬੰਤ ਕੋਰ ਪੁੱਛਦੀ ਹੈ,
--ਕੋਈ ਮਾਲਦਾਰ ਸਾਮੀ ਐ ਕਿ ਐਵੇਂ ਐਂ?
--ਮਾਲਦਾਰ ਤਾਂ ਨਹੀਂ ਪਰ ਕੰਮ ਦੀ ਸਾਮੀ ਆਂ।

ਸੁਨੀਤਾ ਹਰਵੰਤ ਕੋਰ ਨੂੰ ਵੀ ਰਾਜਬੀਰ ਬਾਰੇ ਕੁਝ ਨਹੀਂ ਦਸਦੀ। ਰਾਜਬੀਰ ਕੁਝ ਅਜਿਹਾ ਕਰਦਾ ਹੈ ਕਿ ਉਸ ਨੂੰ ਆਰਜ਼ੀ ਤੌਰ ਤੇ ਰਹਿਣ ਦੀ ਇਜਾਜ਼ਤ ਵੀ ਮਿਲ ਜਾਂਦੀ ਹੈ ਤੇ ਰਹਿਣ ਲਈ ਮਾਰਗੇਟ ਹਾਊਸ ਵਿਚ ਫਲੈਟ ਵੀ ਮਿਲ ਜਾਂਦਾ ਹੈ। ਕੁਝ ਭੱਤੇ ਵੀ ਮਿਲਣੇ ਸ਼ੁਰੂ ਹੋ ਜਾਂਦੇ ਹਨ। ਬੱਚਾ ਹੋਣ ਤੋਂ ਬਾਅਦ ਇਕ ਸਮੱਸਿਆ ਸਾਹਮਣੇ ਆਉਂਦੀ ਹੈ ਕਿ ਹੁਣ ਉਹ ਕੰਮ ਨਹੀਂ ਕਰ ਸਕਦੀ। ਵੈਸੇ ਤਾਂ ਜੇ ਉਹ ਕੰਮ ਨਾ ਵੀ ਕਰੇ ਤਾਂ ਉਸ ਦਾ ਗੁਜ਼ਾਰਾ ਹੋ ਸਕਦਾ ਹੈ, ਇੰਨੇ ਕੁ ਪੈਸੇ ਸਰਕਾਰ ਵਲੋਂ ਉਸ ਨੂੰ ਮਿਲਦੇ ਰਹਿਣੇ ਹਨ ਪਰ ਉਹ ਕੰਮ ਕਰਨਾ ਚਾਹੁੰਦੀ ਹੈ ਭਾਵੇਂ ਪਾਰਟ ਟਾਈਮ ਹੀ ਕਰੇ। ਗਰੇਵਾਲ ਇੰਪੋਰੀਅਮ ਦੇ ਮਾਲਕ ਉਸ ਨੂੰ ਕੰਮ ਦੇ ਕੇ ਖੁਸ਼ ਹਨ ਕਿਉਂਕਿ ਉਹ ਵਧੀਆ ਕਾਮੀ ਹੈ। ਇਥੇ ਹਰਬੰਤ ਕੋਰ ਫਿਰ ਉਸ ਦੀ ਸਲਾਹਕਾਰ ਬਣਦੀ ਆਖਦੀ ਹੈ,
--ਆਪਣੇ ਵਰਗੀ ਕੋਈ ਫੌਜਣ ਨੂੰ ਆਪਣੇ ਨਾਲ ਰੱਖ ਲੈ ਜੋ ਤੇਰੀ ਕੁੜੀ ਨੂੰ ਸੰਭਾਲੀ ਜਾਵੇ ਤੇ ਤੂੰ ਕੁਝ ਘੰਟੇ ਕੰਮ ਵੀ ਕਰਦੀ ਰਹਿ।

ਸੁਨੀਤਾ ਨੂੰ ਮੋਨਿਕਾ ਦੀ ਯਾਦ ਆਉਂਦੀ ਹੈ। ਮੋਨਿਕਾ ਉਸ ਦੇ ਨਾਲ ਹੀ ਆਈ ਹੈ ਤੇ ਉਸ ਵਾਲੀ ਬੇੜੀ ਦੀ ਸਵਾਰ ਹੈ। ਕੁਝ ਦਿਨਾਂ ਬਾਅਦ ਉਸ ਨੂੰ ਮੋਨਿਕਾ ਦਾ ਪਤਾ ਚਲ ਜਾਂਦਾ ਹੈ। ਉਹ ਸਲੋਹ ਰਹਿ ਰਹੀ ਹੈ ਤੇ ਕਿਸੇ ਦੁਕਾਨ ਵਿਚ ਕੁਝ ਘੰਟੇ ਕੰਮ ਕਰ ਰਹੀ ਹੈ। ਉਹ ਮੋਨਿਕਾ ਨੂੰ ਆਪਣੇ ਕੋਲ ਸਦਦੀ ਹੈ ਤੇ ਸਾਰੀ ਕਹਾਣੀ ਸੁਣਾਉਂਦੀ ਹੈ। ਮੋਨਿਕਾ ਹੈਰਾਨ ਹੁੰਦੀ ਆਖਦੀ ਹੈ,
--ਸੁਨੀਤਾ, ਤੂੰ ਤੇ ਸੱਚੀਂ ਹੀ ਕਾਂਟਾ ਨਿਕਲੀ।
--ਤੂੰ ਇਥੇ ਆ ਜਾ ਮੇਰੇ ਕੋਲ, ਕੁਝ ਘੰਟਿਆਂ ਲਈ ਮੇਰੀ ਕੁੜੀ ਸੰਭਾਲ ਤਾਂ ਜੋ ਮੈਂ ਪਾਰਟ ਟਾਈਮ ਕੰਮ ਕਰ ਸਕਾਂ ਤੇ ਬਾਕੀ ਦਾ ਸਮਾਂ ਤੂੰ ਕੰਮ ਲਭੀਂ ਤੇ ਨਾਲ ਦੀ ਨਾਲ ਆਪਣਾ ਸ਼ਿਕਾਰ ਵੀ।
--ਤੇਰੇ ਵਾਲਾ ਈ ਕਿਉਂ ਨਾ ਫੜ ਲਵਾਂ।
--ਉਹ ਨਾ ਹੁਣ ਹੱਥ ਆਇਆ। ...ਮੈਨੂੰ ਅੰਟੀ ਨੇ ਕਿਹਾ ਸੀ ਕਿ ਤੇਰੇ ਪੈਰ ਚੱਟੇਗਾ ਤੇ ਸੱਚ ਉਹ ਮੇਰੇ ਪੈਰ ਚੱਟਣ ਤਕ ਗਿਆ। ਮੈਂ ਕਦੇ ਨਹੀਂ ਸੀ ਸੋਚਿਆ ਕਿ ਮਰਦ ਇੰਨੀ ਕਮਜ਼ੋਰ ਚੀਜ਼ ਆ।

ਗੱਲ ਦੱਸ ਕੇ ਸੁਨੀਤਾ ਜ਼ੋਰ ਨਾਲ ਹੱਸਦੀ ਹੈ ਤੇ ਫਿਰ ਰਾਜਬੀਰ ਦੀ ਐਕਟਿੰਗ ਕਰ ਕੇ ਦਿਖਾਉਣ ਲਗਦੀ ਹੈ ਕਿ ਕਿਵੇਂ ਉਹ ਉਸ ਦੇ ਤਰਲੇ ਕਢਿਆ ਕਰਦਾ।

ਸੁਨੀਤਾ ਚਾਰ ਘੰਟੇ ਜਾਂ ਛੇ ਘੰਟੇ ਗਰੇਵਾਲ ਇੰਪੋਰੀਅਮ ਵਿਚ ਕੰਮ ਕਰ ਆਉਂਦੀ ਹੈ ਤੇ ਉਸ ਦੁਰਮਿਆਨ ਉਸ ਦੀ ਬੱਚੀ ਡੌਲੀ ਨੂੰ ਮੋਨਿਕਾ ਸੰਭਾਲ ਲੈਂਦੀ ਹੈ ਜਿਸ ਦੇ ਇਵਜ਼ ਵਿਚ ਮੋਨਿਕਾ ਨੂੰ ਰਹਿਣ ਲਈ ਟਿਕਾਣਾ ਮਿਲ ਜਾਂਦਾ ਹੈ। ਸੁਨੀਤਾ ਦੇ ਘਰ ਆਉਂਦਿਆਂ ਹੀ ਉਹ ਕੰਮ ਦੀ ਤਲਾਸ਼ ਵਿਚ ਨਿਕਲ ਪੈਂਦੀ ਹੈ। ਉਸ ਨੂੰ ਦੁਕਾਨ ਵਿਚ ਕੰਮ ਕਰਨ ਦਾ ਤਜਰਬਾ ਹੈ ਇਸ ਲਈ ਉਹ ਆਮ ਤੌਰ ਤੇ ਦੁਕਾਨਾਂ ਵਿਚ ਹੀ ਕੰਮ ਦੀ ਪੁੱਛ-ਪੜਤਾਲ ਕਰਨ ਜਾਂਦੀ ਹੈ। ਮੋਨਿਕਾ ਨੂੰ ਪਤਾ ਹੈ ਕਿ ਦੁਕਾਨਾਂ ਦਾ ਕੰਮ ਕੁਝ ਭਾਰਾ ਹੋਣ ਕਰਕੇ ਉਹ ਮੁੰਡਿਆਂ ਨੂੰ ਹੀ ਕੰਮ ‘ਤੇ ਰੱਖਦੇ ਹਨ ਪਰ ਕਈ ਵੱਡੀਆਂ ਦੁਕਾਨਾਂ ਵਿਚ ਟਿੱਲ ਤੇ ਕੰਮ ਕਰਨ ਵਾਲੇ ਦੀ ਜ਼ਰੂਰਤ ਵੀ ਹੋ ਸਕਦੀ ਹੈ। ਉਹ ਹਰ ਰੋਜ਼ ਚਾਰ ਪੰਜ ਘੰਟੇ ਕੰਮ ਦੀ ਤਲਾਸ਼ ਵਿਚ ਗੁਜਾਰਦੀ ਹੈ। ਇਕੱਲੇ ਸਾਊਥਾਲ ਹੀ ਨਹੀਂ, ਸਾਊਥਾਲ ਤੋਂ ਬਾਹਰਲੇ ਇਲਾਕੇ ਵਲ ਵੀ ਨਿਕਲ ਜਾਂਦੀ ਹੈ। ਕਈ ਵਾਰ ਤਾਂ ਉਸ ਨੂੰ ਲਗਦਾ ਹੈ ਕਿ ਉਸ ਨੇ ਸਾਊਥਾਲ ਆ ਕੇ ਗਲਤੀ ਕੀਤੀ ਹੈ। ਸਲੋਹ ਵਿਚ ਉਸ ਨੂੰ ਪਾਰਟ ਟਾਈਮ ਜਿਹਾ ਕੰਮ ਮਿਲਿਆ ਹੋਇਆ ਸੀ ਜਿਸ ਨਾਲ ਉਸ ਦਾ ਖਰਚ-ਪਾਣੀ ਚੱਲ ਰਿਹਾ ਸੀ। ਉਹ ਆਸ ਰਖਦੀ ਰਹੀ ਹੈ ਕਿ ਸਾਊਥਾਲ ਵਿਚ ਉਸ ਨੂੰ ਕੁਲ-ਵਕਤੀ ਨੌਕਰੀ ਮਿਲ ਜਾਵੇਗੀ ਪਰ ਇਥੇ ਤਾਂ ਪਾਰਟ ਟਾਈਮ ਵੀ ਨਹੀਂ ਮਿਲ ਰਹੀ। ਇਕ ਦਿਨ ਉਹ ਲੇਡੀ ਮਾਰਗੇਟ ਰੋਡ ਤੇ ਇਕ ਦੁਕਾਨ ਵਿਚ ਕੰਮ ਪੁੱਛਣ ਜਾਂਦੀ ਹੈ। ਦੁਕਾਨ ਦੀ ਮਾਲਕਣ ਉਸ ਨੂੰ ਕਹਿੰਦੀ ਹੈ,
--ਕੌਰਨਰ ਸ਼ੌਪਾਂ ਵਿਚ ਤੈਨੂੰ ਕੰਮ ਕਿਥੋਂ ਮਿਲ ਜਾਊ ਕੁੜੀਏ, ਇਹ ਤਾਂ ਫੈਮਲੀ ਬਿਜ਼ਨਿਸ ਹੋਣ ਕਰਕੇ ਲੋਕ ਆਪਣੇ ਘਰਦੇ ਟੱਬਰ ਨਾਲ ਈ ਕੰਮ ਚਲਾਉਂਦੇ ਆ। ਕਿਸੇ ਫੈਕਟਰੀ ਬਗੈਰਾ ਵਿਚ ਪਤਾ ਕਰ।
--ਅੰਟੀ ਜੀ, ਫੈਕਟਰੀਆਂ ਦਾ ਮੈਨੂੰ ਬਹੁਤਾ ਪਤਾ ਨਹੀਂ।
--ਆਹ ਪਿਛਲੇ ਪਾਸੇ ਇਸਟੇਟ ਵਿਚ ਕਈ ਫੈਕਟਰੀਆਂ ਹੈਗੀਆਂ, ਇਕ ਸਮੋਸਿਆਂ-ਸੈਂਡਵਿਚਾਂ ਦੀ ਵੀ ਹੈਗੀ ਆ, ਉਹ ਬੁੜੀਆਂ ਰੱਖਦੇ ਰਹਿੰਦੇ ਆ, ਟਰਾਈ ਕਰਕੇ ਦੇਖਲਾ।

ਮੋਨਿਕਾ ਪੁੱਛਦੀ ਪੁਛਾਉਂਦੀ ਪਰਦੁੱਮਣ ਸਿੰਘ ਦੀ ਫੈਕਟਰੀ ਵਿਚ ਆ ਪੁੱਜਦੀ ਹੈ। ਪਰਦੁੱਮਣ ਸਿੰਘ ਆਪਣੀ ਕਾਰ ਵਿਚ ਬੈਠਾ ਹੀ ਵਾਸ-ਪਰਵਾਸ ਪੜ ਰਿਹਾ ਹੈ। ਫੈਕਟਰੀ ਵਿਚ ਹੁਣ ਉਹ ਬਹੁਤੀ ਦਿਲਚਸਪੀ ਨਹੀਂ ਲੈਂਦਾ। ਉਸ ਦੀ ਵਧੇਰੇ ਦਿਲਚਸਪੀ ਹੁਣ ਗੁਰਦਵਾਰੇ ਵਿਚ ਹੈ। ਇਸ ਵਾਰ ਫਿਰ ਉਸ ਦੀ ਪਾਰਟੀ ਹਾਰ ਗਈ ਹੈ। ਆਸ ਹੈ ਕਿ

ਅਗਲੀ ਵਾਰੀ ਉਹ ਜਿਤ ਜਾਣਗੇ। ਫੈਕਟਰੀ ਤਾਂ ਉਹ ਐਵੇਂ ਵਕਤ ਲੰਘਾਉਣ ਆ ਜਾਇਆ ਕਰਦਾ ਹੈ। ਗਿਆਨ ਕੋਰ ਵੀ ਹੁਣ ਜ਼ਿਆਦਾ ਸਮਾਂ ਘਰ ਹੀ ਰਹਿੰਦੀ ਹੈ। ਮੋਨਿਕਾ ਨੂੰ ਫੈਕਟਰੀ ਵਲ ਤੁਰੀ ਆਉਂਦੀ ਨੂੰ ਦੇਖ ਕੇ ਪਰਦੁੱਮਣ ਸਿੰਘ ਨੂੰ ਆਪਣੇ ਅੰਦਰ ਇਕ ਖ਼ੁਸ਼ਬੂ ਜਿਹੀ ਉਠਦੀ ਮਹਿਸੂਸ ਹੋਣ ਲਗਦੀ ਹੈ। ਭਾਵੇਂ ਉਹ ਹੁਣ ਸੱਤਰ ਸਾਲ ਨੂੰ ਪੁੱਜਣ ਨੂੰ ਹੈ ਪਰ ਪੂਰੀ ਤਰ੍ਹਾਂ ਸਿਹਤਵੰਦ ਹੈ। ਉਹ ਇੰਡੀਆ ਜਾਂਦਾ ਰਹਿੰਦਾ ਹੈ। ਜਲੰਧਰ ਦੇ ਅੱਡੇ ਦੇ ਨੇੜਲਾ ਇਕ ਵੈਦ ਉਸ ਦਾ ਵਾਕਫ ਹੈ, ਜਿਸ ਤੋਂ ਉਹ ਦਵਾਈ ਦਾ ਇੰਤਜ਼ਾਮ ਵੀ ਕਰ ਲਿਆਉਂਦਾ ਹੈ। ਮੋਨਿਕਾ ਨੂੰ ਦੇਖ ਉਸ ਦੇ ਅੰਦਰੋਂ ਖ਼ੁਸ਼ਬੂ ਤਾਂ ਉਠਣੀ ਹੀ ਹੋਈ। ਉਹ ਸਮਝ ਜਾਂਦਾ ਹੈ ਕਿ ਮੋਨਿਕਾ ਕੰਮ ਦੀ ਤਲਾਸ਼ ਵਿਚ ਆਈ ਹੈ। ਮੋਨਿਕਾ ਫੈਕਟਰੀ ਦੇ ਅੰਦਰ ਚਲੇ ਜਾਂਦੀ ਹੈ। ਪਰਦੁੱਮਣ ਸਿੰਘ ਨੂੰ ਯਾਦ ਆਉਂਦਾ ਹੈ ਕਿ ਬਲਰਾਮ ਤਾਂ ਅਜ ਫੈਕਟਰੀ ਵਿਚ ਨਹੀਂ ਹੈ। ਉਹ ਕਾਰ ਨੂੰ ਲੌਕ ਲਾ ਕੇ ਆਪ ਵੀ ਫੈਕਟਰੀ ਵਿਚ ਆ ਜਾਂਦਾ ਹੈ ਤੇ ਚੁਪ ਕਰਕੇ ਪੌੜੀਆਂ ਚੜ ਦਫਤਰ ਵਿਚ ਜਾ ਬੈਠਦਾ ਹੈ। ਕੁਝ ਦੇਰ ਬਾਅਦ ਇਕ ਔਰਤ ਮੋਨਿਕਾ ਨੂੰ ਨਾਲ ਲੈ ਕੇ ਦਫਤਰ ਵਿਚ ਆਉਂਦੀ ਹੈ ਤੇ ਕਹਿੰਦੀ ਹੈ,

--ਅੰਕਲ ਜੀ, ਇਹ ਕੰਮ ਕੁੜੀ ਕੰਮ ਪੁੱਛਣ ਆਈ ਆ।

ਉਹ ਇਕ ਵਾਰ ਫਿਰ ਚੰਗੀ ਤਰ੍ਹਾਂ ਦੇਖਦਾ ਹੈ, ਪੱਚੀ ਕੁ ਸਾਲ ਦੀ ਪਤਲੀ ਜਿਹੀ ਲੰਮੀ ਕੁੜੀ ਉਸ ਨੂੰ ਬਹੁਤ ਸੁਹਣੀ ਲਗਦੀ ਹੈ। ਉਹ ਪੁੱਛਦਾ ਹੈ,

--ਕਿਥੇ ਕੰਮ ਕਰਦੀ ਰਹੀ ਐਂ ਪਹਿਲਾਂ?

--ਜੀ ਸਲੋਹ ਇਕ ਦੁਕਾਨ ਵਿਚ ਕਰਦੀ ਹੁੰਦੀ ਸੀ ਪਾਰਟ ਟਾਈਮ ਪਰ ਹੁਣ ਮੈਂ ਇਥੇ ਮੂਵ ਹੋ ਗਈ ਆਂ।

--ਕਾਰਡ ਬਣਿਆ ਹੋਇਆ ਕਿ ਨਹੀਂ।

ਮੋਨਿਕਾ ਨਾਲ ਖੜੀ ਔਰਤ ਵਲ ਦੇਖਦੀ ਹੈ। ਉਹ ਔਰਤ ਝਿਪਦੀ ਹੋਈ ਪੌੜੀਆਂ ਉਤਰ ਜਾਂਦੀ ਹੈ। ਮੋਨਿਕਾ ਕਹਿੰਦੀ ਹੈ,

--ਜੀ ਨਹੀਂ।

--ਇਹਦਾ ਮਤਲਬ ਤੂੰ ਪੱਕੀ ਨਹੀਂ, ਕਿੱਦਾਂ, ਵਿਆਹ ਲਈ ਆਈ ਸੀ?

--ਜੀ ਨਹੀਂ, ਵਰਕਿੰਗ ਹੌਲੀਡੇਅ ਲਈ ਆਈ ਸੀ ਦੋ ਸਾਲ ਵਾਸਤੇ, ਦੋ ਸਾਲ ਹੁਣ ਪੂਰੇ ਹੋ ਗਏ, ਜਿਹੜਾ ਕੰਮ ਕਰਨ ਲਈ ਇੰਸ਼ੋਰੈਂਸ ਕਾਰਡ ਬਣਿਆ ਸੀ ਓਹਦੀ ਮੁਨਿਆਦ ਖਤਮ ਹੋ ਗਈ।

--ਤੂੰ ਇੰਨੀ ਸੁਹਣੀ ਕੁੜੀ ਐਂ, ਕੋਈ ਮੁੰਡਾ ਲੱਭ ਕੇ ਵਿਆਹ ਕਰਾ ਲਾ।

--ਮੁੰਡੇ ਮਿਲਦੇ ਨਹੀਂ, ਮੇਰਾ ਇਥੇ ਕੋਈ ਰਿਸ਼ਤੇਦਾਰ ਵੀ ਹੈ ਨਹੀਂ, ਬਸ ਸਭ ਕਿਸਮਤ ਦੀਆਂ ਗੱਲਾਂ।

--ਮੇਰਾ ਇਕ ਵਾਕਫ ਹੈ ਸ਼ਾਇਦ ਤੇਰੀ ਕੋਈ ਮੱਦਦ ਕਰ ਦੇਵੇ।

--ਥੈਂਕਿਊ, ਕੰਮ ਦਾ ਦੱਸੋ ਜੇ ਹੈ ਤਾਂ।

ਪਰਦੁੱਮਣ ਸਿੰਘ ਉਸੇ ਵੇਲੇ ਬਲਰਾਮ ਨੂੰ ਉਸ ਦੇ ਮੁਬਾਈਲ ਤੇ ਫੋਨ ਕਰਦਾ ਹੈ ਕਿਉਂਕਿ ਹੁਣ ਸਾਰਾ ਕਾਰੋਬਾਰ ਉਹ ਹੀ ਸੰਭਾਲਦਾ ਹੈ। ਬਲਰਾਮ ਕਹਿ ਦਿੰਦਾ ਹੈ ਕਿ ਉਸ ਨੂੰ ਕਹੋ ਕਿ ਕੱਲ ਨੂੰ ਆਵੇ। ਬਲਰਾਮ ਹਰ ਕੰਮ ਕਰਨ ਵਾਲੇ ਨੂੰ ਠੋਕ ਵਜਾ ਕੇ ਦੇਖਦਾ ਹੈ ਤੇ ਫਿਰ ਕੰਮ ਤੇ ਰੱਖਦਾ ਹੈ। ਪਰਦੁੱਣ ਸਿੰਘ ਨੂੰ ਪਤਾ ਹੈ ਕਿ ਦੋ ਔਰਤਾਂ ਦੇ ਕੰਮ ਛੱਡ ਜਾਣ ਕਰਕੇ ਜਗਾਹ ਖਾਲੀ ਹੈ। ਉਹ ਮੋਨਿਕਾ ਨਾਲ ਗੱਲ ਅਗੇ ਵਧਾਉਂਦਾ ਪੁੱਛਦਾ ਹੈ,

--ਰਹਿੰਨੀ ਕਿਥੇ ਆਂ?

--ਨਜ਼ਦੀਕ ਈ, ਮਾਰਗੇਟ ਹਾਊਸ ਵਿਚ।

--ਇਕੱਲੀ ਰਹਿੰਨੀ ਆਂ?

--ਨਹੀਂ ਇਕ ਸਹੇਲੀ ਨਾਲ ਰਹਿੰਨੀ ਆਂ, ਮੈਂ ਕੁਝ ਘੰਟੇ ਉਸ ਦੀ ਕੁੜੀ ਸੰਭਾਲਦੀ ਆਂ।

--ਤੂੰ ਕੱਲ ਨੂੰ ਆਵੀਂ ਤੇ ਬਲਰਾਮ ਨੂੰ ਮਿਲ ਲਵੀਂ, ਮੈਂ ਹੁਣ ਉਸ ਦੇ ਕੰਮ ਵਿਚ ਬਹੁਤਾ ਦਖਲ ਨਹੀਂ ਦਿੰਦਾ ਪਰ ਮੈਂ ਤੇਰਾ ਨਾਂ ਰੈਕਮਿੰਡ ਕਰ ਦੇਵਾਂਗਾ, ਕੀ ਨਾਂ ਐ ਤੇਰਾ?

--ਜੀ, ਮੋਨਿਕਾ।

--ਤੇਰਾ ਨਾਂ ਵੀ ਤੇਰੇ ਵਾਂਗ ਈ ਖ਼ੂਬਸੂਰਤ ਆ।

--ਥੈਂਕਸ।

--ਜੇ ਤੂੰ ਆਪਣੀ ਸਹੇਲੀ ਦੀ ਕੁੜੀ ਸੰਭਾਲਦੀ ਆਂ ਤਾਂ ਕੰਮ ਕਿਵੇਂ ਕਰੇਂਗੀ?

--ਕੁਸ਼ ਨਾਲ ਕੁਸ਼ ਐਡਜਸਟ ਕਰ ਲਵਾਂਗੀਆਂ।

--ਠੀਕ ਆ ਸੁਹਣੀਏ ਕੁੜੀਏ, ਮੈਂ ਤੇਰਾ ਧਿਆਨ ਰੱਖੂੰ ਤੇ ਤੂੰ ਮੇਰਾ ਰਖੀਂ।

--ਜੀ...?

--ਮੇਰਾ ਮਤਲਬ ਕੰਮ ਧਿਆਨ ਨਾਲ ਕਰੀਂ। ਮੈਂ ਰਕਿਮੈਂਡ ਕਰਾਂਗਾ ਤਾਂ ਕੰਮ ਧਿਆਨ ਨਾਲ ਕਰੀਂ, ਉਲਾਮਾ ਨਾ ਆਵੇ।

## ਚੌਂਵੀ

ਜੱਗਾ ਤੇ ਕਿਰਨ ਦੋਵੇਂ ਤਿਆਰ ਹੋ ਕੇ ਪਾਰਕ ਨੂੰ ਜਾ ਨਿਕਲਦੇ ਹਨ। ਪਾਰਕ ਵਿਚ ਜੌਗਿੰਗ ਟਰੈਕ ਬਣਿਆ ਹੋਇਆ ਹੈ। ਜੱਗਾ ਇਕੱਲਾ ਜੌਗਿੰਗ ਲਈ ਨਿਕਲਿਆ ਦੂਰ ਤਕ ਨਿਕਲ ਜਾਂਦਾ ਹੈ। ਗਰੈਂਡ ਯੂਨੀਅਨ ਨਹਿਰ ਟੱਪ ਕੇ ਜੰਗਲ ਵਿਚ ਦੀ ਹੁੰਦਾ ਹੋਇਆ ਦੋ ਮੀਲ ਦੂਰ ਪੱਬ ਵਲ ਨਿਕਲ ਜਾਇਆ ਕਰਦਾ ਹੈ ਤੇ ਫਿਰ ਨਹਿਰ ਦੀ ਪਟੜੀ ਪੈ ਵਾਪਸ ਪਾਰਕ ਵਿਚ ਆ ਜਾਇਆ ਕਰਦਾ ਹੈ ਪਰ ਕਿਰਨ ਨੂੰ ਉਹ ਪਾਰਕ ਵਾਲੇ ਟਰੈਕ ਵਿਚ ਹੀ ਜੌਗਿੰਗ ਕਰਵਾਉਂਦਾ ਹੈ। ਉਹ ਸੋਚਦਾ ਹੈ ਕਿ ਲੰਮੀ ਜੌਗਿੰਗ ਵਿਚ ਕਈ ਵਾਰ ਪੈਰ ਉਚੀ ਨੀਵੀਂ ਜਗਾਹ ਵੀ ਪੈ ਸਕਦਾ ਹੈ ਤੇ ਇਹ ਟਰੈਕ ਇਕ-ਸਾਰ ਹੈ। ਜੱਗਾ ਕੁਝ ਚੱਕਰ ਲਾ ਕੇ ਬੈਠ ਜਾਂਦਾ ਹੈ ਤੇ ਕਿਰਨ ਉਵੇਂ ਦੀ ਦੌੜਦਾ ਰਹਿੰਦਾ ਹੈ। ਅਸਲ ਵਿਚ ਕਿਰਨ ਕਬੱਡੀ ਖੇਡਦਾ ਹੈ ਤੇ ਸਾਊਥਾਲ ਦੀ ਕਬੱਡੀ ਦੀ ਬੀ ਟੀਮ ਵਿਚ ਹੈ। ਆਮ ਤੌਰ ਤੇ ਕਬੱਡੀ ਖੇਡਣ ਵਾਲੇ ਬਹੁਤੇ ਖਿਡਾਰੀ ਇੰਡੀਆ ਤੋਂ ਹੀ ਆਇਆ ਕਰਦੇ ਹਨ। ਹਰ ਸਾਲ ਇੰਗਲੈਂਡ ਵਿਚ ਕਬੱਡੀ ਦੇ ਮੈਚ ਹੋਇਆ ਕਰਦੇ ਹਨ। ਮਈ ਦੇ ਪਹਿਲੇ ਹਫਤੇ ਸ਼ੁਰੂ ਹੋ ਕੇ ਅਗਸਤ ਦੇ ਅਖੀਰ ਤਕ ਚਲਿਆ ਕਰਦੇ ਹਨ। ਇੰਗਲੈਂਡ ਦੇ ਬਹੁਤੇ ਸ਼ਹਿਰਾਂ ਵਿਚ ਕਲੱਬਾਂ ਬਣੀਆਂ ਹੋਈਆਂ ਹਨ ਤੇ ਇਹ ਕਲੱਬਾਂ ਇਕ ਜਗਾਹ ਬੈਠ ਕੇ ਆਪੋ ਆਪਣੇ ਸ਼ਹਿਰ ਲਈ ਤਰੀਕਾਂ ਨਿਰਧਾਰਤ ਕਰਵਾ ਲੈਂਦੀਆਂ ਹਨ। ਤੇ ਫਿਰ ਆਪੋ ਆਪਣੇ ਹਿਸਾਬ ਨਾਲ ਖਿਡਾਰੀ ਇੰਡੀਆ ਤੋਂ ਸੱਦਦੀਆਂ ਹਨ। ਇੰਗਲੈਂਡ ਵਿਚ ਕਬੱਡੀ ਦੇ ਉਹੀ ਖਿਡਾਰੀ ਹਨ ਜੋ ਕਿਸੇ ਨਾ ਕਿਸੇ ਤਰੀਕੇ ਨਾਲ ਇਥੇ ਪੱਕੇ ਹੋ ਕੇ ਸੈੱਟਲ ਹੋ ਗਏ ਹਨ ਜਾਂ ਫਿਰ ਕੁਝ ਕੁ ਮੁੰਡੇ ਕਿਰਨ ਵਰਗੇ ਵੀ ਹਨ ਜਿਹੜੇ ਆਪਣੇ ਪਿਓਵਾਂ ਦੀ ਹਲਾਸ਼ੇਰੀ ਨਾਲ ਕਬੱਡੀ ਵਿਚ ਪਏ ਹਨ। ਨਹੀਂ ਤਾਂ ਇੰਗਲੈਂਡ ਦਾ ਜੰਮਿਆਂ ਮੁੰਡਾ ਫੁਟਬਾਲ ਖੇਡਣ ਦਾ ਸੁਫਨਾ ਹੀ ਲੈਂਦਾ ਹੈ ਜਾਂ ਫਿਰ ਕੋਈ ਕੋਈ ਕ੍ਰਿਕਟ ਦਾ।

ਕਿਰਨ ਹਾਲੇ ਵੀ ਜੌਗਿੰਗ ਕਰ ਰਿਹਾ ਹੈ। ਜੱਗਾ ਟਰੈਕ ਦੇ ਨਾਲ ਬਣੇ ਬੈਂਚ ਤੇ ਬੈਠ ਕੇ ਸਿਗਰਟ ਪੀਣ ਲਗਦਾ ਹੈ। ਸਤਨਾਮ ਉਸ ਕੋਲ ਬੈਠਦਾ ਕਹਿੰਦਾ ਹੈ,

--ਬੋਈ ਦੀ ਪਰੈਕਟਿਸ ਕਰਾ ਰਿਹਾਂ।

--ਆਹੋ, ਮੈਂ ਕਿਹਾ ਇਹੋ ਤਾਂ ਉਮਰ ਹੁੰਦੀ ਆ ਮਿਹਨਤ ਕਰਨ ਦੀ।

--ਜੱਗਿਆ, ਇਹਦੀ ਬੌਡੀ ਤਾਂ ਹੈਗੀ ਆ ਕਬੱਡੀ ਆਲ਼ੀ ਪਰ ਤੂੰ ਇਹਨੂੰ ਉਲਟੇ ਪਾਸੇ ਨਹੀਂ ਪਾ ਦਿਤਾ! ...ਇਹਨੂੰ ਫੁਟਬਾਲ ਵਿਚ ਪਾਉਂਦਾ।

--ਇਹਦਾ ਇਨਟਰੈਸਟ ਤਾਂ ਫੁੱਟਬਾਲ 'ਚ ਈ ਆ ਪਰ ਫੁੱਟਬਾਲ ਨੂੰ ਚਲਿਆ ਨਹੀਂ, ਕਹਿੰਦਾ ਉਥੇ ਰੇਸ਼ਿਜ਼ਮ ਵੀ ਹੈਗਾ, ਕਾਲ਼ੇ ਮੁੰਡੇ ਵੀ ਬੁਲੀ ਕਰਨ ਲਗ ਪੈਂਦੇ ਆ।

--ਹੋ ਸਕਦਾ ਬਈ, ਤਾਂ ਈ ਸਾਡੇ ਮੁੰਡੇ ਫੁੱਟਬਾਲ ਵਿਚ ਘੱਟ ਆ ਪਰ ਕਬੱਡੀ ਵਿਚ ਕੋਈ ਫੂਚਰ ਹੈ ਨਈਂ।

--ਫਿਊਚਰ ਦੀ ਗੱਲ ਤਾਂ ਇਹ ਆ ਸਤਨਾਮ ਸਿਆਂ, ਮੈਂ ਚਾਹੁੰਨਾ ਕਿ ਮੁੰਡਾ ਕੋਈ ਡਿਗਰੀ ਕਰ ਜਾਵੇ, ਡਿਗਰੀ ਬਿਨਾਂ ਗਤ ਨਹੀਂ, ਜੋਬ ਨਹੀਂ ਮਿਲਦੀ, ਪੜਨ ਨੂੰ ਇਹ ਠੀਕ ਆ।

--ਆਹੋ ਬੜਾ ਤਾਂ ਸੁਣਿਆਂ ਗਲਤ ਪਾਸੇ ਤੁਰ ਪਿਆ।

--ਕੀ ਕਰੀਏ ਬੜੇ ਭਾਈ, ਕਰਮਾਂ ਦੀ ਖੇਡ ਆ, ਗਰੇਵਾਲ ਕਹਿੰਦਾ ਹੁੰਦਾ ਸੀ ਕਿ ਜਦੋਂ ਹਲਾਤ ਵੱਸ ਵਿਚ ਨਾ ਹੋਣ ਤਾਂ ਕਰਮਾਂ ਦੀ ਖੇਡ ਕਹਿ ਕਿ ਦਿਲ ਨੂੰ ਤਸੱਲੀ ਦੇ ਲਈਦੀ ਆ। ਨਿਕਰਮਾ ਏਸ ਰਾਹ ਤੁਰ ਪਿਆ, ਐਸਾ ਡਰੱਗ ਨੂੰ ਲਗਿਆ ਕਿ ਅਗਾਂਹ ਤੋਂ ਅਗਾਂਹ ਹੀ ਤੁਰਦਾ ਗਿਆ। ਚਲੋ ਜੋ ਵੀ ਹੈ, ਇਸੇ ਕਰਕੇ ਮੈਂ ਇਹਦਾ ਖਾਸ ਮੈਂ ਖਾਸ ਧਿਆਨ ਰਖਦਾਂ।

--ਇਕ ਗੱਲ ਦਾ ਹੋਰ ਧਿਆਨ ਰੱਖੀਂ, ਆਹ ਜਿਹੜੇ ਮੁੰਡੇ ਕਬੱਡੀ ਖੇਲ੍ਹਣ ਇੰਡੀਆ ਤੋਂ ਆਉਂਦੇ ਆ ਇਹ ਸਾਰੇ ਡਰੱਗ ਲੈਂਦੇ ਆ ਤੇ ਧੱਕੜ ਕਿਸਮ ਦੀ ਗੇਮ ਖੇਲ੍ਹਦੇ ਆ ਤੇ ਸਾਡੇ ਇਥੇ ਦੇ ਜੰਮੇ ਹੈਗੇ ਜ਼ਰਾ ਸੋਹਲ, ਦੇਖੀਂ ਕਿਤੇ ਮੁੰਡੇ ਦੀ ਲੱਤ ਬਾਂਹ ਨਾ ਤੁੜਵਾ ਬੈਠੀਂ।

--ਮੈਨੂੰ ਪਤਾ, ਮੈਂ ਤਾਂ ਹੁਣ ਕਈ ਸਾਲ ਹੋ ਗਏ ਕਬੱਡੀ ਵਾਲਿਆਂ ਨਾਲ ਵਾਹ ਪੈਂਦੇ ਨੂੰ, ਇਹ ਗੱਲ ਮੈਂ ਕਮੇਟੀ ਮੂਹਰੇ ਰੱਖੀ ਹੋਈ ਆ ਕਿ ਐਤਕੀਂ ਜੇ ਮੈਚ ਡਰੱਗ-ਟੈਸਟ ਬਿਨਾਂ ਹੋਏ ਤਾਂ ਮੈਂ ਮੁੰਡੇ ਨੂੰ ਨਹੀਂ ਖੇਲ੍ਹਣ ਦੇਣਾਂ, ਇਹ ਮੈਂ ਈ ਨਹੀਂ ਕਹਿੰਦਾ, ਬਹੁਤ ਸਾਰੇ ਲੋਕਾਂ ਦੀ ਅਵਾਜ਼ ਆ।

--ਫੇਰ ਐਤਕੀਂ ਹੋ ਗਏ ਮੈਚ! ਉਹ ਭਲਾ ਟੀਕਿਆਂ ਬਿਨਾਂ ਕਿੱਦਾਂ ਖੇਲ੍ਹਣਗੇ? ਮੈਂ ਪਿਛਲੇ ਸਾਲ ਇੰਡੀਆ ਗਿਆ ਸੀ, ਮੈਂ ਓਥੇ ਕਈ ਮੈਚ ਕਬੱਡੀ ਦੇ ਦੇਖੇ, ਇਹ ਤਾਂ ਬਈ ਸ਼ਰੇਆਮ ਟੀਕੇ ਲਾਈ ਜਾਂਦੇ ਆ, ਟੀਕਾ ਲਗੇ ਤੇ ਸੁਭਾਸ਼ ਚੰਦਰ ਬੋਸ ਵਾਂਗੂ ਜਾਂਦੇ ਆ ਤੇ ਇਹਦਾ ਅਸਰ ਖਤਮ ਹੋਏ ਤੇ ਗਾਂਧੀ ਵਾਂਗੂ ਮੁੜ ਆਉਂਦੇ ਆ।

ਜੱਗਾ ਸਤਨਾਮ ਦੀ ਗੱਲ ਤੇ ਹੱਸਦਾ ਹੈ। ਕਿਰਨ ਵੀ ਹੌਂਕਦਾ ਹੋਇਆ ਉਹਨਾਂ ਕੋਲ ਆ ਖੜਦਾ ਹੈ। ਜੱਗਾ ਉਸ ਨੂੰ ਪਾਣੀ ਵਾਲੀ ਬੋਤਲ ਦਿੰਦਾ ਹੈ। ਕਿਰਨ ਇਕ ਘੁੱਟ ਪਾਣੀ ਮੂੰਹ ਵਿਚ ਪਾ ਕੇ ਕਰੂਲ਼ੀ ਕਰ ਦਿੰਦਾ ਹੈ। ਇਕ ਘੁੱਟ ਹੋਰ ਪੀਂਦਾ ਹੈ ਤੇ ਫਿਰ ਤੁਰ ਪੈਂਦਾ ਹੈ, ਹੌਲੀ ਹੌਲੀ ਮੁੜ ਦੌੜਨ ਲਗਦਾ ਹੈ। ਸਤਨਾਮ ਆਖਦਾ ਹੈ,

--ਬੋਈ ਤੇਰੇ 'ਚ ਦਮ ਤਾਂ ਹੈਗਾ।

--ਦਮ ਤਾਂ ਹੈਗਾ, ਇਹ ਚੰਗਾ ਰੇਡਰ ਆ ਪਰ ਜਿੰਨੀ ਪਰੈਕਟਿਸ ਹੋਣੀ ਚਾਹੀਦੀ ਆ ਓਨੀ ਹੋ ਨਹੀਂ ਰਹੀ।

ਉਹਨਾਂ ਦੇ ਗੱਲਾਂ ਕਰਦਿਆਂ ਕੋਲ ਕਰਨੈਲ ਵੀ ਆ ਖੜਦਾ ਹੈ। ਉਹ ਕਹਿੰਦਾ ਹੈ,

--ਮੈਨੂੰ ਕਿਸੇ ਨੇ ਦਸਿਆ ਬਈ ਜਿਹੜੇ ਇਹ ਮੁੰਡੇ ਟੀਕੇ ਲਾਉਂਦੇ ਆ ਇਹ ਟੀਕਾ ਬਹੁਤ ਕਾਰਗਰ ਆ, ਇਹਦੇ ਨਾਲ ਲੋਹੜੇ ਦੀ ਤਾਕਤ ਆ ਜਾਂਦੀ ਆ।

--ਉਹ ਤਾਂ ਹੈ ਪਰ ਹੈ ਤਾਂ ਟੈਂਪਰੇਲੀ ਈ।

--ਨਹੀਂ ਸਤਨਾਮ, ਇਹਨਾਂ ਟੀਕਿਆਂ ਦਾ ਅਸਰ ਕਈ ਕਈ ਮਹੀਨੇ ਰਹਿੰਦਾ ਇਸੇ ਕਰਕੇ ਤਾਂ ਇਹ ਜਿਹੜਾ ਡੋਪ-ਟੈਸਟ ਕਰਦੇ ਆ ਇਹ ਪਿਛਲੇ ਕਈ ਮਹੀਨਿਆਂ ਦਾ ਰਿਜ਼ਲੱਟ ਦਸ ਦਿੰਦਾ।

--ਮੈਨੂੰ ਤਾਂ ਆਹ ਗਿੱਲ ਦਸਦਾ ਸੀ ਬਈ ਇਥੇ ਈ ਇਹ ਟੀਕੇ ਨਹੀਂ ਮਿਲਦੇ, ਇੰਡੀਆ ਵਿਚ ਤਾਂ ਸ਼ਰੇਆਮ ਮਿਲਦੇ ਆ, ਆਮ ਲੋਕ ਵੀ ਤਾਕਤ ਲਈ ਲੁਆਉਣ ਲਗ ਪਏ ਆ। ਅਸਲ ਵਿਚ ਇਹ ਓਹ ਡਰੱਗ ਨਹੀਂ ਜਿਹੜਾ ਜੱਗੇ ਦਾ ਮੁੰਡਾ ਲੈਣ ਲਗ ਪਿਆ ਇਹ ਕਿਸੇ ਹੋਰ ਕਿਸਮ ਦੇ ਟੀਕੇ ਆ ਜਿਹੜੇ ਤਾਕਤ ਵਧਾਉਂਦੇ ਆ ਭਾਮੇਂ ਟੈਂਪਰੇਲੀ ਈ ਸਹੀ।

ਸਤਨਾਮ ਵਲੋਂ ਆਪਣੇ ਮੁੰਡੇ ਦੀ ਉਦਾਹਰਣ ਦੇਣ ਕਾਰਨ ਜੱਗਾ ਔਖਾ ਜਿਹਾ ਹੋ ਜਾਂਦਾ ਹੈ। ਕਰਨੈਲ ਸਮਝਦਾ ਹੋਇਆ ਗੱਲ ਬਦਲਦਾ ਆਖਦਾ ਹੈ,

--ਐਤਕੀਂ ਗਰਮੀ ਕਹਿੰਦੇ ਬਹੁਤ ਪੈਣੀ ਆਂ।

--ਇਹ ਮੁਲਕ ਵੀ ਸਾਲ਼ਾ ਇੰਡੀਆ ਈ ਬਣ ਚਲਿਆ, ਇੰਡੀਆ ਤੋਂ ਦੌੜ ਕੇ ਇਥੇ ਆਏ ਸੀ ਤੇ ਇਥੋਂ ਹੁਣ ਕਿਥੇ ਜਾਵਾਂਗੇ?

--ਇਥੋਂ ਅੱਗੇ ਸਮੁੰਦਰ ਹੈਗਾ ਜਾਣ ਲਈ।

ਜੱਗਾ ਕਹਿੰਦਾ ਹੈ। ਉਸ ਦਾ ਸਤਨਾਮ ਪ੍ਰਤੀ ਗੁੱਸਾ ਹਾਲੇ ਵੀ ਹੈ। ਜਦ ਤਕ ਕਿਰਨ ਵੀ ਆ ਜਾਂਦਾ ਹੈ ਤੇ ਜੱਗਾ ਹੱਥ ਵਾਲੀ ਸਿਗਰਟ ਹੇਠਾਂ ਸੁੱਟ ਪੈਰ ਨਾਲ ਮਸਲ ਦਿੰਦਾ ਹੈ ਤੇ ਕਿਰਨ ਨਾਲ ਘਰ ਨੂੰ ਤੁਰ ਪੈਂਦਾ ਹੈ। ਉਹਨਾਂ ਦੇ ਜਾਣ ਤੋਂ ਬਾਅਦ ਕਰਨੈਲ ਸਤਨਾਮ ਨੂੰ ਕਹਿੰਦਾ ਹੈ,

--ਤੈਨੂੰ ਯਾਰ, ਗੱਲ ਨਾ ਕਰਨੀ ਆਈ।

--ਮੈਂ ਕਿਸੇ ਦੇ ਕੀ ਬੁੰਦੇ ਲਾਹ ਲਏ?

--ਭਲਾ ਤੈਨੂੰ ਓਹਦੇ ਮੁੰਡੇ ਦੇ ਡਰੱਗੀ ਹੋਣ ਦੀ ਗੱਲ ਕਰਨ ਦੀ ਕੀ ਲੋੜ ਸੀ?

--ਜਦ ਓਹ ਹੈਗਾ ਤਾਂ ਇਹਦੇ ਵਿਚ ਕਰਨ ਜਾਂ ਨਾ ਕਰਨ ਨਾਲ ਕੀ ਫਰਕ ਪੈਂਦਾ!

--ਫੇਰ ਵੀ ਓਹ ਪੇ ਆ ਮੁੰਡੇ ਦਾ ਤੇ ਪੇ ਸਾਹਮਣੇ ਚਿਤਾਰਨ ਨਾਲ਼ ਓਹਦਾ ਦਿਲ ਹਿਲੂਗਾ।

--ਜਾਣ ਦੇ ਕਰਨੈਲ, ਇਹ ਕਾਹਦਾ ਪੇ ਆ, ਮੈਨੂੰ ਤਾਂ ਕਿਸੇ ਨੇ ਕਿਹਾ ਕਿ ਮੁੰਡਾ ਇਹਦੇ ਕਾਰਕੇ ਈ ਡਰੱਗ ਨੂੰ ਲਗਿਆ।

--ਇਹਦੇ ਕਰਕੇ?

--ਆਹੋ, ਇਹਦੇ ਕੋਲੋਂ ਤੀਵੀਂ ਸਾਂਭੀ ਨਹੀਂ ਜਾਂਦੀ ਤੇ ਉਹ ਜਾਣ ਲਗ ਪਈ ਫਗਵਾੜੀਏ ਕਰਤਾਰ ਨਾਲ਼, ਓਹਦੇ ਨਾਲ਼ ਈ ਕੰਮ ਜਿਉਂ ਕਰਦੀ ਹੋਈ, ਦਸਦੇ ਆ ਬਈ ਇਹ ਤਾਂ ਗਿਆ ਹੋਇਆ ਸੀ ਇੰਡੀਆ ਤੇ ਇਹਦੀ ਤੀਵੀਂ ਨੇ ਕਰਤਾਰ ਸੱਦ ਲਿਆ ਘਰ ਤੇ ਉਤੋਂ ਆ ਗਿਆ ਇਹਦਾ ਬੜਾ ਮੁੰਡਾ ਤੇ ਉਹਨੇ ਦੇਖ ਲਿਆ ਆਪਣੀ ਮਾਂ ਨੂੰ ਕਰਤਾਰ ਨਾਲ ਪਈ ਨੂੰ ਬਸ ਮੁੰਡੇ ਦਾ ਦਿਲ ਅਜਿਹਾ ਟੁੱਟਿਆ ਕਿ ਉਹ ਡਰੱਗ ਨੂੰ ਲਗ ਗਿਆ।

--ਤੈਨੂੰ ਕੌਣ ਕਹਿੰਦਾ?

--ਮੇਰੇ ਭਰਾ ਦੀ ਘਰਵਾਲੀ ਵੀ ਗੇਟ ਗੋਰਮਿਟ ਵਿਚ ਇਹਨਾਂ ਦੇ ਨਾਲ਼ ਈ ਕੰਮ ਕਰਦੀ ਆ।

--ਤੂੰ ਤਾਂ ਬਈ ਬੜਾ ਘੋਖੀ ਐਂ।

--ਆਹੋ, ਆਲੇ ਦੁਆਲੇ ਕੀ ਹੋ ਰਿਹਾ ਨਿਗਾਹ ਤਾਂ ਰੱਖਣੀ ਪੈਂਦੀ ਆ। ਜੱਗਾ ਇੰਨਾ ਪੜਿਆ ਲਿਖਿਆ ਸੀ ਸਭ ਐਵੇਂ ਗੁਆ ਲਿਆ, ...ਤੈਨੂੰ ਤਾਂ ਫੇਰ ਗੁਰਦਵਾਰੇ ਵਾਲ਼ੀ ਕਹਾਣੀ ਦਾ ਵੀ ਨਹੀਂ ਪਤਾ ਹੋਣਾ?

--ਕਿਹੜੀ ਦਾ?

--ਭਾਈ ਹੁੰਦਾ ਸੀ ਆਸਾ ਸੂੰਹ, ਏਹਦੀ ਘਰਵਾਲ਼ੀ ਦੀ ਓਹਦੇ ਨਾਲ਼ ਗੱਲ ਬਾਤ ਸੀ, ਤੜਕੇ ਜਾ ਮਿਲ਼ਦੀ ਸੀ ਓਹਨੂੰ, ਇਕ ਦਿਨ ਫੜੀ ਗਈ, ਏਹਦੀ ਤੀਵੀਂ ਨੂੰ ਤਾਂ ਕਿਸੇ ਨੇ ਕੀ ਕਹਿਣ ਸੀ, ਵਿਚਾਰਾ ਭਾਈ ਅਗਲਿਆਂ ਫੜ ਕੇ ਇੰਡੀਆ ਨੂੰ ਚਾੜਤਾ, ...ਤੈਨੂੰ ਚੇਤਾ ਗਰੇਵਾਲ ਦਾ?

--ਆਹੋ, ਗਰੇਵਾਲ ਇੰਪੋਰੀਅਮ ਦਾ ਅਸਲੀ ਮਾਲਕ।

--ਇਹਦੀ ਬਹੁਤ ਨੇੜਤਾ ਹੁੰਦੀ ਸੀ ਓਹਦੇ ਨਾਲ, ਮੈਨੂੰ ਤਾਂ ਲਗਦਾ ਕਿ ਕਿਤੇ ਜੱਗਾ ਸਾਲ਼ਾ ਗੇਅ ਈ ਨਾ ਹੋਵੇ।

--ਨਈਂ ਓਏ, ਗੇਆਂ ਦੀ ਚਾਲ ਢਾਲ ਈ ਅਲੱਗ ਹੁੰਦੀ ਆ। ਜਿਹੜੀਆਂ ਇਹ ਬਾਹਰ ਕੰਮ ਕਰਦੀਆਂ ਤੀਵੀਆਂ ਇਹਨਾਂ ਦਾ ਕੋਈ ਭਰੋਸਾ ਨਹੀਂ, ਮੈਨੂੰ ਤਾਂ ਕਈ ਵਾਰ ਲਗਦਾ ਕਿ ਇਹ ਸਾਰੀਆਂ ਤੀਵੀਆਂ ਈ ਚਾਲੂ ਆ, ਦੇਖ, ਮੈਂ ਆਪਣੇ ਨਾਲ ਕੰਮ ਕਰਦੀ ਜਿਹੜੀ ਤੀਵੀਂ 'ਤੇ ਵੀ ਟਰਾਈ ਕੀਤੀ ਉਹੀ ਮੰਨ ਗਈ, ਇਹਤੋਂ ਅੰਦਾਜ਼ਾ ਲਾ ਲੈ ਬਈ ਜਿਦਾਂ ਅਸੀਂ ਨਵੀਂਆਂ ਦੇਹਾਂ ਨੂੰ ਭੋਗਣ ਦੀ ਤਮੰਨਾ ਰਖਦੇ ਆਂ ਏਦਾਂ ਈ ਇਹ ਤੀਵੀਆਂ ਵੀ ਰੱਖਦੀਆਂ।

--ਕਰਨੈਲ, ਤੂੰ ਬਹੁਤੀਆਂ ਫਲੌਸਫੀਆਂ ਨਾ ਘੋਲ਼।

--ਸਤਨਾਮ, ਤੇਰੀ ਘਰ ਵਾਲ਼ੀ ਦਾ ਕੀ ਹਾਲ 'ਆ ਬਈ?

--ਹਾਲ਼ੇ ਬੈੱਡ ਤੇ ਈ ਆ, ਕਦੇ ਹਸਪਤਾਲ ਤੇ ਕਦੇ ਘਰ।

--ਨਿਆਣੇ?

--ਨਿਆਣੇ ਯੂਨੀ ਜਾਂਦੇ ਆ ਤੇ ਯੂਨੀ ਤੋਂ ਬਾਅਦ ਉਹਨਾਂ ਆਪਣੇ ਰਾਹ ਫੜ ਲੈਣੇ ਆਂ ਤੇ ਮੈਂ ਰਹਿ ਜਾਊਂ ਬਿਮਾਰ ਦੀ ਸੇਵਾ ਕਰਨ ਜੋਗਾ।

--ਚੱਲ, ਐਵੇਂ ਮੂਡ ਨਾ ਖਰਾਬ ਕਰ, ਆ ਗਲਾਸ ਪਿਲ਼ਾਵਾਂ।

...ਜੱਗੇ ਤੇ ਮਨਦੀਪ ਦੇ ਰਿਸ਼ਤੇ ਨੂੰ ਲੈ ਕੇ ਕਈ ਕਿਸਮ ਦੀਆਂ ਕਿਆਸ-ਕਿਰਾਈਆਂ ਹੁੰਦੀਆਂ ਰਹਿੰਦੀਆਂ ਹਨ। ਗੁਰਦਵਾਰੇ ਵਾਲੀ ਘਟਨਾ ਨੂੰ ਵੀ ਲੋਕ ਆਪਣੀ ਮਰਜ਼ੀ ਨਾਲ ਤੋੜ-ਮਰੋੜ ਲੈਂਦੇ ਹਨ। ਮਨਦੀਪ ਦਾ ਨਾਂ ਕਰਤਾਰ ਨਾਲ ਤਾਂ ਜੁੜਦਾ ਹੀ ਰਿਹਾ ਹੈ। ਉਹਨਾਂ ਨਾਲ ਕੰਮ ਕਰਦੇ ਲੋਕਾਂ ਨੂੰ ਤਾਂ ਸਭ ਪਤਾ ਹੀ ਹੈ, ਗੱਲ ਅਗੇ ਤੁਰਦੀ ਉਹਨਾਂ ਦੇ ਆਮ ਜਾਣੂਆਂ ਤਕ ਵੀ ਪੁੱਜ ਚੁੱਕੀ ਹੈ। ਪਰਦੁੱਮਣ ਸਿੰਘ ਨੂੰ ਵੀ ਪਤਾ ਹੈ ਪਰ ਮਨਦੀਪ ਪਰਦੁੱਮਣ ਸਿੰਘ ਭਤੀਜੀ ਹੈ ਇਸ ਲਈ ਉਹ ਚੁੱਪ ਹੈ ਜੇ ਕੋਈ ਹੋਰ ਕੁੜੀ ਹੁੰਦੀ ਤਾਂ ਉਹ ਜੱਗੇ ਨਾਲ ਗੱਲ ਕਰਦਾ। ਜੱਗੇ ਨੂੰ ਭਾਵੇਂ ਕਰਤਾਰ ਬਾਰੇ ਨਹੀਂ ਪਤਾ ਪਰ ਉਸ ਨੂੰ ਪਤਾ ਹੈ ਕਿ ਮਨਦੀਪ ਦਾ ਕਿਧਰੇ ਕੋਈ ਰਿਸ਼ਤਾ ਤਾਂ ਹੈ। ਸਾਲ ਸਾਲ ਭਰ ਉਹ ਸਹਿਵਾਸ ਨਹੀਂ ਕਰਦੇ ਜਦ ਕਦੇ ਕਰਦੇ ਵੀ ਹਨ ਤਾਂ ਪਹਿਲ ਜੱਗੇ ਵਲੋਂ ਹੀ ਹੁੰਦੀ ਹੈ ਉਹ ਵੀ ਸ਼ਰਾਬ ਦੇ ਅਸਰ ਹੇਠ। ਮਨਦੀਪ ਦਾ ਕੰਮ ਕਿਸੇ ਮੁਰਦਾ ਜਿਸਮ ਵਾਂਗ ਪਏ ਰਹਿਣਾ ਹੀ ਹੁੰਦਾ ਹੈ। ਵੈਸੇ ਮਨਦੀਪ ਹਰ ਵੇਲੇ ਖੁਸ਼ ਰਹਿੰਦੀ ਹੈ। ਉਸ ਦੇ ਮੁਬਾਈਲ 'ਤੇ ਲੰਮੇ ਲੰਮੇ ਫੋਨ ਆਉਂਦੇ ਹਨ। ਕਈ ਵਾਰ ਉਹ ਇਵੇਂ ਤਿਆਰ ਹੋ ਕੇ ਬਾਹਰ ਨਿਕਲਦੀ ਹੈ ਜਿਵੇਂ ਵਿਆਹ ਤੇ ਚਲੀ ਹੋਵੇ। ਗੁਰਦਵਾਰੇ ਹੁਣ ਉਹ ਨਹੀਂ ਜਾਂਦੀ। ਉਸ ਦੀ ਸ਼ਰਧਾ ਇਕ ਦਮ ਕਿਵੇਂ ਖਤਮ ਹੋ ਗਈ ਜੱਗਾ ਇਸ ਬਾਰੇ ਬਹੁਤਾ ਨਹੀਂ ਸੋਚਦਾ। ਉਹ ਇਹੋ ਸੋਚਦਾ ਹੈ ਕਿ ਬੱਚੇ ਕੁਝ ਹੋਰ ਵੱਡੇ ਹੋ ਜਾਣ ਫਿਰ ਮਨ ਬਣਾਏਗਾ ਕਿ ਮਨਦੀਪ ਦਾ ਕੀ ਕੀਤਾ ਜਾਵੇ।

...ਦੇਖਦਿਆਂ ਦੇਖਦਿਆਂ ਜੀਵਨਜੋਤ ਹੱਥੋਂ ਨਿਕਲ ਜਾਂਦਾ ਹੈ। ਉਸ ਨੂੰ ਸਮਝ ਨਹੀਂ ਪੈਂਦੀ ਕਿ ਜੀਵਨਜੋਤ ਨੂੰ ਇਕ ਦਮ ਕੀ ਹੋ ਜਾਂਦਾ ਹੈ। ਉਸ ਦੀ ਤਾਂ ਸਦਾ ਹੀ ਕੋਸ਼ਿਸ਼ ਰਹੀ ਹੈ ਕਿ ਆਪਣੇ ਦੋਨਾਂ ਮੁੰਡਿਆਂ ਦੇ ਨਜ਼ਦੀਕ ਰਹੇ। ਉਹ ਉਹਨਾਂ ਵਿਚ ਬੈਠ ਟੈਲੀ ਦੇਖਦਾ ਹੈ, ਸੰਗੀਤ ਦੀਆਂ ਤੇ ਫਿਲਮਾਂ ਦੀਆਂ ਗੱਲਾਂ ਕਰਦਾ ਹੈ। ਫੁੱਟਬਾਲ ਦੇ ਮੈਚ ਦੇਖਣ ਜਾਂਦਾ ਹੈ। ਮੁੰਡਿਆਂ ਨਾਲ ਨਿਰੰਤਰ ਰਾਬਤਾ ਰੱਖਣ ਖਾਤਰ ਉਹ ਉਹਨਾਂ ਦੀਆਂ ਦਿਲਚਸਪੀਆਂ ਵਿਚ ਰੁਚੀ ਪੈਦਾ ਕਰ ਲੈਂਦਾ ਹੈ। ਫਿਰ ਵੀ ਜੀਵਨਜੋਤ ਇਸ ਪਾਸੇ ਨੂੰ ਤੁਰ ਪੈਂਦਾ ਹੈ। ਜੱਗਾ ਸੋਚਦਾ ਰਹਿ ਜਾਂਦਾ ਹੈ ਕਿ ਉਹ ਕਿਹੜੀ ਜਗਾਹ ਉੱਕ ਗਿਆ ਹੈ।

ਇਕ ਦਿਨ ਅਚਾਨਕ ਉਹ ਦੇਖਦਾ ਹੈ ਕਿ ਜੀਵਨਜੋਤ ਤੋਂ ਅਜੀਬ ਕਿਸਮ ਦੀ ਬੋ ਆ ਰਹੀ ਹੈ। ਇਹ ਬੋਅ ਉਸ ਨੇ ਪਹਿਲਾਂ ਕਦੇ ਨਹੀਂ ਸੁੰਘੀ। ਉਹ ਕੰਮ ਉਪਰ ਇਕ ਦੋਸਤ ਨਾਲ ਗੱਲ ਕਰਦਾ ਹੈ,

--ਯਾਰ, ਅਜ ਮੇਰੇ ਬੇਟੇ ਕੋਲੋਂ ਅਜੀਬ ਜਿਹੀ ਸਮੈੱਲ ਆ ਰਹੀ ਸੀ।

--ਉਹ ਸੁਸਤ ਜਿਹਾ ਵੀ ਲਗਦਾ ਸੀ?

--ਹਾਂ।

--ਕਿਤੇ ਡਰੱਗ ਤਾਂ ਨਹੀਂ ਲੈਣ ਲਗ ਪਿਆ?

--ਏਦਾਂ ਦਾ ਤਾਂ ਉਹ ਹੈ ਨਹੀਂ ਪਰ ਕੁਸ਼ ਦਿਨਾਂ ਤੋਂ ਚੁੱਪ ਜਿਹਾ ਰਹਿੰਦੈ।

--ਮੈਨੂੰ ਤਾਂ ਇਹੋ ਲਗਦਾ।

--ਏਦਾਂ ਨਾ ਕਹਿ, ਮੈਂ ਤਾਂ ਮਰ ਜਾਊਂ!

ਪਰ ਉਸ ਦਾ ਵਹਿਮ ਸੱਚ ਨਿਕਲਦਾ ਹੈ। ਦੂਜੇ ਦਿਨ ਹੀ ਉਸ ਨੂੰ ਸਕੂਲ ਤੋਂ ਹੈਡਮਾਸਟਰ ਦਾ ਸੁਨੇਹਾ ਆ ਜਾਂਦਾ ਹੈ ਕਿ ਉਸ ਨੂੰ ਜਾ ਮਿਲੇ। ਹੈਡਮਾਸਟਰ ਉਸ ਨੂੰ ਪੱਕ ਕਰ ਦਿੰਦਾ ਹੈ ਕਿ ਜੀਵਨਜੋਤ ਡਰੱਗ ਦਾ ਆਦੀ ਬਣ ਚੁੱਕਾ ਹੈ। ਸਕੂਲ ਵਾਲੇ ਉਸ ਨੂੰ ਸਕੂਲੋਂ ਕੱਢਣ ਦੀ ਤਿਆਰੀ ਵਿਚ ਹਨ। ਜੱਗੇ ਨੂੰ ਹੱਥਾਂ-ਪੈਰਾਂ ਦੀ ਪੈ ਜਾਂਦੀ ਹੈ। ਉਸ ਦਾ ਸਿਕਸਥ ਫੋਰਮ ਵਿਚ ਦੂਜਾ ਸਾਲ ਹੈ। ਅਗਲੇ ਸਾਲ ਉਹ ਯੂਨੀ ਚਲੇ ਜਾਵੇਗਾ। ਬਹੁਤ ਕੁਝ ਸੋਚਦਾ ਜੱਗਾ ਜੀਵਨਜੋਤ ਨਾਲ ਨਰਾਜ਼ ਹੋਣ ਦੀ ਥਾਂ ਪਿਆਰ ਨਾਲ ਪੇਸ਼ ਆਉਂਦਾ ਹੈ। ਉਹ ਉਸ ਨੂੰ ਡਾਕਟਰ ਕੋਲ ਲੈ ਕੇ ਜਾਂਦਾ ਹੈ। ਰੀਹੈਬਲੀਟੇਸ਼ਨ ਸੈਂਟਰ ਵਿਚ ਵੀ ਕੁਝ ਦਿਨ ਰੱਖਦਾ ਹੈ ਪਰ ਉਸ ਨੂੰ ਬਹੁਤੀ ਮੱਦਦ ਨਹੀਂ ਮਿਲਦੀ। ਰੀਹੈਬਲੀਟੇਸ਼ਨ ਸੈਂਟਰ ਵਿਚੋਂ ਆ ਕੇ ਜੀਵਨਜੋਤ ਕੁਝ ਦਿਨ ਠੀਕ ਰਹਿੰਦਾ ਹੈ ਪਰ ਫਿਰ ਪੁਰਾਣੇ ਦੋਸਤਾਂ ਵਿਚ ਜਾ ਵੜਦਾ ਹੈ। ਜਦ ਜੱਗਾ ਉਸ ਨੂੰ ਪੈਸੇ ਦੇਣੇ ਬੰਦ ਕਰ ਦਿੰਦਾ ਹੈ ਤਾਂ ਉਹ ਆਪਣੇ ਵਰਗੇ ਮੁੰਡੇ ਕੁੜੀਆਂ ਦੇ ਟੋਲੇ ਨਾਲ ਜਾ ਰਲ਼ਦਾ ਹੈ ਜੋ ਡਰੱਗ ਦੀ ਖਾਤਰ ਚੋਰੀਆਂ ਆਦਿ ਕਰਦੇ ਹਨ। ਆਪਣੇ ਮੁੰਡੇ ਦੀ ਹਾਲਤ ਤੋਂ ਮਨਦੀਪ ਵੀ ਬਹੁਤ ਦੁਖੀ ਹੈ ਪਰ ਉਹ ਸਾਰਾ ਦੁੱਖ ਅੰਦਰੋ ਅੰਦਰ ਜੀਰਦੀ ਰਹਿੰਦੀ ਹੈ। ਜੱਗੇ ਨੂੰ ਲਗਦਾ ਹੈ ਕਿ ਇਹ ਬਾਜ਼ੀ ਹੱਥੋਂ ਗਈ। ਉਹ ਦਿਲ 'ਤੇ ਪੱਥਰ ਰੱਖ ਕੇ ਆਪਣਾ ਧਿਆਨ ਵੱਡੇ ਮੁੰਡੇ ਵਲੋਂ ਘੱਟ ਕਰ ਕੇ ਛੋਟੇ ਵਲ ਲਗਾ ਦਿੰਦਾ ਹੈ। ਉਹ ਸੋਚਦਾ ਹੈ ਕਿ ਕਿਤੇ ਕਿਰਨ ਵੀ ਇਸ ਵਾਲੇ ਰਾਹ ਨਾ ਤੁਰ ਪਵੇ। ਇਕ ਵਾਰ ਕਿਰਨ ਯੂਨੀ ਪੁੱਜ ਜਾਵੇ ਫਿਰ ਸਭ ਠੀਕ ਹੋ ਜਾਵੇਗਾ। ਕਿਰਨ ਜੀਵਨਜੋਤ ਤੋਂ ਇਕ ਸਾਲ ਪਿੱਛੇ ਹੀ ਹੈ। ਜੱਗਾ ਕਿਰਨ ਦਾ ਯੂਨੀ ਜਾਣ ਤਕ ਪੂਰਾ ਧਿਆਨ ਰੱਖਣਾ ਚਾਹੁੰਦਾ ਹੈ। ਯੂਨੀ ਜਾ ਕੇ ਬੱਚੇ ਕੁਝ ਜ਼ਿੰਮੇਵਾਰ ਹੋ ਜਾਂਦੇ ਹਨ। ਉਸ ਦੀ ਇਸ ਗੱਲ ਤੇ ਤਸੱਲੀ ਹੈ ਕਿ ਕਿਰਨ ਦੀ ਰੋਜ਼ਾਨਾ ਵਰਜਿਸ਼ ਦੀ ਆਦਤ ਪੈ ਚੁੱਕੀ ਹੈ। ਜੀਵਨਜੋਤ ਕੁਝ ਦੇਹਰੱਖ ਹੋਣ ਕਰਕੇ ਵਰਜਿਸ਼ ਤੋਂ ਦੂਰ ਭੱਜਦਾ ਰਿਹਾ ਹੈ। ਜੱਗੇ ਦੀ ਕੋਸ਼ਿਸ਼ ਰਹੀ ਹੈ ਕਿ ਦੋਵੇਂ ਮੁੰਡੇ ਉਸ ਨਾਲ ਜੌਗਿੰਗ ਲਈ ਜਾਣ ਪਰ ਜੀਵਨਜੋਤ ਹਮੇਸ਼ਾ ਹੀ ਬਹਾਨਾ ਬਣਾ ਕੇ ਨਾਂਹ ਕਰ ਦਿੰਦਾ ਰਿਹਾ ਹੈ। ਕਿਰਨ ਦਾ ਜੌਗਿੰਗ ਸ਼ੌਂਕ ਬਣ ਜਾਂਦਾ ਹੈ। ਉਸ ਨੂੰ ਵੀ ਜੱਗੇ ਵਾਂਗ ਹੀ ਹੈ ਕਿ ਜੇ ਜੌਗਿੰਗ ਨੂੰ ਨਾ ਜਾਵੇ ਤਾਂ ਅਜੀਬ ਜਿਹੀ ਖਿਝ ਚੜਨ ਲਗਦੀ ਹੈ, ਬਿਨਾਂ ਕਿਸੇ ਗੱਲ ਤੋਂ ਗੁੱਸਾ ਆਉਣ ਲਗਦਾ ਹੈ। ਜੌਗਿੰਗ ਉਸ ਦੀ ਰੋਜ਼ਾਨਾ ਗਤੀਵਿਧੀ ਵਿਚ ਸ਼ਾਮਲ ਹੈ।

ਉਹ ਸੋਚਦਾ ਹੈ ਕਿ ਇਕ ਵਾਰ ਕਿਰਨ ਯੂਨੀ ਚਲੇ ਜਾਵੇ ਫਿਰ ਪੂਰਾ ਵਕਤ ਜੀਵਨਜੋਤ ਵਲ ਕੁਲਵਕਤੀ ਧਿਆਨ ਦੇਵੇਗਾ ਤੇ ਕਿਸੇ ਨਾ ਕਿਸੇ ਤਰ੍ਹਾਂ ਇਕ ਦਿਨ ਉਸ ਨੂੰ ਇਸ ਨਰਕ ਵਿਚੋਂ ਜ਼ਰੂਰ ਕੱਢੇਗਾ। ਕਿਰਨ ਦੇ ਯੂਨੀ ਜਾਣ

ਤੋਂ ਬਾਅਦ ਉਸ ਨੇ ਹੋਰ ਵੀ ਕਈ ਫੈਸਲੇ ਕਰਨੇ ਹਨ। ਉਸ ਨੇ ਮਨਦੀਪ ਤੋਂ ਅਲਿਹਦਗੀ ਲੈਣੀ ਹੈ। ਬਹੁਤ ਦੇਰ ਤੋਂ ਉਹ ਬੱਚੇ ਪਾਲਣ ਦੀ ਖਾਤਰ ਉਸ ਨਾਲ ਰਹਿੰਦਾ ਰਿਹਾ ਹੈ। ਬੱਚੇ ਪਾਲਣ ਵਿਚ ਉਹ ਪੂਰੀ ਤਰ੍ਹਾਂ ਕਾਮਯਾਬ ਨਹੀਂ ਰਿਹਾ ਪਰ ਹੁਣ ਮਨਦੀਪ ਨਾਲ ਰਹਿ ਕੇ ਆਪਣਾ ਹੋਰ ਸਮਾਂ ਬਰਬਾਦ ਨਹੀਂ ਕਰਨਾ ਚਾਹੁੰਦਾ। ਉਹ ਕੋਸ਼ਿਸ਼ ਕਰਕੇ ਜੀਵਨਜੋਤ ਨੂੰ ਆਪਣੇ ਨਾਲ ਰੱਖੇਗਾ। ਕਿਰਨ ਯੂਨੀ ਜਾਵੇਗਾ ਤਾਂ ਘਰ ਤੋਂ ਦੂਰ ਹੋਵੇਗਾ। ਛੁੱਟੀਆਂ ਵਿਚ ਆਇਆ ਕਿਰਨ ਆਪਣੀ ਮਾਂ ਨਾਲ ਵੀ ਰਹਿ ਸਕਦਾ ਹੈ ਜੇ ਚਾਹੇ ਤਾਂ ਉਸ ਨਾਲ ਵੀ। ਉਹ ਸੋਚਦਾ ਹੈ ਕਿ ਉਹ ਇਹ ਘਰ ਹਾਲੇ ਮਨਦੀਪ ਕੋਲ ਹੀ ਰਹਿਣ ਦੇਵੇਗਾ ਜਦ ਤਕ ਕਿਰਨ ਆਪਣੀ ਪੜਾਈ ਪੂਰੀ ਨਹੀਂ ਕਰਦਾ। ਉਹ ਆਪਣੇ ਲਈ ਕੋਈ ਹੋਰ ਫਲੈਟ ਜਾ ਘਰ ਦੇਖ ਲਵੇਗਾ। ਕਿਰਨ ਦੀ ਪੜਾਈ ਖਤਮ ਹੋਣ ਤੇ ਉਸ ਦੇ ਨੌਕਰੀ ਲਗਣ ਤੋਂ ਬਾਅਦ ਸੋਚੇਗਾ ਕਿ ਇਸ ਘਰ ਦਾ ਕੀ ਕਰੇ। ਮਨਦੀਪ ਉਸ ਨੂੰ ਉਸ ਦਾ ਅੱਧ ਦੇ ਦੇਵੇਗੀ ਤਾਂ ਉਹ ਹੀ ਖੁਦ ਆਪ ਰੱਖ ਸਕਦੀ ਹੈ ਨਹੀਂ ਤਾਂ ਇਸ ਨੂੰ ਵੇਚ ਕੇ ਪੈਸੇ ਅੱਧੋ ਅੱਧ ਕਰ ਲੈਣਗੇ। ਜਦ ਕਦੇ ਉਹ ਸੋਚਣ ਲਗ ਪਵੇ ਤਾਂ ਸੋਚਾਂ ਵਿਚ ਫਸਿਆ ਉਹ ਬਹੁਤ ਦੂਰ ਤਕ ਨਿਕਲ ਜਾਂਦਾ ਹੈ। ਕਈ ਵਾਰ ਉਹ ਮਨਦੀਪ ਤੋਂ ਅਲਿਹਦਗੀ ਲੈਣ ਲਈ ਕਾਹਲਾ ਵੀ ਪੈਣ ਲਗਦਾ ਹੈ।

ਮਨਦੀਪ ਨੂੰ ਵੀ ਪਤਾ ਹੈ ਕਿ ਜੱਗਾ ਆਪਣੇ ਮਨ ਵਿਚ ਬੋਝ ਲਈ ਫਿਰਦਾ ਹੈ। ਭਾਵੇਂ ਉਸ ਨਾਲ ਉਸ ਦੀ ਮਤਲਬ ਦੀ ਗੱਲ ਹੀ ਹੁੰਦੀ ਹੈ, ਉਹ ਸੌਂਦੇ ਵੀ ਅਲੱਗ ਕਮਰਿਆਂ ਵਿਚ ਹਨ ਪਰ ਫਿਰ ਵੀ ਉਹ ਉਸ ਦੇ ਚਿਹਰੇ ਤੋਂ ਕੁਝ ਨਾ ਕੁਝ ਪੜ ਲੈਂਦੀ ਹੈ। ਕਦੇ ਉਸ ਨੂੰ ਲਗਦਾ ਹੈ ਕਿ ਸ਼ਾਇਦ ਉਸ ਦੇ ਤੇ ਕਰਤਾਰ ਦੇ ਰਿਸ਼ਤੇ ਨੂੰ ਲੈ ਕੇ ਅਜਿਹਾ ਹੈ ਜਾਂ ਫਿਰ ਜੀਵਨਜੋਤ ਨੂੰ ਲੈ ਕੇ। ਕਰਤਾਰ ਨਾਲ ਉਸ ਦੇ ਸਬੰਧ ਉਦੋਂ ਕੁ ਤੋਂ ਹੀ ਗੂੜੇ ਹੋਏ ਹਨ ਜਦੋਂ ਕੁ ਉਸ ਦੇ ਮਾਂ ਪਿਓ ਅਗੇ ਪਿਛੇ ਇਸ ਦੁਨੀਆਂ ਤੋਂ ਤੁਰ ਗਏ। ਜੱਗੇ ਨੇ ਕਦੇ ਵੀ ਉਹਨਾਂ ਦੀ ਮੌਤ ਦਾ ਦਿਲੋਂ ਅਫਸੋਸ ਨਹੀਂ ਕੀਤਾ। ਉਹ ਤਾਂ ਇਥੋਂ ਤਕ ਕਹਿ ਜਾਂਦਾ ਰਿਹਾ ਹੈ ਕਿ ਸਮਾਂ ਆਉਣ ਤੇ ਸਭ ਨੇ ਜਾਣਾ ਹੈ, ਉਹਨਾਂ ਦਾ ਵਕਤ ਸੀ ਤੇ ਚਲੇ ਗਏ। ਉਸ ਨੇ ਇਹ ਦੇਖਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਉਸ ਦੀ ਪਤਨੀ ਮਨ ਦੀ ਕਿਹੜੀ ਤਕਲੀਫ ਵਿਚੋਂ ਦੀ ਲੰਘ ਰਹੀ ਹੈ। ਤੇ ਜਦੋਂ ਜੱਗੇ ਦੀ ਆਪਣੀ ਭੂਆ ਮਰੀ ਸੀ ਤਾਂ ਕਈ ਦਿਨ ਤਕ ਰੋਂਦਾ ਰਿਹਾ, ਮਾਂ ਮਰਦੀ ਤਾਂ ਪਤਾ ਨਹੀਂ ਕੀ ਕਰਦਾ। ਉਸ ਦੇ ਮੁਕਾਬਲੇ ਕਰਤਾਰ ਉਸ ਨੂੰ ਰੋਣ ਲਈ ਹਰ ਵਕਤ ਮੋਢ੍ਹਾ ਦਿੰਦਾ ਰਿਹਾ ਹੈ। ਉਸ ਨੂੰ ਕਰਤਾਰ ਨਾਲ ਆਪਣੇ ਸਬੰਧਾਂ ਬਾਰੇ ਬਹੁਤਾ ਪਛਤਾਵਾ ਨਹੀਂ ਹੈ। ਕਰਤਾਰ ਉਸ ਨੂੰ ਉਹ ਪਿਆਰ ਦਿੰਦਾ ਹੈ ਜੋ ਜੱਗਾ ਕਦੇ ਨਹੀਂ ਦੇ ਸਕਿਆ। ਕਰਤਾਰ ਦੇ ਸਾਥ ਵਿਚ ਉਸ ਦੀ ਰੂਹ ਸ਼ਰਾਸ਼ਰ ਹੁੰਦੀ ਹੈ। ਕਈ ਵਾਰ ਉਹ ਸੋਚਣ ਲਗਦੀ ਹੈ ਕਿ ਜੇ ਜੱਗਾ ਜਾਂਦਾ ਹੈ ਤਾਂ ਜਾਵੇ ਉਹ ਇਕੱਲੀ ਹੀ ਜ਼ਿੰਦਗੀ ਕੱਢ ਲਵੇਗੀ। ਪਰ ਉਸ ਦੇ ਮਨ ਦੇ ਕਿਸੇ ਕੋਨੇ ਵਿਚ ਇਹ ਗੱਲ ਪਈ ਹੈ ਕਿ ਜੱਗਾ ਇੰਨੇ ਸਾਲ ਕੱਢ ਗਿਆ ਹੁਣ ਉਹ ਕਿਤੇ ਨਹੀਂ ਜਾਣ ਲਗਿਆ। ਉਸ ਨੇ ਕਿੰਨੇ ਹੀ ਮਰਦ ਦੇਖੇ ਹਨ, ਜਿਹੜੇ ਇਕ ਵਾਰ ਟਿਕ ਜਾਂਦੇ ਹਨ ਉਹ ਟਿਕੇ ਰਹਿੰਦੇ ਹਨ। ਉਸ ਦਾ ਮਾਸੜ ਹੀ ਸੀ, ਮਾਸੀ ਨੇ ਸਾਰੀ ਉਮਰ ਕਿਸੇ ਹੋਰ ਮਰਦ ਨਾਲ ਸਬੰਧ ਰਖੇ ਪਰ ਉਸ ਦਾ ਮਾਸੜ ਚੁੱਪ ਕਰਕੇ ਓਵਰ ਟਾਈਮ ਲਗਾਈ ਜਾਂਦਾ। ਜਿਹੜੇ ਅਜਿਹੀ ਸਥਿਤੀ ਦਾ ਵਿਰੋਧ ਕਰਦੇ ਹਨ ਉਹ ਹੋਰ ਕਿਸਮ ਦੇ ਹੁੰਦੇ ਹਨ, ਜੱਗੇ ਵਰਗੇ ਨਹੀਂ।

...ਇਕ ਦਿਨ ਜੱਗਾ ਪੱਬ ਤੋਂ ਮੁੜਦਾ ਹੈ। ਵੈਸੇ ਤਾਂ ਉਹ ਮਨਦੀਪ ਨਾਲ ਘੱਟ ਹੀ ਗੱਲ ਕਰਿਆ ਕਰਦਾ ਹੈ। ਉਹ ਰੋਟੀ ਬਣਾ ਕੇ ਰੱਖ ਜਾਂਦੀ ਹੈ ਤੇ ਉਹ ਆ ਕੇ ਖਾ ਲੈਂਦਾ ਹੈ ਅਜ ਮਨਦੀਪ ਹਾਲੇ ਰਸੋਈ ਵਿਚ ਹੀ ਹੈ, ਉਸ ਨੂੰ ਦੇਖ ਕੇ ਜੱਗਾ ਫਰੰਟ ਰੂਮ ਵਿਚ ਆ ਜਾਂਦਾ ਹੈ। ਮਨਦੀਪ ਉਸ ਦੇ ਮਗਰ ਆਉਂਦੀ ਪੁੱਛਦੀ ਹੈ,

--ਰੋਟੀ ਲਿਆਵਾਂ?

--ਆ ਜਾ ਬਹਿ ਜਾਹ ਇਥੇ।

ਮਨਦੀਪ ਖੁਸ਼ ਹੁੰਦੀ ਉਸ ਦੇ ਕੋਲ ਬੈਠ ਜਾਦੀ ਹੈ। ਜੱਗਾ ਕਹਿਣ ਲਗਦਾ ਹੈ,

--ਹੁਣ ਕਿਰਨ ਨੇ ਚਲੇ ਜਾਣਾਂ ਯੂਨੀ, ਤੇ ਉਸ ਤੋਂ ਬਾਅਦ ਆਪਾਂ ਸੈਪੇਰੇਟ ਹੋ ਜਾਣਾਂ, ਇਹ ਘਰ ਤੂੰ ਰੱਖਣਾ ਕਿ ਮੈਂ ਰੱਖ ਲਾਂ? ...ਇਹਦੀ ਕੀਮਤ ਪੁਆ ਲੈ ਜਾਂ ਤਾਂ ਤੂੰ ਅੱਧ ਮੈਨੂੰ ਦੇ ਦੇ ਜਾਂ ਮੇਰੇ ਤੋਂ ਲੈ ਲਾ।

## ਪੱਚੀ

ਪਾਲਾ ਸਿੰਘ ਨੂੰ ਹਸਪਤਾਲ ਤੋਂ ਛੁੱਟੀ ਮਿਲ ਜਾਂਦੀ ਹੈ। ਉਹ ਹੁਣ ਠੀਕ ਹੈ ਪਰ ਦਵਾਈਆਂ ਨਿਰੰਤਰ ਖਾਣੀਆਂ ਪੈਣਗੀਆਂ। ਦਵਾਈਆਂ ਤੋਂ ਉਹ ਹਮੇਸ਼ਾ ਹੀ ਦੂਰ ਭਜਦਾ ਰਿਹਾ ਹੈ। ਮੋਹਨ ਉਸ ਨੂੰ ਘਰ ਲੈ ਕੇ ਆਉਂਦਾ ਹੈ। ਪਾਲਾ ਸਿੰਘ ਮੁੱਛਾਂ ਨੂੰ ਵਟਾ ਦਿੰਦਾ ਆਪਣੇ ਘਰ ਦੇ ਅੰਦਰ ਵੜਦਾ ਹੈ। ਉਹ ਸਿਧਾ ਰਸੋਈ ਵਿਚ ਜਾਂਦਾ ਹੈ। ਫਰਿੱਜ ਖੋਹਲ ਕੇ ਦੇਖਦਾ ਹੈ। ਖਾਲੀ ਪਈ ਹੈ ਤੇ ਬੰਦ ਵੀ ਹੈ। ਉਹ ਸਮਝ ਜਾਂਦਾ ਹੈ ਕਿ ਫਰਿੱਜ ਵਿਚਲੀਆਂ ਸਾਰੀਆ ਚੀਜ਼ਾਂ ਮੁਸ਼ਕ ਮਾਰਨ ਲਗ ਪਈਆਂ ਹੋਣਗੀਆਂ, ਮੋਹਨ ਨੇ ਫਰਿੱਜ ਵਿਚਲਾ ਸਭ ਕੁਝ ਸੁੱਟ ਕੇ ਇਸ ਨੂੰ ਬੰਦ ਕਰ ਦਿਤਾ ਹੋਵੇਗਾ। ਪਾਲਾ ਸਿੰਘ ਆਖਦਾ ਹੈ,

--ਮੋਹਨਦੇਵ, ਮੇਰੀ ਥੋੜੀ ਸ਼ੌਪਿੰਗ ਈ ਕਰ ਦੇ।

--ਡੈਡ, ਤੂੰ ਹੁਣ ਕਿੱਦਾਂ?

--ਮੈਂ ਠੀਕ ਆਂ।

--ਫੇਰ ਚੱਲ ਮੇਰੇ ਨਾਲ, ਜੋ ਚਾਹੀਦਾ ਬਾਈ ਕਰ ਲੈ।

ਮੋਹਨ ਪਹਿਲਾਂ ਉਸ ਨੂੰ ਡਾਕਖਾਨੇ ਲੈ ਜਾਂਦਾ ਹੈ ਜਿਥੋਂ ਉਹ ਪੈਸੇ ਕਢਵਾਉਂਦਾ ਹੈ ਤੇ ਫਿਰ ਟੈਸਕੋ ਵਿਚੋਂ ਉਸ ਦੀ ਸ਼ੌਪਿੰਗ ਕਰਵਾ ਦਿੰਦਾ ਹੈ। ਪਾਲਾ ਸਿੰਘ ਕਾਫੀ ਸਾਰਾ ਸਮਾਨ ਖਰੀਦ ਲੈਂਦਾ ਹੈ। ਮੋਹਨ ਹੈਰਾਨ ਹੁੰਦਾ ਆਖਦਾ ਹੈ,

--ਡੈਡ, ਤੂੰ ਸਾਰੀ ਰੋਡ ਦੀ ਸ਼ੌਪਿੰਗ ਕਰਨੀ ਆਂ?

--ਓਹ ਨਹੀਂ, ਪਹਿਲਾਂ ਮੈਂ 'ਕੱਲਾ ਸੀ, ਹੁਣ ਮੈਂ ਨਿਆਣੇ ਨਿੱਕਿਆਂ ਵਾਲ਼ਾ ਹੋ ਗਿਆ, ਤੂੰ ਆਵੇਂਗਾ, ਤੇਰੀ ਭੱਈਏਆਣੀ ਆਊਗੀ, ਅਮਰਦੇਵ, ਓਹਦੀ ਗੋਰੀ, ...ਘਰ ਖਾਲੀ ਤਾਂ ਨਹੀਂ ਹੋਣਾ ਚਾਹੀਦਾ।

ਕੁਝ ਦੇਰ ਬਾਅਦ ਪਾਲਾ ਸਿੰਘ ਹੌਲੀ ਜਿਹੇ ਆਖਦਾ ਹੈ,

--ਓਹਨੂੰ ਵੀ ਆਖ ਕਿ ਗੇੜਾ ਮਾਰ ਜਾਵੇ।

--ਕਿਹਨੂੰ?

--ਆਪਣੀ ਭੈਣ ਨੂੰ।

--ਡੈਡ, ਤੇਰੇ ਇਰਾਦੇ ਠੀਕ ਨਹੀਂ ਲਗਦੇ।

--ਮੈਂ ਕੀ ਕਹਿੰਨਾ?

--ਤੇਰੀ ਤਲਵਾਰ ਕਿਥੇ ਆ?

--ਚੁੱਪ ਕਰ ਜਾ ਕੰਜਰਾ, ਪਤਾ ਨਹੀਂ ਕੀ ਅਵਾ-ਤਵਾ ਬੋਲੀ ਜਾਂਨਾ।

ਮੋਹਨ ਹੱਸਣ ਲਗਦਾ ਹੈ। ਫਿਰ ਮੋਹਨ ਚੰਦਾ ਬਾਰੇ ਸੋਚਣ ਲਗਦਾ ਹੈ। ਉਹ ਚੰਦਾ ਨੂੰ ਕਿੰਨੀ ਬਾਰੀ ਇਸ ਘਰ ਆਉਣ ਬਾਰੇ ਕਹਿ ਚੁੱਕਾ ਹੈ ਪਰ ਉਹ ਨਾਂਹ ਹੀ ਕਰਦੀ ਆ ਰਹੀ ਹੈ ਜਦ ਕਿ ਉਹ ਉਸ ਦੇ ਮਾਪਿਓ ਦੇ ਸਹਿਜੇ ਹੀ ਚਲੇ ਜਾਇਆ ਕਰਦਾ ਹੈ। ਉਸ ਦੀਆਂ ਰਿਸ਼ਤੇਦਾਰੀਆਂ ਵਿਚ ਵੀ ਜਾ ਆਉਂਦਾ ਹੈ। ਹੁਣ ਚੰਦਾ ਪਹਿਲਾਂ ਵਰਗੀ ਨਹੀਂ ਰਹੀ। ਪੈਰ ਪੈਰ ਤੇ ਰੁੱਸਣ ਲਗਦੀ ਹੈ। ਵਿਆਹ ਕਰਾਉਣ ਤੇ ਬੇਬੀ ਲੈਣ ਦੀ ਮੁਹਾਰਨੀ ਵਾਰ ਵਾਰ ਦੁਹਰਾਈ ਜਾ ਰਹੀ ਹੈ। ਰਿਸ਼ਤਾ ਤੋੜਨ ਦੀ ਧਮਕੀ ਦੇਣ ਲਗਦੀ ਹੈ। ਇੰਨੇ ਸਾਲ ਚੰਦਾ ਨਾਲ ਰਹਿਣ ਕਰਕੇ ਹੁਣ ਉਸ ਨੂੰ ਉਸ ਦੀ ਆਦਤ ਜਿਹੀ ਪੈ ਚੁੱਕੀ ਹੈ। ਉਹ ਉਸ ਨੂੰ ਛੱਡਣਾ ਨਹੀਂ ਚਾਹੁੰਦਾ। ਕਦੇ ਕਦੇ ਕਾਰ ਚਲਾਉਂਦਿਆਂ ਉਹ ਚੰਦਾ ਤੋਂ ਬਿਨਾਂ ਆਪਣੀ ਜ਼ਿੰਦਗੀ ਕਿਆਸਣ ਲਗਦਾ ਹੈ। ਚੰਦਾ ਬਿਨਾਂ ਉਸ ਨੂੰ ਸਭ ਕੁਝ ਖਾਲੀ ਖਾਲੀ ਲਗਦਾ ਹੈ। ਉਸ ਨਾਲ ਕੰਮ ਕਰਦੀ ਕਾਰਲਾ ਉਸ ਨੂੰ ਕਈ ਵਾਰ ਕਿਤ ਬਾਹਰ ਚਲਣ ਲਈ ਕਹਿ ਚੁੱਕੀ ਹੈ। ਪਿਛੇ ਜਿਹੇ ਉਸਦੀ ਆਪਣੇ ਬੁਆਏ ਫਰੈਂਡ ਤੋਂ ਅਲਿਹਦਗੀ ਹੋਈ ਹੈ ਤੇ ਹੁਣ ਉਹ ਇਕੱਲੀ ਹੀ ਹੈ। ਕਾਰਲਾ ਜਾਣਦੀ ਹੈ ਕਿ ਉਹ ਚੰਦਾ ਨਾਲ ਰਹਿ ਰਿਹਾ ਹੈ ਫਿਰ ਵੀ ਉਹ ਉਸ ਨੂੰ ਸੱਦਾ ਦਿੰਦੀ ਰਹਿੰਦੀ ਹੈ। ਇਕ ਦਿਨ ਤਾਂ ਕਾਰਲਾ ਹੱਸਦੀ ਹੋਈ ਕਹਿ ਦਿੰਦੀ ਹੈ,

--ਮੋਹਨ, ਤੇਰੇ ਲਈ ਮੇਰਾ ਇਹ ਸੱਦਾ ਆਉਂਦੇ ਇਕ ਸਾਲ ਲਈ ਕਾਇਮ ਐ।

ਮੋਹਨ ਉਸ ਦੀ ਗੱਲ ਹੱਸ ਕੇ ਟਾਲ਼ ਦਿੰਦਾ ਹੈ। ਮੋਹਨ ਨੂੰ ਕਾਰਲਾ ਚੰਗੀ ਲਗਦੀ ਹੈ ਪਰ ਉਹ ਚੰਦਾ ਨੂੰ ਧੋਖਾ ਨਹੀਂ ਦੇਣਾ ਚਾਹੁੰਦਾ। ਕਈ ਵਾਰ ਚੰਦਾ ਦਾ ਮੁਕਾਬਲਾ ਕਾਰਲਾ ਨਾਲ ਕਰ ਕੇ ਦੇਖਣ ਲਗਦਾ ਹੈ। ਚੰਦਾ ਦਾ ਪਲੜਾ ਬਹੁਤ ਹਲਕਾ ਰਹਿ ਜਾਂਦਾ ਹੈ ਪਰ ਪਿਛਲੇ ਦਸ ਸਾਲ ਦਾ ਸਬੰਧ ਚੰਦਾ ਦੇ ਨਾਲ ਆ ਖੜਦਾ ਹੈ। ਕਈ ਵਾਰ ਉਹ ਸੋਚਣ ਲਗਦਾ ਹੈ ਕਿ ਇਹ ਰਿਸ਼ਤੇ ਵੀ ਕਿਹੋ ਜਿਹੇ ਹੁੰਦੇ ਹਨ, ਤੋੜਨੇ ਵੀ ਚਾਹੋ ਤਾਂ ਟੁਟਦੇ ਨਹੀਂ। ਆਪਣੇ ਪਿਓ ਤੋਂ ਉਹ ਕਿਵੇਂ ਅਲੱਗ ਹੋਇਆ ਸੀ ਕਿ ਮੁੜ ਨਹੀਂ ਮਿਲੇਗਾ, ਹੁਣ ਉਸ ਨੂੰ ਉਸ ਨੂੰ ਮਿਲਣਾ ਚੰਗਾ ਲਗਦਾ ਹੈ। ਉਹ ਹਫਤੇ ਵਿਚ ਦੋ ਤਿੰਨ ਗੇੜੇ ਘਰ ਦੇ ਮਾਰ ਦਿੰਦਾ ਹੈ। ਕਈ ਵਾਰੀ ਉਹ ਘਰ ਵਿਚ ਹੂਵਰ ਆਦਿ ਵੀ ਕਰ ਦਿੰਦਾ ਹੈ। ਹੁਣ ਪਾਲਾ ਸਿੰਘ ਕਾਫੀ ਹੱਦ ਤਕ ਠੀਕ ਹੈ, ਘਰ ਦੇ ਕੰਮ ਕਰਨ ਦੇ ਕਾਬਲ ਹੋ ਗਿਆ ਹੈ ਫਿਰ ਵੀ ਮੋਹਨ ਉਸ ਦੀ ਮਦਦ ਕਰਨ ਲਗਦਾ ਹੈ। ਪਾਲਾ ਸਿੰਘ ਉਸ ਨੂੰ ਚੰਦਾ ਨੂੰ ਘਰ ਲੈ ਕੇ ਆਉਣ ਲਈ ਆਖਦਾ ਹੈ ਤਾਂ ਮੋਹਨ ਗੱਲ ਟਾਲ਼ ਦਿੰਦਾ ਹੈ। ਚੰਦਾ ਆਉਣਾ ਨਹੀਂ ਚਾਹੁੰਦੀ। ਕਈ ਵਾਰ ਉਸ ਨੂੰ ਚੰਦਾ 'ਤੇ ਬਹੁਤ ਗੁੱਸਾ ਆਉਣ ਲਗਦਾ ਹੈ ਸੋਚਣ ਲਗਦਾ ਹੈ ਕਿ ਕਾਰਲਾ ਦਾ ਸੱਦਾ ਮਨਜੂਰ ਕਰ ਹੀ ਲਵਾਂ ਪਰ ਉਸ ਦਾ ਸੁਭਾਅ ਅਜਿਹਾ ਹੈ ਕਿ ਬੇਵਫਾਈ ਵੀ ਨਹੀਂ ਕਰ ਸਕਦਾ। ਇਕ ਦਿਨ ਉਹ ਦੇਖਦਾ ਹੈ ਕਿ ਕਾਰਲਾ ਐਰਨ ਨਾਲ ਪੱਬ ਵਿਚ ਬੈਠੀ ਹੈ ਤਾਂ ਉਸ ਦੇ ਅੰਦਰ ਕੁਝ ਟੁੱਟਣ ਲਗਦਾ ਹੈ। ਉਹ ਆਪਣੇ ਆਪ ਨੂੰ ਲਾਹਣਤ ਜਿਹੀ ਪਾਉਂਦਾ ਬੁੜਬੁੜਾਉਂਦਾ ਹੈ-ਮਰ ਉਸੇ ਗਿੱਠ ਭਰ ਔਰਤ ਨਾਲ। 'ਗਿੱਠ ਭਰ' ਸ਼ਬਦ ਪਾਲਾ ਸਿੰਘ ਚੰਦਾ ਲਈ ਵਰਤਿਆ ਕਰਦਾ ਹੈ।

ਅਮਰ ਤੇ ਸਾਂਡਰਾ ਵੀ ਹਫਤੇ ਦੇ ਅਖੀਰ ਤੇ ਘਰ ਦਾ ਗੇੜਾ ਮਾਰ ਜਾਂਦੇ ਹਨ ਭਾਵੇਂ ਘੰਟੇ ਕੁ ਲਈ ਹੀ ਆਉਣ। ਇਕ ਦਿਨ ਪਾਲਾ ਸਿੰਘ ਮੋਹਨ ਨੂੰ ਕਹਿੰਦਾ ਹੈ,

--ਮੇਰਾ ਦਿਲ ਕਰਦਾ ਕਿ ਆਪਣੇ ਠੀਕ ਹੋਣ ਦੀ ਖੁਸ਼ੀ ਵਿਚ ਤੇ ਤੁਹਾਡੇ ਘਰ ਆਉਣ ਦੀ ਖੁਸ਼ੀ ਵਿਚ ਅਖੰਡ ਪਾਠ ਕਰਾਵਾਂ।

ਮੋਹਨ ਨੂੰ ਪਤਾ ਹੈ ਕਿ ਅਖੰਡ ਪਾਠ ਦਾ ਗੁਰਦਵਾਰੇ ਨਾਲ ਕੋਈ ਵਾਹ ਹੈ ਪਰ ਉਸ ਨੂੰ ਇਸ ਦੇ ਪੂਰੇ ਅਰਥ ਨਹੀਂ ਪਤਾ। ਉਹ ਪੁੱਛਦਾ ਹੈ,

--ਉਹ ਕਿੱਦਾਂ ਕਰੀਦਾ।

--ਤੂੰ ਏਨੀ ਵਾਰੀ ਤਾਂ ਗੁਰਦਵਾਰੇ ਗਿਆਂ ਅਖੰਡ ਪਾਠ ਦਾ ਨਹੀਂ ਪਤਾ?

--ਮੈਨੂੰ ਤਾਂ ਮੌਮ ਜਬਰਦਸਤੀ ਲੈ ਜਾਂਦੀ ਸੀ, ਮੈਨੂੰ ਉਥੇ ਪਰਸ਼ਾਦ ਚੰਗਾ ਲਗਦਾ ਸੀ, ਪਹਿਲਾਂ ਮੈਂ ਸੋਚਦਾ ਕਿ ਪਰਸ਼ਾਦ ਫਰੀ ਮਿਲਦਾ ਪਰ ਜਦ ਪਤਾ ਚਲਿਆ ਕਿ ਮੱਥਾ ਵੀ ਟੇਕਣਾ ਪੈਂਦਾ ਤਾਂ ਮੈਨੂੰ ਗੁਰਦਵਾਰੇ ਜਾਣਾ ਚੰਗਾ ਲਗਣੋਂ ਹਟ ਗਿਆ।

--ਅਮਰ ਦਸਦਾ ਸੀ ਕਿ ਉਹ ਤਾਂ ਹਾਲੇ ਤਕ ਜਾਂਦਾ।
--ਉਹ ਤਾਂ ਇਸ ਕਰਕੇ ਜਾਂਦਾ ਕਿ ਸਾਂਡਰਾ ਉਸ ਨੂੰ ਚਰਚ ਲੈ ਜਾਂਦੀ ਐ ਤੇ ਬਦਲੇ ਵਿਚ ਉਹ ਸਾਂਡਰਾ ਨੂੰ ਗੁਰਦਵਾਰੇ ਜਾਣ ਦੀ ਸਜ਼ਾ ਦਿੰਦਾ।

ਕਹਿੰਦਾ ਮੋਹਨ ਹੱਸਣ ਲਗਦਾ ਹੈ। ਪਾਲਾ ਸਿੰਘ ਗੰਭੀਰ ਹੁੰਦਾ ਪੁੱਛਦਾ ਹੈ,
--ਕਿੱਦਾਂ, ਰਖਾ ਲਈਏ ਅਖੰਡ ਪਾਠ? ...ਸੁਕਰਵਾਰ ਪਾਠ ਰਖਾ ਕੇ ਐਤਵਾਰ ਨੂੰ ਭੋਗ ਪੈ ਜਾਊ।
--ਪਰ ਮੈਨੂੰ ਦਸ ਨਾ ਕਿ ਇਹ ਕਿੱਦਾਂ ਕਰੀਦਾ ਤੇ ਕੀ ਹੁੰਦਾ?
--ਇਹ ਏਦਾਂ ਹੁੰਦਾ ਕਿ ਗਰੰਥੀ ਸੁਕਰਵਾਰ ਸਵੇਰੇ ਗਰੰਥ ਸਾਬ ਦਾ ਪਾਠ ਕਰਨਾ ਸੁਰੂ ਕਰਦੇ ਆ ਮਤਲਬ ਕਿ ਪੜ੍ਹਨ ਲਗ ਪੈਂਦੇ ਆ ਤੇ ਐਤਵਾਰ ਸਵੇਰ ਤਕ ਲਗਾਤਾਰ ਕਰੀ ਜਾਂਦੇ ਆ ਤੇ ਐਤਵਾਰ ਨੂੰ ਭੋਗ ਪੈ ਜਾਂਦਾ, ਬਾਅਦ ਵਿਚ ਰਾਗੀ ਸਿੰਘ ਕੀਰਤਨ ਕਰਦੇ ਆ ਤੇ ਫਿਰ ਲੰਗਰ। ਕਈ ਲੋਕ ਅਖੰਡ ਪਾਠ ਘਰ ਵੀ ਕਰਾ ਲੈਂਦੇ ਆ ਪਰ ਆਪਾਂ ਗੁਰਦਵਾਰੇ ਈ ਕਰਾ ਲਵਾਂਗੇ। ਆਪਣੇ ਰਿਸ਼ਤੇਦਾਰ ਤਾਂ ਕੋਈ ਖਾਸ ਹੈ ਨਹੀਂ, ਵਾਕਫਾਂ ਨੂੰ ਗੁਰਦਵਾਰੇ ਹੀ ਸੱਦ ਲਵਾਂਗੇ।
--ਲੰਗਰ ਵੀ ਬਹੁਤ ਸਵਾਦ ਹੁੰਦਾ?
--ਤੂੰ ਇਹ ਦੱਸ ਕਰਾਉਣਾ ਕਿ ਨਹੀਂ?
--ਇਹਦਾ ਫਾਇਦਾ ਕੀ ਹੁੰਦਾ?
--ਇਹ ਤਾਂ ਮਨ ਦੀ ਖੁਸ਼ੀ ਲਈ ਰੱਬ ਦਾ ਨਾਂ ਲੈਣਾ, ਰੱਬ ਦੇ ਨਾਂ ਵਿਚ ਫਾਇਦਾ ਕੌਣ ਦੇਖਦਾ।
--ਡੈਡ, ਮੈਨੂੰ ਕਿਉਂ ਪੁੱਛਦਾਂ, ਤੂੰ ਜਿੱਦਾਂ ਮਰਜ਼ੀ ਕਰ ਲੈ।
--ਮੈਂ ਤੈਨੂੰ ਏਸ ਲਈ ਪੁੱਛਦਾਂ ਕਿ ਤੂੰ ਘਰ ਦਾ ਮੈਂਬਰ ਐਂ ਤੇ ਘਰ ਦੇ ਸਾਰੇ ਕੰਮ ਸਾਰੇ ਮੈਂਬਰਾਂ ਦੀ ਸਲਾਹ ਨਾਲ ਕਰੀਦੇ ਆ।
--ਹਿਟਲਰ ਤਾਂ ਇਕ ਦਮ ਬਦਲ ਗਿਆ!
--ਤੂੰ ਝੇਡਾਂ ਜਿਹੀਆਂ ਕਿਉਂ ਕਰੀ ਜਾਨਾਂ, ਸਿਧਾ ਜਵਾਬ ਕਿਉਂ ਨਹੀਂ ਦਿੰਦਾ, ਜੇ ਕਰਾਉਣਾ ਤਾਂ ਤੈਨੂੰ ਵੀ ਹਾਜ਼ਰ ਰਹਿਣਾ ਪੈਣਾ ਤੇ ਅਮਰ ਨੂੰ ਵੀ ਤੇ ਨਾਲ਼ੇ ਤੁਹਾਡੀਆਂ ਤੀਵੀਆਂ ਨੂੰ ਵੀ ਤੇ ਆਪਣੀ ਭੈਣ ਨੂੰ ਵੀ ਸੱਦ ਲਿਓ।
--ਡੈਡ, ਮੈਂ ਕਿਸੇ ਦੀ ਜ਼ਿੰਮੇਵਾਰੀ ਨਹੀਂ ਲੈ ਸਕਦਾ ਮੈਂ ਇਕ ਦਿਨ ਆ ਜਾਵਾਂਗਾ।

ਮੋਹਨ ਸਾਫ ਆਖ ਦਿੰਦਾ ਹੈ। ਉਹ ਧਾਰਮਿਕ ਰੁਚੀਆਂ ਵਾਲਾ ਨਹੀਂ ਹੈ। ਬਾਅਦ ਵਿਚ ਸੋਚਣ ਲਗਦਾ ਹੈ ਕਿ ਜੇ ਇਸ ਗੱਲ ਨਾਲ ਡੈਡੀ ਖੁਸ਼ ਹੁੰਦਾ ਹੈ ਜਾਂ ਇਹ ਆਪਣੇ ਵਾਕਫ ਲੋਕਾਂ ਨਾਲ ਮੁੜ ਕੇ ਜੁੜਨ ਦਾ ਜ਼ਰੀਆ ਬਣਦਾ ਹੈ ਤਾਂ ਅਖੰਡਪਾਠ ਕਰਵਾਉਣ ਵਿਚ ਕੋਈ ਨੁਕਸਾਨ ਨਹੀਂ ਹੈ। ਦੋ ਕੁ ਦਿਨ ਸੋਚ ਕੇ ਉਹ ਮਨਿੰਦਰ ਨੂੰ ਫੋਨ ਕਰਦਾ ਹੈ, ਕਹਿੰਦਾ ਹੈ,
--ਡੈਡ ਘਰ ਆ ਗਿਆ।
--ਹਾਓ 'ਜ਼ ਹੀ ਨਾਓ?

ਮਨਿੰਦਰ ਢਿਲੀ ਜਿਹੀ ਅਵਾਜ਼ ਵਿਚ ਬੋਲਦੀ ਹੈ। ਮੋਹਨ ਫਿਰ ਆਖਦਾ ਹੈ,
--ਇਕ ਦਮ ਠੀਕ, ਉਹ ਬਹੁਤ ਬਦਲ ਗਿਆ ਹੁਣ, ਕਹਿੰਦਾ ਸਾਰੇ ਘਰ ਆ ਜਾਓ ਤੇ ਜੋ ਕਰਨਾ ਕਰੋ, ਪਰ ਘਰ ਜ਼ਰੂਰ ਆਓ। ਤੇਰਾ ਬਹੁਤ ਫਿਕਰ ਕਰਦਾ, ਕਹਿੰਦਾ ਮਨਿੰਦਰ ਨੂੰ ਕਹੋ ਕਿ ਵਿਆਹ ਕਰਾ ਲਵੇ ਜਿਥੇ ਮਰਜ਼ੀ ਕਰਾਵੇ। ਵਿਆਹ ਦੀ ਵੀ ਇਕ ਉਮਰ ਹੁੰਦੀ ਐ।
--ਭਾਜ, ਆਏ ਡੌਂਟ ਬਲੀਵ ਹਿਮ।

ਮਨਿੰਦਰ ਆਖਦੀ ਹੈ। ਉਸ ਦੇ ਮਨ ਵਿਚ ਪਾਲਾ ਸਿੰਘ ਦਾ ਡਰ ਹਾਲੇ ਵੀ ਹੈ। ਇਕ ਪਾਸੇ ਡਰ ਵੀ ਹੈ ਦੂਜੇ ਪਾਸੇ ਮਨਿੰਦਰ ਨੂੰ ਆਪਣਾ ਘਰ, ਆਪਣੀ ਮਾਂ ਤੇ ਪਾਲਾ ਸਿੰਘ ਦਾ ਚੰਗੇ ਬਾਪ ਵਾਲਾ ਰੂਪ ਵੀ ਬਹੁਤ ਯਾਦ ਆਉਣ ਲਗਦਾ ਹੈ। ਪੁਰਾਣੇ ਦਿਨਾਂ ਨੂੰ ਯਾਦ ਕਰਦੀ ਮਨਿੰਦਰ ਕਈ ਵਾਰ ਰੋਣ ਲਗ ਪੈਂਦੀ ਹੈ ਤੇ ਦਿਲ ਹਲਕਾ ਹੋਣ ਤਕ ਰੋਂਦੀ ਰਹਿੰਦੀ ਹੈ।... ਮੋਹਨ ਆਖਦਾ ਹੈ,
--ਬਲੀਵ ਮੀ, ਹੀ 'ਜ਼ ਚੇਂਜਡ ਮੈਨ, ਉਹ ਕੋਈ ਰਿਲੀਜਸ ਸੈਰਾਮਨੀ ਕਰਨੀ ਚਾਹੁੰਦਾ ਗੁਰਦਵਾਰੇ, ਤੈਨੂੰ ਵੀ ਇਨਵਾਈਟ ਕਰਨਾ ਮੰਗਦਾ।
--ਨਹੀਂ ਭਾਜ, ਮੈਂ ਨਹੀਂ ਆ ਸਕਦੀ, ਆਏ'ਮ ਐਕਸੈਪਿੰਟ ਬੇਵੀ।
--ਰੀਅਲੀ, ਮੈਰਿਜ ਕਰਾ ਲਈ?
--ਨਹੀਂ, ਮੈਰਿਜ ਨਹੀਂ ਕਰਾਈ ਹਾਲੇ, ਮੈਰਿਜ ਦੋ ਕੁ ਸਾਲ ਠਹਿਰ ਕੇ ਕਰਾਵਾਂਗੇ।
--ਅਜਕਲ ਕੌਣ ਆ ਤੇਰਾ ਬਆਏ ਫਰੈਂਡ?
--ਡੈਰਨ ਆ, ਮੇਰੇ ਨਾਲ ਈ ਕੰਮ ਕਰਦਾ।
--ਇਫ ਯੂ ਡੌਂਟ ਮਾਈਂਡ ਦਸ ਤਾਂ ਕਿਹੜੇ ਰੰਗ ਦਾ?
--ਆਪਣੇ ਰੰਗ ਦਾ ਈ ਆ, ਮੌਰਸ਼ੀਅਨ ਆਂ।
--ਗੁੱਡ ਲੱਕ ਟੂ ਯੂ!

ਕਹਿ ਕੇ ਉਹ ਫੋਨ ਬੰਦ ਕਰ ਦਿੰਦਾ ਹੈ। ਉਹ ਬਹੁਤਾ ਖੁਸ਼ ਨਹੀਂ ਹੈ ਕਿ ਮਨਿੰਦਰ ਗਰਭਵਤੀ ਹੈ। ਬੱਚਿਆਂ ਨਾਲ ਉਸ ਨੂੰ ਸੁਰੂ ਤੋਂ ਹੀ ਪਿਆਰ ਨਹੀਂ ਹੈ। ਸਾਂਡਰਾ ਨੇ ਮੁੰਡੇ ਨੂੰ ਜਨਮ ਦਿੰਦੀ ਹੈ ਤਾਂ ਉਹ ਉਸ ਨੂੰ ਦੇਖਣ ਹਸਪਤਾਲ

ਜਾਂਦੇ ਹਨ। ਚੰਦਾ ਤਾਂ ਉਥੇ ਹੀ ਬੱਚੇ ਦੀ ਰੱਟ ਲਗਾ ਦਿੰਦੀ ਹੈ। ਬੜੀ ਮੁਸ਼ਕਲ ਨਾਲ ਚੁੱਪ ਕਰਾਉਂਦਾ ਹੈ। ਹੁਣ ਮਨਿੰਦਰ ਦੇ ਬੱਚੇ ਵਾਲੀ ਗੱਲ ਉਸ ਨੂੰ ਚੰਗੀ ਨਹੀਂ ਲਗ ਰਹੀ। ਮਨਿੰਦਰ ਤੋਂ ਬਾਅਦ ਉਹ ਅਮਰ ਨੂੰ ਫੋਨ ਕਰਦਾ ਹੈ। ਅਖੰਡ ਪਾਠ ਵਾਲੀ ਗੱਲ ਉਸ ਨੂੰ ਦਸਦਾ ਹੈ। ਅਮਰ ਨੂੰ ਮੋਹਨ ਤੋਂ ਇਸ ਬਾਰੇ ਜ਼ਿਆਦਾ ਪਤਾ ਹੈ। ਉਹ ਆਖਦਾ ਹੈ,
--ਕਹਿ ਦੇ ਡੈਡੀ ਨੂੰ ਕਿ ਕਰਾ ਲਵੇ ਜੋ ਕਰਾਉਣਾ ਮੈਂ ਉਹਨੂੰ ਮਨੀ ਵੀ ਦੇ ਦੇਊਂ ਜੇ ਚਾਹੀਦੀ ਹੋਈ, ਅਸੀਂ ਬੇਬੀ ਲੈ ਕੇ ਆਵਾਂਗੇ।
--ਮੈਂ ਮਨਿੰਦਰ ਨੂੰ ਫੋਨ ਕੀਤਾ ਸੀ, ਓਹਦੇ ਵੀ ਬੇਵੀ ਐਕਸਪੈਕਟਡ ਐ।
--ਦੈਟ'ਸ ਵੈਰੀ ਗੁੱਡ! ...ਉਹਨੂੰ ਵੀ ਕਹਿ ਦੇਹ ਕਿ ਅਖੰਡਪਾਠ ਤੇ ਆਵੇ।
--ਕਿਹਾ ਸੀ ਕਹਿੰਦੀ - ਨੋ।

ਮੋਹਨ ਉਸ ਨਾਲ ਉਸ ਦੀ ਨਵੀਂ ਖਰੀਦੀ ਕਾਰ ਬਾਰੇ ਕੁਝ ਗੱਲਾਂ ਕਰ ਕੇ ਫੋਨ ਰੱਖ ਦਿੰਦਾ ਹੈ। ਅਗਲੀ ਵਾਰ ਘਰ ਗਿਆ ਮੋਹਨ ਪੁੱਛਦਾ ਹੈ,
--ਡੈਡ, ਕਦੋਂ ਕਰਾਉਣਾ ਫੇਰ ਉਹ ਕੰਮ?
--ਕਿਹੜਾ?
--ਗੁਰਦਵਾਰੇ ਵਾਲਾ।
--ਅਖੰਡਪਾਠ ਕਰਾਉਣ ਵਾਲਾ! ...ਦੇਖ ਲਓ, ਤੁਸੀਂ ਸਾਰੇ ਸਲਾਹ ਕਰਕੇ ਕੋਈ ਤਰੀਕ ਰੱਖ ਲਓ, ਸ਼ੁਕਰਵਾਰ ਨੂੰ ਸ਼ੁਰੂ ਕਰਕੇ ਐਤਵਾਰ ਨੂੰ ਭੋਗ। ਹੁਣ ਇਹ ਦੇਖੋ ਕਿ ਤੁਹਾਨੂੰ ਸਭ ਨੂੰ ਕਿਹੜੀ ਤਰੀਕ ਸੂਟ ਕਰਦੀ ਆ, ਤੇ ਨਾਲੇ ਲਿਸਟ ਬਣਾ ਕਿ ਕਿਹਨੂੰ ਕਿਹਨੂੰ ਸੱਦਣਾ, ਤੁਸੀਂ ਵੀ ਸਾਰੇ ਆਪੋ ਆਪਣੇ ਦੋਸਤਾਂ ਨੂੰ ਸੱਦ ਲਿਓ। ਬਹੁਤ ਦੇਰ ਹੋ ਗਈ ਆਪਣੇ ਘਰ ਕੋਈ ਦਿਨ-ਸੁਦ ਨਹੀਂ ਮਨਾਇਆ, ਤੇਰੀ ਮਾਂ ਮਰੀ ਤੇ ਸਾਰਾ ਸਾਊਥਾਲ ਢੁਕਿਆ ਸੀ।

ਫਿਰ ਉਸ ਨੂੰ ਅਚਾਨਕ ਕੁਝ ਯਾਦ ਆ ਜਾਂਦਾ ਹੈ ਤੇ ਕਹਿਣ ਲਗਦਾ ਹੈ,
--ਇਕ ਗੱਲ ਤਾਂ ਮੈਂ ਭੁਲ ਈ ਗਿਆ, ਗੁਰਮੁਖ ਸੂੰਹ ਦੀ ਘਰਵਾਲ਼ੀ ਪੂਰੀ ਹੋ ਗਈ, ਕਿਸੇ ਦਿਨ ਅਫਸੋਸ ਕਰਨ ਵੀ ਜਾਣਾ ਪੈਣਾਂ।
--ਕੌਣ ਗੁਰਮੁਖ ਸਿੰਘ?
--ਸੁਦਾਗਰ ਸੂੰਹ ਦਾ ਵੱਡਾ ਭਰਾ, ਉਹੀ ਡਬਲ ਗਲੇਜ਼ਿੰਗ ਵਾਲਾ, ...ਅੱਛਾ, ਤੂੰ ਨਹੀਂ ਜਾਣਦਾ ਹੋਣਾ।

ਚਾਅ ਦਾ ਭਰਿਆ ਪਾਲਾ ਸਿੰਘ ਗੱਲਾਂ ਕਰਦਾ ਜਾ ਰਿਹਾ ਹੈ। ਫਿਰ ਉਹ ਹੌਲੀ ਜਿਹੀ ਪੁੱਛਦਾ ਹੈ,
--ਤੇਰੀ ਭੱਈਏਆਨਣ ਵੀ ਆਊਗੀ ਪਾਠ ਤੇ?
--ਪਤਾ ਨਹੀਂ, ਉਹ ਤਾਂ ਹਰ ਵੇਲੇ ਲੜਦੀ ਰਹਿੰਦੀ ਆ।
--ਦੇਖਾਂ ਫੇਰ ਕੋਈ ਪੰਜਾਬਣ?
--ਡੈਡ, ਤੈਨੂੰ ਇਕ ਗੱਲ ਤੋਂ ਬਿਨਾਂ ਕੁਸ਼ ਹੋਰ ਨਹੀਂ ਦਿਸਦਾ!

ਮੋਹਨ ਹਿਰਖ ਜਿਹੇ ਨਾਲ ਆਖਦਾ ਹੈ, ਪਾਲਾ ਸਿੰਘ ਹੱਸਣ ਲਗਦਾ ਹੈ। ਉਹ ਫਿਰ ਪੁੱਛਦਾ ਹੈ,
--ਤੂੰ ਆਪਣੀ ਭੈਣ ਨੂੰ ਕਹਿਤਾ ਸੀ ਆਉਣ ਲਈ?
--ਹਾਂ, ਕਿਹਾ ਸੀ ਪਰ ਉਹਨੇ ਨਹੀਂ ਆਉਣਾ।
--ਕਿਉਂ?
--ਓਹਦੇ ਬੇਬੀ ਹੋਣ ਵਾਲ਼ਾ।
--ਅੱਛਾ! ...ਵਿਆਹ ਕਰਾ ਵੀ ਲਿਆ?
--ਵਿਆਹ ਨਹੀਂ ਕਰਾਇਆ ਹਾਲੇ।

ਮੋਹਨ ਆਖਦਾ ਹੈ ਤੇ ਪਾਲਾ ਸਿੰਘ ਇਕ ਦਮ ਚੁੱਪ ਕਰ ਜਾਂਦਾ ਹੈ। ਇਵੇਂ ਕਿ ਜਿਵੇਂ ਮੁੜ ਕੇ ਬੋਲਣਾ ਹੀ ਨਾ ਹੋਵੇ। ਉਸ ਵਲ ਦੇਖ ਕੇ ਮੋਹਨ ਨੂੰ ਆਪਣੀ ਗਲਤੀ ਦਾ ਅਹਿਸਾਸ ਹੁੰਦਾ ਹੈ, ਉਸ ਨੂੰ ਇਹ ਗੱਲ ਹਾਲੇ ਦਸਣੀ ਨਹੀਂ ਸੀ ਚਾਹੀਦੀ। ਉਹ ਆਪਣੇ ਪਿਓ ਦਾ ਮੂਡ ਬਦਲਣ ਲਈ ਪੁੱਛਦਾ ਹੈ,
--ਡੈਡ, ਮੈਂ ਤਾਂ ਹਰ ਫਰਾਈਡੇ ਚਾਰ ਵਜੇ ਵੇਹਲਾ ਹੋ ਜਾਨਾਂ ਤੇ ਏਦਾਂ ਈ ਅਮਰ ਵੀ, ਫਿਰ ਸੈਚ੍ਰਡੇ ਤੇ ਸੰਡੇ ਵਿਹਲੇ ਈ ਹੁੰਨੇ ਆਂ, ਤੂੰ ਮੈਨੂੰ ਕੋਈ ਤਰੀਕ ਦਸ, ਮੈਂ ਅਮਰ ਨਾਲ ਸਲਾਹ ਕਰਦਾਂ ਤੇ ਫਿਰ ਤੂੰ ਇਹ ਕੰਮ ਕਰਲੈ।
--ਮੋਹਣਦੇਵ, ਮੈਂ ਸੋਚਦਾਂ ਬਈ ਹਾਲੇ ਹੋਰ ਠਹਿਰ ਲਈਏ, ਮੈਂ ਪੂਰੀ ਤਰਾਂ ਠੀਕ ਹੋ ਲਵਾਂ।

## ਛੱਬੀ

ਗੁਰਮੁਖ ਸਿੰਘ ਦੀ ਪਤਨੀ ਹਰਨਾਮ ਕੋਰ ਦੀ ਮੌਤ ਇਕ ਦਮ ਨਹੀਂ ਹੁੰਦੀ। ਉਹ ਬਹੁਤ ਸਾਰੇ ਸਾਲਾਂ ਤੋਂ ਬਿਮਾਰ ਚਲੀ ਆ ਰਹੀ ਹੈ। ਸਾਰੇ ਉਸ ਦੀ ਮੌਤ ਲਈ ਤਿਆਰ ਹੀ ਹਨ। ਲੰਮੀ ਬਿਮਾਰੀ ਵਾਲਾ ਵਿਅਕਤੀ ਘਰ ਦੇ ਬਾਕੀ ਜੀਆਂ ਨੂੰ ਵੀ ਬਿਮਾਰ ਕਰਨ ਲਗਦਾ ਹੈ। ਅਜਿਹੇ ਵਿਅਕਤੀ ਦੇ ਮਰਨ ਤੇ ਦੁੱਖ ਨਾਲੋਂ ਰਾਹਤ ਜ਼ਿਆਦਾ ਮਿਲਦੀ ਹੈ ਪਰ ਗੁਰਮੁੱਖ ਸਿੰਘ ਤਾਂ ਬਹੁਤ ਦੁੱਖ ਵਿਚ ਹੈ, ਦੁੱਖ ਨਾਲੋਂ ਉਸ ਨੂੰ ਇਹ ਹੈ ਕਿ ਉਹ ਹੁਣ ਇਕੱਲਾ ਰਹਿ ਗਿਆ ਹੈ।

ਮੁੰਡੇ ਤਾਂ ਪਹਿਲਾਂ ਹੀ ਘਰੋਂ ਚਲੇ ਗਏ ਹਨ, ਇਹ ਵੀ ਨਹੀਂ ਪਤਾ ਕਿ ਕਿਥੇ ਰਹਿੰਦੇ ਹਨ। ਹੁਣ ਮਾਂ ਦੀ ਮੌਤ ਦੀ ਖਬਰ ਵੀ ਉਹਨਾਂ ਤਕ ਕਿਵੇਂ ਪਹੁੰਚਾਈ ਜਾਵੇ ਇਹ ਵੀ ਨਹੀਂ ਪਤਾ ਕਿਸੇ ਨੂੰ। ਤਿੰਨੋਂ ਮੁੰਡੇ ਪੜਾਈ ਪੂਰੀ ਕਰਕੇ ਕੰਮਾਂ ਤੇ ਲਗਦੇ ਗਏ ਤੇ ਘਰੋਂ ਜਾਂਦੇ ਰਹੇ। ਪਹਿਲੀਆਂ ਵਿਚ ਉਹਨਾਂ ਦੇ ਆਪਣੇ ਮਾਂ-ਪਿਓ ਨਾਲ ਰਾਬਤਾ ਰਹਿੰਦਾ ਹੈ ਪਰ ਹੌਲੀ ਹੌਲੀ ਘਟਦਾ ਜਾਂਦਾ ਹੈ ਤੇ ਫਿਰ ਇਕ ਦਮ ਖਤਮ ਹੋ ਜਾਂਦਾ ਹੈ। ਹੁਣ ਕਿੰਨੇ ਸਾਲ ਹੋ ਗਏ ਕਿ ਨਾ ਕੋਈ ਫੋਨ ਆਇਆ ਤੇ ਨਾ ਹੀ ਕੋਈ ਕਾਰਡ ਆਦਿ। ਗੁਰਮੱਖ ਸਿੰਘ ਸਭ ਤੋਂ ਪਹਿਲੀ ਗੱਲ ਸੁਦਾਗਰ ਸਿੰਘ ਨਾਲ ਇਹੋ ਕਰਦਾ ਹੈ,

--ਉਹਨਾਂ ਨੂੰ ਹੁਣ ਕਿਥੋਂ ਲੱਭੀਏ?

ਸੁਦਾਗਰ ਸਿੰਘ ਸੋਚਦਾ ਹੋਇਆ ਕਹਿੰਦਾ ਹੈ,

--ਹੁਣ ਕੀ ਕਰੀਏ? ...ਅਖਬਾਰ ਵਿਚ ਦੇ ਦੇਈਏ?

--ਉਹਨਾਂ ਦੇ ਕਿਸੇ ਫਰੈਂਡ ਦਾ ਪਤਾ ਕਰੀਏ, ਸ਼ਾਇਦ ਕਿਸੇ ਨੂੰ ਪਤਾ ਹੋਵੇ। ਚੇਤਾ ਜਦੋਂ ਪਾਲਾ ਸੂੰਹ ਨੂੰ ਅਟੈਕ ਆਇਆ ਸੀ ਤਾਂ ਮੁੰਡਿਆਂ ਦੇ ਕਿਸੇ ਫਰੈਂਡ ਨੇ ਈ ਉਹਨਾਂ ਦਾ ਪਤਾ ਦਸਿਆ ਸੀ, ਮੈਂ ਖਬਰ ਨੂੰ ਗਿਆ ਤਾਂ ਪਾਲਾ ਸੂੰਹ ਦਸਦਾ ਸੀ, ...ਛੋਟੇ ਬਿੱਲੇ ਦੀ ਪਿਆਰਾ ਸੂੰਹ ਧੰਜਲ ਦੇ ਮੁੰਡੇ ਨਾਲ ਦੋਸਤੀ ਹੁੰਦੀ ਸੀ।

--ਕਿਹੜਾ ਪਿਆਰਾ ਸੂੰਹ ਧੰਜਲ?

--ਉਹੀ ਜਿਹੜਾ ਰਾਮਗੜੀਆ ਗੁਰਦਵਾਰੇ ਦਾ ਕਿਸੇ ਵੇਲੇ ਪਰਧਾਨ ਹੁੰਦਾ ਸੀ।

--ਅੱਛਾ, ਮੈਂ ਪਤਾ ਕਰਦਾਂ, ਪਿਆਰਾ ਸੂੰਹ ਦਾ ਨੰਬਰ ਲਭਦਾਂ ਕਿਤਿਓਂ।

ਗੁਰਮੁਖ ਸਿੰਘ ਦੋ ਕੁ ਦਿਨ ਉਦਾਸ ਰਹਿ ਕੇ ਹਿੰਮਤ ਕਰਦਾ ਹੈ ਤੇ ਫਿਊਨਰਲ ਦੀ ਤਿਆਰੀ ਕਰਨ ਲਗਦਾ ਹੈ। ਉਸ ਕੋਲੋਂ ਬਹੁਤੀ ਦੌੜ ਭਜ ਨਹੀਂ ਕਰ ਹੁੰਦੀ ਇਸ ਲਈ ਬਹੁਤਾ ਕੰਮ ਸੁਦਾਗਰ ਸਿੰਘ ਮੂਹਰੇ ਹੋ ਕੇ ਕਰ ਰਿਹਾ ਹੈ। ਸੁਦਾਗਰ ਸਿੰਘ ਇਸ ਗੱਲ ਦਾ ਬਹੁਤਾ ਫਿਕਰ ਹੈ ਕਿ ਸਾਊਥਾਲ ਦੇ ਭਾਈਚਾਰੇ ਵਿਚੋਂ ਕੌਣ ਕੌਣ ਅਫਸੋਸ ਕਰਨ ਆ ਰਹੇ ਹਨ। ਉਹ ਦੇਖਣਾ ਚਾਹੁੰਦਾ ਹੈ ਕਿ ਕਿੰਨੇ ਕੁ ਲੋਕ ਉਹਨਾਂ ਨਾਲ ਖੜਦੇ ਹਨ। ਉਹ ਹਰ ਇਕ ਵਾਕਫਕਾਰ ਦੇ ਦੁੱਖ ਸੁਖ ਵਿਚ ਹਾਜ਼ਰ ਹੋਣ ਦੀ ਕੋਸ਼ਿਸ਼ ਕਰਦਾ ਹੈ। ਬਹੁਤੇ ਮਰਨਿਆਂ ਵਿਚ ਉਹ ਫੁੱਲਾਂ ਦੇ ਗੁੱਲਦਸਤੇ ਭੇਜਿਆ ਕਰਦਾ ਹੈ। ਗੁਰਮੁਖ ਸਿੰਘ ਦੇ ਘਰ ਦੀ ਲੌਂਜ ਵਿਹਲੀ ਕਰ ਲਈ ਜਾਂਦੀ ਹੈ ਤੇ ਉਸ ਵਿਚ ਚਿੱਟੀਆਂ ਚਾਦਰਾਂ ਵਿਛਾ ਦਿਤੀਆਂ ਜਾਂਦੀਆਂ ਹਨ। ਆਉਣ ਵਾਲਿਆਂ ਵਿਚੋਂ ਔਰਤਾਂ ਇਕ ਪਾਸੇ ਤੇ ਮਰਦ ਦੂਜੇ ਪਾਸੇ ਬੈਠਦੇ ਜਾਂਦੇ ਹਨ। ਸੁਦਾਗਰ ਸਿੰਘ ਤੇ ਗੁਰਮੁੱਖ ਸਿੰਘ ਤਾਂ ਬਹੁਤਾ ਸਮਾਂ ਉਥੇ ਬੈਠੇ ਅਫਸੋਸ ਲਈ ਆਉਣ ਵਾਲਿਆਂ ਦਾ ਇੰਤਜ਼ਾਰ ਕਰਦੇ ਹੀ ਹਨ। ਕਈ ਵਾਰ ਉਹਨਾਂ ਦੇ ਹੋਰ ਰਿਸ਼ਤੇਦਾਰ ਵੀ ਬੈਠਦੇ ਹਨ। ਸੁਦਾਗਰ ਸਿੰਘ ਦਾ ਵੱਡਾ ਜਵਾਈ ਨਿਰਮਲ ਵੀ ਤੇ ਛੋਟਾ ਜਗਤਾਰ ਅਕਸਰ ਆ ਕੇ ਬੈਠ ਜਾਂਦੇ ਹਨ। ਸੁਦਾਗਰ ਸਿੰਘ ਨੂੰ ਇਹ ਚੰਗਾ ਲਗਦਾ ਹੈ। ਦੋ ਕੁ ਮਹੀਨੇ ਦੀ ਅੜੀ ਕਰਕੇ ਉਹ ਜਗਤਾਰ ਨਾਲ ਆਪਣੀ ਕੁੜੀ ਦਾ ਵਿਆਹ ਕਰਨਾ ਮੰਨ ਜਾਂਦਾ ਹੈ। ਹੁਣ ਉਹ ਉਸ ਨਾਲ ਖੁਸ਼ ਵੀ ਹੈ। ਉਸ ਨੂੰ ਤਕਲੀਫ ਤਾਂ ਮਾਈਕ ਦੀ ਹੈ। ਛੋਟੀ ਕੁੜੀ ਸੱਤੀ ਦੇ ਗੋਰੇ ਪਤੀ ਦੀ। ਉਹ ਆਕੇ ਅਫਸੋਸ ਤਾਂ ਕਰ ਜਾਂਦਾ ਹੈ ਪਰ ਦੂਜੇ ਜਵਾਈਆਂ ਵਾਂਗ ਘਰ ਦਾ ਜੀਅ ਬਣ ਕੇ ਨਹੀਂ ਬੈਠਦਾ। ਆਪਣਾ ਇਹ ਗਿਲਾ ਉਹ ਸੱਤੀ ਕੋਲ ਕਰਦਾ ਹੈ ਤੇ ਸੱਤੀ ਮਾਈਕ ਨੂੰ ਕਹਿੰਦੀ ਹੈ,

--ਇਹ ਸਾਡੇ ਸਮਾਜ ਦੀ ਰਸਮ ਐ, ਜਦ ਕੋਈ ਇਵੇਂ ਮਰਦਾ ਤਾਂ ਮਰਨ ਵਾਲੇ ਦੇ ਖਾਸ ਰਿਸ਼ਤੇਦਾਰ ਇਵੇਂ ਚਾਦਰ ਵਿਛਾ ਕੇ ਬੈਠਦੇ ਆ ਤੇ ਉਹਨਾਂ ਦੇ ਵਾਕਫ ਲੋਕ ਅਫਸੋਸ ਕਰਨ ਆਉਂਦੇ ਜਾਂਦੇ ਆ।

--ਮੈਂ ਦੇਖਦਾਂ ਤੇਰਾ ਡੈਡੀ, ਅੰਕਲ, ਜੀਤੀ ਦਾ ਪਤੀ ਤੇ ਗੁਰੀ ਦਾ ਪਤੀ ਬੈਠੇ ਤਾਂ ਹੁੰਦੇ ਆ।

--ਉਹ ਤੇਰੇ ਤੋਂ ਵੀ ਆਸ ਰੱਖਦੇ ਆ ਕਿ ਤੂੰ ਵੀ ਉਹਨਾਂ ਵਾਂਗ ਬੈਠੇਂ।

--ਮੇਰੇ ਬੈਠਣ ਨਾਲ ਕੀ ਫਰਕ ਪੈ ਜਾਏਗਾ?

--ਮੇਰਾ ਡੈਡੀ ਖੁਸ਼ ਹੋ ਜਾਏਗਾ।

--ਡਾਰਲਿੰਗ, ਮੈਂ ਤੈਨੂੰ ਖੁਸ਼ ਕਰਨਾ ਚਾਹੁੰਨਾ ਤੇਰੇ ਡੈਡੀ ਨੂੰ ਨਹੀਂ।

--ਇਹ ਇਕ ਕਸਟਮ ਆਂ, ਜੇ ਤੂੰ ਵੀ ਬੈਠ ਜਾਏਂ ਤਾਂ ਤੇਰਾ ਕੀ ਵਿਗੜ ਜਾਏਗਾ?

--ਇਟਜ਼ ਬਲੱਡੀ ਸਟਰੇਂਜ ਕਸਟਮ! ਦੇਖ ਸੱਤੀ, ਬਹੁਤੇ ਲੋਕ ਤਾਂ ਮੇਰੀ ਬੋਲੀ ਨਹੀਂ ਸਮਝਦੇ ਤੇ ਨਾ ਮੈਂ ਉਹਨਾਂ ਦੀ, ਕੀ ਗੱਲ ਕਰਾਂਗਾ ਕਿਸੇ ਨਾਲ ਫੇਰ ਮੈਨੂੰ ਇਹ ਗੱਲ ਨਹੀਂ ਸਮਝ ਲਗਦੀ ਕਿ ਇਹ ਲੋਕ ਹੇਠਾਂ ਫਲੋਰ ਤੇ ਕਿਉਂ ਬੈਠੇ ਆ, ਚੰਗੀਆਂ ਭਲੀਆਂ ਸੈਟੀਆਂ ਚੁੱਕ ਦਿਤੀਆਂ, ਲੋਕ ਸੈਟੀਆਂ ਤੇ ਵੀ ਬੈਠ ਸਕਦੇ ਆ।

ਮਾਈਕ ਨੂੰ ਸਦਾ ਹੀ ਇਹ ਸ਼ਿਕਾਇਤ ਰਹੀ ਹੈ ਕਿ ਜਦ ਉਸ ਨੂੰ ਭਾਰਤੀ ਰਸਮਾਂ ਦੀ ਸਮਝ ਨਹੀਂ ਹੈ ਤਾਂ ਉਸ ਨੂੰ ਇਹ ਰਸਮਾਂ ਪੂਰੀਆਂ ਕਰਨ ਲਈ ਕਿਉਂ ਕਿਹਾ ਜਾਂਦਾ ਹੈ। ਗੁਰਦਵਾਰੇ ਜਾਂਦੇ ਸਮੇਂ ਸਿਰ ਢਕਣਾ ਤੇ ਗਰੰਥ ਸਾਹਿਬ ਮੂਹਰੇ ਮੱਥਾ ਟੇਕਣਾ ਤਾਂ ਸਮਝ ਲਗ ਜਾਂਦੇ ਹਨ ਪਰ ਕਈ ਵਾਰ ਉਸ ਨੂੰ ਅਜੀਬ ਸਥਿਤੀ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ। ਇਕ ਵਾਰ ਸੱਤੀ ਦੀ ਮਾਂ ਦਿਲਰਾਜ ਕੌਰ ਉਸ ਨੂੰ ਕਿਸੇ ਦੇ ਪੈਰੀਂ ਹੱਥ ਲਾਉਣ ਲਈ ਕਹਿ ਦਿੰਦੀ ਹੈ। ਉਹ ਸੱਤੀ ਤੋਂ ਇਸ ਦਾ ਕਾਰਨ ਪੁੱਛਦਾ ਹੈ। ਕਿਸੇ ਦੇ ਪੈਰੀਂ ਹੱਥ ਲਾਉਣ ਦੇ ਕਾਰਨ ਦਾ ਸੱਤੀ ਨੂੰ ਵੀ ਨਹੀਂ ਪਤਾ। ਸੱਤੀ ਆਪਣੀ ਮਾਂ ਨੂੰ ਕਹਿੰਦੀ ਵੀ ਹੈ ਕਿ ਇਹਨਾਂ ਫਜ਼ੂਲ ਰਸਮਾਂ ਵਿਚ ਮਾਈਕ ਨੂੰ ਨਾ ਪਾਇਆ ਕਰੋ ਪਰ ਦਿਲਰਾਜ ਕੌਰ ਤੇ ਸੁਦਾਗਰ ਸਿੰਘ ਨੂੰ ਰਸਮ-ਰਿਵਾਜ ਨਿਭਾਉਣੇ ਚੰਗੇ ਲਗਦੇ ਹਨ। ਅਜਿਹੀਆਂ ਗੱਲਾਂ ਕਾਰਨ ਕਈ ਵਾਰ ਸੱਤੀ ਤੇ ਮਾਈਕ ਦਾ ਝਗੜਾ ਵੀ ਹੋ ਜਾਂਦਾ ਹੈ। ਪਰ ਮਾਇਕ ਕੋਸ਼ਿਸ਼ ਹੁੰਦੀ ਹੈ ਉਹ ਸਮਝੌਤਾ ਕਰ ਸਕਦਾ ਹੋਵੇ ਤਾਂ ਕਰ ਲਵੇ। ਆਪਣੇ ਵਿਆਹ ਵੇਲੇ ਵੀ ਉਸ ਨੂੰ ਢੇਰ ਸਾਰੀਆਂ ਭਾਰਤੀ ਰਸਮਾਂ ਵਿਚ ਦੀ ਲੰਘਣਾ ਪਿਆ ਹੈ। ਉਸ ਵੇਲੇ ਤਾਂ ਉਸ ਨੂੰ

ਇਸ ਸਭ ਕਾਸੇ ਦਾ ਇਕ ਕਰੇਜ਼ ਜਿਹਾ ਵੀ ਰਿਹਾ ਹੈ। ਸਾਰੇ ਰਸਮ-ਰਿਵਾਜ ਉਸ ਲਈ ਨਵੇਂ ਸਨ ਇਸ ਲਈ ਚੰਗੇ ਲਗਦੇ ਹਨ। ਉਸ ਨੂੰ ਇਹ ਵੀ ਬਹੁਤ ਚੰਗਾ ਲਗਦਾ ਹੈ ਕਿ ਵਿਆਹ ਦੀ ਰਸਮ ਨੂੰ ਕਿੰਨਾ ਵਿਸ਼ੇਸ਼ ਬਣਾ ਦਿਤਾ ਜਾਂਦਾ ਹੈ। ਉਹ ਦੇਖਦਾ ਹੈ ਕਿ ਵਿਆਹ ਵੇਲੇ ਹੀ ਨਹੀਂ ਹੋਰ ਖਾਸ ਦਿਨਾਂ ਲਈ ਵੀ ਬਹੁਤ ਸਾਰੀਆਂ ਰਸਮਾਂ ਹਨ। ਫਿਰ ਹੌਲੀ ਹੌਲੀ ਉਹ ਉਕਤਾਉਣ ਲਗਦਾ ਹੈ। ਉਸ ਨੂੰ ਸੱਤੀ ਦੀ ਛੋਟੀ ਭੈਣ ਗੁਰੀ ਦੇ ਵਿਆਹ ਵੇਲੇ ਵੀ ਅਜਿਹੀਆਂ ਗੱਲਾਂ ਵਿਚ ਦੀ ਲੰਘਣਾ ਪੈਂਦਾ ਹੈ। ਮਾਈਕ ਬੋਰ ਹੋਣ ਲਗਦਾ ਹੈ। ਹੁਣ ਉਸ ਨੂੰ ਇਸ ਸਭ ਫਜ਼ੂਲ ਲਗਣ ਲਗ ਪਿਆ ਹੈ ਪਰ ਫਿਰ ਵੀ ਉਹ ਨਿਭ ਰਿਹਾ ਹੈ। ਸੱਤੀ ਨੂੰ ਆਪ ਵੀ ਰਸਮਾਂ ਬਾਰੇ ਬਹੁਤਾ ਨਹੀਂ ਪਤਾ। ਜੋ ਉਸ ਦੀ ਮੰਮੀ ਕਹਿ ਦਿੰਦੀ ਹੈ ਕਰਨ ਲਗਦੀ ਹੈ। ਉਸ ਨੂੰ ਪਤਾ ਹੈ ਕਿ ਜ਼ਰੂਰ ਇਸ ਦਾ ਕੋਈ ਮਤਲਬ ਹੋਏਗਾ। ਇਹ ਮਰਨ ਵੇਲੇ ਦੀਆਂ ਰਸਮਾਂ ਨਾਲ ਸੱਤੀ ਦਾ ਵੀ ਪਹਿਲੀ ਵਾਰ ਵਾਹ ਪੈ ਰਿਹਾ ਹੈ।

ਇਹਨਾਂ ਦਿਨਾਂ ਵਿਚ ਹੀ ਇਕ ਦਿਨ ਮਾਈਕ ਸੁਦਾਗਰ ਸਿੰਘ ਦੇ ਘਰ ਆ ਕੇ ਟੈਲੀ ਲਗਾ ਲੈਂਦਾ ਹੈ। ਚੈਲਸੀ ਤੇ ਲਿਵਰਪੂਲ ਦਾ ਮੈਚ ਆ ਰਿਹਾ ਹੈ। ਦਿਲਰਾਜ ਕੋਰ ਭੱਜੀ ਭੱਜੀ ਆਉਂਦੀ ਹੈ ਤੇ ਟੈਲੀ ਬੰਦ ਕਰਦੀ ਹੋਈ ਕਹਿੰਦੀ ਹੈ,

--ਮਾਈਕ, ਮਰਨ ਵਾਲੇ ਘਰ ਟੈਲੀ ਨਹੀਂ ਲਾਇਆ ਜਾਂਦਾ।

ਮਾਈਕ ਗੁੱਸੇ ਵਿਚ ਆ ਕੇ ਰਿਮੋਟ ਕੰਟਰੋਲ ਵਗਾਹ ਮਾਰਦਾ ਹੈ ਤੇ ਆਖਦਾ ਹੈ,

--ਫੱਕ ਦਾ ਪਾਕੀ ਥਿੰਗਜ਼!

ਕਹਿ ਕੇ ਉਹ ਬਾਹਰ ਨਿਕਲ ਆਉਂਦਾ ਹੈ ਤੇ ਕਾਰ ਸਟਾਰਟ ਕਰ ਕੇ ਘਰ ਨੂੰ ਤੁਰ ਪੈਂਦਾ ਹੈ। ਸਾਰੇ ਦੇਖਦੇ ਰਹਿ ਜਾਂਦੇ ਹਨ।

...ਮੋਹਨ ਤੇ ਪਾਲਾ ਸਿੰਘ ਵੀ ਗੁਰਮੁੱਖ ਸਿੰਘ ਕੋਲ ਹਰਨਾਮ ਕੋਰ ਦਾ ਅਫਸੋਸ ਕਰਨ ਆਉਂਦੇ ਹਨ। ਪਾਲਾ ਸਿੰਘ ਉਸ ਦਾ ਦੁੱਖ ਬਿਹਤਰ ਸਮਝਦਾ ਹੈ। ਉਹ ਕਹਿੰਦਾ ਹੈ,

--ਗੁਰਮੁੱਖ ਸਿਆਂ, ਜਿੰਨੀ ਨਿਕਲ ਗਈ ਓਨੀ ਭਲੀ ਪਰ ਹੁਣ ਜਿਹੜੀ ਮੂਹਰੇ ਆਉਣੀ ਆਂ ਬਹੁਤ ਔਖੀ ਆ, ਏਸ ਲਈ ਹੌਸਲਾ ਰੱਖ।

--ਉਪਰ ਵਾਲ਼ੇ ਦੇ ਹੱਥ ਵਿਚ ਆ ਸਭ।

--ਉਪਰ ਵਾਲ਼ਾ ਸਾਨੂੰ ਸਭ ਕੁਸ਼ ਦੇ ਸਕਦਾ ਪਰ ਇਕੱਲੇ ਰਹਿਣ ਦੀ ਤਾਕਤ ਨਹੀਂ ਦੇ ਸਕਦਾ, ਇਹ ਸਾਨੂੰ ਆਪਣੇ ਅੰਦਰ ਪੈਦਾ ਕਰਨੀ ਪੈਂਦੀ ਆ, ਆਪਣੇ ਆਪ ਨੂੰ ਟੀਕੇ ਲਾਉਣ ਵਾਂਗ ਐ।

ਉਸ ਦੀ ਗੱਲ ਸੁਣ ਕੇ ਗੁਰਮੁੱਖ ਸਿੰਘ ਦਾ ਰੋਣ ਨਿਕਲ ਜਾਂਦਾ ਹੈ ਤੇ ਕਹਿੰਦਾ ਹੈ,

--ਤੇਰੀ ਗੱਲ ਠੀਕ ਆ ਪਾਲਾ ਸਿਆਂ, ਉਹ ਭਾਮੇਂ ਮਿੱਟੀ ਦੀ ਸੀ, ਬੈਠੀ ਦਾ ਸਹਾਰਾ ਸੀ ਪਰ ਹੁਣ ਤਾਂ ਆਹ ਕੰਧਾਂ ਰਹਿ ਗਈਆਂ।

--ਫਿਕਰ ਨਾ ਕਰ, ਤੂੰ ਹੌਂਸਲੇ ਵਾਲਾ ਬੰਦਾਂ, ਨਿਪਟ ਲਵੇਂਗਾ, ਤੇਰੇ ਕੋਲ ਦਾ ਸੁਦਾਗਰ ਸੂੰਹ ਦਾ ਵੀ ਵੱਡਾ ਸਹਾਰਾ ਹੈਗਾ।

ਕੁਝ ਦੇਰ ਬਾਅਦ ਆਲੇ ਦੁਆਲੇ ਬੈਠੇ ਬੰਦਿਆਂ ਵੱਲ ਦੇਖਦਾ ਉਹ ਪੁੱਛਦਾ ਹੈ,

--ਫਰਜੰਦਾਂ ਵਿਚੋਂ ਵੀ ਕੋਈ ਬਹੁੜਿਆ?

ਗੁਰਮੁੱਖ ਸਿੰਘ ਮੋਹਨ ਵਲ ਤਕਦਾ ਕਹਿੰਦਾ ਹੈ,

--ਪਾਲਾ ਸਿਆਂ, ਮੈਂ ਤੇਰੇ ਵਰਗੀ ਕਿਸਮਤ ਦਾ ਮਾਲਕ ਨਹੀਂ।

ਮੋਹਨ ਨੂੰ ਉਹਨਾਂ ਦੀ ਗੱਲਬਾਤ ਦੀ ਕੋਈ ਸਮਝ ਨਹੀਂ ਪੈਂਦੀ। ਉਹ ਬੈਠਾ ਬੈਠਾ ਅੱਕਣ ਲਗਦਾ ਹੈ ਤੇ ਚਾਹ ਰਿਹਾ ਹੈ ਕਿ ਉਠ ਕੇ ਘਰ ਨੂੰ ਚਲਿਆ ਜਾਵੇ। ਪਾਲਾ ਸਿੰਘ ਵੀ ਮੋਹਨ ਦੀ ਬੇਚੈਨੀ ਜਿਹੀ ਨੂੰ ਸਮਝ ਜਾਂਦਾ ਹੈ ਤੇ ਉਠਦਾ ਹੋਇਆ ਪੁੱਛਦਾ ਹੈ,

--ਫਿਊਨਰਲ ਕਦੋਂ ਦਾ?

--ਅਗਲੇ ਹਫਤੇ ਵੀਰਵਾਰ ਦਾ।

--ਚੰਗਾ ਭਰਾ ਗੁਰਮੁੱਖ ਸਿਆਂ, ਹੁਣ ਤਾਂ ਵਾਹਿਗੁਰੂ ਦਾ ਭਾਣਾ ਮੰਨ ਕੇ ਸਭ ਕੁਸ਼ ਸਹਿ ਜਾ, ਜੇ ਮੇਰੇ ਗੋਚਰੇ ਕੋਈ ਸੇਵਾ ਹੋਈ ਤਾਂ ਦੱਸੀਂ, ਓਦਾਂ ਮੈਂ ਫੇਰ ਵੀ ਗੇੜਾ ਮਾਰੂੰ ਤੇ ਫਿਊਨਰਲ ਤੇ ਮੈਂ ਆਊਂਗਾ ਈ।

--ਕੋਈ ਗੱਲ ਨਹੀਂ ਪਾਲਾ ਸਿਆਂ, ਜੀਂਦਾ ਵਸਦਾ ਰਹਿ।

ਪਾਲਾ ਸਿੰਘ ਤੇ ਮੋਹਨ ਚਲੇ ਜਾਂਦੇ ਹਨ। ਗੁਰਮੁੱਖ ਸਿੰਘ ਕਾਫੀ ਦੇਰ ਤਕ ਉਹਨਾਂ ਬਾਰੇ ਸੋਚਦਾ ਰਹਿੰਦਾ ਹੈ। ਉਸ ਦੇ ਸਾਹਮਣੇ ਪਾਲਾ ਸਿੰਘ ਦੀ ਸਾਰੀ ਕਹਾਣੀ ਪਈ ਹੈ। ਕਿਵੇਂ ਇਕ ਇਕ ਕਰਕੇ ਦੋਵੇਂ ਮੁੰਡੇ ਆਪੋ-ਆਪਣੀ ਮਰਜ਼ੀ ਦੀਆਂ ਔਰਤਾਂ ਨਾਲ ਰਹਿਣ ਲਗ ਪੈਂਦੇ ਹਨ ਤੇ ਪਾਲਾ ਸਿੰਘ ਨੇ ਉਹਨਾਂ ਨਾਲ ਸਾਰੇ ਸਬੰਧ ਤੋੜ ਲੈਂਦਾ ਹੈ। ਫਿਰ ਉਸ ਦੀ ਕੁੜੀ ਨੇ ਕੋਈ ਮੁਸਲਮਾਨ ਮੁੰਡਾ ਰੱਖ ਲੈਂਦੀ ਹੈ ਤੇ ਘਰੋਂ ਦੌੜ ਜਾਂਦੀ ਹੈ, ਇਹ ਉਸ ਨੂੰ ਮਾਰਨ ਨੂੰ ਤਲਵਾਰ ਕੱਢੀ ਫਿਰਦਾ ਹੈ। ਕਈ ਸਾਲ ਤਕ ਇਹ ਕੁੜੀ ਦੀ ਤਲਾਸ਼ ਵਿਚ ਮਾਰਿਆ ਮਾਰਿਆ ਫਿਰਦਾ ਰਹਿੰਦਾ ਹੈ। ਫਿਰ ਉਸ ਨੂੰ ਹਾਰਟ ਅਟੈਕ ਹੋ ਜਾਂਦਾ ਹੈ ਤਾਂ ਮੁੰਡਿਆਂ ਨਾਲ ਸੁਲਾਹ ਵੀ ਹੋ ਜਾਂਦੀ ਹੈ ਤੇ ਅਜ ਆਪਣੇ ਮੁੰਡੇ ਨੂੰ ਨਾਲ ਲੈ ਕੇ ਅਫਸੋਸ ਕਰਨ ਆਇਆ ਹੈ, ਜਿਵੇਂ ਉਸ ਤੇ ਰੋਅਬ ਪਾਉਣ ਆਇਆ ਹੋਵੇ ਕਿ ਦੇਖ ਮੇਰਾ ਮੁੰਡਾ ਤਾਂ ਘਰ ਮੁੜ ਆਇਆ ਪਰ ਤੇਰਾ ਕੋਈ ਆਪਣੀ ਮਾਂ ਦੇ ਫਿਊਨਰਲ ਤੇ ਵੀ ਨਹੀਂ ਬਹੁੜਿਆ। ਅਜਿਹਾ ਸੋਚਦਿਆਂ ਉਸ ਦਾ ਮਨ ਉਦਾਸ ਹੋਣ ਲਗਦਾ ਹੈ।

ਫਿਊਨਰਲ ਤੋਂ ਇਕ ਦਿਨ ਪਹਿਲਾਂ ਵੱਡਾ ਸ਼ਿੰਦਾ ਤੇ ਸਭ ਤੋਂ ਛੋਟਾ ਬਿੱਲਾ ਘਰ ਪੁੱਜ ਜਾਂਦੇ ਹਨ। ਗੁਰਮੁੱਖ ਸਿੰਘ ਨੂੰ ਚਾਅ ਚੜ ਜਾਂਦਾ ਹੈ। ਉਸ ਨੂੰ ਭੁੱਲ ਹੀ ਜਾਂਦਾ ਹੈ ਕਿ ਉਸ ਦੇ ਘਰ ਤਾਂ ਮਰਗ ਹੋਈ ਹੋਈ ਹੈ। ਉਹ ਖੁਸ਼ੀ ਵਿਚ ਫੁਲਿਆ ਨਹੀਂ ਸਮਾ ਰਿਹਾ। ਉਹ ਆਪਣੇ ਪੁੱਤਰਾਂ ਵਲ ਦੇਖਦਾ ਜਾ ਰਿਹਾ ਹੈ। ਸ਼ਿੰਦਾ ਆਖਣ ਲਗਦਾ ਹੈ,
--ਡੈਡ, ਤੂੰ ਠੀਕ ਨਈਂ ਲਗਦਾ।
--ਆਹੋ, ਜਿਹੜੇ ਪਿਓ ਦੇ ਪੁੱਤਰ ਕਈ ਸਾਲ ਕੁਸ਼ ਦੱਸੇ ਬਿਨਾਂ ਘਰੋਂ ਦੂਰ ਰਹਿੰਦੇ ਆ ਉਹ ਠੀਕ ਨਹੀਂ ਹੁੰਦਾ।

ਵਿਚਕਾਰਲੇ ਪੁੱਤਰ ਪੰਮਾ ਨਿਊਯੋਰਕ ਤੋਂ ਫੋਨ ਕਰਦਾ ਹੈ। ਗੁਰਮੁੱਖ ਸਿੰਘ ਨੂੰ ਇਕ ਖਾਸ ਤਸੱਲੀ ਮਿਲਦੀ ਹੈ। ਪਤਨੀ ਦੀ ਮੌਤ ਦਾ ਗਮ ਅੱਧਾ ਰਹਿ ਜਾਂਦਾ ਹੈ। ਫਿਊਨਰਲ ਤੋਂ ਬਾਅਦ ਸਭ ਘਰ ਆਉਂਦੇ ਹਨ। ਸ਼ਿੰਦਾ ਵਾਪਸ ਜਾਣ ਦੀ ਤਿਆਰੀ ਕਰਨ ਲਗਦਾ ਹੈ। ਗੁਰਮੁੱਖ ਸਿੰਘ ਕਹਿੰਦਾ ਹੈ,
--ਤੂੰ ਥੋੜੇ ਦਿਨ ਰੁਕ ਲੈ।
--ਨਹੀਂ ਡੈਡ, ਜਾਣਾ ਪੈਣਾਂ।
--ਤੂੰ ਕਿਹੜਾ ਫੌਜ ਵਿਚ ਐਂ ਕਿ ਜਾਣਾ ਪੈਣਾਂ, ਅਜ ਥਰਸਡੇਅ ਤੇ ਕਲ ਨੂੰ ਫਰਾਈਡੇਅ, ਫੇਰ ਵੀਕ ਐਂਡ ਆ ਜਾਣਾ, ਮੰਡੇ ਚਲੇ ਜਾਈਂ।

ਗੁਰਮੁੱਖ ਸਿੰਘ ਦੇ ਕਹਿਣ ਤੇ ਸ਼ਿੰਦਾ ਸੋਚਾਂ ਵਿਚ ਪੈ ਜਾਂਦਾ ਹੈ ਤੇ ਫਿਰ ਆਖਦਾ ਹੈ,
--ਨਹੀਂ ਡੈਡ, ਇਹ ਪੌਸੀਬਲ ਨਹੀਂ, ਆਏ ਹੈਵ ਟੂ ਗੋ।

ਗੁਰਮੁੱਖ ਸਿੰਘ ਦੁਬਾਰਾ ਰੁਕਣ ਲਈ ਨਹੀਂ ਆਖਦਾ। ਉਸ ਨੂੰ ਪਤਾ ਹੈ ਕਿ ਮੁੰਡਾ ਰੁਕੇਗਾ ਨਹੀਂ। ਅਗਲੇ ਦਿਨ ਛੋਟਾ ਵੀ ਜਾਣ ਲਈ ਤਿਆਰ ਹੋ ਜਾਂਦਾ ਹੈ। ਗੁਰਮੁੱਖ ਸਿੰਘ ਕਹਿਣ ਲਗਦਾ ਹੈ,
--ਹੁਣ ਤਾਂ ਵੀਕ ਐਂਡ ਆ ਗਿਆ, ਤੂੰ ਤਾਂ ਰਹਿ ਜਾ ਦੋ ਦਿਨ।
--ਨਹੀਂ ਡੈਡ, ਮੇਰੇ ਮੇਟਸ ਵੇਟ ਕਰਦੇ ਹੁੰਦੇ ਆ।

ਉਹ ਵੀ ਤੁਰ ਜਾਂਦਾ ਹੈ। ਗੁਰਮੁੱਖ ਸਿੰਘ ਇਕੱਲਾ ਰਹਿ ਜਾਂਦਾ ਹੈ। ਸ਼ਾਮ ਨੂੰ ਸੁਦਾਗਰ ਸਿੰਘ ਆਉਂਦਾ ਹੈ। ਉਸ ਨੂੰ ਪਤਾ ਚਲਦਾ ਹੈ ਕਿ ਦੋਵੇਂ ਮੁੰਡੇ ਵਾਪਸ ਚਲੇ ਗਏ ਹਨ। ਉਹ ਸੋਚਦਾ ਰਿਹਾ ਹੈ ਕਿ ਉਹਨਾਂ ਨਾਲ ਗੱਲ ਕਰੇਗਾ ਕਿ ਆਪਣੇ ਪਿਓ ਦਾ ਧਿਆਨ ਰੱਖਣ। ਵਾਰੀ ਵਾਰੀ ਉਸ ਨੂੰ ਮਿਲਣ ਆਉਂਦੇ ਰਹਿਣ ਪਰ ਫਿਊਨਰਲ ਵਿਚ ਫਸੇ ਹੋਣ ਕਰਕੇ ਉਹ ਗੱਲ ਕਰ ਨਹੀਂ ਸਕਦਾ ਤੇ ਹੁਣ ਉਹ ਜਾ ਚੁੱਕੇ ਹਨ। ਗੁਰਮੁੱਖ ਸਿੰਘ ਵੀ ਉਹਨਾਂ ਦਾ ਫੋਨ ਨੰਬਰ ਨਹੀਂ ਮੰਗਦਾ ਤੇ ਉਹ ਦੇ ਕੇ ਵੀ ਨਹੀਂ ਜਾਂਦੇ। ਸੁਦਾਗਰ ਸਿੰਘ ਦਾ ਸੁਨੇਹਾ ਅਗੇ ਤੋਂ ਅਗੇ ਉਹਨਾਂ ਤਕ ਪੁੱਜਣ ਕਾਰਨ ਉਹ ਫਿਊਨਰਲ ਤੇ ਪੁੱਜਦੇ ਹਨ ਜੇ ਸੁਨੇਹਾ ਨਾ ਮਿਲਦਾ ਤਾਂ ਉਹ ਆਉਂਦੇ ਹੀ ਨਾ। ਸੁਦਾਗਰ ਸਿੰਘ ਆਖਦਾ ਹੈ,
--ਤੂੰ ਉਹਨਾਂ ਨੂੰ ਕਹਿਣਾ ਸੀ ਕਿ ਦੋ ਕੁ ਦਿਨ ਤਾਂ ਘਰ ਰਹਿ ਲਓ।
--ਮੈਂ ਤਾਂ ਬਹੁਤ ਕਿਹਾ ਸੀ, ਬੜਾ ਕਹਿੰਦਾ ਮੇਰੀਆਂ ਹੋਰ ਕੁਮਿਟਮਿੰਟ ਵੀ ਹੈਗੀਆਂ, ਛੋਟਾ ਕਹਿੰਦਾ ਮੇਰੇ ਮੇਟਸ ਮੈਨੂੰ ਉਡੀਕਦੇ ਹੋਣਗੇ।
--ਸਾਲ਼ੇ ਮੇਟਾਂ ਦੇ।
--ਚਲ ਸੁਦਾਗਰ ਸਿਆਂ, ਉਹਨਾਂ ਦੀ ਮਰਜ਼ੀ, ਉਹ ਹੁਣ ਆਪਣੀ ਨਵੀਂ ਲਾਈਫ ਲਈ ਯੂਜ਼ਡ-ਟੂ ਹੋ ਗਏ ਆ। ਜੀਂਦੇ ਵਸਦੇ ਰਹਿਣ।
--ਬੜੇ ਭਾਈ, ਤੂੰ ਹੁਣ ਆਪਣਾ ਧਿਆਨ ਆਪ ਰੱਖ, ਹੁਣ ਐਂ ਅੰਦਰ ਬੈਠ ਕੇ ਨਹੀਂ ਸਰਨਾ, ਗੁਰਦਵਾਰੇ ਜਾਇਆ ਕਰ, ਨਹੀਂ ਤਾਂ ਆਹ ਜਿਹੜਾ ਬੁੜਿਆਂ ਲਈ ਬਣਿਆ ਹੋਇਆ ਟਿਕਾਣਾ ਡੇ-ਸੈਂਟਰ ਉਥੇ ਚਲੇ ਜਾਇਆ ਕਰ।
--ਆਹੋ, ਕਰਦੇ ਆਂ ਕੁਸ਼, ਥੋੜੇ ਦਿਨਾਂ ਬਾਅਦ ਕੋਈ ਰੁਟੀਨ ਬਣਾਉਂਨਾ। ਸਵੇਰੇ ਗੁਰਦਵਾਰੇ ਤੇ ਫਿਰ ਘਰ ਦਾ ਕੰਮ ਮੁਕਾ ਕੇ ਬਰਾਡਵੇਅ ਦਾ ਚਕਰ ਮਾਰ ਕੇ ਆਇਆ ਕਰੂੰ। ਲਾਇਬਰੇਰੀ ਜਾਣ ਦੀ ਆਦਤ ਵੀ ਪਾਊਂ, ਅਗੇ ਤਾਂ ਮੈਨੂੰ ਹਰਨਾਮੀ ਦਾ ਆਹਰ ਜਿਹਾ ਬਣਿਆ ਰਹਿੰਦਾ ਸੀ, ਹੁਣ ਕਰਦਾਂ ਕੁਸ਼।

ਸੁਦਾਗਰ ਸਿੰਘ ਤਾਂ ਭਰਾ ਹੋਣ ਕਰਕੇ ਪਹਿਲਾਂ ਵੀ ਉਸ ਕੋਲ ਆਉਂਦਾ ਹੀ ਰਹਿੰਦਾ ਹੈ, ਕਦੇ ਕੋਈ ਸਲਾਹ ਲੈਣ, ਕਦੇ ਉਵੇਂ ਹੀ ਖਬਰ ਸਾਰ ਲੈਣ। ਉਹ ਘੰਟਾ ਕੁ ਬੈਠ ਕੇ ਚਲੇ ਜਾਂਦਾ ਹੈ। ਉਸ ਦੇ ਜਾਣ ਤੋਂ ਬਾਅਦ ਗੁਰਮੁੱਖ ਸਿੰਘ ਉਪਰ ਜਾ ਕੇ ਤਿੰਨੋਂ ਬੈੱਡ ਰੂਮ ਸਾਫ ਕਰਦਾ ਹੈ ਤੇ ਫਿਰ ਹੇਠਾਂ ਆ ਕੇ ਹੂਵਰ ਚੁਕ ਲੈਂਦਾ ਹੈ। ਇਵੇਂ ਕੁਝ ਦੇਰ ਰੁਝਿਆ ਰਹਿੰਦਾ ਹੈ। ਸੈਟੀ ਤੇ ਬੈਠਦਿਆਂ ਟੈਲੀ ਚਲਾ ਲੈਂਦਾ ਹੈ। ਟੈਲੀ ਤੇ ਕਿਹੜਾ ਪਰੋਗਰਾਮ ਆ ਰਿਹਾ ਹੈ ਉਸ ਨੂੰ ਕੁਝ ਨਹੀਂ ਪਤਾ। ਉਸ ਨੂੰ ਪਤਾ ਨਹੀਂ ਚਲਦਾ ਕਿ ਕਿਹੜੇ ਵੇਲੇ ਹਨੇਰਾ ਹੋ ਜਾਂਦਾ ਹੈ। ਉਹ ਉਠ ਕੇ ਬੱਤੀ ਜਗਾਉਂਦਾ ਹੈ ਤੇ ਦੇਖਦਾ ਹੈ ਕਿ ਫਰਿਜ ਵਿਚ ਖਾਣ ਲਈ ਕੀ ਪਿਆ ਹੈ। ਉਹ ਇਕ ਸੈਂਡਵਿਚ ਬਣਾ ਕੇ ਵਿਸਕੀ ਦੀ ਬੋਤਲ ਚੁੱਕ ਲੈਂਦਾ ਹੈ। ਸ਼ਾਮ ਨੂੰ ਦੋ ਪੈੱਗ ਪੀਣ ਦਾ ਉਹ ਸ਼ੌਕੀਨ ਹੈ। ਵਿਸਕੀ ਸਿੱਪ ਕਰਦਾ ਸੈਂਡਵਿਚ ਖਾਂਦਾ ਰਹਿੰਦਾ ਹੈ। ਆਪਣੇ ਦੋ ਪੈੱਗ ਪੀ ਤੇ ਸੈਂਡਵਿਚ ਖਾ ਕੇ ਉਹ ਸੌਣ ਚਲੇ ਜਾਂਦਾ ਹੈ।

ਸਵੇਰੇ ਉਠ ਆਪਣੇ ਲਈ ਚਾਹ ਦਾ ਕੱਪ ਬਣਾ ਕੇ ਉਹ ਪਰਦੇ ਹਟਾਉਂਦਾ ਹੈ ਤੇ ਕੁਰਸੀ ਨੂੰ ਖਿੜਕੀ ਵਿਚ ਰੱਖ ਕੇ ਉਸ ਤੇ ਬੈਠ ਜਾਂਦਾ ਹੈ। ਸੜਕ ਤੇ ਆਉਂਦੇ ਜਾਂਦੇ ਲੋਕਾਂ ਨੂੰ ਦੇਖਣ ਲਗਦਾ ਹੈ। ਉਸ ਵਾਲੀ ਸੜਕ ਦੋ ਸੜਕਾਂ ਨੂੰ ਜੋੜਦੀ ਹੋਣ ਕਰਕੇ ਆਵਾਜਾਈ ਕਾਫੀ ਰਹਿੰਦੀ ਹੈ। ਲੰਘਦੇ ਲੋਕਾਂ ਨੂੰ ਦੇਖ ਉਸ ਦਾ ਦਿਲ ਲਗਣ ਲਗਦਾ ਹੈ। ਉਹ ਕਈ ਘੰਟੇ ਬੈਠਾ ਰਹਿੰਦਾ ਹੈ। ਭੁੱਖ ਲਗਣ ਤੇ ਅਹਿਸਾਸ ਹੁੰਦਾ ਹੈ ਕਿ ਕਿੰਨਾ ਵਕਤ ਲੰਘ ਗਿਆ ਹੈ। ਉਹ ਉਠ ਕੇ ਕੁਝ ਖਾਣ ਲਈ ਬਣਾਉਂਦਾ ਹੈ ਤੇ ਫਿਰ ਖਿੜਕੀ ਵਿਚ ਆ ਬੈਠਦਾ ਹੈ ਤੇ ਸ਼ਾਮ ਤਕ ਬੈਠਾ ਰਹਿੰਦਾ ਹੈ। ਫਿਰ ਉਠ ਕੁਝ ਖਾਣ ਲਈ

ਬਣਾ ਕੇ ਦੋ ਪੈੱਗ ਵਿਸਕੀ ਦੇ ਪੀ ਸੌਂ ਜਾਂਦਾ ਹੈ। ਅਗਲੇ ਦਿਨ ਚਾਹ ਦਾ ਕੱਪ ਲੈ ਕੇ ਖਿੜਕੀ ਵਿਚ ਆ ਬੈਠਦਾ ਹੈ। ਹੁਣ ਉਸ ਦਾ ਇਹੋ ਰੁਟੀਨ ਹੈ। ਕਦੇ ਕਦਾਈਂ ਇਹ ਰੁਟੀਨ ਟੁੱਟ ਜਾਂਦਾ ਹੈ, ਇਕ ਤਾਂ ਜਦ ਉਸ ਨੇ ਘਰ ਲਈ ਕੁਝ ਸਮਾਨ ਖਰੀਦਣਾ ਹੋਵੇ ਤਾਂ ਉਹ ਨਾਲ ਦੀ ਦੁਕਾਨ ਤਕ ਜਾਂਦਾ ਹੈ ਜਾਂ ਫਿਰ ਜਦ ਕਦੇ ਸੁਦਾਗਰ ਸਿੰਘ ਉਸ ਨੂੰ ਮਿਲਣ ਆ ਜਾਵੇ। ਨਾ ਹੀ ਉਸ ਦੇ ਫੋਨ ਦੀ ਘੰਟੀ ਵਜਦੀ ਹੈ ਤੇ ਨਾ ਹੀ ਡੋਰ ਬੈੱਲ। ਉਸ ਨੂੰ ਇਹਨਾਂ ਦੇ ਵੱਜਣ ਦੀ ਉਡੀਕ ਵੀ ਨਹੀਂ ਹੈ।

## ਸਤਾਈ

ਮੋਹਨ ਆਪਣੀ ਬਦਲੀ ਈਲਿੰਗ ਦੀ ਕਰਵਾ ਲੈਂਦਾ ਹੈ। ਵੈਸੇ ਤਾਂ ਹੰਸਲੋ ਬੌਰੋ ਵਿਚ ਕੰਮ ਕਰਦਿਆਂ ਉਸ ਨੇ ਬਹੁਤੇ ਸਹਿ-ਕਰਮਚਾਰੀਆਂ ਨਾਲ ਸੁਖਾਵੇਂ ਸਬੰਧ ਬਣਾਏ ਹੋਏ ਹਨ ਪਰ ਉਸ ਦਾ ਇਕ ਸੁਫਨਾ ਜਿਹਾ ਰਿਹਾ ਹੈ ਕਿ ਈਲਿੰਗ ਬੌਰੋ ਵਿਚ ਕੰਮ ਕਰੇ। ਈਲਿੰਗ ਬੌਰੋ ਉਸ ਦੀ ਆਪਣੀ ਬੌਰੋ। ਜਿਸ ਬੌਰੋ ਵਿਚ ਉਹ ਜੰਮਿਆਂ ਹੈ, ਪਲਿਆ ਵੱਡਾ ਹੋਇਆ ਹੈ। ਜਿਸ ਬੌਰੋ ਵਿਚ ਉਸ ਦਾ ਪਿਓ ਰਹਿੰਦਾ ਹੈ। ਉਹ ਚਾਹੁੰਦਾ ਹੈ ਕਿ ਇਸ ਬੌਰੋ ਵਿਚ ਰਹਿ ਕੇ ਆਪਣੇ ਲੋਕਾਂ ਦੀ ਸੇਵਾ ਕਰੇ। ਜਦ ਕਦੇ ਵੀ ਕਿਸੇ ਏਸ਼ੀਅਨ ਬੰਦੇ ਨੂੰ ਮਦਦ ਦੀ ਲੋੜ ਪਈ ਹੈ ਤਾਂ ਹਮੇਸ਼ਾ ਹੀ ਭੱਜ ਕੇ ਉਸ ਦੇ ਕੰਮ ਆਇਆ ਕਰਦਾ ਹੈ। ਈਲਿੰਗ ਬੌਰੋ ਵਿਚ ਆ ਕੇ ਉਸ ਨੂੰ ਆਪਣੀ ਜਗਾਹ ਬਣਾਉਣ ਵਿਚ ਕੁਝ ਦੇਰ ਲਗ ਜਾਂਦੀ ਹੈ। ਕਦੇ ਕਦੇ ਉਸ ਨੂੰ ਇਹ ਵੀ ਲਗਣ ਲਗਦਾ ਹੈ ਕਿ ਉਸ ਨੇ ਇਸ ਬੌਰੋ ਵਿਚ ਆ ਕੇ ਗਲਤੀ ਕੀਤੀ ਹੈ। ਇਥੇ ਦੇਸੀ ਲੋਕ ਜ਼ਿਆਦਾ ਹੈ ਤੇ ਉਹ ਆਪਸ ਵਿਚ ਅਜੀਬ ਜਿਹੀ ਸਿਆਸਤ ਵੀ ਖੇਡਣ ਲਗਦੇ ਹਨ। ਇਹ ਵੀ ਦੇਖਦਾ ਹੈ ਕਿ ਕਈ ਲੋਕ ਕੌਂਸਲਰਾਂ ਦੇ ਬਹੁਤ ਨੇੜੇ ਹਨ। ਉਸ ਨੂੰ ਕੁਝ ਕੁ ਹੈਰਾਨੀ ਵੀ ਹੁੰਦੀ ਹੈ।

ਇਕ ਦਿਨ ਕੌਂਸਲਰ ਤਿਰਲੋਕ ਸਿੰਘ ਉਸ ਨੂੰ ਆਖਦਾ ਹੈ,

--ਮਿਸਟਰ ਬੈਂਸ, ਯਾਰ ਇਕ ਮਦਦ ਈ ਕਰ ਦੇ।

--ਦੱਸੋ?

--ਮੇਰਾ ਇਕ ਰਿਸ਼ਤੇਦਾਰ ਐ ਉਹਨੇ ਐਸਕਟੈਨਸ਼ਨ ਬਣਾਉਣੀ ਆਂ, ਪਾਸ ਨਹੀ ਹੋ ਰਹੀ, ਤੇਰੇ ਵਰਗੇ ਅਫਸਰ ਐਵੇਂ ਰੋਕ ਲਾਈ ਜਾਂਦੇ ਆ, ਮੇਰੇ ਇਸ ਰਿਸ਼ਤੇਦਾਰ ਨੂੰ ਇਸ ਐਕਸਟੈਨਸ਼ਨ ਦੀ ਬਹੁਤ ਲੋੜ ਐ, ਉਹਨੂੰ ਆਪਣੀ ਬੁੱਢੀ ਮਾਂ ਲਈ ਇਕ ਕਮਰਾ ਵਾਧੂ ਚਾਹੀਦਾ ਜੇ ਵਿਚਾਰੇ ਦੀ ਹੈਲਪ ਕਰ ਦੇਵੇਂ ਤਾਂ ਬਹੁਤ ਵਧੀਆ ਹੋ ਜਾਵੇਗਾ।

--ਇਹ ਤਾਂ ਮੈਂ ਉਸ ਵਕਤ ਹੀ ਕਰ ਸਕਦਾਂ ਜਦ ਇਹ ਫਾਈਲ ਮੇਰੇ ਪਾਸ ਆਵੇ।

--ਇਹਦਾ ਤੂੰ ਫਿਕਰ ਨਾ ਕਰ, ਫਾਈਲ ਮੈਂ ਤੇਰੇ ਟੇਬਲ ਤਕ ਪੁਜਦੀ ਕਰ ਦੇਵਾਂਗਾ।

ਮੋਹਨ ਨੂੰ ਹੈਰਾਨੀ ਹੁੰਦੀ ਹੈ ਕਿ ਸੱਚ ਮੁਚ ਹੀ ਉਸ ਕੇਸ ਦੀ ਫਾਈਲ ਇਕ ਦਿਨ ਉਸ ਦੇ ਸਾਹਮਣੇ ਪੁੱਜ ਜਾਂਦੀ ਹੈ। ਉਸ ਦਾ ਸਹਿ-ਕਰਮਚਾਰੀ ਉਸ ਨੂੰ ਇਹ ਕਹਿ ਕੇ ਫਾਈਲ ਦੇ ਜਾਂਦਾ ਹੈ ਕਿ ਉਹ ਛੁੱਟੀਆਂ ਤੇ ਜਾ ਰਿਹਾ ਹੈ। ਮੋਹਨ ਫਾਈਲ ਖੋਹਲ ਕੇ ਦੇਖਦਾ ਹੈ। ਇਸ ਮਕਾਨ ਵਿਚ ਹੋਰ ਐਕਸਟੈਨਸ਼ਨ ਲਈ ਜਗਾਹ ਤਾਂ ਹੈ ਪਰ ਕਨੂੰਨ ਇਸ ਦੀ ਇਜਾਜ਼ਤ ਨਹੀਂ ਦਿੰਦਾ। ਉਸ ਦੇ ਗਵਾਂਢੀਆਂ ਨੇ ਵੀ ਇਤਰਾਜ਼ ਦਾਇਰ ਕੀਤੇ ਹੋਏ ਹਨ। ਉਹ ਕੌਂਸਲਰ ਤਿਰਲੋਕ ਸਿੰਘ ਨੂੰ ਕਹਿੰਦਾ ਹੈ,

--ਇਸ ਬਿਲਡਿੰਗ ਵਿਚ ਜਿੰਨਾ ਵਾਧਾ ਹੋਣਾ ਸੀ ਹੋ ਚੁੱਕਾ, ਹੋਰ ਨਹੀਂ ਹੋ ਸਕਦਾ।

--ਗੱਲ ਇਹ ਆ ਉਹਦੀ ਮਾਂ ਸਖਤ ਬਿਮਾਰ ਆ ਤੇ ਪੌੜੀਆਂ ਨਹੀਂ ਚੜ ਸਕਦੀ। ਤੂੰ ਸਿਰਫ ਇੰਨਾ ਕਰ ਕਿ ਇਸ ਤੇ ਕਾਂਟਾ ਨਾ ਫੇਰ ਸਿਰਫ ਸੁਝਾਅ ਦੇ ਕੇ ਫਾਈਲ ਨੂੰ ਪਲਾਨਿੰਗ ਕਮੇਟੀ ਮੂਹਰੇ ਰੱਖ ਦੇ।

ਮੋਹਨ ਬਹੁਤ ਸੋਚਦਾ ਹੈ ਕਿ ਕੀ ਕੀਤਾ ਜਾਵੇ ਤੇ ਫਿਰ ਇਸ ਨਤੀਜੇ ਤੇ ਪੁੱਜਦਾ ਹੈ ਕਿ ਉਸ ਨੂੰ ਆਪਣੇ ਬੰਦੇ ਦੀ ਵਿਤੋਂ ਬਾਹਰ ਜਾ ਕੇ ਵੀ ਮਦਦ ਕਰ ਦੇਣੀ ਚਾਹੀਦੀ ਹੈ ਖਾਸ ਤੌਰ ਤੇ ਉਸ ਬੰਦੇ ਦੀ ਜਿਸ ਦੀ ਮਾਂ ਬਿਮਾਰ ਪਈ ਹੈ। ਕਮੇਟੀ ਦੀ ਮੀਟਿੰਗ ਵਿਚ ਨਕਸ਼ਾ ਪਾਸ ਹੋ ਲੈਣ ਦਿੰਦਾ ਹੈ। ਤਿਰਲੋਕ ਸਿੰਘ ਉਸ ਦਾ ਖਾਸ ਧੰਨਵਾਦ ਕਰਦਾ ਕਹਿੰਦਾ ਹੈ,

--ਮਿਸਟਰ ਬੈਂਸ, ਕਿਸੇ ਦਿਨ ਮੇਰੇ ਘਰ ਖਾਣੇ ਤੇ ਆ।

--ਨਹੀਂ ਨਹੀਂ ਮਿਸਟਰ ਸਿੰਘ, ਮੈਂ ਠੀਕ ਆਂ।

--ਜੇ ਘਰ ਨਹੀਂ ਤਾਂ ਕਿਸੇ ਦਿਨ ਆਪਾਂ ਰੈਸਟੋਰੈਂਟ ਚਲਦੇ ਆਂ।

--ਕੋਈ ਗੱਲ ਨਹੀਂ, ਮੈਂ ਸੋਚ ਕੇ ਦੱਸਾਂਗਾ।

ਮੋਹਨ ਆਖਦਾ ਹੈ। ਰੈਡਿੰਗ ਦੀ ਬੌਰੋ ਵਿਚ ਇਕ ਅਸੂਲ ਜਿਹਾ ਹੁੰਦਾ ਸੀ ਕਿ ਸਰਕਾਰੀ ਕਰਮਚਾਰੀ ਨੂੰ ਚੁਣੇ ਹੋਏ ਕੌਂਸਲਰਾਂ ਨਾਲ ਬਹੁਤਾ ਘੁਲਣਾ-ਮਿਲਣਾ ਨਹੀਂ ਚਾਹੀਦਾ। ਉਸ ਨੇ ਇਹੋ ਅਸੂਲ ਹੰਸਲੋ ਦੀ ਬੌਰੋ ਵਿਚ ਵੀ ਕਾਇਮ ਰਖਿਆ ਹੈ ਤੇ ਹੁਣ ਵੀ ਉਹ ਆਪਣੇ ਕੰਮ ਨਾਲ ਕੰਮ ਹੀ ਰੱਖਣਾ ਚਾਹੁੰਦਾ ਹੈ। ਇਕ ਦਿਨ ਉਸ ਨਾਲ ਕੰਮ ਕਰਦਾ ਜਵੈਰ ਖਾਨ ਉਸ ਨੂੰ ਪੁੱਛਦਾ ਹੈ,

--ਤਿਰਲੋਕ ਸਿੰਘ ਨੇ ਤੈਨੂੰ ਖੁਸ਼ ਵੀ ਕੀਤਾ ਸੂ?

--ਖੁਸ਼! ...ਖੁਸ਼ ਕਿਵੇਂ?

--ਤੂੰ ਓਹਦਾ ਰੁਕਿਆ ਹੋਇਆ ਕੰਮ ਜਿਉਂ ਕਰਵਾ ਦਿਤਾ ਏ।
--ਮਿਸਟਰ ਖਾਨ, ਮੈਂ ਤੇਰੀ ਪੂਰੀ ਗੱਲ ਨਹੀਂ ਸਮਝ ਰਿਹਾ।
--ਪੂਰੀ ਗੱਲ ਇਹ ਕਿ ਇਹ ਜਿਹੜਾ ਨਕਸ਼ਾ ਤੂੰ ਪਾਸ ਕਰਵਾ ਦਿਤਾ ਏ ਏਸ ਕੰਮ ਦੇ ਮੈਨੂੰ ਉਹ ਦੋ ਸੌ ਪੌਂਡ ਦਿੰਦਾ ਪਿਆ ਸੂ ਤੇ ਮੈਂ ਕਿਹਾ ਕਿ ਇਹ ਕੰਮ ਪੰਜ ਸੌ ਪੌਂਡ ਦਾ ਵੇ, ਤੇ ਤੈਨੂੰ ਕਿੰਨੇ ਦਿਤੇ?
--ਮੈਨੂੰ ਕੋਈ ਨਹੀਂ ਦਿਤਾ ਤੇ ਤੇਰਾ ਕੀ ਖਿਆਲ ਆ ਕਿ ਮੈਂ ਮਨੀ ਲੈ ਕੇ ਕੰਮ ਕਰਾਵਾਂਗਾ!
--ਮਿਸਟਰ ਬੈਂਸ, ਤੈਨੂੰ ਇੰਨੇ ਸਾਲ ਹੋ ਗਏ ਕੌਂਸਲ ਵਿਚ ਕੰਮ ਕਰਦਿਆਂ, ਕੀ ਤੂੰ ਸੱਚੀਂ ਇੰਨਾ ਭੋਲਾ ਏਂ ਕਿ ਤੈਨੂੰ ਕੁਝ ਨਹੀਂ ਪਤਾ ਕਿ ਕੌਂਸਲ ਵਿਚ ਰਿਸ਼ਵਤ ਵੀ ਚਲਦੀ ਏ।

ਮੋਹਨ ਹੈਰਾਨ ਹੋ ਜਾਂਦਾ ਹੈ। ਜਵੈਰ ਖਾਨ ਫਿਰ ਕਹਿੰਦਾ ਹੈ,
--ਘੱਟ ਗੋਰੇ ਵੀ ਨਹੀਂ ਪਰ ਸਾਡੇ ਲੋਕ ਤਾਂ ਬਹੁਤ ਈ ਖਰਾਬ ਨੇ, ਇਸ ਕੌਂਸਲਰ ਨੇ ਤੇਰੇ ਤੋਂ ਤਾਂ ਕੰਮ ਮੁਫਤ ਵਿਚ ਕਰਵਾ ਲਿਆ ਏ ਤੇ ਦੂਜੇ ਪਾਸਿਓਂ ਹਜ਼ਾਰ ਪੌਂਡ ਲਿਆ ਹੋਵੇਗਾ।
--ਨਹੀਂ, ਮਿਸਟਰ ਖਾਨ, ਇਵੇਂ ਨਹੀਂ ਹੋ ਸਕਦਾ। ਮੈਂ ਤਾਂ ਇਹ ਗੱਲ ਆਪਣੇ ਸੁਫਨੇ ਵਿਚ ਵੀ ਨਹੀਂ ਸੋਚ ਸਕਦਾ।
--ਇਵੇਂ ਹੁੰਦਾ ਏ, ਮੈਂ ਵੀ ਕਈਆਂ ਦੇ ਕੰਮ ਕਰਵਾਏ ਨੇ ਪਰ ਧਿਆਨ ਰੱਖਣ ਦੀ ਲੋੜ ਏ।

ਮੋਹਨ ਠਗਿਆ ਹੋਇਆ ਖੜਾ ਹੈ। ਉਸ ਨੇ ਕਦੇ ਨਹੀਂ ਸੋਚਿਆ ਕਿ ਕੋਈ ਉਸ ਦਾ ਨਜਾਇਜ਼ ਫਾਇਦਾ ਉਠਾ ਜਾਵੇਗਾ। ਉਹ ਆਖਦਾ ਹੈ,
--ਇਹ ਤਾਂ ਬਹੁਤ ਬੁਰਾ ਹੋ ਗਿਆ। ਮੈਂ ਤਾਂ ਅਜਿਹਾ ਬੰਦਾ ਨਹੀਂ, ਮੈਂ ਤਾਂ ਆਪਣਾ ਬੰਦਾ ਕਰਕੇ ਉਸ ਦੀ ਮੱਦਦ ਕਰਨ ਲਈ ਤਿਆਰ ਹੋ ਗਿਆ ਸਾਂ, ਇਹ ਕਹਿੰਦਾ ਸੀ ਕਿ ਉਸ ਦੀ ਮਾਂ ਬਿਮਾਰ ਐ।
--ਇਹ ਸਭ ਝੂਠ ਏ...ਖੈਰ, ਅਗਾਂਹ ਤੋਂ ਅਗਾਹ ਹੋ ਜਾਹ। ਪੂਰੇ ਸਾਊਥਾਲ ਵਿਚ ਅੱਧੋਂ ਵਧ ਐਕਸਟੈਨਸ਼ਨਾਂ ਇਲਲੀਗਲ ਨੇ, ਕੁਝ ਲੋਕਾਂ ਨੇ ਮੱਲੋਮੱਲੀ ਬਣਵਾ ਲਈਆਂ ਨੇ ਤੇ ਜਦ ਤਕ ਕੌਂਸਲ ਨੂੰ ਪਤਾ ਚਲਦਾ ਏ ਤਾਂ ਟਾਈਮ-ਲਿਮਿਟ ਨਿਕਲ ਚੁਕਿਆ ਹੁੰਦਾ ਏ ਤੇ ਜਿਹੜੀਆਂ ਪਰਮਿਸ਼ਨ ਲੈ ਕੇ ਕਰਵਾਈਆਂ ਹੋਈਆਂ ਨੇ ਉਹ ਵੀ ਇਸੇ ਤਰ੍ਹਾਂ ਕੌਂਸਲਰਾਂ ਦੀ ਜਾਂ ਕਿਸੇ ਹੋਰ ਦੀ ਹੇਰਾ ਫੇਰੀ ਨਾਲ ਬਣੀਆਂ ਹੋਈਆਂ ਨੇ। ਬੜੀ ਧਾਂਦਲੀ ਏ ਜੀ।

ਇਸ ਗੱਲ ਨੂੰ ਲੈ ਕੇ ਉਹ ਕਈ ਦਿਨ ਪਰੇਸ਼ਾਨ ਰਹਿੰਦਾ ਹੈ। ਕੌਂਸਲਰ ਤਿਰਲੋਕ ਸਿੰਘ ਇਕ ਵਾਰ ਫਿਰ ਉਸ ਦੇ ਨੇੜੇ ਹੋਣ ਦੀ ਕੋਸ਼ਿਸ਼ ਕਰਦਾ ਹੈ ਪਰ ਉਹ ਉਸ ਦੇ ਨਜ਼ਦੀਕ ਨਹੀਂ ਢੁੱਕਦਾ। ਉਹ ਦੇਖਦਾ ਕਿ ਕਈ ਹੋਰ ਕਿਸਮ ਦੇ ਲੋਕ ਵੀ ਕੋਈ ਨਾ ਕੋਈ ਫਾਇਦਾ ਉਠਾਓਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਅਜਿਹੀਆਂ ਗੱਲਾਂ ਉਸ ਨੂੰ ਰੈਡਿੰਗ ਜਾਂ ਹੰਸਲੋ ਦੀ ਕੌਂਸਲ ਵਿਚ ਨਹੀਂ ਦਿਸਦੀਆਂ। ਉਹ ਵਾਪਸ ਹੰਸਲੋ ਕੌਂਸਲ ਵਿਚ ਜਾਣ ਸੋਚਣ ਲਗਦਾ ਹੈ ਪਰ ਨਾਲ ਇਹ ਵੀ ਸੋਚਦਾ ਹੈ ਕਿ ਉਸ ਦੇ ਕੁਲੀਗ ਕੀ ਕਹਿਣਗੇ ਕਿ ਇਹ ਕਿਤੇ ਟਿਕ ਕੇ ਕੰਮ ਹੀ ਨਹੀਂ ਕਰ ਸਕਦਾ। ਉਹ ਫੈਸਲਾ ਕਰਦਾ ਹੈ ਕਿ ਜਦ ਵੀ ਮੌਕਾ ਲਗਿਆ ਉਹ ਕੇਂਦਰੀ ਲੰਡਨ ਦੀ ਕਿਸੇ ਬੌਰੋ ਦੀ ਬਦਲੀ ਕਰਵਾ ਲਵੇਗਾ।

...ਉਹ ਈਲਿੰਗ ਤੋਂ ਰੈਡਿੰਗ ਲਈ ਆਮ ਤੌਰ ਤੇ ਟਰੇਨ ਰਾਹੀਂ ਹੀ ਚਲੇ ਜਾਇਆ ਕਰਦਾ ਹੈ। ਜੇ ਕਦੇ ਉਸ ਨੇ ਪਾਲਾ ਸਿੰਘ ਨੂੰ ਮਿਲਣ ਜਾਣਾ ਹੋਵੇ ਤਾਂ ਫਿਰ ਉਹ ਕਾਰ ਲੈ ਆਉਂਦਾ ਹੈ। ਭਾਵੇਂ ਉਹ ਕਾਰ ਰੋਜ਼ਾਨਾ ਨਹੀਂ ਵਰਤਦਾ ਪਰ ਉਸ ਨੇ ਕਾਰ ਪਾਰਕ ਕਰਨ ਦਾ ਪਰਮਿਟ ਲਿਆ ਹੋਇਆ ਹੈ। ਉਹ ਕਈ ਵਾਰ ਚੰਦਾ ਨਾਲ ਸਾਊਥਾਲ ਘਰ ਲੈਣ ਦੀ ਸਲਾਹ ਕਰ ਚੁੱਕਾ ਹੈ ਪਰ ਚੰਦਾ ਨਹੀਂ ਮੰਨ ਰਹੀ। ਉਹ ਆਪਣੀ ਨੌਕਰੀ ਦਾ ਬਹਾਨਾ ਬਣਾ ਦਿਆ ਕਰਦੀ ਹੈ। ਇਕ ਦਿਨ ਉਹ ਆਖਦਾ ਹੈ,
--ਚੰਦਾ, ਤੂੰ ਆਪਣੀ ਜੌਬ ਚੇਂਜ ਕਿਉਂ ਨਹੀਂ ਕਰ ਲੈਂਦੀ ਕਿਧਰੇ ਸੈਂਟਰਲ ਲੰਡਨ ਵਿਚ ਟਰਾਈ ਕਰ ਲੈ ਤਾਂ ਆਪਾਂ ਉਧਰ ਘਰ ਲੈ ਲਵਾਂਗੇ।
--ਮੁਝੇ ਅਬ ਰੈਡਿੰਗ ਅੱਛਾ ਲਗਤਾ ਹੈ।
--ਇਥੇ ਆਪਣਾ ਹੈ ਈ ਕੌਣ? ਤੇਰੀ ਮੰਮੀ ਹੈਰੋ ਰਹਿੰਦੀ ਆ ਤੇ ਤੇਰੀ ਛੋਟੀ ਭੈਣ ਵੈਂਬਲੀ।
--ਤੁਮ ਮੇਰੀ ਛੋਟੀ ਬਹਿਨ ਕੀ ਬਾਤ ਮੱਤ ਕਰੋ।
--ਕਿਉਂ?
--ਉਸਕੇ ਦੂਸਰਾ ਬੱਚਾ ਹੋਨੇ ਵਾਲਾ ਹੈ ਔਰ ਮੇਰੇ ਸੇ ਤੀਨ ਸਾਲ ਛੋਟੀ ਹੈ ਔਰ ਮੁਝੇ ਤੁਮ ਨੇ ਬਾਂਝ ਬਨਾ ਰੱਖਾ ਹੈ।
--ਤੂੰ ਫਿਰ ਉਹੀ ਗੱਲ ਛੇੜ ਲਈ। ਕਦੇ ਤਾਂ ਏਸ ਗੱਲ ਨੂੰ ਛੱਡ ਦਿਆ ਕਰ।
--ਕੈਸੇ ਛੋੜ ਦੂੰ।
--ਤੂੰ ਝਗੜਾ ਕਰਨ ਦੇ ਮੂਡ ਵਿਚ ਲਗਦੀ ਐਂ।
--ਝਗੜਾ ਤੋ ਹੋਗਾ ਏਕ ਦਿਨ, ...ਬਰਾਬਰ ਹੋਗਾ।
--ਜਿਸ ਦਿਨ ਤੇਰਾ ਮੂਡ ਹੋਇਆ ਦਸ ਦੇਵੀਂ ਉਸ ਦਿਨ ਮੈਂ ਘਰ ਈ ਨਹੀਂ ਆਵਾਂਗਾ।

ਚੰਦਾ ਗੁੱਸਾ ਪੀਣ ਦੀ ਕੋਸ਼ਿਸ਼ ਕਰਦੀ ਰਸੋਈ ਵਿਚ ਚਲੇ ਜਾਂਦੀ ਹੈ ਤੇ ਪਾਣੀ ਪੀਣ ਲਗਦੀ ਹੈ। ਉਹ ਅਕਸਰ ਇਵੇਂ ਹੀ ਕਰਿਆ ਕਰਦੀ ਹੈ। ਅਜਕਲ ਉਸ ਨੂੰ ਗੁੱਸਾ ਵੀ ਬਹੁਤ ਆਉਂਦਾ ਹੈ। ਉਸ ਦੀ ਇਕੋ ਮੁਹਾਰਨੀ ਹੈ ਕਿ ਉਸ ਨੂੰ ਬੱਚਾ ਚਾਹੀਦਾ ਹੈ। ਮੋਹਨ ਨਾ ਤਾਂ ਉਸ ਨਾਲ ਵਿਆਹ ਕਰਾ ਰਿਹਾ ਹੈ ਤੇ ਨਾ ਹੀ ਬੱਚੇ ਲਈ ਮੰਨ ਰਿਹਾ ਹੈ। ਲੋਕਾਂ ਵਿਚ ਵਿਆਹ ਵਾਲੀ ਗੱਲ ਤਾਂ ਉਹ ਇਹ ਕਹਿ ਕੇ ਲੁਕੋ ਲੈਂਦੀ ਹੈ ਕਿ ਉਹਨਾਂ ਦਾ ਵਿਆਹ ਹੋ ਚੁੱਕਾ ਹੈ ਪਰ ਬੱਚਾ ਕਿਉਂ

ਨਹੀਂ ਹੋਇਆ ਇਹ ਗੱਲ ਛੁਪਾਉਣੀ ਔਖੀ ਹੋ ਰਹੀ ਹੈ। ਉਹ ਆਪਣੇ ਆਪ ਨੂੰ ਬਾਂਝ ਕਹਾ ਕੇ ਵੀ ਨਹੀਂ ਖੁਸ਼। ਉਹ ਆਪਣੀ ਮਾਂ ਨਾਲ ਸਲਾਹ ਕਰਦੀ ਗੁਜਰਾਤੀ ਵਿਚ ਆਖਦੀ ਹੈ,

--ਮੈਂ ਸੋਚਦੀ ਆਂ ਕਿ ਮੋਹਨ ਨੂੰ ਛੱਡ ਦੇਵਾਂ, ਹੋਰ ਵਿਆਹ ਕਰਾ ਲਵਾਂ।

--ਜਦੋਂ ਮੌਕਾ ਸੀ ਓਦੋਂ ਤੂੰ ਕੀਤਾ ਨਹੀਂ, ਹੁਣ ਵਿਆਹ ਲਈ ਵੀ ਕਿਹੜੇ ਮੁੰਡੇ ਧਰੇ ਪਏ ਆ, ਤੇਰੀ ਉਮਰ ਦੇ ਮੁੰਡੇ ਕੁੜੀਆਂ ਤਾਂ ਸਾਰੇ ਵਿਆਹੇ ਗਏ। ਕੋਈ ਡਾਇਵੋਰਸੀ ਈ ਮਿਲੇਗਾ।

--ਹੁਣ ਕੀ ਕਰਾਂ, ਮੋਹਨ ਮੰਨ ਨਹੀਂ ਰਿਹਾ।

--ਇਹਦੇ ਤੇ ਈ ਪਰੈਸ਼ਰ ਪਾ।

--ਪਰ ਇਹ ਤੇ ਹੱਸ ਕੇ ਗੱਲ ਟਾਲ਼ ਦਿੰਦਾ।

--ਕੋਈ ਤਰੀਕਾ ਸੋਚ ਤੇ ਪਰੈਸ਼ਰ ਪਾ।

ਚੰਦਾ ਬਹੁਤ ਸੋਚਦੀ ਹੈ। ਸੋਚਦਿਆਂ ਸੋਚਦਿਆਂ ਉਸ ਦਾ ਸਿਰ ਦੁਖਣ ਲਗਦਾ ਹੈ। ਇਕ ਦਿਨ ਸਿਰਦਰਦ ਇੰਨਾ ਵਧ ਜਾਂਦਾ ਹੈ ਕਿ ਉਸ ਨੂੰ ਡਾਕਟਰ ਕੋਲ ਜਾਣਾ ਪੈਂਦਾ ਹੈ। ਡਾਕਟਰ ਉਸ ਦਾ ਮੁਆਇਨਾ ਕਰਦਾ ਕਹਿੰਦਾ ਹੈ,

--ਮੈਨੂੰ ਤੇਰੇ ਸਿਰ ਦਰਦ ਦਾ ਖਾਸ ਕਾਰਨ ਤਾਂ ਨਹੀਂ ਲਭ ਰਿਹਾ, ਸ਼ਾਇਦ ਮੈਨੋਪੌਜ਼ ਸ਼ੁਰੂ ਹੋਣ ਵਾਲੇ ਹੋਣ, ਮੈਂ ਲੈਟਰ ਦੇ ਦਿੰਨਾਂ ਤੇ ਹਸਪਤਾਲ ਜਾ ਕੇ ਚੈੱਕ ਕਰਾ ਕੇ ਆ।

--ਪਰ ਡਾਕਟਰ, ਮੇਰੀ ਉਮਰ ਮੈਨੋਪੌਜ਼ ਦੀ ਹਾਲੇ ਨਹੀਂ ਹੋਈ।

--ਕਈ ਵਾਰ ਬੱਚਾ ਨਾ ਹੋਣ ਕਾਰਨ ਜਾਂ ਕਿਸੇ ਹੋਰ ਪਰੇਸ਼ਾਨੀ ਕਾਰਨ ਇਹ ਸਟੇਜ ਕਿਸੇ ਵੀ ਉਮਰ ਵਿਚ ਆ ਸਕਦੀ ਹੈ।

ਚੰਦਾ ਡਾਕਟਰ ਦੀ ਗੱਲ ਸੁਣ ਕੇ ਹੈਰਾਨ-ਪਰੇਸ਼ਾਨ ਹੋ ਜਾਂਦੀ ਹੈ। ਉਸ ਨੂੰ ਲਗਦਾ ਹੈ ਕਿ ਮੋਹਨ ਉਸ ਨਾਲ ਬਹੁਤ ਵੱਡੀ ਠੱਗੀ ਕਰ ਗਿਆ ਹੈ। ਉਸ ਨੂੰ ਲਾਰੇ ਲਾ ਲਾ ਕੇ ਇਸ ਉਮਰ ਵਿਚ ਲੈ ਆਂਦਾ ਹੈ। ਹੁਣ ਉਹ ਕਿਸੇ ਪਾਸੇ ਜੋਗੀ ਨਹੀਂ ਹੈ। ਗੁੱਸੇ ਵਿਚ ਉਸ ਦਾ ਸਾਰਾ ਸਰੀਰ ਹੀ ਤਪਣ ਲਗਦਾ ਹੈ। ਸ਼ਾਮ ਨੂੰ ਮੋਹਨ ਘਰ ਆਉਂਦਾ ਹੈ ਤਾਂ ਉਹ ਉਸ ਨੂੰ ਚਾਹ ਦਾ ਕੱਪ ਦੇ ਕੇ ਉਸ ਦੇ ਕੋਲ ਬੈਠ ਜਾਂਦੀ ਹੈ ਤੇ ਉਸ ਵਲ ਲਗਾਤਾਰ ਦੇਖਣ ਲਗਦੀ ਹੈ। ਮੋਹਨ ਚਾਹ ਦਾ ਕੱਪ ਕੌਫੀ ਟੇਬਲ ਤੇ ਰੱਖਦਾ ਪੁੱਛਦਾ ਹੈ,

--ਡਾਰਲਿੰਗ, ਕੀ ਗੱਲ ਐ?

--ਮੋਹਨ, ਮੁਝੇ ਮੈਨੋਪਾਜ਼ ਸ਼ੁਰੂ ਹੋਨੇ ਵਾਲੇ ਹੈਂ।

--ਫਿਰ?

--ਔਰ ਮੁਝੇ ਬੱਚਾ ਚਾਹੀਏ।

--ਫਿਰ ਉਹੀ ਗੱਲ!

--ਮੋਹਨ, ਮੈਂ ਨੇ ਅਪਨੀ ਜ਼ਿੰਦਗੀ ਤੁਮਾਹਰੇ ਪੀਛੇ ਲਗ ਕਰ ਖਰਾਬ ਕਰ ਲੀ, ਅਬ ਮੈਂ ਨਾ ਉਧਰ ਕੀ ਹੂੰ ਔਰ ਨਾ ਇਧਰ ਕੀ।

--ਚੰਦਾ, ਤੂੰ ਛੱਡ ਇਸ ਮੈਡਨੱਸ ਨੂੰ।

--ਯੇ ਮੈਡਨੱਸ ਮੁਝੇ ਲੇ ਡੂਬੇਗੀ ਔਰ ਮੈਂ ਛੋੜੂੰਗੀ ਤੁਝੇ ਵੀ ਨਹੀਂ।

ਚੰਦਾ ਉਠ ਕੇ ਰਸੋਈ ਵਿਚ ਜਾਂਦੀ ਹੈ ਤੇ ਇਕ ਛੁਰੀ ਚੁੱਕ ਲਿਆਉਂਦੀ ਹੈ। ਉਹ ਮੋਹਨ ਨੂੰ ਛੁਰੀ ਆਪਣੀ ਨਬਜ਼ ਤੇ ਰੱਖ ਕੇ ਦਿਖਾਉਂਦੀ ਕਹਿੰਦੀ ਹੈ,

--ਮੈਂ ਯਹਾਂ ਸੇ ਕਾਟ ਲੂੰਗੀ ਔਰ ਪੇਪਰ ਲਿਖ ਕੇ ਛੋੜ ਜਾਊਂਗੀ ਕਿ ਤੁਮ ਨੇ ਮੁਝੇ ਮਰਨੇ ਪੇ ਮਜਬੂਰ ਕੀਆ ਹੈ।

ਚੰਦਾ ਦਾ ਰੌਂਅ ਦੇਖ ਕੇ ਮੋਹਨ ਨੂੰ ਲਗਦਾ ਹੈ ਕਿ ਇਸ ਸੱਚ ਹੀ ਇਹ ਕੰਮ ਕਰ ਲਵੇਗੀ। ਉਹ ਚੰਦਾ ਨੂੰ ਇਸ ਹਾਲਤ ਵਿਚ ਪਹਿਲੀ ਵਾਰ ਦੇਖ ਰਿਹਾ ਹੈ। ਉਹ ਪਿਆਰ ਨਾਲ ਬੋਲਦਾ ਹੈ,

--ਏਧਰ ਆ ਮੇਰੀ ਡਾਰਲਿੰਗ, ਮੇਰੇ ਕੋਲ ਬੈਠ।

ਚੰਦਾ ਉਸ ਕੋਲ ਆ ਬੈਠਦੀ ਹੈ ਪਰ ਛੁਰੀ ਹਾਲੇ ਵੀ ਉਸ ਦੇ ਹੱਥ ਵਿਚ ਫੜੀ ਹੋਈ ਹੈ। ਮੋਹਨ ਪਿਆਰ ਨਾਲ ਉਸ ਦੀ ਪਿੱਠ ਤੇ ਹੱਥ ਫੇਰਨ ਲਗਦਾ ਹੈ ਤੇ ਛੁਰੀ ਉਸ ਤੋਂ ਫੜ ਕੇ ਇਕ ਪਾਸੇ ਰੱਖਦਾ ਕਹਿੰਦਾ ਹੈ,

--ਤੈਨੂੰ ਬੱਚੇ ਦਾ ਇੰਨਾ ਕਰੇਜ਼ ਕਿਉਂ ਐ?

--ਕਿਉਂਕਿ ਮੈਂ ਏਕ ਔਰਤ ਹੂੰ।

--ਪਰ ਆਪਣਾ ਫੈਸਲਾ.....।

--ਉਸ ਵਕਤ ਮੈਂ ਨੇ ਸੋਚਾ ਨਹੀਂ ਥਾ ਕਿ ਬੱਚਾ ਔਰਤ ਕੇ ਲੀਏ ਕਿਆ ਹੋਤਾ ਹੈ। ਤੁਮ ਐਸੇ ਕਰੋ ਕਿ ਮੁਝੇ ਏਕ ਬੱਚਾ ਦੇ ਦੋ ਔਰ ਅਗਰ ਤੁਮ ਕਹੋਗੇ ਤੋ ਮੈਂ ਤੁਝੇ ਛੋੜ ਜਾਊਂਗੀ, ਮੈਂ ਅਕੇਲੀ ਰਹਿ ਕਰ ਬੱਚੇ ਕੋ ਪਾਲ ਲੂੰਗੀ, ਕਹੋਗੇ ਤੋ ਤੁਮਾਰਾ ਨਾਮ ਵੀ ਬੱਚੇ ਕੋ ਨਹੀਂ ਦੂੰਗੀ।

ਮੋਹਨ ਸੋਚਾਂ ਵਿਚ ਪੈ ਜਾਂਦਾ ਹੈ ਕਿ ਇਹ ਕੀ ਪਾਗਲਪਨ ਹੈ। ਜੇ ਸੱਚ ਹੀ ਉਸ ਨੇ ਕੁਝ ਗਲਤ ਕਰ ਲਿਆ ਤਾਂ ਕੀ ਹੋਵੇਗਾ। ਉਹ ਚੰਦਾ ਨੂੰ ਐਵੇਂ ਕਿਵੇਂ ਗੰਵਾਉਣਾ ਨਹੀਂ ਚਾਹੁੰਦਾ। ਉਹ ਸੋਚਦਾ ਹੈ ਕਿ ਚੰਦਾ ਦੀ ਖਾਤਰ ਉਹ ਆਪਣੀ ਇਹ ਜ਼ਿਦ ਛੱਡ ਕਿਉਂ ਨਹੀਂ ਦਿੰਦਾ। ਸ਼ਾਇਦ ਬੱਚਾ ਉਸ ਨੂੰ ਵੀ ਚੰਗਾ ਲਗਣ ਲਗ ਪਵੇ। ਉਹ ਚੰਦਾ ਨੂੰ ਆਪਣੇ ਨਾਲ ਘੁੱਟ ਲੈਂਦਾ ਹੈ।

ਛੇ ਮਹੀਨੇ ਲੰਘ ਜਾਂਦੇ ਹਨ ਪਰ ਚੰਦਾ ਨੂੰ ਕੋਈ ਖੁਸ਼ੀ ਦੀ ਖਬਰ ਨਹੀਂ ਮਿਲ ਰਹੀ। ਹਰ ਮਹੀਨੇ ਉਹ ਵਕਤ ਉਡੀਕਣ ਲਗਦੀ ਹੈ ਕਿ ਸ਼ਾਇਦ ਇਸ ਮਹੀਨੇ ਉਸ ਨੂੰ ਗਰਭ ਠਹਿਰ ਜਾਵੇ ਪਰ ਮਾਂਹਵਾਰੀ ਸਮੇਂ ਸਿਰ ਆ ਖੜਦੀ ਹੈ ਪਰ ਫਿਰ ਵੀ ਚੰਦਾ ਖੁਸ਼ ਹੈ ਕਿ ਆਸ ਤਾਂ ਬੱਝੀ। ਇਕ ਵਾਰ ਅਜਿਹਾ ਹੋ ਜਾਂਦਾ ਹੈ ਕਿ ਮਾਂਹਵਾਰੀ ਨਹੀਂ ਆਉਂਦੀ। ਉਹ ਭੱਜੀ ਭੱਜੀ ਕੈਮਿਸਟ ਦੇ ਜਾਂਦੀ ਹੈ ਤੇ ਗਰਭ ਚੈੱਕ ਕਰਨ ਵਾਲੀ ਕਿੱਟ ਲੈ ਆਉਂਦੀ ਹੈ। ਯੂਰਨ ਇਕ ਟਿਊਬ ਵਿਚ ਪਾ ਕੇ ਉਸ ਵਿਚ ਖਾਸ ਪੱਤੀ ਪਾ ਦਿੰਦੀ ਹੈ, ਫਿਰ ਬਾਹਰ ਕੱਢ ਕੇ ਦੇਖਦੀ ਹੈ ਪਰ ਪੱਤੀ ਦਾ ਰੰਗ ਨਹੀਂ ਬਦਲਦਾ। ਉਸ ਨੂੰ ਲਗਦਾ ਹੈ ਕਿ ਇਹ ਕਿੱਟ ਹੀ ਗੱਲਤ ਹੈ। ਡਾਕਟਰ ਕੋਲ ਜਾਂਦੀ ਹੈ। ਡਾਕਟਰ ਉਸ ਦਾ ਮੁਆਇਨਾ ਕਰਦਾ ਹੈ। ਉਸ ਵੀ ਸਿਰ ਫੇਰਦਾ ਕਹਿਣ ਲਗਦਾ ਹੈ,

--ਸ਼ਾਇਦ ਤੇਰੇ ਮੈਨੋਪੌਜ਼ ਸ਼ੁਰੂ ਹੋ ਗਏ।

ਚੰਦਾ ਕਿਸੇ ਨਾ ਕਿਸੇ ਤਰ੍ਹਾਂ ਘਰ ਪਹੁੰਚਦੀ ਹੈ ਤੇ ਇਕ ਡੰਡਾ ਚੁੱਕ ਕੇ ਘਰ ਦੀਆਂ ਚੀਜ਼ਾਂ ਭੰਨਣ ਲਗਦੀ ਹੈ। ਟੈਲੀ, ਕੰਪਿਊਟਰ, ਕੌਫੀ ਟੇਬਲ, ਸ਼ੀਸ਼ੇ ਦੀਆਂ ਅਲਮਾਰੀਆਂ,... ਜੋ ਵੀ ਦਿਸਦਾ ਹੈ ਭੰਨਦੀ ਜਾਂਦੀ ਹੈ। ਅਖੀਰ ਥੱਕ ਕੇ ਬੈਠ ਜਾਂਦੀ ਹੈ। ਫਿਰ ਉਸ ਨੂੰ ਅਚਾਨਕ ਕੁਝ ਯਾਦ ਆਉਂਦਾ ਹੈ ਤੇ ਰਸੋਈ ਵਿਚੋਂ ਛੁਰੀ ਚੁੱਕ ਲਿਆਉਂਦੀ ਹੈ ਤੇ ਆਪਣੀ ਨਬਜ਼ ਤੇ ਫੇਰਨ ਲਗਦੀ ਹੈ।

## ਅਠਾਈ

ਪਹਿਲਾਂ ਤਾਂ ਜੋਤੀ ਸੋਚਦੀ ਹੈ ਕਿ ਇੰਡੀਆ ਨੂੰ ਫੋਨ ਕਰਕੇ ਆਪਣੀ ਮਾਂ ਨਾਲ ਕੇਸਰ ਬਾਰੇ ਸਲਾਹ ਕਰੇ ਪਰ ਫਿਰ ਉਸੇ ਪਲ ਉਸ ਨੂੰ ਖਿਆਲ ਆਉਂਦਾ ਹੈ ਕਿ ਇਵੇਂ ਗੱਲ ਖਿਲਰ ਜਾਵੇਗੀ। ਉਸ ਨੂੰ ਆਪਣੇ ਮਕਸਦ ਵਿਚ ਕਾਮਯਾਬ ਹੋਣ ਵਿਚ ਔਖਿਆਈ ਪੇਸ਼ ਆਏਗੀ। ਲੱਖੀ ਦੀ ਕਹਾਣੀ ਉਸ ਦੇ ਸਾਹਮਣੇ ਹੈ। ਲੱਖੀ ਪਰਦੁੱਮਣ ਸਿੰਘ ਦੀ ਫੈਕਟਰੀ ਵਿਚ ਹੀ ਕੰਮ ਕਰਦੀ ਹੈ। ਆਪਣੀ ਮਾਸੀ ਕੋਲ ਰਹਿੰਦੀ ਹੈ। ਜੋ ਕੁਝ ਕਮਾਉਂਦੀ ਹੈ ਆਪਣੇ ਮਾਂਪਿਓ ਨੂੰ ਭੇਜੀ ਜਾਂਦੀ ਹੈ। ਮਾਸੀ ਨੇ ਉਸ ਲਈ ਕਈ ਮੁੰਡੇ ਦੇਖੇ ਹਨ ਪਰ ਉਸ ਦਾ ਪਿਓ ਹਰ ਵਾਰ ਇਨਕਾਰ ਕਰਦਾ ਹੋਇਆ ਕਹਿ ਦਿੰਦਾ ਹੈ ਕਿ ਉਹ ਲੱਖੀ ਦਾ ਵਿਆਹ ਇੰਡੀਆ ਵਿਚ ਹੀ ਕਰਨਾ ਚਾਹੁੰਦਾ ਹੈ ਪਰ ਲੱਖੀ ਹਾਲੇ ਇਸ ਮੁਲਕ ਵਿਚ ਪੱਕੀ ਨਹੀਂ ਹੋਈ। ਜੇ ਉਹ ਕਿਸੇ ਮੁੰਡੇ ਨਾਲ ਵਿਆਹ ਕਰਾ ਲਵੇਗੀ ਤਾਂ ਉਸ ਦੇ ਪੱਕੀ ਹੋਣ ਦੇ ਮੌਕੇ ਵੀ ਵਧ ਜਾਣਗੇ। ਉਸ ਦੇ ਮਾਂਪਿਓ ਸੋਚਦੇ ਹਨ ਕਿ ਜੇ ਲੱਖੀ ਵਿਆਹੀ ਗਈ ਤਾਂ ਉਹਨਾਂ ਲਈ ਇੰਗਲੈਂਡ ਦੀ ਕਮਾਈ ਬੰਦ ਹੋ ਜਾਵੇਗੀ। ਲੱਖੀ ਉਸ ਨੂੰ ਦਸਿਆ ਕਰਦੀ ਹੈ ਕਿ ਉਸ ਦਾ ਪਿਓ ਸ਼ਰਾਬੀ ਹੈ ਤੇ ਦੋਨੋਂ ਭਰਾ ਡਰੱਗ ਲੈਂਦੇ ਹਨ। ਕੋਈ ਵੀ ਕੰਮ ਕਰ ਕੇ ਖੁਸ਼ ਨਹੀਂ ਹੈ। ਜੇ ਲੱਖੀ ਪੈਸੇ ਭੇਜਣ ਤੋਂ ਇਕ ਦਿਨ ਵੀ ਲੇਟ ਹੋ ਜਾਵੇ ਤਾਂ ਇੰਡੀਆ ਤੋਂ ਫੋਨ ਖੜਕਣਾ ਸ਼ੁਰੂ ਹੋ ਜਾਂਦਾ ਹੈ। ਜੋਤੀ ਦੀ ਆਪਣੀ ਹਾਲਤ ਵੀ ਕੁਝ ਕੁਝ ਲੱਖੀ ਵਰਗੀ ਹੀ ਹੈ। ਉਹ ਆਪਣੇ ਪਿਓ ਜਾਂ ਵਿਹਲੜ ਭਰਾ ਦਾ ਸਾਧਨ ਨਹੀਂ ਬਣਨਾ ਚਾਹੁੰਦੀ। ਉਸ ਨੇ ਆਪਣੀ ਜ਼ਿੰਦਗੀ ਬਣਾਉਣੀ ਹੈ ਇਸ ਲਈ ਕੇਸਰ ਬਾਰੇ ਉਹ ਕਿਸੇ ਨਾਲ ਗੱਲ ਹੀ ਨਹੀਂ ਕਰਦੀ। ਭੂਆ ਨੂੰ ਵੀ ਕਹਿ ਦਿੰਦੀ ਹੈ ਕਿ ਚੁੱਪ ਰਹੇ।

ਭੂਆ ਕੇਸਰ ਤੋਂ ਬਹੁਤ ਖੁਸ਼ ਹੈ। ਮੂੰਹ-ਤੂੰਹ ਲਗਦਾ ਮੁੰਡਾ ਹੈ ਤੇ ਸ਼ਰੀਫ ਵੀ ਹੈ। ਉਸ ਨੂੰ ਇਹ ਰਿਸ਼ਤਾ ਪਸੰਦ ਹੈ। ਜੋਤੀ ਕਿਸੇ ਬਹਾਨੇ ਤਿੰਨ ਦਿਨ ਲਈ ਭੂਆ ਕੋਲ ਚਲੇ ਜਾਂਦੀ ਹੈ ਤੇ ਕੇਸਰ ਵੀ ਇਕ ਦਿਨ ਦੀ ਛੁੱਟੀ ਕਰ ਕੇ ਸਲੋਹ ਜਾ ਪੁੱਜਦਾ ਹੈ। ਸਭ ਕੁਝ ਪਹਿਲਾਂ ਤਹਿ ਕਰ ਰਖਿਆ ਹੈ। ਭੂਆ ਆਪਣੇ ਇਕ ਰਿਸ਼ਤੇਦਾਰ ਨੂੰ ਨਾਲ ਲੈ ਕੇ ਉਹਨਾਂ ਦੀ ਕੋਰਟ ਮੈਰਿਜ ਕਰਵਾ ਦਿੰਦੀ ਹੈ। ਕੇਸਰ ਨੇ ਕੁਝ ਪੈਸੇ ਜੋੜੇ ਹੋਏ ਹਨ। ਹੁਣ ਜੋਤੀ ਵੀ ਜੋੜ ਰਹੀ ਹੈ। ਛੇਤੀ ਹੀ ਉਹ ਘਰ ਦਾ ਡਿਪੋਜ਼ਟ ਦੇਣ ਜੋਗੇ ਪੈਸੇ ਜਮ੍ਹਾਂ ਕਰ ਲੈਂਦੇ ਹਨ। ਇਕ ਏਜੰਟ ਨਾਲ ਗੱਲ ਕਰ ਕੇ ਕਿਸੇ ਨਾ ਕਿਸੇ ਤਰ੍ਹਾਂ ਉਹ ਡਰਲੀ ਰੋਡ ਤੇ ਘਰ ਖਰੀਦ ਲੈਂਦੇ ਹਨ। ਕਿਸੇ ਨੂੰ ਦੱਸੇ ਬਿਨਾਂ ਇਹ ਸਭ ਚੁੱਪ ਚਾਪ ਹੋ ਜਾਂਦਾ ਹੈ।

ਇਕ ਦਿਨ ਪਰਦੁੱਮਣ ਸਿੰਘ ਗਿਆਨ ਕੌਰ ਨੂੰ ਆਖਦਾ ਹੈ,

--ਇਹ ਜੋਤੀ ਹੁਣ ਛੁੱਟੀਆਂ ਬਹੁਤ ਕਰਨ ਲਗ ਪਈ, ਇਹਦੇ ਤੇਵਰ ਵੀ ਬਦਲੇ ਹੋਏ ਆ ਕਿਤੇ ਕੋਈ ਗੜਬੜ ਤਾਂ ਨਹੀਂ?

--ਲਗਦੀ ਤਾਂ ਕੁਸ਼ ਬਦਲੀ ਬਦਲੀ ਆ ਪਰ ਪਤਾ ਨਹੀਂ।

--ਇਹਦਾ ਧਿਆਨ ਰੱਖਿਆ ਕਰ, ਕਿਤੇ ਦੌੜਨ ਦੀ ਤਿਆਰੀ ਈ ਨਾ ਕਰਦੀ ਹੋਵੇ।

ਗਿਆਨ ਕੌਰ ਸੋਚਾਂ ਵਿਚ ਪੈ ਜਾਂਦੀ ਹੈ ਕਿ ਜੇ ਜੋਤੀ ਚਲੇ ਗਈ ਤਾਂ ਉਸ ਦੀ ਆਪਣੇ ਪੁੱਤ ਬਾਰੇ ਜਿਹੜੀ ਆਸ ਦੀ ਕਿਰਨ ਜਗਦੀ ਦਿਸਦੀ ਹੈ ਉਹ ਵੀ ਨਹੀਂ ਬਚੇਗੀ। ਰਾਜਵਿੰਦਰ ਕੌਂਸਲ ਦੇ ਕਿਸੇ ਫਲੈਟ ਵਿਚ ਆਪਣੇ ਵਰਗੇ ਲੋਕਾਂ ਦੇ ਗਰੁੱਪ ਵਿਚ ਰਹਿ ਰਿਹਾ ਹੈ। ਪਰਦੁੱਮਣ ਸਿੰਘ ਨੂੰ ਪਤਾ ਵੀ ਹੈ ਕਿ ਕਿਥੇ ਰਹਿੰਦਾ ਹੈ। ਉਹ ਕਈ ਵਾਰ ਲੈਣ ਜਾ ਚੁੱਕਾ ਹੈ ਪਰ ਉਹ ਨਹੀਂ ਆਉਂਦਾ। ਹੁਣ ਪਰਦੁੱਮਣ ਸਿੰਘ ਨੂੰ ਉਸ ਦੇ ਵਾਪਸ ਮੁੜਨ ਦੀ ਬਹੁਤੀ ਆਸ ਨਹੀਂ ਹੈ। ਜੋਤੀ ਨੂੰ ਆਪਣੇ ਵਲ ਖਿਚਣ ਲਈ ਕਈ ਕਿਸਮ ਦੇ ਲਾਲਚ ਦੇ ਚੁੱਕਾ ਹੈ ਪਰ ਜੋਤੀ ਟਸ ਤੋਂ ਮਸ ਨਹੀਂ ਹੁੰਦੀ, ਸਗੋਂ ਉਸ ਦੀ ਬੇਇਜ਼ਤੀ ਕਰਨ ਤਕ ਜਾਂਦੀ ਹੈ। ਜੋਤੀ ਵਿਚ ਆਏ ਬਦਲਾਵ ਕਾਰਨ ਉਹ ਵੀ ਫਿਕਰ ਵਿਚ ਹੈ। ਉਹ ਉਸ ਦਾ ਧਿਆਨ ਵੀ ਕਰਦਾ ਹੈ ਪਰ ਉਸ ਨੂੰ ਕੁਝ ਨਹੀਂ ਲੱਭ ਰਿਹਾ।

...ਜੋਤੀ ਆਪਣੀ ਭੂਆ ਦੇ ਗਈ ਨਹੀਂ ਮੁੜਦੀ। ਕੇਸਰ ਵੀ ਕੰਮ ਤੇ ਨਹੀਂ ਆਉਂਦਾ। ਪਰਦੁੱਮਣ ਸਿੰਘ ਉਸ ਨੂੰ ਫੋਨ ਕਰਕੇ ਦੇਖਦਾ ਹੈ, ਉਸ ਦਾ ਫੋਨ ਵੀ ਬੰਦ ਪਿਆ ਹੈ। ਉਹ ਕੈਸਲ ਰੋਡ ਤੇ ਪੱਚੀ ਨੰਬਰ ਵਿਚ ਜਾਂਦਾ ਹੈ ਜਿਥੇ ਕੇਸਰ ਰਹਿੰਦਾ ਹੈ। ਪੱਚੀ ਨੰਬਰ ਵਿਚ ਇਸ ਵੇਲੇ ਕੋਈ ਵੀ ਨਹੀਂ ਹੈ। ਉਹ ਸ਼ਾਮ ਨੂੰ ਫਿਰ ਜਾਂਦਾ ਹੈ। ਉਹ ਦੇਖਦਾ ਹੈ ਕਿ ਸ਼ਰਾਬ ਦੀ ਮਹਿਫਲ ਚਲ ਰਹੀ ਹੈ। ਸਾਰੇ ਉਸ ਵਲ ਦੇਖ ਕੇ ਹੈਰਾਨ ਜਿਹੇ ਹੋ ਜਾਂਦੇ ਹਨ। ਕੁਝ ਕੁ ਤਾਂ ਉਸ ਤੋਂ ਡਰ ਵੀ ਜਾਂਦੇ ਹਨ। ਸਭ ਨੂੰ ਮੀਕੇ ਵਾਲੀ ਕਹਾਣੀ ਦਾ ਪਤਾ ਹੈ। ਕਈ ਸਾਲ ਹੋ ਗਏ ਮੀਕੇ ਨਾਂ ਦਾ ਇਕ ਮੁੰਡਾ ਪੱਚੀ ਨੰਬਰ ਵਿਚ ਰਹਿੰਦਾ ਰਿਹਾ ਹੈ ਤੇ ਇਕ ਵਾਰ ਉਸ ਦੀ ਪਰਦੁੱਮਣ ਸਿੰਘ ਨਾਲ ਕਿਸੇ ਗੱਲੋਂ ਅਣਬਣ ਹੋ ਜਾਂਦੀ ਹੈ ਤਾਂ ਉਹ ਨੇ ਮੀਕੇ ਨੂੰ ਡਿਪੋਰਟ ਕਰਵਾ ਦਿੰਦਾ ਹੈ। ਮੇਜਰ ਨੂੰ ਵੀ ਇਸ ਗੱਲ ਦਾ ਪਤਾ ਹੈ ਪਰ ਉਹ ਪਰਦੁੱਮਣ ਸਿੰਘ ਨਾਲ ਮਜ਼ਾਕ ਕਰਨ ਦੇ ਮੂਡ ਵਿਚ ਹੈ। ਉਹ ਲੱਡੂਆਂ ਵਾਲਾ ਡੱਬਾ ਚੁੱਕਦਾ ਆਖਦਾ ਹੈ,

--ਅੰਕਲ, ਪਹਿਲਾਂ ਮੂੰਹ ਮਿੱਠਾ ਕਰ।

ਪਰਦੁੱਮਣ ਸਿੰਘ ਸ਼ੱਕੀ ਜਿਹੀਆਂ ਨਜ਼ਰਾਂ ਨਾਲ ਲੱਡੂਆਂ ਵਲ ਦੇਖਦਾ ਹੈ ਪਰ ਇਕ ਲੱਡੂ ਚੁੱਕ ਲੈਂਦਾ ਹੈ ਤੇ ਪੁੱਛਦਾ ਹੈ,

--ਕੇਸਰ ਨੇ ਕੱਲ ਦੀ ਤਾਂ ਛੁੱਟੀ ਕੀਤੀ ਸੀ ਪਰ ਅਜ ਵੀ ਕੰਮ ਤੇ ਨਹੀਂ ਆਇਆ, ਠੀਕ ਤਾਂ ਹੈ?

--ਅੰਕਲ, ਠੀਕ ਤਾਂ ਉਹ ਹੋਊਗਾ, ਮੈਂ ਸਵੇਰੇ ਦੇਖਿਆ ਸੀ, ਬੜਾ ਇਤਰ ਫਲੇਲ ਛਿੜਕੀ ਫਿਰਦਾ ਸੀ, ਲਗਦਾ ਕਿਸੇ ਵਿਆਹ ਤੇ ਗਿਆ ਹੋਣਾਂ।

--ਵਿਆਹ ਤੇ ਜਾਣਾ ਸੀ ਤਾਂ ਮੈਨੂੰ ਦਸ ਤਾਂ ਦਿੰਦਾ, ਮੈਂ ਕੰਮ ਲਈ ਕੋਈ ਬੰਦਾ ਸੱਦ ਲੈਂਦਾ।

--ਅੰਕਲ, ਕਈ ਵਿਆਹ ਦਸਣ ਵਾਲੇ ਨਹੀਂ ਹੁੰਦੇ।

ਪਰਦੁੱਮਣ ਸਿੰਘ ਨੂੰ ਦਾਲ਼ ਵਿਚ ਕੁਝ ਕਾਲਾ ਦਿਸਣ ਲਗਦਾ ਹੈ ਪਰ ਉਹ ਸ਼ਾਂਤ ਰਹਿ ਕੇ ਆਖਦਾ ਹੈ,

--ਐਸਾ ਵੀ ਕਿਹੜਾ ਵਿਆਹ ਆ ਗਿਆ ਅਚਾਨਕ?

--ਅੰਕਲ, ਕਈ ਗੱਲਾਂ ਦਸਣ ਵਾਲੀਆਂ ਵੀ ਨਹੀਂ ਹੁੰਦੀਆਂ, ਹੁਣ ਤੂੰ ਮਾਰਗੇਟ ਹਾਊਸ ਵਿਚ ਓਸ ਸ਼ੈਹਰਨ ਕੋਲ ਜਾਨਾਂ ਕਿਸੇ ਨੂੰ ਦਸਦਾਂ।

ਪਰਦੁੱਮਣ ਸਿੰਘ ਗੁੱਸੇ ਵਿਚ ਆ ਜਾਂਦਾ ਹੈ। ਉਹ ਮੇਜਰ ਨੂੰ ਪੁੱਛਦਾ ਹੈ,

--ਬੜੀਆਂ ਗੱਲਾਂ ਕਰਦਾਂ ਬਈ ਕੀ ਨਾਂ ਐ ਤੇਰਾ?

--ਮੇਰਾ ਨਾਂ ਕੋਈ ਵੀ ਹੋਵੇ ਮੀਕਾ ਨਹੀਂ ਬਸ ਇਹੋ ਚੇਤੇ ਰੱਖ।

ਉਸ ਤੋਂ ਬਾਅਦ ਸੁੱਚਾ ਬੋਲਦਾ ਹੈ,

--ਅੰਕਲ, ਆਜਾ, ਗਲਾਸੀ ਪੀ ਲੈ, ...ਜਦ ਕੇਸਰ ਆਇਆ ਤਾਂ ਦਸ ਦੇਵਾਂਗੇ ਕਿ ਅੰਕਲ ਲਭਦਾ ਫਿਰਦਾ ਸੀ।

--ਤੁਸੀਂ ਕੋਈ ਗੱਲ ਮੇਰੇ ਤੋਂ ਲੁਕੋਨੇ ਆਂ, ਸਿਧੀ ਤਰ੍ਹਾਂ ਦਸ ਦਿਓ ਨਹੀਂ ਤਾਂ ਤੁਸੀਂ ਮੈਨੂੰ ਜਾਣਦੇ ਨਹੀਂ!

ਉਸ ਦੇ ਇੰਨੇ ਕਹਿਣ ਤੇ ਮੇਜਰ ਉਠ ਖੜਦਾ ਹੈ ਤੇ ਕਹਿੰਦਾ ਹੈ,

--ਦੇਖ ਅੰਕਲ, ਚੁੱਪ ਚਾਪ ਇਥੋਂ ਚਲੇ ਜਾਹ, ਨਹੀਂ ਤਾਂ ਆਹ ਬੋਤਲ ਤੇਰੇ ਤੇ ਈ ਗੇੜ ਹੋ ਜਾਣੀ ਆਂ, ਕੇਸਰ ਵੀ ਇਥੇ ਹੈ ਨਹੀਂ ਜਿਹੜਾ ਸਾਨੂੰ ਹੋਰ ਬੋਤਲ ਲਿਆ ਕੇ ਦੇਊ।

ਪਰਦੁੱਮਣ ਸਿੰਘ ਗੁੱਸੇ ਨਾਲ ਉਸ ਵਲ ਦੇਖਦਾ ਜਾ ਰਿਹਾ ਹੈ। ਮੇਜਰ ਫਿਰ ਆਖਦਾ ਹੈ,

--ਮੈਂ ਦਸਿਆ ਨਾ ਕਿ ਮੈਂ ਮੀਕਾ ਨਹੀਂ, ਮੈਂ ਤੇਰੇ ਇਕ ਬੌਕਸਰ ਮਾਰਿਆ ਤਾਂ ਤੈਂ ਖਿਲਰ ਜਾਣਾਂ, ...ਕੇਸਰ ਤੇਰੀ ਨੌਂਹ ਨੂੰ ਕੱਢ ਕੇ ਲੈ ਗਿਆ, ਜਾਹ ਜੋ ਕਰਨਾ ਕਰ ਲੈ ਤੇ ਮੈਂ ਕੇਸਰ ਦੀ ਪੂਰੀ ਪੂਰੀ ਮਦਦ ਕੀਤੀ ਆ ਤੇ ਅਗੇ ਵੀ ਕਰਨੀ ਆਂ, ਤੂੰ ਮੁੰਡੇ ਦੀ ਹਵਾ ਵਲ ਵੀ ਦੇਖ ਕੇ ਦਸੀਂ, ਤੇਰੇ ਨਾਲ ਮੈਂ ਸਿਝੂੰ! ...ਮੇਜਰ ਨਾਂ ਐ ਮੇਰਾ, ਕਿਤੇ ਲਿਖ ਲਾ।

ਪਰਦੁੱਮਣ ਸਿੰਘ ਦੇ ਸਿਰ ਤੇ ਜਿਵੇਂ ਸੌ ਘੜੇ ਪਾਣੀ ਦੇ ਪੈ ਗਏ ਹੋਣ। ਉਹ ਉਥੋਂ ਛੋਹਲੇ ਕਦਮਾਂ ਨਾਲ ਤੁਰ ਪੈਂਦਾ ਹੈ ਤੇ ਆਪਣੀ ਕਾਰ ਦੀ ਸੀਟ ਤੇ ਆ ਡਿਗਦਾ ਹੈ। ਆਪਣੀ ਪਤਨੀ ਨੂੰ ਫੋਨ ਕਰਕੇ ਸਾਰੀ ਗੱਲ ਦਸਦਾ ਹੈ ਤੇ ਫਿਰ ਜੋਤੀ ਦੀ ਭੂਆ ਨੂੰ ਫੋਨ ਕਰਦਾ ਹੈ, ਕਹਿੰਦਾ ਹੈ,

--ਬਸੰਤ ਕੁਰੇ, ਤੂੰ ਦੇ ਗਈ ਨਾ ਸਾਨੂੰ ਧੋਖਾ, ਕਰ ਗਈ ਨਾ ਹੇਰਾ ਫੇਰੀ, ਜੋਤੀ ਨੂੰ ਘਰੋਂ ਦੁੜਾ ਦਿਤਾ ਨਾ, ਉਹ ਵੀ ਸਾਡੇ ਈ ਕਾਮੇ ਨਾਲ।

--ਭਾਜੀ, ਮੈਂ ਕੁਸ਼ ਨਈਂ ਕੀਤਾ, ਇਹਦੇ ਵਿਚ ਮੇਰਾ ਕੋਈ ਹੱਥ ਨਈਂ।

--ਤੂੰ ਕੁੱਤੀ ਔਰਤ ਝੂਠ ਬੋਲਦੀ ਐਂ!

--ਜੇ ਇਹ ਗੱਲ ਆ ਤਾਂ ਸੁਣ ਲੈ ਕੁਤਿਆ, ਨੌਂਹ ਨੂੰ ਹੱਥ ਪਾਉਣ ਵਾਲ਼ਿਆ, ਹਾਂ ਮੈਂ ਸਭ ਕੁਸ਼ ਕੀਤਾ, ਆਪਣੀ ਤੀਵੀਂ ਨੂੰ ਫੋਨ ਦੇਹ ਜ਼ਰਾ, ਉਹਨੂੰ ਤੇਰੀਆਂ ਕਰਤੂਤਾਂ ਦਸਦੀ ਆਂ।

ਪਰਦੁਮਣ ਸਿੰਘ ਇਕ ਦਮ ਫੋਨ ਬੰਦ ਕਰ ਦਿੰਦਾ ਹੈ। ਉਹ ਕਾਰ ਘਰ ਵਲ ਨੂੰ ਭਜਾ ਲੈਂਦਾ ਹੈ ਕਿ ਕਿਤੇ ਗਿਆਨ ਕੋਰ ਜੋਤੀ ਦੀ ਭੂਆ ਨੂੰ ਫੋਨ ਹੀ ਨਾ ਕਰ ਲਵੇ ਤੇ ਇਹੋ ਗੱਲ ਭੂਆ ਉਸ ਨੂੰ ਵੀ ਨਾ ਕਹਿ ਦੇਵੇ। ਨਾਲ ਦੀ ਨਾਲ ਉਹ ਸੋਚਦਾ ਜਾ ਰਿਹਾ ਹੈ ਕਿ ਇਹ ਸਭ ਉਸ ਦੇ ਨੱਕ ਹੇਠ ਹੀ ਕਿਵੇਂ ਹੋ ਗਿਆ। ਉਸ ਨੂੰ ਇਕ ਵਾਰ ਵੀ ਕੇਸਰ ਤੇ ਸ਼ੱਕ ਨਾ ਪਿਆ। ਫਿਰ ਉਹ ਸੋਚਦਾ ਹੈ ਕਿ ਕੇਸਰ ਦਾ ਪਤਾ ਕਰਕੇ ਇਮੀਗਰੇਸ਼ਨ ਵਾਲਿਆ ਕੋਲ ਫੜਾ ਦੇਵੇ ਜਿਵੇਂ ਮੀਕੇ ਨੂੰ ਫੜਾਇਆ ਸੀ। ਘਰ ਪੁੱਜਦਾ ਹੈ ਤਾਂ ਗਿਆਨ ਕੋਰ ਮੂੰਹ ਫੁਲਾਈ ਬੈਠੀ ਹੈ। ਪਰਦੁੱਮਣ ਸਿੰਘ ਸਮਝ ਜਾਂਦਾ ਹੈ ਕਿ ਇਸ ਦੀ ਭੂਆ ਨਾਲ ਗੱਲ ਹੋ ਚੁੱਕੀ ਹੈ। ਉਹ ਆਖਦਾ ਹੈ,

--ਮੇਰੀ ਗੱਲ ਉਸ ਦੀ ਭੂਆ ਨਾਲ਼ ਹੋਈ ਸੀ ਹੁਣ ਉਹ ਜੋਤੀ ਤੇ ਪਰਦਾ ਪਾਉਣ ਲਈ ਝੂਠੇ ਇਲਜ਼ਾਮ ਲਾਉਣ ਲਗ ਪਈ ਆ।

--ਇਹ ਇਲਜ਼ਾਮ ਝੂਠੇ ਨਹੀਂ, ਤੁਸੀਂ ਈ ਝੂਠੇ ਓ, ਤੁਹਾਡੀਆਂ ਕਰਤੂਤਾਂ ਨੇ ਕੁੜੀ ਨੂੰ ਘਰੋਂ ਦੁੜਾਇਆ, ਆਹ ਕਲੰਕ ਤੁਹਾਡੇ ਕਰਕੇ ਈ ਲਗਿਆ, ਨਹੀਂ ਤਾਂ ਕੁੜੀ ਨੇ ਹਾਲੇ ਡਾਇਵੋਰਸ ਵੀ ਨਹੀਂ ਸੀ ਮੰਗਣਾਂ ਤੇ ਬੈਠੀ ਰਹਿਣਾ ਸੀ।

ਕਹਿੰਦੀ ਹੋਈ ਉਹ ਰੋਣ ਲਗਦੀ ਹੈ। ਉਸ ਨੂੰ ਰੋਂਦਿਆਂ ਦੇਖ ਬਲਰਾਮ ਤੇ ਉਸ ਦੀ ਪਤਨੀ ਉਸ ਕੋਲ ਆ ਜਾਂਦੇ ਹਨ। ਪਰਦੁੱਮਣ ਸਿੰਘ ਦੋ ਪੈੱਗ ਵਿਸਕੀ ਦੇ ਲਾ ਕੇ ਆਪਣੇ ਕਮਰੇ ਵਿਚ ਜਾ ਵੜਦਾ ਹੈ।

ਸਵੇਰੇ ਉਠਦਿਆਂ ਹੀ ਸੋਚਾਂ ਮੁੜ ਪਰਦੁੱਮਣ ਸਿੰਘ ਨੂੰ ਘੇਰ ਲੈਂਦੀਆਂ ਹਨ ਕਿ ਇਹ ਸਭ ਕਿਵੇਂ ਹੋ ਗਿਆ। ਇਕ ਦਮ ਤਾਂ ਉਹ ਦੋਵੇਂ ਜਾ ਨਹੀਂ ਸਕਦੇ। ਇਕ ਦੂਜੇ ਨੂੰ ਮਿਲਦੇ ਹੋਣਗੇ, ਫਿਰ ਇਕ ਦੂਜੇ ਦੇ ਨੇੜੇ ਹੋਏ ਹੋਣਗੇ। ਜੋਤੀ ਨੇ ਜਾਂ ਕੇਸਰ ਨੇ ਕਿਸੇ ਨਾ ਕਿਸੇ ਨਾਲ ਤਾਂ ਆਪਣੇ ਦਿਲ ਦੀ ਗੱਲ ਸਾਂਝੀ ਕੀਤੀ ਈ ਹੋਏਗੀ। ਫਿਰ ਉਸ ਨੂੰ ਖਿਆਲ ਆਉਂਦਾ ਹੈ ਕਿ ਕੇਸਰ ਕਿੰਨੀ ਵਾਰ ਤਾਂ ਉਸ ਨੂੰ ਸਲੋਹ ਛੱਡਣ ਗਿਆ ਹੈ। ਰਾਹ ਵਿਚ ਹੀ ਉਹ ਜੋਤੀ ਨੂੰ ਪੱਟਦਾ ਰਿਹਾ ਹੈ।

ਗਿਆਨ ਕੋਰ ਉਸ ਨਾਲ ਰੁੱਸੀ ਰੁੱਸੀ ਹੈ। ਉਸ ਨੂੰ ਪਤਾ ਹੈ ਕਿ ਇਕ ਦੋ ਦਿਨ ਰੁੱਸ ਕੇ ਠੀਕ ਹੋ ਜਾਵੇਗੀ। ਉਹ ਫੈਕਟਰੀ ਜਾਂਦਾ ਹੈ। ਇਹ ਗੱਲ ਫੈਕਟਰੀ ਵਿਚ ਫੈਲ ਚੁੱਕੀ ਹੈ। ਉਸ ਨੂੰ ਪਤਾ ਹੈ ਕਿ ਲੱਖੀ ਜੋਤੀ ਨਾਲ ਬਹੁਤ ਗੱਲਾਂ ਕਰਿਆ ਕਰਦੀ ਰਹੀ ਹੈ। ਉਹ ਲੱਖੀ ਨੂੰ ਆਪਣੇ ਦਫਤਰ ਵਿਚ ਬੁਲਾਉਂਦਾ ਹੈ ਤੇ ਪੁੱਛਦਾ ਹੈ,

--ਤੈਨੂੰ ਪਤਾ ਸੀ ਕਿ ਕੇਸਰ ਤੇ ਜੋਤੀ ਵਿਚ ਕੋਈ ਖਿਚੜੀ ਪੱਕ ਰਹੀ ਆ।

--ਨਹੀਂ ਅੰਕਲ ਜੀ, ਕਦੇ ਉਹਨੇ ਮੇਰੇ ਨਾਲ ਕੋਈ ਗੱਲ ਨਹੀਂ ਕੀਤੀ, ਮੈਨੂੰ ਤਾਂ ਰਾਤੀਂ ਉਹਦਾ ਫੋਨ ਆਇਆ ਸੀ।

--ਅੱਛਾ!... ਕੀ ਕਹਿੰਦੀ ਸੀ?

--ਕਹਿੰਦੀ ਉਹਨਾਂ ਨੇ ਵਿਆਹ ਕਰਾ ਲਿਆ ਤੇ ਘਰ ਵੀ ਲੈ ਲਿਆ।

--ਹੈਂਅ!

--ਹੰਜੀ, ਅੰਕਲ ਜੀ, ਮੈਨੂੰ ਇਹੀ ਦੱਸਿਆ ਉਹਨੇ।

ਉਸ ਦੀ ਹੈਰਾਨੀ ਹੋਰ ਵੀ ਵਧ ਜਾਂਦੀ ਹੈ ਕਿ ਇੰਨਾ ਕੁਝ ਹੋ ਗਿਆ। ਉਹ ਲੱਖੀ ਨੂੰ ਜਾਣ ਲਈ ਕਹਿ ਦਿੰਦਾ ਹੈ ਤੇ ਸੋਚਾਂ ਵਿਚ ਡੁੱਬ ਜਾਂਦਾ ਹੈ ਕਿ ਇਹ ਕੀ ਹੋ ਗਿਆ। ਕਦੇ ਉਹ ਸੋਚਦਾ ਹੈ ਕਿ ਜੋਤੀ ਭੋਲ਼ੀ ਸੀ ਤੇ ਕੇਸਰ ਨੇ ਪੱਕੇ ਹੋਣ ਖਾਤਰ ਉਸ ਨੂੰ ਫਸਾ ਲਿਆ ਹੈ। ਕਦੇ ਸੋਚਣ ਲਗਦਾ ਹੈ ਕਿ ਕੇਸਰ ਇੰਨਾ ਤੇਜ਼ ਨਹੀਂ ਸੀ, ਜੋਤੀ ਨੇ ਹੀ ਉਸ ਨੂੰ ਮਗਰ ਲਾ ਲਿਆ ਹੋਵੇਗਾ। ਉਹ ਦਫਤਰ ਵਿਚ ਲਕੋਈ ਹੋਈ ਸ਼ਰਾਬ ਦੀ ਬੋਲਤ ਕੱਢਦਾ ਹੈ ਤੇ ਮੂੰਹ ਲਾ ਕੇ ਪੀਣ ਲਗਦਾ ਹੈ। ਇੰਨਾ ਭੈੜਾ ਦਿਨ ਉਸ ਨੇ ਜ਼ਿੰਦਗੀ ਵਿਚ ਕਦੇ ਨਹੀਂ ਦੇਖਿਆ। ਇੰਨੀ ਨਮੋਸ਼ੀ ਉਸ ਨੇ ਕਦੇ ਮਹਿਸੂਸ ਨਹੀਂ ਕੀਤੀ। ਉਹ ਮੋਨਿਕਾ ਨੂੰ ਇਸ਼ਾਰਾ ਜਿਹਾ ਕਰਕੇ ਆਪਣੇ ਕੋਲ ਸੱਦਦਾ ਹੈ ਤੇ ਕਹਿੰਦਾ ਹੈ,

--ਮੇਰੀ ਜਾਨ, ਮਨ ਠੀਕ ਨਹੀਂ, ਤੂੰ ਛੁੱਟੀ ਕਰ ਲੈ, ਆਪਾਂ ਚਲਦੇ ਆਂ।

ਮੋਨਿਕਾ ਨਾਲ ਉਸ ਦੀ ਦੋਸਤੀ ਪੈ ਚੁੱਕੀ ਹੈ ਪਰ ਮੋਨਿਕਾ ਹਾਲੇ ਤਕ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋਈ। ਉਹ ਹਾਲੇ ਤਕ ਗਰਭ ਧਾਰਨ ਨਹੀਂ ਕਰ ਸਕੀ। ਕਈ ਮਹੀਨੇ ਨਿਕਲ ਗਏ ਹਨ। ਪਰਦੁੱਮਣ ਸਿੰਘ ਉਸ ਦੇ ਘਰ ਆਮ ਹੀ ਚਲੇ ਜਾਇਆ ਕਰਦਾ ਹੈ। ਮੋਨਿਕਾ ਦੀ ਸਹੇਲੀ ਸੁਨੀਤਾ ਵੀ ਕੋਈ ਇਤਰਾਜ਼ ਨਹੀਂ ਕਰਦੀ। ਫੈਕਟਰੀ ਵਿਚੋਂ ਉਠ ਉਹ ਮੋਨਿਕਾ ਦੇ ਫਲੈਟ ਵਿਚ ਜਾ ਕੇ ਆਪਣਾ ਗਮ ਗਲਤ ਕਰਨ ਲਗਦਾ ਹੈ।

...ਪੱਚੀ ਨੰਬਰ ਵਿਚ ਜਸ਼ਨ ਕਈ ਦਿਨ ਚਲਦਾ ਰਹਿੰਦਾ ਹੈ। ਕੇਸਰ ਆਪਣੀ ਇਹ ਕਹਾਣੀ ਵਿਚ ਸਭ ਨੂੰ ਨਹੀਂ ਦਸਣੀ ਚਾਹੁੰਦਾ ਪਰ ਉਸ ਨੂੰ ਸਹਾਇਤਾ ਵੀ ਚਾਹੀਦੀ ਹੈ। ਉਹ ਪਰਦੁੱਮਣ ਸਿੰਘ ਤੋਂ ਡਰਦਾ ਵੀ ਹੈ ਕਿ ਉਹ ਪੈਸੇ ਵਾਲਾ ਬੰਦਾ ਹੈ ਤੇ ਕੁਝ ਵੀ ਕਰ ਸਕਦਾ ਹੈ। ਉਹ ਬਹੁਤ ਕੁਝ ਸੋਚ ਕੇ ਮੇਜਰ ਨੂੰ ਰਾਜ਼ਦਾਰ ਬਣਾ ਲੈਂਦਾ ਹੈ। ਪਰ ਉਸ ਦੀ ਕੋਰਟ ਮੈਰਿਜ ਵਿਚ ਸਾਰੇ ਹੀ ਸ਼ਾਮਲ ਹੁੰਦੇ ਹਨ ਤੇ ਘਰ ਆ ਕੇ ਪਾਰਟੀ ਵੀ ਕਰਦੇ ਹਨ ਪਰ ਕੰਨੋ ਕੰਨ ਕਿਸੇ ਨੂੰ ਖਬਰ ਨਹੀਂ ਕਰਦੇ। ਹੁਣ ਸਭ ਨੂੰ ਪਤਾ ਹੈ ਕਿ ਕੇਸਰ ਨੇ ਡਰਲੀ ਰੋਡ ਤੇ ਘਰ ਲੈ ਲਿਆ ਹੈ ਪਰ ਕਿਸੇ ਨੂੰ ਦਸਦੇ ਨਹੀਂ। ਮੇਜਰ ਤਾਂ ਕੇਸਰ ਨੂੰ ਫੋਨ ਕਰਕੇ ਉਸ ਦਾ ਹਾਲਚਾਲ ਵੀ ਪੁੱਛਦਾ ਰਹਿੰਦਾ ਹੈ ਤੇ ਉਸ ਦੀ ਕੰਮ ਲਭਣ ਵਿਚ ਮੱਦਦ ਵੀ ਕਰ ਦਿੰਦਾ ਹੈ। ਰਾਤ ਨੂੰ ਪੀਂਣ ਸਮੇਂ ਉਹ ਹਰ ਰੋਜ਼ ਕੇਸਰ ਨੂੰ ਯਾਦ ਕਰਨ ਲਗਦੇ ਹਨ। ਗੁਰਦੇਵ ਕਹਿੰਦਾ ਹੈ,

--ਸਾਲ਼ਾ ਮੀਸਣਾ ਜਿਹਾ, ਚੁੱਪ ਚਾਪ ਈ ਐਡੀ ਛਾਲ਼ ਮਾਰ ਗਿਆ! ਕਦੇ ਸੋਚਿਆ ਵੀ ਨਹੀਂ ਸੀ।

--ਸਾਲ਼ੇ ਨੇ ਹੱਥ ਵੀ ਟੀਸੀ ਦੇ ਬੇਰ ਨੂੰ ਪਾਇਆ! ਮੈਂ ਦੇਖੀ ਆ, ਬਹੁਤ ਸੁਹਣੀ ਰੰਨ ਆਂ।

--ਚਲੋ, ਜੇ ਕੋਈ ਭਰਾ ਖਾਂਦਾ ਪੀਂਦਾ ਹੋ ਜਾਵੇ ਤਾਂ ਦੇਖ ਕੇ ਆਪਾਂ ਨੂੰ ਵੀ ਖ਼ੁਸ਼ੀ ਹੁੰਦੀ ਆ।

--ਸੁੱਚਿਆ, ਤੂੰ ਵੀ ਕੋਈ ਏਦਾਂ ਦਾ ਹੱਥ ਮਾਰ, ਸੁਦਾਗਰ ਸੂੰਹ ਦੀਆਂ ਕਈ ਕੁੜੀਆਂ, ਸਾਰੀਆਂ ਯੂ. ਐਨ. ਓ. ਬਣਾਈ ਜਾਨੀਆਂ, ਇਕ ਤੂੰ ਸਾਂਭ ਲੈ।

--ਤੂੰ ਮੇਜਰਾ, ਇਹਨੂੰ ਗਲਤ ਸਲਾਹ ਨਾ ਦੇ, ਜਿਹੜੀ ਏਹਦੀ ਤੀਵੀਂ ਬੈਠੀ ਆ ਓਹਦਾ ਕੀ ਬਣੂੰ?

--ਓਹਦਾ ਜੋ ਬਣਨਾ ਗਵਾਂਢੀ ਬਣਾਈ ਜਾਂਦੇ ਹੋਣੇ ਆਂ।

ਸਾਰੇ ਹੱਸਦੇ ਹਨ। ਸੁੱਚਾ ਮੇਜਰ ਨੂੰ ਕਹਿੰਦਾ ਹੈ,

--ਤੂੰ ਸਾਲ਼ਿਆ, ਮੈਨੂੰ ਟਿਚਰਾਂ ਕਰਦਾਂ ਆਪ ਤੀਵੀਂ ਛੱਡੀ ਬੈਠਾਂ, ਉਹ ਵੀ ਕਿਹੜੀ ਹੁਣ 'ਕੱਲੀ ਸੌਂਦੀ ਹੋਊ।

--ਚਲ ਸੌਈਂ ਜਾਵੇ, ਮੈਂ ਕਿਹੜੀ ਰੱਖਣੀ ਆਂ ਹੁਣ।

--ਨਹੀਂ ਰੱਖਣੀ ਤਾਂ ਤਲਾਕ ਲੈ ਲਾ ਤੇ ਵਿਆਹ ਹੋਰ ਕਰਾ ਲਾ।
--ਤਲਾਕ ਮੈਂ ਨਹੀਂ ਲੈਣਾ ਕਿਉਂਕਿ ਮੇਰੇ ਦੋ ਮੁੰਡੇ ਆ, ਜੇ ਕੁੜੀਆਂ ਹੁੰਦੀਆਂ ਤਾਂ ਤਲਾਕ ਲੈ ਲੈਂਦਾ, ...ਹਾਂ, ਮੁੰਡੇ ਮੈਨੂੰ ਦੇ ਦੇਵੇ ਤਾਂ ਤਲਾਕ ਲੈ ਲਊਂ, ਮੁੰਡੇ ਆਪ ਪਾਲ਼ ਲਊਂ।
--ਮੇਜਰਾ, ਐਵੇਂ ਮੁੰਡਿਆਂ ਦਾ ਮਾਣ ਨਾ ਕਰ, ਏਸ ਮੁਲਕ ਵਿਚ ਮੁੰਡੇ ਵੀ ਗੁੱਡ ਫਾਰ ਨੱਥਿੰਗ ਆ।
--ਸਾਲ਼ਿਆ, ਤੂੰ ਅਜ ਅੰਗਰੇਜੀ ਬੋਲਦਾਂ ਓਏ!
--ਕੱਲ ਦਾ ਇਹਨੇ ਅੰਗਰੇਜੀ ਬਰੇਕਫਾਸਟ ਜਿਉਂ ਖਾਧਾ ਹੋਇਆ।
--ਗੱਲ ਸੁਣੋ ਬਈ ਸਾਰੇ ਜਾਣੇ, ਇਹ ਪੱਚੀ ਨੰਬਰ ਬਹੁਤ ਪੁਰਾਣਾ ਛੜਾਸਥਾਨ ਆਂ, ਆਪਾਂ ਏਹਦੇ ਕਦੇ ਭਾਗ ਖੋਹਲੀਏ, ਕੋਈ ਵਿਆਹ ਇਥੇ ਕਰੀਏ, ਆਹ ਕੇਸਰ ਦਾ ਕੇਸ ਟੇਡਾ ਸੀ ਏਸ ਕਰਕੇ ਕੁਸ਼ ਨਹੀਂ ਸੀ ਕਰ ਸਕਦੇ ਪਰ ਆਪਾਂ ਮੇਜਰ ਦਾ ਵਿਆਹ ਇਥੋਂ ਕਰੀਏ, ਕੁੜੀ ਮੰਗਵਾਈਏ ਇੰਡੀਆ ਤੋਂ ਤੇ ਗੱਜ ਵੱਜ ਕੇ ਵਿਆਹ ਹੋਵੇ ਕਿ ਲੋਕ ਦੇਖਦੇ ਰਹਿ ਜਾਣ।
--ਨਾ ਬਈ, ਜੇ ਮੈਂ ਕਦੇ ਵਿਆਹ ਕਰਾਉਣਾ ਵੀ ਹੋਇਆ ਤਾਂ ਇੰਡੀਆ ਦੀ ਕੁੜੀ ਨਾਲ ਨਾ ਕਰਾਊਂ।
--ਤੂੰ ਕੀ ਚੀਨ ਦੀ ਕੁੜੀ ਨਾਲ ਕਰਾਏਂਗਾ?
--ਨਹੀਂ ਬਈ, ਮੈਂ ਸੁਣਿਆਂ ਕਿ ਇੰਡੀਆ 'ਚ ਗੰਦ ਹੁਣ ਇਥੋਂ ਨਾਲ਼ੋਂ ਵੀ ਜ਼ਿਆਦਾ ਹੋ ਗਿਆ, ਕੁੜੀਆਂ ਸ਼ਰੇਆਮ ਮੁੰਡੇ ਲਈ ਫਿਰਦੀਆਂ, ਡਰੱਗ ਖਾਂਦੀਆਂ।
--ਇਹ ਤੂੰ ਸ਼ਹਿਰਾਂ ਦੀਆਂ ਗੱਲਾ ਕਰਦਾਂ, ਤੂੰ ਕਿਸੇ ਪਿੰਡ 'ਚੋਂ ਅਨਪੜ ਜਿਹੀ ਜੱਟੀ ਲੈ ਆ ਜਿਹਦੇ ਜਦੋਂ ਦਿਲ ਕਰੇ ਦੋ ਚਪੇੜਾਂ ਵੀ ਮਾਰ ਲਏਂ।
--ਪਿੰਡਾਂ ਦਾ ਵੀ ਅਜਕਲ ਇਹੋ ਹਾਲ ਆ, ਨਾਲੇ ਹੁਣ ਅਨਪੜ ਕੋਈ ਨਹੀਂ ਰਹਿ ਗਈ, ਕੋਈ ਚਪੇੜ ਨਹੀਂ ਖਾਂਦੀ, ਆਹ ਜਿਹੜੇ ਸਕਾਈ, ਕੇਬਲ ਚਲਦੇ ਆ ਇਹਨੇ ਸਾਰਾ ਮਹੌਲ ਵਿਗਾੜ ਦਿਤਾ।

...ਜੇਕਰ ਚਲਦਾ ਹਫਤਾ ਹੋਵੇ ਤਾਂ ਉਹਨਾਂ ਨੂੰ ਜਲਦੀ ਸੌਣਾ ਪੈਂਦਾ ਹੈ ਕਿਉਂਕਿ ਸਵੇਰੇ ਕੰਮ ਤੇ ਜਾਣ ਲਈ ਉਠਣਾ ਹੁੰਦਾ ਹੈ। ਸਪਤਾਹ ਦਾ ਅਖੀਰ ਹੋਵੇ ਤਾਂ ਉਹ ਕਈ ਵਾਰ ਤੜਕੇ ਤੀਕਰ ਬੈਠੇ ਰਹਿੰਦੇ ਹਨ। ਇਕ ਦਿਨ ਸੁੱਚੇ ਦੇ ਕਮਰੇ ਵਿਚ ਮਹਿਫਲ ਚਲ ਰਹੀ ਹੈ। ਗੁਰਦੇਵ ਉਹਨਾਂ ਵਿਚੋਂ ਜਲਦੀ ਉਠ ਕੇ ਸੌਣ ਚਲੇ ਜਾਂਦਾ ਹੈ। ਮੇਜਰ ਉਪਰ ਆਪਣੇ ਕਮਰੇ ਵਿਚ ਜਾਣ ਲਗਾ ਗੁਰਦੇਵ ਦੇ ਕਮਰੇ ਵਿਚ ਜਾ ਵੜਦਾ ਹੈ। ਗੁਰਦੇਵ ਸੁੱਤਾ ਪਿਆ ਹੈ ਪਰ ਉਸ ਦੀ ਇਕ ਲੱਤ ਰਜ਼ਾਈ ਤੋਂ ਬਾਹਰ ਹੈ। ਮੇਜਰ ਉਚੀ ਅਵਾਜ਼ ਵਿਚ ਕਹਿਣ ਲਗਦਾ ਹੈ,
--ਓ ਸੁੱਚਿਆ, ਆਹ ਦੇਖ, ਗੁਰਦੇਵ ਬੈੱਡ 'ਚ ਤੀਵੀਂ ਲਈ ਪਿਆ, ਆਈਂ ਓਏ ਭਜ ਕੇ।

ਸੁੱਚਾ ਵੀ ਗੁਰਦੇਵ ਦੇ ਕਮਰੇ ਵਿਚ ਆ ਜਾਂਦਾ ਹੈ। ਗੁਰਦੇਵ ਰੌਲਾ ਸੁਣ ਕੇ ਉਠ ਖੜਦਾ ਹੈ। ਉਪਰੋਂ ਸੂਰਤੀ ਵੀ ਆ ਜਾਂਦਾ ਹੈ। ਕੇਸਰ ਵਾਲੇ ਕਮਰੇ ਵਿਚ ਹੁਣ ਉਹ ਰਹਿੰਦਾ ਹੈ। ਗੁਰਦੇਵ ਆਖਦਾ ਹੈ,
--ਕਿਉਂ ਸਾਲ਼ਿਓ ਸੌਣ ਨਹੀਂ ਦਿੰਦੇ?
--ਤੇਰੇ ਕਮਰੇ 'ਤੀਵੀਂ ਆ ਤੇਰੇ ਨਾਲ ਸੁੱਤੀ ਪਈ ਆ।

ਮੇਜਰ ਉਸ ਦੀ ਰਜਾਈ ਚੁੱਕ ਦਿੰਦਾ ਹੈ। ਤੇ ਫਿਰ ਕਮਰੇ ਦੀ ਤਲਾਸ਼ੀ ਲੈਂਦਾ ਆਖਦਾ ਹੈ,
--ਹੁਣੇ ਤਾਂ ਇਥੇ ਸੀ ਕੁੜੀ, ਕਿਥੇ ਲੁਕੋ 'ਤੀ ਓਏ?
--ਐਵੇਂ ਕਮਲ਼ ਨਾ ਮਾਰੋ।
--ਮੈਂ ਕੁੜੀ ਦਾ ਪੱਟ ਦੇਖਿਆ।
--ਮੇਰਾ ਈ ਪੱਟ ਨੰਗਾ ਹੋਣਾਂ।
--ਸਾਲ਼ਿਆ, ਤੇਰਾ ਪੱਟ ਏਨਾ ਸੁਹਣਾ ਕਦੋਂ ਤੋਂ ਹੋ ਗਿਆ!...ਉਹ ਕੁੜੀ ਦਾ ਪੱਟ ਈ ਸੀ।

## <u>ਉਣੱਤੀ</u>

ਅਮਰ ਦੇ ਹੁਣ ਦੋ ਮੁੰਡੇ ਹਨ। ਵੱਡੇ ਦਾ ਨਾਂ ਹਰਪਾਲ ਰੱਖਦਾ ਹੈ ਤੇ ਛੋਟੇ ਦਾ ਵਿਲੀਅਮ।

ਅਮਰ ਆਪਣੇ ਘਰ ਇਕ ਪਾਰਟੀ ਕਰਦਾ ਹੈ। ਉਹ ਮੈਨੇਜਰ ਬਣਿਆ ਹੈ। ਆਪਣੇ ਦਫਤਰ ਵਿਚ ਮੈਨੇਜਰ ਬਣਨ ਵਾਲਾ ਉਹ ਪਹਿਲਾ ਏਸ਼ੀਅਨ ਹੈ। ਕੁਝ ਲੋਕਾਂ ਨੂੰ ਇਸ ਦੀ ਈਰਖਾ ਵੀ ਹੈ ਪਰ ਕਈ ਖੁਸ਼ ਹਨ। ਇਹ ਖਬਰ ਸਥਾਨਕ ਅਖਬਾਰ ਵਿਚ ਵੀ ਆਉਂਦੀ ਹੈ। ਖਬਰ ਰਾਹੀਂ ਉਪਰਲੇ ਅਫਸਰ ਇਹ ਦਸਣ ਦੀ ਕੋਸ਼ਿਸ਼ ਵਿਚ ਹਨ ਕਿ ਉਹ ਨਸਲਵਾਈ ਨਹੀਂ ਹਨ। ਪਾਰਟੀ ਵਿਚ ਸਾਂਡਰਾ ਦਾ ਪਿਤਾ ਪੈਟਰਿਕ ਹੇਜ਼ ਆਉਂਦਾ ਹੈ ਤੇ ਨਾਲ ਹੀ ਸਾਂਡਰਾ ਦੀ ਮਾਂ ਹੈਲਨਾ ਹੇਜ਼ ਵੀ। ਸਾਂਡਰਾ ਦਾ ਭਰਾ ਐਨਥਨੀ ਆ ਨਹੀਂ ਸਕਦਾ ਇਸ ਲਈ ਆਪਣੀ ਮੁਆਫੀ ਭੇਜ ਦਿੰਦਾ ਹੈ। ਅਮਰ ਦਾ ਯੂਨੀਵਰਸਟੀ ਦਾ ਦੋਸਤ ਟੌਮ ਹੈਕਸਲੇ ਹੈ ਤੇ ਅਮਰੀਕ ਵੀ। ਉਸ ਨਾਲ ਕੰਮ ਕਰਦਾ ਡਗਲਸ ਹੈਸਟਨ ਹੈ, ਸ਼ੀਲਾ ਬਰਨਬੀ, ਸੈਮ ਓਕਸਲੇ, ਜੋਅ ਸੈਮੂਅਲ, ਟੀਨਾ ਮਗੇਲ ਤੇ ਵਿਕਟੋਰੀਆ ਹੈਜ਼ਲਵਰਥ ਵੀ ਹਨ। ਆਈਰਨ ਕਲੌਵਲੀ ਹੁਣ ਉਹਨਾਂ ਦੇ ਦਫਤਰ ਵਿਚੋਂ ਬਦਲ ਕੇ ਹੋਰ ਕਿਤੇ ਜਾ ਚੁੱਕੀ ਹੈ। ਸਾਂਡਰਾ ਨਾਲ ਕੰਮ ਕਰਨ ਵਾਲੇ ਜੋਜ਼ਫ ਕੌਬਰਨ ਤੇ ਆਰਥਰ ਲੂਕਸ ਹੀ ਹਨ। ਮੋਹਨ ਵੀ ਆਉਂਦਾ ਹੈ। ਚੰਦਾ ਨਾਲ ਹੁਣ ਉਸ ਦੀ ਵਿਗੜ ਚੁੱਕੀ ਹੈ। ਮੋਹਨ ਨਾਲ ਕੰਮ

ਕਰਦਾ ਜਵੈਰ ਖਾਨ ਵੀ ਆ ਜਾਂਦਾ ਹੈ। ਅਮਰ ਆਪਣੇ ਨਾਲ ਕੰਮ ਕਰਦੀ ਸੰਦੀਪਾ ਪਰਾਸ਼ਰ ਨੂੰ ਉਚੇਚੇ ਤੌਰ ਤੇ ਬੁਲਾਉਂਦਾ ਹੈ। ਉਹ ਚਾਹੁੰਦਾ ਹੈ ਕਿ ਮੋਹਨ ਸੰਦੀਪਾ ਨੂੰ ਦੇਖ ਲਵੇ। ਉਹ ਚੰਦਾ ਤੋਂ ਹੁਣ ਅਲੱਗ ਹੋ ਚੁੱਕਾ ਹੈ ਤੇ ਉਸ ਨੂੰ ਔਰਤ ਦੀ ਲੋੜ ਹੈ ਤੇ ਸੰਦੀਪਾ ਨੂੰ ਮਰਦ ਦੀ ਲੋੜ ਹੈ। ਪਾਰਟੀ ਦੇ ਬਹਾਨੇ ਆਪਸ ਵਿਚ ਗੱਲਬਾਤ ਵੀ ਹੋ ਜਾਵੇਗੀ ਤੇ ਸ਼ਾਇਦ ਗੱਲਬਾਤ ਅਗੇ ਵੀ ਵਧ ਸਕੇ। ਆਉਣ ਵਾਲੇ ਮਹਿਮਾਨ ਰਿਵਾਜ ਅਨੁਸਾਰ ਆਪਣੇ ਨਾਲ ਇਕ ਇਕ ਵਾਈਨ ਦੀ ਬੋਤਲ ਵੀ ਲਈ ਆਉਂਦੇ ਹਨ।

ਕੁਝ ਸਾਲ ਪਹਿਲਾਂ ਤੋਂ ਹੀ ਅਮਰ ਨੇ ਆਪਣਾ ਪਹਿਲਾ ਘਰ ਵੇਚ ਕੇ ਹੈਰੋ ਵਿਚ ਹੀ ਇਹ ਘਰ ਲੈ ਲਿਆ ਹੋਇਆ ਹੈ। ਲੰਡਨ ਦੇ ਆਮ ਘਰਾਂ ਦੇ ਮੁਕਾਬਲੇ ਇਹ ਵੱਡਾ ਘਰ ਹੈ। ਇਸ ਦੀਆਂ ਦੋ ਲੌਂਜਾਂ ਹਨ। ਇਕ ਟੇਬਲ ਤੇ ਭਾਂਤ ਭਾਂਤ ਦੀ ਵਿਸਕੀ, ਬਰਾਂਡੀ, ਵੋਦਕਾ, ਬਕਾਰਡੀ, ਰੱਮ ਆਦਿ ਦੀਆਂ ਬੋਤਲਾਂ ਸਜਾਈਆਂ ਹੋਈਆਂ ਹਨ ਤੇ ਨਾਲ ਹੀ ਰੈੱਡ ਵਾਈਨ, ਵਾਈਟ ਵਾਈਨ, ਸ਼ੈਰੀ, ਪੋਰਟ, ਉਜ਼ੋ, ਟਕੀਲਾ, ਬੀਅਰ ਤੇ ਸਨੈਕਸ ਵੀ। ਕਈ ਕਿਸਮ ਦਾ ਸੂਪ ਵੀ ਹੈ। ਸਾਂਡਰਾ ਨੇ ਖਾਣਾ ਬਾਹਰੋਂ ਆਰਡਰ ਕੀਤਾ ਹੋਇਆ ਹੈ। ਸਾਂਡਰਾ ਕੁਕਿੰਗ ਵਿਚ ਕੁਝ ਢਿਲੀ ਹੈ।

ਸਾਰੇ ਮਹਿਮਾਨ ਸੱਤ ਕੁ ਵਜੇ ਤਕ ਪੁੱਜ ਜਾਂਦੇ ਹਨ। ਕੋਈ ਕੋਕ ਦਾ ਗਲਾਸ ਲੈਂਦਾ ਹੈ ਕੋਈ ਜੂਸ ਦਾ ਤੇ ਕੋਈ ਬੀਅਰ ਜਾਂ ਵਾਈਨ ਦਾ ਗਲਾਸ ਉਠਾ ਲੈਂਦਾ ਹੈ। ਪਹਿਲਾਂ ਸਾਰੇ ਸੈਟੀਆਂ ਉਪਰ ਹੀ ਇਕ ਗੋਲਧਾਰੇ ਜਿਹੇ ਵਿਚ ਬੈਠ ਜਾਂਦੇ ਹਨ। ਡਗਲਸ ਹੈਸਟਨ ਅਮਰ ਦੀ ਹੋਈ ਤਰੱਕੀ ਬਾਰੇ ਸਾਰਿਆਂ ਨੂੰ ਦਸਦਾ ਹੈ ਤੇ ਅਮਰ ਨਾਲ ਆਪਣੇ ਕੰਮ ਕਰਨ ਦੇ ਤਜਰਬੇ ਸਾਂਝੇ ਕਰਦਾ ਉਸ ਨੂੰ ਵਡਿਆਉਂਦਾ ਹੈ। ਇਵੇਂ ਹੀ ਸ਼ੀਲਾ ਬਰਨਬੀ, ਜੋਅ ਸੈਮੂਅਲ ਤੇ ਸੈਮ ਓਕਸਲੇ ਵੀ ਅਮਰ ਬਾਰੇ ਬੋਲਦੇ ਹਨ। ਫਿਰ ਸਾਰੇ ਹੀ ਆਪੋ ਆਪਣੀ ਡਰਿੰਕ ਚੁੱਕ ਕੇ ਉਸ ਦੇ ਨਾਂ ਦਾ ਚੀਅਰਜ਼ ਕਰਦੇ ਹਨ। ਕੁਝ ਹੋਰ ਗੱਲਾਂ ਹੁੰਦੀ ਹਨ। ਆਪਣੀ ਹੱਥਲੀ ਡਰਿੰਕ ਮੁਕਾ ਕੇ ਉਹ ਅਗਲੀ ਡਰਿੰਕ ਚੁੱਕਦੇ ਵੱਖ ਵੱਖ ਗੁਰੱਪਾਂ ਵਿਚ ਵੰਡ ਹੋ ਕੇ ਗੱਲਾਂ ਕਰਨ ਲਗਦੇ ਹਨ। ਪੈਟਰਿਕ ਹੇਜ਼ ਤੇ ਆਰਥਰ ਲੂਕਸ ਦੂਜੀ ਲੌਂਜ ਵਿਚ ਜਾ ਬੈਠਦੇ ਹਨ। ਜੋਜ਼ਫ ਕੌਬਰਨ ਵੀ ਉਹਨਾਂ ਨਾਲ ਹੀ ਰਲ ਜਾਂਦਾ ਹੈ। ਉਹਨਾਂ ਨੂੰ ਪਤਾ ਹੈ ਕਿ ਉਹ ਸਾਂਡਰਾ ਦਾ ਪਿਤਾ ਹੈ ਤੇ ਸਾਂਡਰਾ ਉਹਨਾਂ ਦੀ ਕੁਲੀਗ। ਇਹ ਗੱਲ ਉਹਨਾਂ ਵਿਚਕਾਰ ਇਕ ਸਾਂਝ ਦਾ ਕੰਮ ਦਿੰਦੀ ਹੈ। ਟੌਮ ਹੈਕਸਲੇ, ਜਵੈਰ ਖਾਨ ਤੇ ਮੋਹਨ ਇਕ ਪਾਸੇ ਖੜ ਗੱਲਾਂ ਕਰਨ ਲਗਦੇ ਹਨ। ਇਵੇਂ ਹੀ ਔਰਤਾਂ ਦਾ ਇਕ ਗੁਰੱਪ ਬਣ ਜਾਂਦਾ ਹੈ। ਅਮਰ ਸਭ ਲਈ ਡਰਿੰਕਸ ਤੇ ਸਨੈਕਸ ਦਾ ਧਿਆਨ ਰੱਖ ਰਿਹਾ ਹੈ।

ਆਰਥਰ ਲੂਕਸ ਪੈਟਰਿਕ ਹੇਜ਼ ਨੂੰ ਪੁੱਛਦਾ ਹੈ,

--ਕਿਵੇਂ ਚਲ ਰਹੀ ਹੈ ਜ਼ਿੰਦਗੀ ਤੁਹਾਡੀ?

--ਠੀਕ ਐ, ਹੁਣ ਗੋਡੇ ਜ਼ਰਾ ਤੰਗ ਕਰਦੇ ਆ, ਬਲੱਡ ਪਰੈਸ਼ਰ ਵੱਧ ਜਾਂਦਾ ਨਹੀਂ ਤਾਂ ਠੀਕ ਐ।

--ਸਾਂਡਰਾ ਦਸਦੀ ਹੁੰਦੀ ਐ ਕਿ ਤੁਸੀਂ ਸਿਆਸਤ ਵਿਚ ਬਹੁਤ ਸਰਗਰਮ ਰਹੇ ਓ।

--ਹਾਂ, ਕੋਈ ਵੇਲਾ ਸੀ ਪਰ ਹੁਣ ਬਹੁਤੀ ਦੌੜ ਭੱਜ ਨਹੀਂ ਕਰ ਹੋ ਰਹੀ।

--ਹੁਣ ਤਾਂ ਟੋਰੀ ਪਾਰਟੀ ਚੜ੍ਹਾਈਆਂ ਵਿਚ ਐ, ਯਕੀਨ ਐ ਤੁਸੀਂ ਅਗਲੀ ਇਲੈਕਸ਼ਨ ਜਿੱਤ ਜਾਓਗੇ।

--ਆਮੀਨ!

ਆਖਦਾ ਪੈਟਰਿਕ ਆਪਣਾ ਗਲਾਸ ਚੁੱਕਦਾ ਹੈ। ਉਹ ਤੇ ਅਗੇ ਬੋਲਦਾ ਹੈ,

--ਲੇਬਰ ਪਾਰਟੀ ਨੇ ਮੁਲਕ ਦਾ ਬੇੜਾ ਗਰਕ ਕਰ ਰੱਖਿਆ, ਇਹਨਾਂ ਦੀਆਂ ਘਟੀਆ ਪੌਲਸੀਆਂ ਤੋਂ ਲੋਕ ਤੰਗ ਆਏ ਪਏ ਆ। ਇਹਨਾਂ ਦੀਆਂ ਸਾਰੀਆਂ ਪੌਲਸੀਆਂ ਈ ਗਲਤ ਆ। ਹੁਣ ਦੇਖੋ ਇਮੀਗਰੇਸ਼ਨ ਕਨੂੰਨ ਕਿੰਨਾ ਗਲਤ ਐ।

--ਇਮੀਗਰੇਸ਼ਨ ਕਨੂੰਨ ਤਾਂ ਸਖਤ ਹੋਣਾ ਚਾਹੀਦਾ, ਜਿਹਦਾ ਦਿਲ ਕਰਦਾ ਇੰਗਲੈਂਡ ਨੂੰ ਤੁਰ ਪੈਂਦਾ।

ਜੋਜ਼ਫ ਕੌਬਰਨ ਆਲਾ ਦੁਆਲਾ ਦੇਖਦਾ ਕਹਿੰਦਾ ਹੈ। ਤੇ ਫਿਰ ਹੌਲੇ ਜਿਹੇ ਪੁੱਛਦਾ ਹੈ,

--ਤੁਸੀਂ ਸਾਂਡਰਾ ਦੇ ਇਸ ਵਿਆਹ ਨੂੰ ਕਿਵੇਂ ਲਿਆ?

--ਮੈਂ ਉਸ ਨੂੰ ਰੋਕਿਆ ਸੀ ਪਰ ਉਹ ਨਹੀਂ ਰੁਕੀ ਪਰ ਹੁਣ ਉਹ ਖੁਸ਼ ਐ ਤੇ ਮੈਂ ਵੀ ਖੁਸ਼ ਆਂ।

ਆਰਥਰ ਲੂਕਸ ਗੱਲ ਨੂੰ ਮੁੜ ਸਿਆਸਤ ਵਲ ਲਿਆਉਂਦਾ ਕਹਿੰਦਾ ਹੈ,

--ਲੇਬਰ ਪਾਰਟੀ ਦੀਆਂ ਪਾਲਸੀਆਂ ਕਾਰਨ ਸਾਡੇ ਮੁਲਕ ਵਿਚ ਇੰਨੇ ਧਰਮ ਇਕੱਠੇ ਹੋ ਗਏ ਕਿ ਅਸੀਂ ਘਟ-ਗਿਣਤੀ ਵਿਚ ਹੋਣ ਲਗੇ ਆਂ।

--ਬਿਲਕੁਲ, ਦੇਖੋ ਇਕ ਤਾਂ ਇਹਨਾਂ ਦਾ ਧਰਮ ਵੱਖਰਾ ਤੇ ਜਨੂੰਨੀ ਤੇ ਦੂਜਾ ਇਹਨਾਂ ਦਾ ਰੰਗ ਸਾਡੇ ਤੋਂ ਅਲੱਗ, ਇਹ ਸਾਡਾ ਹਿੱਸਾ ਬਣ ਹੀ ਨਹੀਂ ਸਕਦੇ। ਫੇਰ ਇਹ ਲੋਕ ਅਜੀਬ ਅਜੀਬ ਹਰਕਤਾਂ ਕਰ ਰਹੇ ਆ ਕਿ ਸਾਡੇ ਲੋਕ ਤੰਗ ਆਏ ਪਏ ਆ। ਹੁਣ ਇਹਦਾ ਕੋਈ ਹੱਲ ਵੀ ਨਹੀਂ। ਇਸ ਸਰਕਾਰ ਨੇ ਇੰਨੇ ਅਪਰਾਧੀਆਂ ਨੂੰ ਰਾਜਨੀਤਕ ਸ਼ਰਣ ਦੇ ਦਿਤੀ ਐ ਕਿ ਤੀਜੀ ਦੁਨੀਆਂ ਦੇ ਕਿਸੇ ਮੁਲਕ ਵਾਂਗ ਅਪਰਾਧ ਹੋਣ ਲਗੇ ਹਨ।

ਜੋਜ਼ਫ ਕੌਬਰਨ ਕਹਿੰਦਾ ਹੈ। ਪੈਟਰਿਕ ਹੇਜ਼ ਉਸ ਦੀ ਗੱਲ ਨਾਲ ਸਹਿਮਤ ਹੁੰਦਾ ਆਖਦਾ ਹੈ,

--ਮੈਂ ਤਾਂ ਮਾਈਗਰੇਸ਼ਨ ਦਾ ਪਹਿਲੇ ਦਿਨ ਤੋਂ ਵਿਰੋਧ ਕਰਦਾ ਆ ਰਿਹਾਂ, ਜਿਵੇਂ ਹੁਣ ਇਹਨਾਂ ਨੇ ਈਸਟਰਨ ਯੌਰਪ ਖੋਹਲਿਆ ਇਹਨਾਂ ਨੂੰ ਇਹ ਕੰਮ ਪਹਿਲਾਂ ਈ ਕਰ ਦੇਣਾ ਚਾਹੀਦਾ ਸੀ ਜਦੋਂ ਸੋਵੀਅਤ ਯੂਨੀਅਨ ਟੁਟਿਆ ਸੀ, ਹੁਣ ਈਸਟਰਨ ਬਲੌਕ ਦੇ ਲੋਕ ਆ ਰਹੇ ਆ ਘੱਟੋ ਘੱਟ ਇਹਨਾਂ ਦਾ ਰੰਗ ਤਾਂ ਸਾਡੇ ਵਾਲਾ ਐ ਤੇ ਹੈਨ ਵੀ ਬਹੁਤੇ ਕਰਿਸ਼ੀਅਨ, ਆਹ ਪੀੜ੍ਹੀ ਨਹੀਂ ਤਾਂ ਅਗਲੀ ਨੇ ਸਾਡੇ ਵਿਚ ਰਲ਼ ਈ ਜਾਣਾਂ ਪਰ ਇਹਨਾਂ ਏਸ਼ੀਅਨਾਂ ਦਾ ਕੀ ਬਣੇਗਾ!

--ਇਹਨਾਂ ਨੂੰ ਵਾਪਸ ਮੋੜ ਦੇਣਾ ਚਾਹੀਦਾ।

--ਸਾਰੇ ਮਾੜੇ ਵੀ ਨਹੀਂ, ਕੁਝ ਕੁ ਨੂੰ ਰੱਖ ਕੇ...
--ਯੰਗ ਮੈਨ, ਇਹ ਤਾਂ ਤੁਸੀਂ ਓਹ ਗੱਲ ਕਰਦੇ ਓ ਕਿ ਸਾਰਿਆਂ ਨੂੰ ਮੋੜ ਦੇਵੋ ਤੇ ਸਾਡੇ ਘਰ ਦੇ ਨੇੜੇ ਦੀ ਕੋਰਨਰ ਸ਼ੌਪ ਵਾਲੇ ਨੂੰ ਰੱਖ ਲਓ।

ਪੈਟਰਿਕ ਕਹਿ ਕੇ ਹੱਸਣ ਲਗਦਾ ਹੈ ਤੇ ਫਿਰ ਕਹਿੰਦਾ ਹੈ,

--ਇਹ ਵੀ ਹੱਲ ਨਹੀਂ। ਲੇਬਰ ਦੀ ਨਲਾਇਕੀ ਨੇ ਗੱਲ ਬਹੁਤ ਦੂਰ ਪਹੁੰਚਾ ਦਿਤੀ ਐ, ਹੁਣ ਮਸਲਾ ਬਹੁਤ ਪਚੀਦਾ ਐ। ਇਹਦੇ ਬਾਰੇ ਸੋਚਣਾ ਪਵੇਗਾ।
--ਏਸ਼ੀਅਨਾਂ ਦੀਆਂ ਹਰਕਤਾਂ ਕਾਰਨ ਹੀ ਬੀ. ਐਨ. ਪੀ. ਤਾਕਤ ਫੜ ਰਹੀ ਐ।
--ਉਹ ਤਾਂ ਫੜੇਗੀ ਈ ਫੜੇਗੀ। ਜੇ ਅਸੀਂ ਕੁਝ ਨਹੀਂ ਕਰਾਂਗੇ ਤਾਂ ਇਸ ਦਾ ਫਾਇਦਾ ਕੋਈ ਹੋਰ ਉਠਾ ਜਾਵੇਗਾ ਪਰ ਸਾਨੂੰ ਇਹ ਵੀ ਧਿਆਨ ਰੱਖਣਾ ਪਵੇਗਾ ਕਿ ਕਿਸੇ ਤਰ੍ਹਾਂ ਵੀ ਨਸਲਵਾਦੀ ਨਾ ਹੋਈਏ। ਸਾਡੇ ਮਨ ਵਿਚ ਜੋ ਹੈ ਉਹ ਹੈ ਪਰ ਸਾਡੀ ਪੌਲਸੀ ਵਿਚੋਂ ਇਸ ਗੱਲ ਦੀ ਬੋਅ ਨਹੀਂ ਆਉਣੀ ਚਾਹੀਦੀ।
--ਦੇਖਣ ਵਿਚ ਆਉਂਦਾ ਕਿ ਇਹ ਲੋਕ ਲੇਬਰ ਪਾਰਟੀ ਦਾ ਈ ਵੋਟ ਬੈਂਕ ਐ।

ਆਰਥਰ ਲੂਕਸ ਕਹਿ ਰਿਹਾ ਹੈ ਪਰ ਅਮਰ ਨੂੰ ਆਉਂਦਾ ਦੇਖ ਕੇ ਚੁੱਪ ਕਰ ਜਾਂਦਾ ਹੈ। ਅਮਰ ਉਹਨਾਂ ਨੂੰ ਡਰਿੰਕ ਦੇ ਕੇ ਚਲੇ ਜਾਂਦਾ ਹੈ। ਪੈਟਰਿਕ ਹੇਜ਼ ਕਹਿਣ ਲਗਦਾ ਹੈ,

--ਨਹੀਂ, ਹੁਣ ਸਮਾਂ ਬਦਲ ਰਿਹਾ, ਸਾਡੀ ਪਾਰਟੀ ਵਿਚ ਵੀ ਇਹ ਲੋਕ ਬਹੁਤ ਹੈਗੇ ਆ। ਸਾਡੀ ਨੌਜਵਾਨ ਲੀਡਰਸ਼ਿੱਪ ਇਸ ਵੋਟ ਬੈਂਕ ਵਲ ਧਿਆਨ ਦੇ ਰਹੀ ਐ, ਇਹਨਾਂ ਦੇ ਗੜ੍ਹ ਵਾਲੇ ਇਲਾਕਿਆਂ ਵਿਚ ਵਿਸ਼ੇਸ਼ ਕੰਮ ਹੋ ਰਿਹਾ। ਅਸਲ ਵਿਚ ਸਾਨੂੰ ਇਹ ਗੱਲ ਕਬੂਲ ਕਰਨੀ ਈ ਪੈਣੀ ਆਂ ਕਿ ਇਹ ਸਾਡੇ ਮੁਲਕ ਦਾ ਹੁਣ ਹਿੱਸਾ ਬਣ ਚੁੱਕੇ ਆ ਪਰ ਮੁਲਕ ਲਈ ਇਹ ਵਧੀਆ ਖਬਰ ਨਹੀਂ।

ਫਿਰ ਜੋਅ ਸੈਮੂਅਲ ਤੇ ਸੈਮ ਓਕਸਲੇ ਵੀ ਆਪੋ ਆਪਣਾ ਵਾਈਨ ਵਾਲਾ ਗਲਾਸ ਚੁੱਕੀ ਉਹਨਾਂ ਕੋਲ ਆ ਖੜਦੇ ਹਨ। ਜੋਅ ਪੁੱਛਦਾ ਹੈ,

--ਕੀ ਅਸੀਂ ਤੁਹਾਡੇ ਕੋਲ ਬੈਠ ਸਕਦੇ ਆਂ?
--ਕਿਉਂ ਨਹੀਂ, ਆਓ ਬੈਠੋ।

ਉਹ ਦੋਵੇਂ ਉਹਨਾਂ ਕੋਲ ਬੈਠ ਜਾਂਦੇ ਹਨ ਤੇ ਗੱਲ ਬਾਤ ਦਾ ਵਿਸ਼ਾ ਬਦਲ ਜਾਂਦਾ ਹੈ। ਉਹ ਲੰਡਨ ਵਿਚ ਹੋਏ ਬੰਬ ਧਮਾਕਿਆਂ ਬਾਰੇ ਗੱਲਾਂ ਕਰਨ ਲਗਦੇ ਹਨ ਜਿਸ ਨੂੰ ਸੈਵਨ-ਸੈਵਨ ਕਿਹਾ ਜਾਂਦਾ ਹੈ ਤੇ ਫਿਰ ਅਮਰੀਕਾ ਦੇ ਟਾਵਰਜ਼ 'ਤੇ ਹੋਏ ਹਵਾਈ ਜਹਾਜ਼ਾ ਦੇ ਹਮਲੇ ਉਹਨਾਂ ਦਾ ਵਿਸ਼ਾ ਬਣ ਜਾਂਦੇ ਹਨ ਜਿਸ ਦਿਨ ਨੂੰ ਨਾਈਨ-ਅਲੈਵਨ ਕਹਿ ਕੇ ਚੇਤੇ ਕੀਤਾ ਜਾਂਦਾ ਹੈ।

...ਮੋਹਨ, ਟੌਮ ਹੈਕਸਲੇ ਤੇ ਜਵੈਰ ਖਾਨ ਸਾਊਥਾਲ ਦੀ ਸਿਆਸਤ ਦੀਆਂ ਗੱਲਾਂ ਕਰ ਰਹੇ ਹਨ। ਲੇਬਰ ਪਾਰਟੀ ਦੀ ਅੰਦਰੂਨੀ ਫੁੱਟ ਦੀਆਂ ਤੇ ਟੋਰੀ ਪਾਰਟੀ ਦੀ ਸਾਊਥਾਲ ਵਿਚ ਚੜਾਈ ਦੀਆਂ। ਸ਼ਾਮ ਭਾਰਦਵਾਜ ਦਾ ਗਰੁੱਪ ਲੋਕਲ ਐਮ ਪੀ ਦੇ ਉਮੀਦਵਾਰ ਬਣਨ ਦੀ ਇਲੈਕਸ਼ਨ ਹਾਰ ਜਾਂਦਾ ਹੈ ਤੇ ਉਹ ਟੋਰੀ ਪਾਰਟੀ ਵਿਚ ਸ਼ਾਮਲ ਹੋ ਜਾਂਦਾ ਹੈ। ਅਗਲੀ ਜਨਰਲ ਇਲੈਕਸ਼ਨ ਲਈ ਟੋਰੀ ਪਾਰਟੀ ਨੇ ਨਿਰੰਜਨ ਸਿੰਘ ਨਾਂ ਦੇ ਇਕ ਸਿਖ ਵਿਅਕਤੀ ਨੂੰ ਆਪਣਾ ਉਮੀਦਵਾਰ ਬਣਾਇਆ ਹੈ। ਜਵੈਰ ਖਾਨ ਕਹਿੰਦਾ ਹੈ,

--ਇਸ ਦਾ ਕਾਰਨ ਇਹ ਵੇ ਕਿ ਸਾਊਥਾਲ ਵਿਚ ਸਿਖ ਬਹੁ ਗਿਣਤੀ ਵਿਚ ਨੇ ਤੇ ਸਿੱਖ ਉਮੀਦਵਾਰ ਦੇ ਜਿੱਤਣ ਦੇ ਅਸਾਰ ਵਧੇਰੇ ਨੇ।
--ਪਤਾ ਨਹੀਂ ਸਿਖ ਬਹੁ ਗਿਣਤੀ ਵਿਚ ਵੀ ਹੈਗੇ ਕਿ ਨਹੀਂ, ਪੰਜਾਬੀ ਭਾਵੇਂ ਜ਼ਿਆਦਾ ਹੋਣ, ਹੁਣ ਹੋਰ ਲੋਕ ਵੀ ਬਹੁਤ ਆ ਗਏ ਸਾਊਥਾਲ ਵਿਚ, ਦੇਖੋ ਸੁਮਾਲੀਅਨ ਕਿੰਨੇ ਹੋ ਗਏ।
--ਇਹ ਤਾਂ ਸਰਕਾਰ ਦੀ ਸਿਆਸਤ ਅਧੀਨ ਹੋਇਆ, ਪੰਜਾਬੀ ਲੋਕ ਸਾਊਥਾਲ ਉਪਰ ਆਪਣਾ ਕਬਜ਼ਾ ਸਮਝੀ ਬੈਠੇ ਸਨ।
--ਮੈਨੂੰ ਲਗਦਾ ਕਿ ਸਾਊਥਾਲ ਤੋਂ ਇਸ ਵਾਰ ਟੋਰੀ ਪਾਰਟੀ ਜਿੱਤ ਜਾਵੇਗੀ।

ਟੌਮ ਹੈਕਸਲੇ ਆਖਦਾ ਹੈ। ਉਹ ਭਾਵੇਂ ਸਾਊਥਾਲ ਵਿਚ ਨਹੀਂ ਰਹਿੰਦਾ ਪਰ ਸਿਆਸਤ ਨਾਲ ਮੱਸ ਹੋਣ ਕਰਕੇ ਖਬਰ ਪੂਰੀ ਰਖਦਾ ਹੈ। ਜਵੈਰ ਖਾਨ ਹੱਸਦਾ ਹੋਇਆ ਬੋਲਦਾ ਹੈ,

--ਟੋਰੀ ਪਾਰਟੀ ਨੇ ਆਪਣਾ ਉਮੀਦਵਾਰ ਇਕ ਸਿਖ ਨੂੰ ਬਣਾ ਦਿਤਾ, ਹੁਣ ਆਪੇ ਵੋਟਾਂ ਅੱਧੀਆਂ ਅੱਧੀਆਂ ਹੋ ਜਾਣਗੀਆਂ। ਇਹ ਗੋਰਿਆਂ ਦੀ ਪੁਰਾਣੀ ਪੌਲਸੀ ਏ ਕਿ ਪਾੜੋ ਤੇ ਰਾਜ ਕਰੋ।

ਟੌਮ ਹੈਕਸਲੇ ਵੀ ਹੱਸਦਾ ਹੈ ਤੇ ਕਹਿੰਦਾ ਹੈ,

--ਮੈਂ ਕੋਈ ਟੋਰੀ ਪਾਰਟੀ ਦਾ ਸਮਰਥਕ ਨਹੀਂ ਆਂ ਪਰ ਤਬਦੀਲੀ ਤਾਂ ਆਉਂਦੀ ਹੀ ਐ, ਲੇਬਰ ਪਾਰਟੀ ਸਾਰੀ ਉਮਰ ਲਈ ਤਾਂ ਇਹ ਆਸ ਨਹੀਂ ਰੱਖ ਸਕਦੀ, ਪਹਿਲਾਂ ਏਸ਼ੀਅਨ ਲੋਕ ਸਮਝਿਆ ਕਰਦੇ ਸਨ ਕਿ ਸਿਰਫ ਲੇਬਰ ਪਾਰਟੀ ਹੀ ਉਹਨਾਂ ਦੇ ਹੱਕ ਵਿਚ ਭੁਗਤਦੀ ਹੈ ਪਰ ਹੁਣ ਟੋਰੀ ਪਾਰਟੀ ਨੇ ਵੀ ਆਪਣੀਆਂ ਪੌਲਸੀਆਂ ਬਦਲੀਆਂ, ਬਲਕਿ ਮੈਂ ਤਾਂ ਕਹਾਂਗਾ ਕਿ ਦੋਨਾਂ ਪਾਰਟੀਆਂ ਦੀਆਂ ਪੌਲਸੀਆਂ ਵਿਚ ਬਹੁਤਾ ਫਰਕ ਹੈ ਈ ਨਹੀਂ।

ਮੋਹਨ ਬਹੁਤੀ ਗੱਲ ਨਹੀਂ ਕਰ ਰਿਹਾ। ਪਹਿਲਾਂ ਤਾਂ ਉਸ ਨੂੰ ਸਾਊਥਾਲ ਦੀ ਸਿਆਸਤ ਬਾਰੇ ਕੁਝ ਪਤਾ ਨਹੀਂ ਹੁੰਦਾ ਪਰ ਜਦੋਂ ਤੋਂ ਉਹ ਈਲਿੰਗ ਬੌਰੋ ਵਿਚ ਆਇਆ ਹੈ ਤਾਂ ਦਿਲਚਸਪੀ ਲੈਣ ਲਗਿਆ ਹੈ। ਜਦੋਂ ਤੋਂ ਇਕ ਕੌਂਸਲਰ ਨੇ

ਚਲਾਕੀ ਨਾਲ ਉਸ ਤੋਂ ਕੰਮ ਕਢਵਾਇਆ ਹੈ ਉਦੋਂ ਤੋਂ ਉਹ ਜ਼ਿਆਦਾ ਧਿਆਨ ਦੇਣ ਲਗਿਆ ਹੈ। ਇਹਨਾਂ ਰਾਜਨੀਤਕਾਂ ਦੀਆਂ ਕਈ ਹਰਕਤਾਂ ਉਸ ਨੂੰ ਬਹੁਤ ਭੈੜੀਆਂ ਲਗਿਆ ਕਰਦੀਆਂ ਹਨ।

ਅਮਰ ਸੰਦੀਪਾ ਨੂੰ ਨਾਲ ਲਈ ਮੋਹਨ ਕੋਲ ਆਉਂਦਾ ਹੈ ਤੇ ਉਹਨਾਂ ਦਾ ਤੁਆਰਫ ਕਰਵਾ ਕੇ ਆਖਦਾ ਹੈ,

--ਮੋਹਨ, ਤੂੰ ਇਹਨੂੰ ਜ਼ਰਾ ਸਾਥ ਦੇ ਦੇਹ, ਵਿਚਾਰੀ ਇਕੱਲੀ ਐ।

--ਠੀਕ ਐ।

ਮੋਹਨ ਨੂੰ ਪਤਾ ਹੈ ਕਿ ਅਮਰ ਉਸ ਨੂੰ ਚੰਗੀ ਭਲੀ ਗੱਲਾਂ ਕਰਦੀ ਨੂੰ ਉਠਾ ਕੇ ਲਿਆਇਆ ਹੈ। ਮੋਹਨ ਉਸ ਨੂੰ ਪੁੱਛਦਾ ਹੈ,

--ਮਿਸ ਪਰਾਸ਼ਰ ਕਿਵੇਂ ਜਾ ਰਹੀ ਹੈ ਜ਼ਿੰਦਗੀ?

--ਬਸ ਜਾ ਰਹੀ ਐ।

--ਅਮਰ ਦਸਦਾ ਸੀ ਕਿ ਤੁਸੀਂ ਹਾਲੇ ਤਕ ਵਿਆਹ ਹੀ ਨਹੀਂ ਕਰਾਇਆ, ਇੰਡੀਅਨ ਮਾਂਪਿਆਂ ਦੀ ਤੰਗ ਸੋਚ ਦੇ ਅੜਿਕੇ ਆ ਗਏ ਓ।

--ਹਾਂ, ਜਦੋਂ ਆਪ ਮੁੰਡਾ ਲਭਣ ਦਾ ਵਕਤ ਸੀ ਤਾਂ ਉਹ ਰੋਕਦੇ ਰਹੇ ਕਿ ਮੁੰਡਾ ਆਪਣੀ ਜ਼ਾਤ ਦਾ ਹੋਣਾ ਚਾਹੀਦਾ ਤੇ ਹੁਣ ਮੁੰਡਾ ਮਿਲ ਨਹੀਂ ਰਿਹਾ, ਇਕ ਦਿਨ ਮੰਮੀ ਕਹਿੰਦੀ ਕਿ ਕੋਈ ਆਪ ਈ ਲੱਭ ਲੈ, ਪਹਿਲਾਂ ਕਹਿੰਦੀ ਸੀ ਕਿ ਇੰਡੀਅਨ ਹੋਵੇ, ਹਿੰਦੂ ਹੋਵੇ, ਹੁਣ ਕਹਿੰਦੀ ਕਿ ਮੁਸਲਮਾਨ ਤੇ ਕਾਲ਼ਾ ਨਾ ਹੋਵੇ, ਹੋ ਜੋ ਮਰਜ਼ੀ ਹੋਵੇ।

ਗੱਲ ਕਰਦੀ ਸੰਦੀਪਾ ਆਪਣੇ ਵਾਲਾਂ ਵਿਚ ਉਂਗਲ ਵੀ ਫੇਰਦੀ ਜਾਂਦੀ ਹੈ। ਉਹ ਅਗੇ ਆਖਦੀ ਹੈ,

--ਮੈਨੂੰ ਅਮਰ ਨੇ ਦਸਿਆ ਕਿ ਤੁਹਾਡੇ ਡੈਡ ਵੀ ਬਹੁਤ ਸਖਤ ਸੁਭਾ ਦੇ ਆ।

--ਅਸੀਂ ਤਾਂ ਉਹਨੂੰ ਹਿਟਲਰ ਆਖਿਆ ਕਰਦੇ ਆਂ, ਪਰ ਹੁਣ ਉਹ ਕੁਝ ਬਦਲ ਗਿਆ। ਹੁਣ ਤਾਂ ਮੈਨੂੰ ਕਿਹਾ ਕਰਦਾ ਕਿ ਆਪਣੀ ਗਰਲ ਫਰੈਂਡ ਨੂੰ ਘਰ ਲੈ ਆਇਆ ਕਰ ਪਰ ਹੁਣ ਮੇਰੀ ਚੰਦਾ ਨਾਲ ਵਿਗੜ ਈ ਗਈ।

--ਓਹ ਆਏ'ਮ ਸੌਰੀ।

--ਨਹੀਂ ਸੌਰੀ ਵਾਲੀ ਕੋਈ ਗੱਲ ਨਹੀਂ, ਦਸ ਸਾਲ ਬਹੁਤ ਵਧੀਆ ਨਿਕਲੇ, ਹੁਣ ਉਹਨੂੰ ਅਜੀਬ ਜਿਹੇ ਦੌਰੇ ਪੈਣ ਲਗ ਪਏ ਸਨ ਤੇ ਅਸੀਂ ਬੈਠ ਕੇ ਫੈਸਲਾ ਕੀਤਾ ਕਿ ਅਲੱਗ ਹੋਣ ਵਿਚ ਹੀ ਭਲਾਈ ਐ।

--ਹੁਣ ਤੁਸੀਂ ਕਿਥੇ ਰਹਿੰਦੇ ਓ?

--ਹੁਣ ਆਪਣੇ ਡੈਡ ਨਾਲ ਰਹਿੰਨਾ ਪਰ ਜਲਦੀ ਈ ਆਪਣਾ ਘਰ ਦੇਖ ਰਿਹਾਂ, ਮੈਨੂੰ ਕਿਸੇ ਵਿਚ ਰਹਿਣਾ ਚੰਗਾ ਨਹੀਂ ਲਗਦਾ ਤੇ ਨਾਲ਼ੇ ਮੇਰਾ ਡੈਡ ਦੂਜੇ ਦਿਨ ਮੇਰੇ ਵਿਆਹ ਦੀ ਗੱਲ ਲੈ ਕੇ ਬਹਿ ਜਾਂਦਾ।

--ਮੰਨ ਲਓ ਓਹਦੀ ਗੱਲ।

--ਨਹੀਂ, ਵਿਆਹ ਦਾ ਮੇਰਾ ਕੋਈ ਇਰਾਦਾ ਨਹੀਂ, ਹਾਂ ਕੋਈ ਰਿਲੇਸ਼ਨਸ਼ਿਪ ਹੋ ਜਾਏ ਤਾਂ ਹੋ ਜਾਏ ਪਰ ਹਾਲੇ ਦੋ ਕੁ ਮਹੀਨੇ ਪਹਿਲਾਂ ਹੀ ਮੇਰੀ ਚੰਦਾ ਨਾਲ ਅਲਿਹਦਗੀ ਹੋਈ ਐ, ਜ਼ਰਾ ਵਕਤ ਦੇਣਾ ਚਾਹੁੰਨਾ।

--ਸੈਪੇਰੇਸ਼ਨ ਤੋਂ ਬਾਅਦ ਕਿਵੇਂ ਫੀਲ ਕਰ ਰਹੇ ਓ?

--ਪਹਿਲਾਂ ਤਾਂ ਮੈਨੂੰ ਲਗਦਾ ਸੀ ਕਿ ਮੈਂ ਬਹੁਤ ਔਖਾ ਹੋਵਾਂਗਾ ਪਰ ਇਟ'ਸ ਓਕੇ।

ਸੰਦੀਪਾ ਨੂੰ ਲਗਦਾ ਹੈ ਕਿ ਹੁਣ ਮੌਕਾ ਹੈ ਗੱਲ ਕਰਨ ਦਾ। ਉਹ ਆਪਣੇ ਬਾਰੇ ਅਮਰ ਨਾਲ ਸਾਰੀ ਗੱਲ ਕਰ ਲਿਆ ਕਰਦੀ ਹੈ। ਅਮਰ ਹੀ ਉਸ ਨੂੰ ਦਸਦਾ ਹੈ ਕਿ ਮੋਹਨ ਅਜਕਲ ਵਿਹਲਾ ਹੀ ਹੈ। ਉਸ ਨੂੰ ਮੋਹਨ ਚੰਗਾ ਵੀ ਲਗਿਆ ਹੈ। ਉਹ ਕਹਿੰਦੀ ਹੈ,

--ਜੇ ਤੁਸੀਂ ਚਾਹੋਂ ਤਾਂ ਆਪਾਂ ਕਿਸੇ ਸ਼ਾਮ ਡਿਨਰ ਤੇ ਜਾ ਸਕਦੇ ਆਂ।

ਮੋਹਨ ਇਕ ਪਲ ਲਈ ਸੋਚਦਾ ਹੈ ਤੇ ਫਿਰ ਕਹਿੰਦਾ ਹੈ,

--ਮੈਂ ਸੋਚਾਂਗਾ ਤੇ ਫੋਨ ਕਰ ਦੇਵਾਂਗਾ।

--ਜੇ ਚਾਹੋਂ ਤਾਂ ਮੇਰਾ ਫੋਨ ਨੰਬਰ ਲੈ ਸਕਦੇ ਓ।

--ਅਮਰ ਪਾਸ ਹੈ?

--ਹਾਂ ਹੈ।

--ਮੈਂ ਉਸ ਤੋਂ ਲੈ ਲਵਾਂਗਾ।

ਆਖ ਕੇ ਉਹ ਪਿੱਛਾ ਛੁਡਵਾ ਲੈਂਦਾ ਹੈ। ਉਸ ਨੂੰ ਸੰਦੀਪਾ ਵਿਚ ਕੋਈ ਵੀ ਖਿੱਚ ਵਾਲੀ ਗੱਲ ਨਹੀਂ ਦਿਸ ਰਹੀ। ਫਿਰ ਇਸ ਦੇ ਪਿਛੇ ਵੀ ਚੰਦਾ ਦੀ ਮਾਂ ਵਰਗੀ ਕੋਈ ਮਾਂ ਹੋਵੇਗੀ ਜੋ ਹਰ ਦਮ ਸਲਾਹ ਦਿੰਦੀ ਰਹੇਗੀ।

ਦੇਰ ਰਾਤ ਤਕ ਪਾਰਟੀ ਚਲਦੀ ਰਹਿੰਦੀ ਹੈ। ਹਾਸਾ-ਮਜ਼ਾਕ, ਗੱਲਾਂ-ਬਾਤਾਂ ਹੁੰਦੀਆਂ ਰਹਿੰਦੀਆਂ ਹਨ। ਸੰਗੀਤ ਚਲਾ ਕੇ ਨਾਚ ਵੀ ਹੁੰਦਾ ਹੈ। ਸਭ ਤੋਂ ਪਹਿਲਾਂ ਸਾਂਡਰਾ ਤੇ ਅਮਰ ਨਚਦੇ ਹਨ ਤੇ ਫਿਰ ਪੈਟਰਿਕ ਤੇ ਹੈਲਨਾ। ਫਿਰ ਹੋਰ ਵੀ ਨੱਚਣ ਲਗਦੇ ਹਨ। ਸੰਦੀਪਾ ਮੋਹਨ ਦੇ ਪਾਸ ਆ ਕੇ ਉਸ ਨੂੰ ਆਪਣੇ ਨਾਲ ਨੱਚਣ ਲਈ ਆਖਦੀ ਹੈ। ਮੋਹਨ ਉਠ ਖੜਦਾ ਹੈ। ਅੰਗਰੇਜ਼ੀ ਸੰਗੀਤ ਹੈ, ਕੁਝ ਨਵੇਂ ਗੀਤ ਤੇ ਕੁਝ ਪੁਰਾਣੇ ਵੀ। ਟੌਮ ਹੈਕਸਲੇ ਅਮਰ ਨੂੰ ਆਖਦਾ ਹੈ,

--ਮੈਨੂੰ ਤਾਂ ਭੰਗੜਾ ਵੀ ਵਧੀਆ ਲਗਦਾ, ਹੈ ਕੋਈ ਸੀ. ਡੀ.?

--ਹੈ ਨਾ, ਬਹੁਤ ਹੈਗੀਆਂ।

## ਤੀਹ

ਇਹ ਬਕਿਘੰਮਸ਼ਾਇਰ ਯੂਨੀਵਰਸਟੀ ਦਾ ਚੈਲਫੌਂਟ ਕੌਮਨ ਵਾਲਾ ਕੈਂਪਸ ਹੈ। ਗੋਰਲੈਂਡ ਲੇਨ ਉਪਰ ਸਥਿਤ। ਇਹ ਬਹੁਤ ਹੀ ਰਣਮੀਕ ਜਗਾਹ ਹੈ। ਆਲੇ ਦੁਆਲੇ ਹਰਿਆਲੀ ਹੀ ਹਰਿਆਲੀ। ਇਸ ਕੈਂਪਸ ਵਿਚ ਦੋ ਸਬਜੈਕਾਂ ਦੀ ਡਿਗਰੀ ਕਰਵਾਈ ਜਾਂਦੀ ਹੈ। ਇਕਨੌਮਿਕਸ ਤੇ ਲਾਅ ਦੀ। ਨਾਲ ਨਾਲ ਦੀ ਨਰਸਿੰਗ ਦੇ ਕੋਰਸ ਦੀ ਪੜਾਈ ਵੀ ਹੈ। ਸਾਊਥਾਲ ਤੋਂ ਇਹ ਕੈਂਪਸ ਅਠਾਰਾਂ ਮੀਲ ਹੀ ਹੈ ਪਰ ਬਸ ਕੋਈ ਸਿਧੀ ਨਹੀਂ ਜਾਂਦੀ। ਕੈਂਪਸ ਤੋਂ ਅਕਸਬਰਿਜ ਤੇ ਅਸਕਬਰਿਜ ਤੋਂ ਸਾਊਥਾਲ। ਡੇੜ ਦੋ ਘੰਟੇ ਲਗ ਜਾਂਦੇ ਹਨ ਇਕ ਪਾਸੇ ਦੇ ਸਫਰ ਨੂੰ। ਕਿਰਨਜੋਤ ਇਸੇ ਕੈਂਪਸ ਵਿਚ ਦਾਖਲਾ ਲੈਂਦਾ ਹੈ। ਉਹ ਇਕਨੌਮਿਕਸ ਦੀ ਡਿਗਰੀ ਕਰਨ ਜਾ ਰਿਹਾ ਹੈ। ਦਾਖਲੇ ਲਈ ਪੇਸ਼ਕਸ਼ ਤਾਂ ਉਸ ਨੂੰ ਕਈ ਹੋਰ ਯੂਨੀਵਰਸਟੀਆਂ ਤੋਂ ਵੀ ਹੋਈ ਸੀ ਪਰ ਜੱਗੇ ਨੂੰ ਇਹੋ ਠੀਕ ਲਗਦੀ ਹੈ। ਘਰ ਤੋਂ ਨੇੜੇ ਹੈ ਤੇ ਜਗਾਹ ਵੀ ਸ਼ਹਿਰ ਤੋਂ ਦੂਰ। ਸ਼ਹਿਰ ਵਿਚ ਵਿਦਿਆਰਥੀਆਂ ਨੂੰ ਸ਼ਰਾਰਤਾਂ ਕਰਨ ਦੇ ਮੌਕੇ ਬਹੁਤੇ ਮਿਲ ਜਾਂਦੇ ਹਨ। ਜੱਗੇ ਦੀ ਪੂਰੀ ਕੋਸ਼ਿਸ਼ ਹੈ ਕਿ ਕਿਰਨਜੋਤ ਪੜ੍ਹ ਜਾਵੇ ਜਿਵੇਂ ਵੱਡੇ ਮੁੰਡੇ ਵਾਲੀ ਸਾਰੀ ਕਸਰ ਪੂਰੀ ਕਰਨਾ ਚਾਹੁੰਦਾ ਹੋਵੇ।

ਉਹ ਕਿਰਨ ਨਾਲ ਇਨਡੱਕਸ਼ਨ ਡੇਅ ਤੇ ਜਾਂਦਾ ਹੈ। ਪੂਰੀ ਯੂਨੀ ਘੁੰਮ ਕੇ ਦੇਖਦਾ ਹੈ। ਜੀਵਨਜੋਤ ਵਾਲੀ ਤਾਰ ਉਸ ਦੇ ਦਿਲ ਵਿਚ ਨਾਲ ਦੀ ਨਾਲ ਫਿਰਦੀ ਜਾ ਰਹੀ ਹੈ ਕਿ ਜੇ ਉਹ ਠੀਕ ਹੁੰਦਾ ਤਾਂ ਉਹ ਵੀ ਇਵੇਂ ਹੀ ਯੂਨੀਵਰਸਟੀ ਚਲੇ ਗਿਆ ਹੁੰਦਾ। ਉਹ ਕਿਰਨ ਦੇ ਅਧਿਆਪਕਾਂ ਨੂੰ ਮਿਲਦਾ ਹੈ। ਕੈਂਪਸ ਵਿਚ ਕਲੱਬ, ਪੱਬ ਤੇ ਸ਼ਰਾਬ ਦੀ ਦੁਕਾਨ ਦੇਖ ਕੇ ਜੱਗਾ ਦਾ ਮਨ ਡਰਨ ਲਗਦਾ ਹੈ ਕਿ ਵਿਦਿਆਰਥੀ ਕੀ ਪੜ੍ਹਨਗੇ ਪਰ ਉਸ ਨੂੰ ਪਤਾ ਹੈ ਕਿ ਇਹ ਸਭ ਸਾਰੀਆਂ ਯੂਨੀਵਰਸਟੀਆਂ ਵਿਚ ਹੀ ਹੁੰਦਾ ਹੈ। ਉਹ ਹਾਲ ਦੇਖਦਾ ਹੈ ਜਿਥੇ ਕਿਰਨ ਨੂੰ ਕਮਰਾ ਮਿਲਣ ਦੀ ਸੰਭਾਵਨਾ ਹੈ। ਜੱਗੇ ਨੂੰ ਅਹਿਸਾਸ ਹੁੰਦਾ ਹੈ ਕਿ ਹੋਸਟਲ ਵਾਸਤੇ ਹਾਲ ਸ਼ਬਦ ਵਰਤਿਆ ਜਾ ਰਿਹਾ ਹੈ। ਵੈਸੇ ਤਾਂ ਕਿਰਨ ਚਾਹੇ ਤਾਂ ਰੋਜ਼ਾਨਾ ਘਰ ਵੀ ਆ ਸਕਦਾ ਹੈ ਪਰ ਜੱਗਾ ਚਾਹੁੰਦਾ ਹੈ ਕਿ ਉਹ ਕੈਂਪਸ ਵਿਚ ਹੀ ਰਹੇ। ਇਕ ਤਾਂ ਘਰ ਦਾ ਮਹੌਲ ਖਰਾਬ ਹੈ ਜਿਸ ਦਾ ਅਸਰ ਕਿਰਨ ਦੀ ਪੜਾਈ ਤੇ ਪੈ ਸਕਦਾ ਹੈ ਤੇ ਦੂਜੇ ਰੋਜ਼ਾਨਾ ਤਿੰਨ ਘੰਟੇ ਰਸਤੇ ਵਿਚ ਵੀ ਖਰਾਬ ਹੋਇਆ ਕਰਨਗੇ ਤੇ ਉਹੀ ਸਮਾਂ ਕਿਰਨ ਪੜਨ ਤੇ ਲਗਾ ਸਕਦਾ ਹੈ।

...ਜੱਗਾ ਪੂਰੀ ਕੋਸ਼ਿਸ਼ ਕਰਦਾ ਰਿਹਾ ਕਿ ਉਹ ਮਨਦੀਪ ਨਾਲ ਕਦੇ ਉਚਾ ਨੀਵਾਂ ਨਾ ਬੋਲੇ। ਉਹ ਘਰ ਵੇਚਣ ਵਿਚ ਕਾਹਲ ਨਹੀਂ ਕਰਨੀ ਚਾਹੁੰਦਾ ਪਰ ਮਨਦੀਪ ਨਾਲ ਉਸ ਦਿਨ ਗੱਲ ਕਰ ਹੋ ਜਾਂਦੀ ਹੈ। ਜਦ ਤੋਂ ਘਰ ਵੇਚਣ ਦੀ ਤੇ ਅਲੱਗ ਹੋਣ ਦੀ ਗੱਲ ਹੋਈ ਹੈ ਮਨਦੀਪ ਕੁਝ ਸੁਧਰ ਗਈ ਲਗਦੀ ਹੈ। ਵੇਲੇ ਸਿਰ ਘਰ ਨੂੰ ਆਉਂਦੀ ਹੈ ਤੇ ਕਰਤਾਰ ਨਾਲ ਸਬੰਧ ਵੀ ਘੱਟ ਕਰ ਦਿਤੇ ਹਨ। ਮਨਦੀਪ ਕਹਿੰਦੀ ਹੈ,

--ਜੈਗ, ਪਤਾ ਨਹੀਂ ਕਿਉਂ ਤੂੰ ਮੇਰੇ ਨਾਲ ਇੰਨਾ ਖਫਾ ਐ, ਪਤਾ ਨਹੀਂ ਕਿਹੜਾ ਸ਼ੱਕ ਆਪਣੇ ਮਨ ਵਿਚ ਪਾਲ਼ੀ ਬੈਠਾਂ।

--ਮੈਂ ਕੋਈ ਸ਼ੱਕ ਨਹੀਂ ਪਾਲ਼ੀ ਬੈਠਾ, ਆਪਣੀ ਨਹੀਂ ਨਿਭਦੀ ਤਾਂ ਕਿਉਂ ਇਕ ਦੂਜੇ ਦਾ ਸਮਾਂ ਖਰਾਬ ਕਰੀਏ। ਤੈਨੂੰ ਉਹ ਬੰਦਾ ਪਸੰਦ ਐ ਤਾਂ ਮੈਂ ਕੀ ਕਰ ਸਕਦਾਂ।

--ਮੇਰੇ ਕੋਲ ਕੋਈ ਬੰਦਾ ਨਹੀਂ।

ਜਵਾਬ ਵਿਚ ਜੱਗਾ ਚੁੱਪ ਰਹਿੰਦਾ ਹੈ। ਪਹਿਲਾਂ ਇਸ ਵਿਸ਼ੇ ਤੇ ਕਈ ਵਾਰ ਗੱਲ ਹੋ ਚੁੱਕੀ ਹੈ। ਪਹਿਲੀਆਂ ਵਿਚ ਜੱਗਾ ਹਲਕੇ ਜਿਹੇ ਗੁੱਸੇ ਵਿਚ ਆ ਕੇ ਆਪਣੀ ਗੱਲ ਤੇ ਜ਼ੋਰ ਪਾਉਣ ਲਗੇ ਕਿ ਤੇਰੇ ਕੋਲ ਕੋਈ ਬੁਆਏ ਫਰੈਂਡ ਹੈਗਾ ਤਾਂ ਮਨਦੀਪ ਵੀ ਗੁੱਸੇ ਵਿਚ ਆਈ ਆਖ ਦਿਆ ਕਰਦੀ,

--ਹੈਗਾ ਮੇਰੇ ਕੋਲ ਹੋਰ ਆਦਮੀ, ਜਾਹ ਜੋ ਕਰਨਾ ਕਰ ਲੈ।

ਪਰ ਹੁਣ ਉਹ ਬਹੁਤ ਨਰਮੀ ਨਾਲ ਬੋਲ ਰਹੀ ਹੈ। ਜੱਗੇ ਦਾ ਆਪਣਾ ਸੁਭਾਅ ਹੈ। ਉਹ ਹਰ ਗੱਲ ਨੂੰ ਸਮਾਂ ਦਿੰਦਾ ਹੈ। ਅਲਿਹਦਗੀ ਨੂੰ ਵੀ ਹਾਲੇ ਕੁਝ ਦੇਰ ਲਈ ਅਗੇ ਪਾ ਦਿੰਦਾ ਹੈ। ਉਹ ਇਕ ਛੱਤ ਹੇਠ ਰਹਿ ਰਹੇ ਹਨ ਪਰ ਦੋ ਅਜਨਬੀਆਂ ਵਾਂਗ। ਇਸ ਵਕਤ ਉਸ ਦਾ ਬਹੁਤਾ ਧਿਆਨ ਕਿਰਨ ਵਲ ਹੈ। ਕਿਰਨ ਤੋਂ ਬਾਅਦ ਜੀਵਨਜੋਤ ਵਲ। ਕਿਰਨ ਨੂੰ ਯੂਨੀ ਛੱਡ ਕੇ ਆਉਣਾ, ਲੈ ਕੇ ਆਉਣਾ। ਫੋਨ ਉਪਰ ਗੱਲਬਾਤ ਕਰਕੇ ਉਸ ਨਾਲ ਰਾਬਤਾ ਬਣਾਈ ਰੱਖਣਾ। ਜੇਕਰ ਕਿਰਨ ਕਾਰ ਦਾ ਟੈਸਟ ਪਾਸ ਕਰ ਲੈਂਦਾ ਤਾਂ ਉਸ ਦਾ ਕੰਮ ਅੱਧਾ ਰਹਿ ਜਾਂਦਾ ਪਰ ਕਿਰਨ ਨੂੰ ਕਾਰ ਨਾਲੋਂ ਕੰਪਿਊਟਰ ਦਾ ਜ਼ਿਆਦਾ ਹੈ। ਉਹ ਹਰ ਵੇਲੇ ਕੰਪਿਊਟਰ ਵਿਚ ਹੀ ਵੜਿਆ ਰਹਿੰਦਾ ਹੈ। ਜੱਗਾ ਵੀ ਕਿਰਨ ਤੋਂ ਸਿਖ ਸਿਖ ਕੇ ਹੁਣ ਕੰਪਿਊਟਰ ਦਾ ਮਾਹਰ ਹੋ ਚੁੱਕਾ ਹੈ। ਉਹ ਵੀ ਵਕਤ ਮਿਲਦੇ ਹੀ ਆਪਣਾ ਲੈਪਟੌਪ ਚੁੱਕ ਲੈਂਦਾ ਹੈ।

ਜੱਗਾ ਕਿਰਨ ਦਾ ਸਮਾਨ ਉਸ ਨੂੰ ਮਿਲੇ ਕਮਰੇ ਵਿਚ ਛੱਡ ਆਉਂਦਾ ਹੈ। ਛੋਟਾ ਜਿਹਾ ਕਿਊਬੀਕਲ ਕਮਰਾ ਹੈ। ਇਕ ਸੈਟ ਵਿਚ ਪੰਜ ਕਮਰੇ ਹਨ ਤੇ ਇਹਨਾਂ ਕਮਰਿਆਂ ਦੀ ਇਕ ਸਾਂਝੀ ਰਸੋਈ ਤੇ ਇਕ ਬਾਥਰੂਮ ਸਾਂਝਾ ਹੈ। ਕਮਰੇ ਵਿਚ ਇਕ ਛੋਟੀ ਜਿਹੀ ਫਰਿੱਜ ਪਈ ਹੈ। ਉਹ ਕਿਰਨ ਨਾਲ ਉਸ ਦਾ ਸਮਾਨ ਰਖਵਾਉਂਦਾ ਹੈ। ਦੇਖਦਾ ਹੈ ਕਿ ਇਹ ਮੁੰਡੇ ਕੁੜੀਆਂ ਦੇ ਕਮਰੇ ਨਾਲ ਨਾਲ ਹੀ ਹਨ। ਕਿਰਨ ਦੇ ਨਾਲ ਵਾਲੇ ਕਮਰੇ ਵਿਚ ਇਕ ਗੋਰੀ ਕੁੜੀ ਆਪਣਾ ਸਮਾਨ ਰੱਖ ਰਹੀ ਹੈ ਸਾਹਮਣਲੇ ਕਮਰੇ ਵਿਚ ਇਕ ਸ਼੍ਰੀਲੰਕਨ ਦਿਸਦਾ ਮੁੰਡਾ ਹੈ। ਇਕ ਕਮਰੇ ਵਿਚੋਂ ਇਕ ਕਾਲੀ ਕੁੜੀ ਨਿਕਲ ਕੇ ਸਭ ਨੂੰ ਹੈਲੋ ਕਹਿੰਦੀ ਹੋਈ ਦਸਣ ਲਗਦੀ ਹੈ,

--ਮੈਂ ਸੂਜੀ ਆਂ, ਨਰਸਿੰਗ ਦੇ ਕੋਰਸ ਵਿਚ ਮੇਰਾ ਦੂਸਰਾ ਸਾਲ ਐ।

ਸੂਜੀ ਚਲੇ ਜਾਂਦੀ ਹੈ ਪਰ ਮੁੰਡੇ ਕੁੜੀਆਂ ਨੂੰ ਇਵੇਂ ਇਕੱਠੇ ਰਹਿੰਦਿਆਂ ਦੇਖ ਕੇ ਜੱਗੇ ਦੇ ਮਨ ਵਿਚ ਇਕ ਵਾਰ ਫਿਰ ਡਰ ਜਿਹਾ ਹਿਲਣ ਲਗਦਾ ਹੈ ਕਿ ਕੀ ਕਿਰਨ ਪੜਾਈ ਠੀਕ ਠਾਕ ਕਰ ਵੀ ਲਵੇਗਾ। ਉਹ ਆਪਣਾ ਤੌਖਲਾ ਲੈ ਕੇ ਬਾਹਰ ਨਿਕਲਦਾ ਹੀ ਹੈ ਕਿ ਸਾਹਮਣਿਓਂ ਇੰਡੀਅਨ ਦਿਸਦੇ ਦੋ ਮੁੰਡੇ ਬੀਅਰ ਦਾ ਕੇਸ ਚੁੱਕੀ ਆ ਰਹੇ ਹਨ। ਉਸ ਦਾ ਮਨ ਹੋਰ ਵੀ ਖਰਾਬ ਹੋ ਜਾਂਦਾ ਹੈ ਪਰ ਫਿਰ ਆਪਣੇ ਮਨ ਨੂੰ ਤਸੱਲੀ ਦਿੰਦਾ ਸੋਚਦਾ ਹੈ ਕਿ ਦੇਖੀ ਜਾਵੇਗੀ ਜੋ ਹੋਵੇਗੀ। ਵਾਪਸ ਘਰ ਨੂੰ ਮੁੜਦਾ ਉਹ ਸੋਚ ਰਿਹਾ ਹੈ ਕਿ ਸਾਡੇ ਵੇਲੇ ਇਹ ਸਹੂਲਤਾਂ ਕਿਉਂ ਨਹੀਂ ਸਨ।

ਕਿਰਨ ਆਪਣਾ ਸਮਾਨ ਟਿਕਾ ਕੇ ਕਮਰੇ ਵਿਚੋਂ ਬਾਹਰ ਨਿਕਲਦਾ ਹੈ। ਉਸ ਲਈ ਸਭ ਓਪਰਾ ਓਪਰਾ ਹੈ। ਉਸ ਦੇ ਦੋਸਤ ਦਾ ਭਰਾ ਦਸਦਾ ਹੁੰਦਾ ਹੈ ਕਿ ਯੂਨੀ ਵਿਚ ਸਭ ਨਾਲ ਬਣਾ ਕੇ ਰੱਖਣੀ ਚਾਹੀਦੀ ਹੈ ਤੇ ਕਿਸੇ ਨਾ ਕਿਸੇ ਗਰੁੱਪ ਵਿਚ ਸ਼ਾਮਲ ਹੋ ਜਾਣਾ ਚਾਹੀਦਾ ਹੈ। ਕਮਰੇ ਵਿਚੋਂ ਨਿਕਦਿਆਂ ਹੀ ਸ੍ਰੀਲੰਕਨ ਦਿਸਦਾ ਮੁੰਡਾ ਆਖਦਾ ਹੈ,

--ਮੇਰਾ ਨਾਂ ਲਿੰਗਮ ਐ ਤੇ ਮੈਂ ਲਾਅ ਕਰਨ ਆਇਆਂ।

--ਮੈਂ ਕਿਰਨ, ਇਕਨੌਮਿਕਸ ਪੜਨ ਆਇਆਂ।

ਉਹਨਾਂ ਦੀਆਂ ਗੱਲਾਂ ਸੁਣ ਨਾਲ ਦੇ ਕਮਰੇ ਵਿਚੋਂ ਗੋਰੀ ਕੁੜੀ ਨਿਕਲ ਕੇ ਉਹਨਾਂ ਨਾਲ ਹੱਥ ਮਿਲਾਉਂਦੀ ਹੈ ਤੇ ਆਖਦੀ ਹੈ,

--ਮੈਂ ਪੈਟ ਆਂ, ਮੈਂ ਲਾਅ ਕਰਨ ਆਈ ਆਂ, ਵੈਸੇ ਮੈਂ ਈਸਟ ਲੰਡਨ ਦੇ ਰੈਡ ਬਰਿਜ ਦੇ ਇਲਾਕੇ ਦੀ ਰਹਿਣ ਵਾਲੀ ਆਂ।

ਇਕ ਹੋਰ ਮੁੰਡਾ ਉਹਨਾਂ ਵਿਚ ਰਲ਼ ਜਾਂਦਾ ਹੈ ਤੇ ਆਪਣਾ ਨਾਂ ਮਹਿਮਤ ਦਸਦਾ ਹੈ, ਉਹ ਟਰਕਿਸ਼ ਮੂਲ ਦਾ ਹੈ ਤੇ ਉਹ ਵੀ ਇਕਨੌਮਿਕਸ ਪੜ੍ਹਾਈ ਲਈ ਆਇਆ ਹੈ। ਉਹ ਸਾਰੇ ਰਸੋਈ ਦਾ ਚਕਰ ਲਾਉਂਦੇ ਹਨ। ਬਾਥਰੂਮ ਵੀ ਦੇਖਦੇ ਹਨ। ਫਿਰ ਬਾਹਰ ਨਿਕਲ ਕੇ ਹੋਰ ਵਿਦਿਆਰਥੀਆਂ ਨੂੰ ਮਿਲਣ ਲਗਦੇ ਹਨ। ਕਿਰਨ ਦੀ ਝਿਜਕ ਹਾਲੇ ਖੁਲ੍ਹੀ ਨਹੀਂ ਹੈ। ਉਹ ਵਾਪਸ ਆਪਣੇ ਕਮਰੇ ਵਿਚ ਆ ਜਾਂਦਾ ਹੈ ਤੇ ਬੈੱਡ ਤੇ ਪੈ ਜਾਂਦਾ ਹੈ। ਘਰੋਂ ਉਹ ਬ੍ਰੈਡ ਤੇ ਕਈ ਕਿਸਮ ਦੀ ਸੈਂਡਵਿਚ ਫਿਲਿੰਗ ਲਿਆਇਆ ਹੋਇਆ ਹੈ ਤਾਂ ਜੋ ਆਪੇ ਹੀ ਸੈਂਡਵਿਚ ਬਣਾ ਕੇ ਖਾ ਸਕੇ। ਉਸ ਨੂੰ ਕੁਕਿੰਗ ਨਹੀਂ ਆਉਂਦੀ। ਮਨਦੀਪ ਨੇ ਉਸ ਨੂੰ ਸੈਂਡਵਿਚ ਬਣਾਉਣਾ ਸਿਖਾਇਆ ਹੋਇਆ ਹੈ। ਚਾਹ ਪੀਣ ਦਾ ਉਸ ਨੂੰ ਕੋਈ ਸ਼ੌਂਕ ਹੀ ਨਹੀਂ ਹੈ। ਉਸ ਨੇ ਕੋਕ ਪੀਣਾ ਹੁੰਦਾ ਹੈ ਜਾਂ ਫਿਰ ਜੂਸ। ਘਰ ਵਿਚ ਕਈ ਕਿਸਮ ਦਾ ਜਿਵੇਂ ਕਿ ਪੀਜ਼ਾ, ਪਾਅਏਲਾ, ਸਪਗੈਟੀ, ਕੀਵਜ਼, ਬਰਗਰ ਆਦਿ ਫਰੋਜ਼ਨ ਫੂਡ ਪਿਆ ਹੁੰਦਾ ਹੈ ਜੇਕਰ ਮਨਦੀਪ ਘਰ ਨਹੀਂ ਹੁੰਦੀ ਤਾਂ ਉਹ ਆਪ ਹੀ ਮਾਈਕਰੋ ਵੇਵ ਜਾਂ ਓਵਨ ਵਿਚ ਗਰਮ ਕਰ ਲੈਂਦਾ ਹੈ। ਰੋਟੀ ਖਾਣ ਦਾ ਉਹ ਹੋਰਨਾਂ ਬੱਚਿਆਂ ਵਾਂਗ ਸ਼ੌਕੀਨ ਨਹੀਂ ਹੈ। ਉਸ ਨੂੰ ਪਤਾ ਹੈ ਕਿ ਯੂਨੀ ਦੀ ਆਪਣੀ ਕੰਟੀਨ ਹੈ ਜੋ ਦਸ ਵਜੇ ਤਕ ਖੁਲ੍ਹੀ ਰਹਿੰਦੀ ਹੈ। ਉਸ ਨੇ ਪਰੌਸਪੈਕਟਸ ਵਿਚ ਸਭ ਕੁਝ ਪੜ੍ਹਿਆ ਹੈ ਤੇ ਪਿਛਲੀ ਵਾਰੀ ਆਇਆ ਦੇਖ ਵੀ ਗਿਆ ਹੈ।

ਉਹ ਘੰਟਾ ਭਰ ਆਪਣੇ ਕਮਰੇ ਵਿਚ ਪਿਆ ਰਹਿੰਦਾ ਹੈ। ਉਸ ਨੂੰ ਲਗਦਾ ਹੈ ਕਿ ਜਿਵੇਂ ਘਰੋਂ ਬਹੁਤ ਦੂਰ ਆ ਗਿਆ ਹੋਵੇ ਤੇ ਬਹੁਤ ਇਕੱਲਾ ਰਹਿ ਗਿਆ ਹੋਵੇ। ਇਕ ਵਾਰ ਤਾਂ ਉਸ ਦਾ ਦਿਲ ਕਰਦਾ ਹੈ ਕਿ ਵਾਪਸ ਚਲੇ ਜਾਵੇ। ਉਸ ਦੇ ਦਰਵਾਜ਼ੇ ਤੇ ਦਸਤਕ ਹੁੰਦੀ ਹੈ। ਉਹ ਉਠ ਕੇ ਦਰਵਾਜ਼ਾ ਖੋਹਲਦਾ ਹੈ। ਪੈਟ ਖੜੀ ਮੁਸਕਰਾ ਰਹੀ ਹੈ। ਕਹਿੰਦੀ ਹੈ,

--ਕਿਰਨ, ਤੂੰ ਠੀਕ ਐ?

--ਹਾਂ ਠੀਕ ਆਂ।

--ਫਿਰ ਅੰਦਰ ਕਿਉਂ ਪਿਆਂ! ...ਆਜਾ ਨਵੇਂ ਦੋਸਤ ਬਣਾਈਏ, ਇਕ ਦੂਜੇ ਬਾਰੇ ਜਾਣੀਏਂ।

ਕਿਰਨ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਣ ਲਗਦਾ ਹੈ। ਉਹ ਪੈਟ ਨਾਲ ਬਾਹਰ ਆ ਜਾਂਦਾ ਹੈ। ਇਸ ਹਾਲ ਵਿਚ ਇਕ ਸਟੂਡੈਂਟ ਹਾਲ ਵੀ ਹੈ। ਉਹ ਦੋਵੇਂ ਉਸ ਹਾਲ ਵਿਚ ਆ ਜਾਂਦੇ ਹਨ। ਕਾਫੀ ਸਾਰੇ ਵਿਦਿਆਰਥੀ ਹਾਜ਼ਰ ਹਨ। ਕੁਝ ਨਵੇਂ ਹਨ ਤੇ ਕੁਝ ਪੁਰਾਣੇ। ਨੋਟਿਸ ਬੋਰਡ ਉਪਰ ਨੋਟਿਸ ਲਗਿਆ ਹੋਇਆ ਹੈ ਕਿ ਸ਼ਨਿਚਰਵਾਰ ਵਾਲੇ ਦਿਨ ਪੁਰਾਣੇ ਵਿਦਿਆਰਥੀ ਨਵਿਆਂ ਲਈ ਪਾਰਟੀ ਦਾ ਇੰਤਜ਼ਾਮ ਕਰਨਗੇ। ਇਕ ਭਾਰਤੀ ਦਿਸਦਾ ਮੁੰਡਾ ਉਸ ਕੋਲ ਆਉਂਦਾ ਹੈ ਤੇ ਪੁੱਛਦਾ ਹੈ,

--ਕੀ ਨਾਂ ਹੈ ਤੇਰਾ?

--ਕਿਰਨਜੋਤ ਸਿੰਘ।

--ਸਰਦਾਰ ਐਂ?

--ਉਹ ਕੀ ਹੁੰਦਾ?

--ਸਿਖ ਐਂ?

--ਹਾਂ ਸਿੱਖ ਹਾਂ।

--ਮੈਂ ਵੀ ਸਰਦਾਰ ਆਂ, ਮੇਰਾ ਨਾਂ ਤੇਜਿੰਦਰ ਸਿੰਘ ਐ। ਮੈਂ ਦਿੱਲੀ ਤੋਂ ਆਇਆਂ।

ਉਹ ਮੁੰਡਾ ਪਜੰਾਬੀ ਬੋਲਣ ਲਗਦਾ ਹੈ। ਕਿਰਨ ਪਹਿਲਾਂ ਹੀ ਉਸ ਦੇ ਬੋਲਣ ਤੋਂ ਸਮਝ ਜਾਂਦਾ ਹੈ ਕਿ ਉਹ ਕੋਈ ਫਰੈੱਸ਼ੀ ਹੈ। ਇੰਡੀਆ ਤੋਂ ਨਵੇਂ ਆਏ ਲੋਕਾਂ ਨੂੰ ਇਥੇ ਦੇ ਭਾਰਤੀ ਮੂਲ ਦੇ ਵਸਨੀਕ ਫਰੈੱਸ਼ੀ ਆਖਦੇ ਹਨ ਜਿਵੇਂ ਗੈਰਕਨੂੰਨੀ ਵਾਸੀਆਂ ਨੂੰ ਫੌਜੀ। ਫਿਰ ਕੁਝ ਹੋਰ ਮੁੰਡੇ ਉਸ ਨੂੰ ਭਾਰਤ ਤੋਂ ਪੜ੍ਹਨ ਆਏ ਮਿਲਦੇ ਹਨ। ਕੁਝ ਇਕ ਤਾਂ ਪੈਟ

ਨੂੰ ਉਸ ਬਰਾਬਰ ਖੜੀ ਦੇਖ ਕੇ ਸ਼ੱਕੀ ਜਿਹੀ ਅੱਖ ਨਾਲ ਵੀ ਦੇਖਦੇ ਹਨ। ਪੈਟ ਨੂੰ ਕੋਈ ਹੋਰ ਵਾਕਫ ਮਿਲ ਜਾਂਦਾ ਹੈ ਤੇ ਉਹ ਓਧਰ ਚਲੇ ਜਾਂਦੀ ਹੈ। ਉਸ ਦੇ ਜਾਣ ਤੋਂ ਬਾਅਦ ਤੇਜਿੰਦਰ ਪੰਜਾਬੀ ਵਿਚ ਪੁੱਛਦਾ ਹੈ,

--ਇਹ ਤੇਰੀ ਗਰਲ ਫਰੈਂਡ ਐ?

--ਨਹੀਂ, ਮੇਰੀ ਗਰਲ ਫਰੈਂਡ ਨਹੀਂ।

--ਤੇਰੇ ਕੋਲ ਗਰਲ ਫਰੈਂਡ ਹੈਗੀ?

ਉਸ ਦੇ ਕੋਲ ਖੜਾ ਮੁੰਡਾ ਜਿਸ ਨੇ ਆਪਣਾ ਨਾਂ ਗੌਰਵ ਦਸਿਆ ਹੈ ਪੁੱਛਦਾ ਹੈ। ਕਿਰਨ ਉਸ ਵਲ ਧਿਆਨ ਦੇਖਦਾ ਸੋਚਦਾ ਹੈ ਕਿ ਕੀ ਜਵਾਬ ਦੇਵੇ। ਜੇ ਕਿਸੇ ਵੱਡੇ ਨੇ ਪੁੱਛਿਆ ਹੁੰਦਾ ਤਾਂ ਇਕ ਦਮ ਨਾਂਹ ਕਹਿ ਦਿੰਦਾ ਪਰ ਹੁਣ ਸਾਹਮਣੇ ਹਮ ਉਮਰ ਹੈ ਤੇ ਦਸ ਦੇਣ ਨਾਲ ਕੋਈ ਫਰਕ ਨਹੀਂ ਪੈਣਾ। ਉਹ ਹਾਂ ਵਿਚ ਸਿਰ ਮਾਰਦਾ ਹੈ। ਗੌਰਵ ਫਿਰ ਪੁੱਛਦਾ ਹੈ,

--ਕੀ ਨਾਂ ਏ ਉਹਦਾ?

--ਰਸ਼ਮੀ।

--ਗੋਰੀ ਏ ਕਿ ਇੰਡੀਅਨ?

--ਇੰਡੀਅਨ।

--ਕਦੇ ਉਹਦੇ ਨਾਲ ਸੈਕਸ ਵੀ ਕੀਤਾ?

--ਬਲੱਡੀ, ਯੂ ਆਰ ਟੂ ਨੋਜ਼ੀ!

ਕਹਿੰਦਾ ਹੋਇਆ ਉਹ ਗੁੱਸੇ ਵਿਚ ਤੁਰ ਪੈਂਦਾ ਹੈ। ਉਹ ਸੋਚਣ ਲਗਦਾ ਹੈ ਕਿ ਇਹ ਇੰਡੀਆ ਤੋਂ ਆਏ ਲੋਕਾਂ ਦੀ ਸੋਚ ਕਿਹੋ ਜਿਹੀ ਹੈ। ਲੋਕ ਸੱਚ ਹੀ ਇਹਨਾਂ ਨੂੰ ਫਰੈੱਸ਼ੀ ਆਖਦੇ ਹਨ। ਉਸ ਦੀਆਂ ਨਜ਼ਰਾਂ ਪੈਟ ਨੂੰ ਲਭਣ ਲਗਦੀਆਂ ਹਨ। ਪੈਟ ਕਿਤੇ ਨਹੀਂ ਦਿਸਦੀ ਪਰ ਲਿੰਗਮ ਦਿਸ ਪੈਂਦਾ ਹੈ ਉਹ ਲਿੰਗਮ ਕੋਲ ਜਾ ਖੜਦਾ ਹੈ। ਕਈ ਮੁੰਡੇ ਕੁੜੀਆਂ ਮਿਲ ਰਹੇ ਹਨ। ਇਹ ਸਾਰੇ ਵੱਖ ਵੱਖ ਸ਼ਹਿਰਾਂ ਤੋਂ ਆਏ ਹੋਏ ਹਨ, ਕੋਈ ਦੂਰੋਂ ਤੇ ਕੋਈ ਨੇੜਿਓਂ। ਮਹਿਮਤ ਵੀ ਉਹਨਾਂ ਕੋਲ ਆ ਜਾਂਦਾ ਹੈ। ਪੈਟ ਵੀ ਗੇੜਾ ਮਾਰ ਕੇ ਉਹਨਾਂ ਪਾਸ ਪੁੱਜ ਜਾਂਦੀ ਹੈ। ਕੁਝ ਦੇਰ ਖੜ ਕੇ ਉਹ ਬਾਹਰ ਜਾ ਕੇ ਸਿਗਰਟ ਪੀਣ ਲਗਦੀ ਹੈ। ਉਸ ਵਲ ਦੇਖ ਕੇ ਮਹਿਮਤ ਨੂੰ ਵੀ ਸਿਗਰਟ ਦੀ ਹੁੜਕ ਹੋਣ ਲਗਦੀ ਹੈ ਤੇ ਉਹ ਵੀ ਪੈਟ ਨਾਲ ਜਾ ਰਲਦਾ ਹੈ। ਕੈਂਪਸ ਵਿਚ ਹਰ ਜਗਾਹ ਸਿਗਰਟ ਪੀਣ ਦੀ ਖੁਲ੍ਹ ਨਹੀਂ ਹੈ। ਸਿਗਰਟ ਪੀਣ ਲਈ ਕੁਝ ਥਾਵਾਂ ਨਿਸਚਤ ਕਰ ਦਿਤੀਆਂ ਹੋਈਆਂ ਹਨ। ਪੀਣ ਨੂੰ ਤਾਂ ਅੱਧੋਂ ਵੱਧ ਕਮਰਿਆਂ ਵਿਚ ਮੈਰਾਵਨ ਪੀਤੀ ਜਾ ਰਹੀ ਹੈ। ਡਰੱਗ ਤਾਂ ਹਰ ਯੂਨੀਵਰਸਟੀ ਦਾ ਹਿੱਸਾ ਹਨ। ਇਹ ਰੋਕਿਆਂ ਵੀ ਨਹੀਂ ਰੁਕ ਰਹੇ।

ਸ਼ਾਮ ਨੂੰ ਉਹ ਚਾਰੇ ਜਾਣੇ ਰਾਤ ਦੇ ਖਾਣੇ ਦੀ ਸਲਾਹ ਕਰਨ ਲਗਦੇ ਹਨ ਕਿ ਆਪ ਹੀ ਕੁਝ ਬਣਾਇਆ ਜਾਵੇ ਜਾਂ ਕੰਟੀਨ ਵਿਚੋਂ ਕੁਝ ਖਾਧਾ ਜਾਵੇ। ਸੂਜੀ ਦਾ ਨਰਸਿੰਗ ਦਾ ਕੋਰਸ ਹੋਣ ਕਰਕੇ ਉਸ ਦੀਆਂ ਕਲਾਸਾਂ ਦਾ ਵਕਤ ਹੋਰ ਹੈ। ਇਹਨਾਂ ਦੀਆਂ ਕਲਾਸਾਂ ਹਾਲੇ ਸੋਮਵਾਰ ਤੋਂ ਅਰੰਭ ਹੋਣੀਆਂ ਹਨ। ਇਹ ਪਹਿਲੇ ਕੁਝ ਦਿਨ ਤਾਂ ਆਪਸ ਵਿਚ ਤੇ ਯੂਨੀ ਦੇ ਮਹੌਲ ਨਾਲ ਵਾਕਫੀ ਦੇ ਹੀ ਹਨ। ਕਿਰਨ ਵਾਂਗ ਪੈਟ ਨੂੰ ਵੀ ਕੁਕਿੰਗ ਚੰਗੀ ਨਹੀਂ ਲਗਦੀ। ਉਹ ਸਲਾਹ ਕਰਦੇ ਹਨ ਕਿ ਅਜ ਕੰਟੀਨ ਵਿਚੋਂ ਖਾਣਾ ਖਾ ਲਿਆ ਜਾਵੇ ਤੇ ਕੱਲ ਤੋਂ ਰਲ਼ ਕੇ ਕੁਝ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਉਹ ਸਾਰੇ ਹੀ ਕੰਟੀਨ ਵਿਚ ਇਕੱਠੇ ਖਾਣਾ ਖਾਣ ਜਾਂਦੇ ਹਨ। ਖਾਣੇ ਤੋਂ ਬਾਅਦ ਪੈਟ ਉਹਨਾਂ ਨੂੰ ਪੁੱਛਦੀ ਹੈ,

--ਪੱਬ ਨੂੰ ਕੌਣ ਕੌਣ ਚਲੇਗਾ?

ਤਿੰਨਾਂ ਵਿਚੋਂ ਹੀ ਕੋਈ ਤਿਆਰ ਨਹੀਂ ਹੁੰਦਾ। ਪੈਟ ਹਸਦੀ ਹੋਈ ਆਖਦੀ ਹੈ,

--ਸੋ ਬੋਰਿੰਗ!

ਉਸ ਦਾ ਮਿਹਣਾ ਜਿਵੇਂ ਉਹਨਾਂ ਨੂੰ ਚੁਭ ਗਿਆ ਹੋਵੇ। ਉਹ ਤਿੰਨੇ ਹੀ ਉਸ ਨਾਲ ਤੁਰ ਪੈਂਦੇ ਹਨ। ਕਿਰਨ ਨੇ ਪਹਿਲਾਂ ਇਕ ਦੋ ਵਾਰ ਬੀਅਰ ਜਾਂ ਵਾਈਨ ਪੀਤੀ ਹੋਈ ਹੈ। ਇਕ ਵਾਰ ਉਸ ਨੇ ਬਕਾਰਡੀ ਬਰੀਜ਼ਰ ਦਾ ਸਵਾਦ ਵੀ ਦੇਖਿਆ ਹੋਇਆ ਹੈ। ਕਈ ਵਾਰ ਆਪਣੇ ਡੈਡੀ ਨਾਲ ਪੱਬ ਵੀ ਚਲੇ ਜਾਇਆ ਕਰਦਾ ਹੈ ਪਰ ਕੋਕ ਜਾਂ ਜੂਸ ਹੀ ਲਿਆ ਕਰਦਾ ਹੈ। ਮਹਿਮਤ ਨੇ ਕਦੇ ਨਹੀਂ ਪੀਤੀ। ਉਸ ਦਾ ਪਰਿਵਾਰ ਮੁਸਲਮ ਹੈ ਤੇ ਸ਼ਰਾਬ ਦੀ ਮਨਾਹੀ ਹੈ। ਲਿੰਗਮ ਨੇ ਵੀ ਨਹੀਂ। ਪੱਬ ਵਿਚ ਜਾ ਕੇ ਪੈਟ ਤੇ ਕਿਰਨ ਆਪਣੇ ਲਈ ਵਾਈਨ ਦੇ ਗਲਾਸ ਲੈ ਆਉਂਦੇ ਹਨ ਤੇ ਮਹਿਮਤ ਤੇ ਲਿੰਗਮ ਜੂਸ ਲੈਂਦੇ ਹਨ। ਪੈਟ ਤਿੰਨ ਗਲਾਸ ਵਾਈਨ ਦੇ ਪੀ ਜਾਂਦੀ ਹੈ ਕਿਰਨ ਤੋਂ ਇਕ ਹੀ ਮਸਾਂ ਪੀ ਹੁੰਦਾ ਹੈ।

ਸਵੇਰੇ ਉਠਦਿਆਂ ਕਿਰਨ ਦੇ ਸਿਰ ਵਿਚ ਹਲਕਾ ਜਿਹਾ ਦਰਦ ਹੁੰਦਾ ਹੈ ਪਰ ਉਹ ਜੌਗਿੰਗ ਕਰਨ ਜਾਣ ਲਈ ਤਿਆਰ ਹੋਣ ਲਗਦਾ ਹੈ। ਜੇ ਉਹ ਜੌਗਿੰਗ ਲਈ ਨਾ ਗਿਆ ਤਾਂ ਕੁਝ ਗਵਾਚਾ ਗਵਾਚਾ ਲਗਣ ਲਗੇਗਾ। ਉਹ ਜੌਗਿੰਗ ਡਰੈੱਸ ਪਾ ਕੇ ਟਰੇਨਰ ਕਸਣ ਲਗਦਾ ਹੈ ਤੇ ਬਾਹਰ ਨਿਕਲ ਕੇ ਯੂਨੀ ਦੇ ਮੇਨ ਗੇਟ ਵਲ ਹੁੰਦਾ ਬਾਹਰ ਸੜਕ ਤੇ ਆ ਜਾਂਦਾ ਹੈ। ਪਿਛਿਓਂ ਕਾਲੇ ਰੰਗ ਦਾ ਇਕ ਮੁੰਡਾ ਉਸ ਨਾਲ ਆ ਕੇ ਰਲਦਾ ਉਸ ਨੂੰ ਹੈਲੋ ਆਖ ਕੇ ਦਸਦਾ ਹੈ,

--ਆਏ'ਮ ਨਿਕਲਸ, ਨਿਕਲਸ ਰਾਏ, ਲਾਅ ਸਟੂਡੈਂਟ।

--ਮੀ, ਕਿਰਨ, ਇਕਨੌਮਿਕਸ ਸਟੂਡੈਂਟ।

ਦੋਵੇਂ ਬਰਾਬਰ ਦੌੜਨ ਲਗਦੇ ਹਨ। ਤੇ ਇਕ ਦੂਜੇ ਤੋਂ ਉਹਨਾਂ ਦੇ ਸ਼ਹਿਰਾਂ ਦੇ ਨਾਂ ਪੁੱਛਣ ਲਗਦੇ ਹਨ ਤੇ ਇਹ ਵੀ ਕਿਹੜੇ ਸਕੂਲ ਜਾਂ ਕਾਲਜ ਤੋਂ ਸਿਕਸਥ ਫੋਰਮ ਕੀਤਾ ਹੈ। ਤਿੰਨ ਕੁ ਮੀਲ ਦਾ ਚਕਰ ਲਾ ਕੇ ਮੁੜ ਆਉਂਦੇ ਹਨ। ਵਾਪਸ ਆ ਕੇ ਉਹ ਅਗਲੇ ਦਿਨ ਦਾ ਸਮਾਂ ਤਹਿ ਕਰਕੇ ਆਪਣੇ ਆਪਣੇ ਹਾਲ ਵਲ ਨੂੰ ਤੁਰ ਪੈਂਦੇ ਹਨ। ਨਿਕਲਸ ਨਾਲ

ਸੰਖੇਪ ਜਿਹੀਆਂ ਹੋਈਆਂ ਗੱਲਾਂ ਉਸ ਨੂੰ ਚੰਗੀਆਂ ਲਗਦੀਆਂ ਹਨ। ਜੌਗਿੰਗ ਕਰਨ ਵਾਲੀ ਸਾਂਝ ਵੀ ਨੇੜਤਾ ਜਿਹੀ ਮਹਿਸੂਸ ਕਰਵਾ ਰਹੀ ਹੈ। ਉਹ ਸ਼ਾਵਰ ਲੈ ਕੇ ਵਾਪਸ ਆਪਣੇ ਕਮਰੇ ਵਿਚ ਆ ਜਾਂਦਾ ਹੈ। ਪੈਟ ਉਸ ਦਾ ਬੂਹਾ ਖੜਕਾ ਕੇ ਪੁੱਛਦੀ ਹੈ,
--ਕਿਰਨ, ਅਸੀਂ ਸਭ ਨੇ ਸਲਾਹ ਕੀਤੀ ਐ ਕਿ ਨਾਸ਼ਤਾ ਇਕੱਠੇ ਰਲ ਕੇ ਬਣਾਈਏ। ਸੌਸੇਜ, ਬੇਕਨ ਤੇ ਐੱਗ।
--ਠੀਕ ਐ।
--ਯੂਨੀ ਦੀ ਸ਼ੌਪ ਖੁਲ੍ਹ ਗਈ ਹੋਣੀ ਆਂ ਮੈਂ ਸ਼ੌਪਿੰਗ ਕਰ ਲਿਆਉਂਨੀ ਆਂ ਤੇ ਫਿਰ ਮੈਨੂੰ ਸਾਰੇ ਆਪੋ ਆਪਣਾ ਹਿੱਸਾ ਦੇ ਦਿਓ।
--ਠੀਕ ਐ।

ਪੈਟ ਜਾਂਦੀ ਹੈ ਤੇ ਸਮਾਨ ਦੇ ਦੋ ਬੈਗ ਭਰ ਲਿਆਉਂਦੀ ਹੈ। ਹਿਸਾਬ ਕਰਕੇ ਸਭ ਤੋਂ ਹਿੱਸਾ ਲੈ ਲੈਂਦੀ ਹੈ। ਸੂਜ਼ੀ ਉਹਨਾਂ ਵਿਚ ਨਹੀਂ ਰਲਦੀ। ਉਸ ਦਾ ਪਹਿਲਾਂ ਹੀ ਇਕ ਸਿਸਟਮ ਬਣਿਆ ਹੋਇਆ ਹੈ। ਨਾਸ਼ਤੇ ਵਿਚ ਉਸ ਨੇ ਇਕ ਸੈਂਡਵਿਚ ਹੀ ਖਾਣਾ ਹੁੰਦਾ ਹੈ। ਦੁਪਿਹਰ ਦਾ ਖਾਣਾ ਉਹ ਕੰਟੀਨ ਵਿਚ ਖਾਂਦੀ ਹੈ ਤੇ ਰਾਤ ਨੂੰ ਕੁਝ ਬਣਾ ਲੈਂਦੀ ਹੈ। ਭਾਵੇਂ ਪੈਟ ਨੂੰ ਕੁਕਿੰਗ ਚੰਗੀ ਨਹੀਂ ਲਗਦੀ ਪਰ ਉਹ ਸੋਸੇਜ ਤੇ ਬੇਕਨ ਗਰਿਲ ਵਿਚ ਰੱਖ ਦਿੰਦੀ ਹੈ ਤੇ ਆਂਡਿਆਂ ਲਈ ਪੈਨ ਕੁਕਰ ਤੇ ਧਰਨ ਲਗਦੀ ਹੈ। ਕਿਰਨ ਤੇ ਲਿੰਗਮ ਉਸ ਦੀ ਮਦਦ ਕਰ ਰਹੇ ਹਨ। ਮਹਿਮਤ ਇਕ ਮਿੰਟ ਲਈ ਉਹਨਾਂ ਕੋਲ ਆ ਕੇ ਸ਼ੌਵਰ ਲੈਣ ਚਲੇ ਜਾਂਦਾ ਹੈ। ਉਸ ਦੇ ਬਾਹਰ ਆਉਣ ਤਕ ਨਾਸ਼ਤਾ ਤਿਆਰ ਹੈ। ਕਿਰਨ ਸਾਰਾ ਸਮਾਨ ਡਾਈਨਿੰਗ ਟੇਬਲ 'ਤੇ ਰੱਖਦਾ ਹੈ। ਸਾਰੇ ਬੈਠ ਕੇ ਖਾਣ ਲਗਦੇ ਹਨ ਤਾਂ ਮਹਿਮਤ ਕਹਿ ਉਠਦਾ ਹੈ,
--ਮੈਂ ਤਾਂ ਪੋਰਕ ਨਹੀਂ ਖਾਂਦਾ।

## <u>ਇਕੱਤੀ</u>

ਕੇਸਰ ਤੇ ਜੋਤੀ ਵਾਲੀ ਸੱਟ ਪਰਦੁੱਮਣ ਸਿੰਘ ਲਈ ਅਸਹਿ ਹੈ। ਉਹ ਇਸ ਨੂੰ ਸਹਿਣ ਲਈ ਕੁਝ ਕੁ ਸ਼ਰਾਬ ਤੇ ਕੁਝ ਕੁ ਮੌਨਿਕਾ ਦਾ ਸਹਾਰਾ ਲੈਂਦਾ ਹੈ। ਕਈ ਵਾਰ ਉਹ ਹੈਰਾਨ ਹੁੰਦਾ ਸੋਚਣ ਲਗਦਾ ਹੈ ਕਿ ਮੌਨਿਕਾ ਉਸ ਨਾਲ ਕਿਹੜੀ ਗੱਲੋਂ ਟਿਕੀ ਹੋਈ ਹੈ। ਉਮਰ ਦਾ ਫਰਕ ਹੈ ਫਿਰ ਉਸ ਨੂੰ ਪੈਸੇ ਦਾ ਵੀ ਕੋਈ ਲਾਲਚ ਨਹੀਂ ਹੈ। ਸਹਿਵਾਸ ਵਿਚ ਵੀ ਉਹ ਜਵਾਨਾਂ ਵਰਗਾ ਨਹੀਂ ਹੈ। ਇਸ ਲਈ ਉਸ ਨੂੰ ਦਵਾਈ ਖਾਣੀ ਪੈਂਦੀ ਹੈ ਤਾਂ ਜਾ ਕੇ ਆਪਣੀ ਹਿਰਸ ਪੂਰੀ ਕਰ ਸਕਦਾ ਹੈ। ਵੈਸੇ ਉਹ ਮੌਨਿਕਾ ਤੋਂ ਬਹੁਤ ਖੁਸ਼ ਹੈ। ਉਸ ਦੇ ਸਾਥ ਵਿਚ ਉਡਿਆ ਫਿਰਦਾ ਹੈ। ਉਹ ਇਕ ਦਿਨ ਮੌਨਿਕਾ ਨੂੰ ਪੁੱਛਦਾ ਹੈ,
--ਮੌਨਿਕਾ, ਸੱਚ ਦਸ ਤੈਨੂੰ ਮੇਰੇ ਵਿਚ ਕੀ ਦਿਸਦੈ?
--ਮੈਚੁਓਰਟੀ, ਤਜਰਬਾ। ਮੈਨੂੰ ਪਤਾ ਕਿ ਤੁਸੀਂ ਮੈਨੂੰ ਯੰਗ ਮੁੰਡਿਆਂ ਵਾਂਗ ਤੰਗ ਨਹੀਂ ਕਰਨ ਲਗੇ। ਇਕ ਹੋਰ ਮੇਰੇ ਤੇ ਅਹਿਸਾਨ ਜੇਕਰ ਕਰ ਸਕਦੇ ਓ ਤਾਂ ਕਰ ਦੇਵੋ।
--ਦੱਸ ਕਿਹੜਾ ਅਹਿਸਾਨ।

ਇਕ ਵਾਰ ਤਾਂ ਉਸ ਨੂੰ ਲਗਦਾ ਹੈ ਕਿ ਉਹ ਹੁਣ ਪੈਸੇ ਮੰਗੇਗੀ। ਉਸ ਨੂੰ ਯਾਦ ਹੈ ਕਿ ਕੁਲਬੀਰ ਨਾਂ ਦੀ ਕੁੜੀ ਨਾਲ ਉਸ ਦਾ ਵਾਹ ਪਿਆ ਹੈ ਜੋ ਉਸ ਨੂੰ ਘਰ ਖਰੀਦ ਕੇ ਦੇਣ ਬਾਰੇ ਆਖਦੀ ਹੈ। ਉਹ ਉਡੀਕਣ ਲਗਦਾ ਹੈ ਕਿ ਮੌਨਿਕਾ ਕਿਹੜੇ ਅਹਿਸਾਨ ਬਾਰੇ ਕਹੇਗੀ। ਉਹ ਆਖਦੀ ਹੈ,
--ਕੋਈ ਚੰਗਾ ਜਿਹਾ ਮੁੰਡਾ ਲੱਭ ਕੇ ਮੇਰਾ ਵਿਆਹ ਕਰ ਦੇਵੋ ਜਿਹੜਾ ਮੈਨੂੰ ਪੱਕਾ ਵੀ ਕਰਾ ਦੇਵੇ।
--ਬਸ ਇੰਨੀ ਗੱਲ! ...ਇਹ ਮੈਂ ਪੂਰੀ ਵਾਹ ਲਾ ਦੇਊਂ।

ਇਸ ਬਾਰੇ ਉਹ ਇਕ ਦਿਨ ਜੱਗੇ ਨਾਲ ਗੱਲ ਵੀ ਕਰਦਾ ਹੈ। ਉਹ ਕਹਿੰਦਾ ਹੈ,
--ਕੋਈ ਮੁੰਡਾ ਦੱਸ ਯਾਰ ਜਿਹਨੇ ਵਿਆਹ ਕਰਾਉਣਾ ਹੋਵੇ, ਇਕ ਕੁੜੀ ਆ ਆਪਣੀ ਫੈਕਟਰੀ ਕੰਮ ਕਰਦੀ।
--ਅੰਕਲ ਜੀ, ਤੁਹਾਡਾ ਆਪਣਾ ਮਾਲ ਤਾਂ ਨਹੀਂ?
--ਕਿਉਂ ਟਿੱਚਰਾਂ ਕਰਦਾਂ! ...ਹੁਣ ਭਲਾ ਮੇਰੀ ਉਮਰ ਮਾਲਾਂ ਵਾਲ਼ੀ ਰਹਿ ਗਈ।
--ਮੈਂ ਸੁਣਿਆ ਵਿਆਗਰਾ ਬੜੀ ਕਾਰਗਰ ਸਿੱਧ ਹੋ ਰਹੀ ਆ।
--ਨਹੀਂ ਓਏ, ਕਿਤੇ ਵਿਆਗਰਾ ਨਾ ਵਰਤ ਬੈਠੀਂ, ਇੰਡੀਆ ਦੀਆਂ ਦੇਸੀ ਦਵਾਈਆਂ ਈ ਠੀਕ ਆ।
--ਇਹਦਾ ਮਤਲਬ ਤੁਸੀਂ ਦਵਾਈ ਵਰਤਦੇ ਓ।
--ਓ ਨਹੀਂ ਬਈ, ਮੈਂ ਦਵਾਈ ਕੀ ਵਰਤਣੀ ਆਂ। ...ਬਸ ਤੂੰ ਧਿਆਨ ਰੱਖ ਜੇ ਕੋਈ ਮੁੰਡਾ ਹੋਇਆ ਜਿਹਨੇ ਇੰਡੀਆ ਵਿਆਹ ਕਰਾਉਣ ਜਾਣਾ ਹੋਇਆ ਤਾਂ ਕੁੜੀ ਇਥੇ ਈ ਚੰਗੀ ਮਿਲ ਜਾਊ।

ਉਹ ਮੌਨਿਕਾ ਨੂੰ ਹੋਰ ਵੀ ਕਈ ਤਰੀਕਿਆਂ ਨਾਲ ਟੋਂਹਦਾ ਰਹਿੰਦਾ ਹੈ ਤੇ ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਇਹ ਖਾਸ ਮੋਹ ਜਿਹਾ ਹੀ ਹੈ ਜੋ ਉਸ ਤੇ ਮੌਨਿਕਾ ਵਿਚਕਾਰ ਹੈ। ਉਸ ਨੂੰ ਇਹ ਅਹਿਸਾਸ ਬਹੁਤ ਖੂਬਸੂਰਤ ਲਗਦਾ ਹੈ ਤੇ ਇਸ ਨੂੰ ਵਾਰ ਵਾਰ ਮਹਿਸੂਸ ਕਰਦਾ ਰਹਿੰਦਾ ਹੈ। ਉਹ ਸੋਚਦਾ ਹੈ ਕਿ ਅਜ ਕਾਰਾ ਇਥੇ ਹੁੰਦਾ ਤਾਂ ਉਸ ਨੂੰ ਕਿੰਨੀ

ਈਰਖਾ ਹੁੰਦੀ। ਪਰਦੁੱਮਣ ਸਿੰਘ ਨੂੰ ਜਦ ਵੀ ਵਕਤ ਮਿਲੇ ਮੋਨਿਕਾ ਦੇ ਫਲੈਟ ਵਿਚ ਚਲੇ ਜਾਂਦਾ ਹੈ। ਆਮ ਤੌਰ ਤੇ ਉਹ ਬਹੁਤ ਇਤਆਤ ਵਰਤਿਆ ਕਰਦਾ ਹੈ ਪਰ ਕਦੇ ਕਦੇ ਗਲਤੀ ਕਰ ਜਾਂਦਾ ਹੈ ਤੇ ਪਛਤਾਉਂਦਾ ਹੋਇਆ ਕਹਿੰਦਾ ਹੈ,

--ਮੋਨਿਕਾ, ਅਜ ਬਈ ਧਿਆਨ ਨਹੀਂ ਰੱਖਿਆ ਗਿਆ।

--ਅੰਕਲ ਜੀ, ਤੁਸੀਂ ਬਹੁਤਾ ਫਿਕਰ ਨਾ ਕਰਿਆ ਕਰੋ। ਮੈਨੂੰ ਆਪਣੇ ਦਿਨਾਂ ਦਾ ਚੰਗੀ ਤਰ੍ਹਾਂ ਪਤਾ ਹੁੰਦਾ।

--ਐਵੇਂ ਕੋਈ ਪੰਗਾ ਈ ਨਾ ਖੜਾ ਹੋ ਜਾਵੇ!

ਉਸ ਦਿਨ ਵੀ ਉਹ ਮੋਨਿਕਾ ਨੂੰ ਇਹੋ ਗੱਲ ਆਖਦਾ ਹੈ ਤੇ ਮੋਨਿਕਾ ਉਸ ਨੂੰ ਆਮ ਵਾਂਗ ਹੀ ਤਸੱਲੀ ਦਵਾਉਂਦੀ ਹੈ ਪਰ ਮੋਨਿਕਾ ਨੂੰ ਲਗਦਾ ਹੈ ਕਿ ਅਜ ਉਹ ਆਪਣੇ ਮਕਸਦ ਵਿਚ ਕਾਮਯਾਬ ਹੋ ਗਈ ਹੈ। ਅਜ ਨਸ਼ੇ ਦੀ ਹਾਲਤ ਵਿਚ ਪਰਦੁੱਮਣ ਸਿੰਘ ਖਾਸੀ ਕੁਤਾਹੀ ਕਰ ਗਿਆ ਹੈ। ਮੋਨਿਕਾ ਸੁਨੀਤਾ ਨੂੰ ਦਸਦੀ ਹੈ ਤਾਂ ਸੁਨੀਤਾ ਆਪਣੀਆਂ ਦੋ ਉਂਗਲਾਂ ਨੂੰ ਇਕ ਦੂਜੇ ਤੇ ਚਾੜਦੀ ਹੋਈ ਆਖਦੀ ਹੈ,

--ਕੀਪ ਦਾ ਫਿੰਗਰ ਕਰੌਸ। ਗੌਡ ਵਿਲ ਹੈਲਪ!

ਮੋਨਿਕਾ ਨੇ ਪਰੈਗਨੈਂਸੀ ਟੈਸਟ ਕਰਨ ਵਾਲੀ ਕਿੱਟ ਤਾਂ ਪਹਿਲਾਂ ਹੀ ਲਿਆ ਰੱਖੀ ਹੈ। ਕੁਝ ਦਿਨ ਲੰਘਣ ਤੇ ਉਹ ਆਪਣਾ ਯੂਰਿਨ ਇਕ ਟਿਊਬ ਵਿਚ ਪਾਉਂਦੀ ਹੈ ਤੇ ਫਿਰ ਉਸ ਵਿਚ ਪਤਲੀ ਜਿਹੀ ਧਾਤੂ ਦੀ ਬਣੀ ਸਟਿਕ ਪਾ ਦਿੰਦੀ ਹੈ। ਸਟਿਕ ਦਾ ਰੰਗ ਬਦਲ ਜਾਂਦਾ ਹੈ। ਮੋਨਿਕਾ ਖੁਸ਼ੀ ਵਿਚ ਚੀਕ ਮਾਰਦੀ ਹੈ। ਸੁਨੀਤਾ ਦੇ ਆਉਣ ਤੇ ਇਹ ਖੁਸ਼ੀ ਉਸ ਨਾਲ ਸਾਂਝੀ ਕਰਦੀ ਹੈ। ਸੁਨੀਤਾ ਆਖਦੀ ਹੈ,

--ਹਾਲੇ ਇੰਨੀ ਖੁਸ਼ ਹੋਣ ਦੀ ਲੋੜ ਨਹੀਂ, ਹਾਲੇ ਇਸ ਨੂੰ ਸਿਰੇ ਚੜਨ ਦੇ ਤੇ ਨਾਲੇ ਉਸ ਬੁੜੇ ਖੂਸਟ ਕੋਲ ਧੂਆਂ ਨਾ ਨਿਕਲੇ। ਥੋੜੀ ਦੇ ਰੁਕ ਫਿਰ ਦੇਖੀਂ ਇਹ ਮਿਲੀਅਨਏਅਰ ਬੰਦਾ ਕਿਦਾਂ ਤੇਰੇ ਪੈਰ ਚਟਦਾ। ਦੇਖੀ ਚਲ!

ਇਕ ਦਿਨ ਪਰਦੁੱਮਣ ਸਿੰਘ ਮੋਨਿਕਾ ਨੂੰ ਇਸ਼ਾਰੇ ਨਾਲ ਦਫਤਰ ਵਿਚ ਬੁਲਾਉਂਦਾ ਹੈ ਪਰ ਉਹ ਨਹੀਂ ਆਉਂਦੀ। ਉਸ ਨੂੰ ਪਤਾ ਹੈ ਕਿ ਉਹ ਕੀ ਕਹੇਗਾ। ਉਹ ਸੋਚਦੀ ਹੈ ਹੁਣ ਸ਼ਾਇਦ ਉਸ ਦੀ ਲੋੜ ਹੀ ਨਾ ਪਵੇ। ਪਰਦੁੱਮਣ ਸਿੰਘ ਹੈਰਾਨ ਹੈ ਕਿ ਉਸ ਦਾ ਕਿਹਾ ਨਾ ਮੋੜਨ ਵਾਲੀ ਮੋਨਿਕਾ ਨੂੰ ਅਜ ਕੀ ਹੋ ਗਿਆ। ਇਕ ਦਿਨ ਫਿਰ ਮੌਕਾ ਦੇਖ ਕੇ ਉਸ ਉਸ ਨੂੰ ਆਪਣੇ ਕੋਲ ਸਦਦਾ ਹੈ ਤੇ ਕਹਿਣ ਲਗਦਾ ਹੈ,

--ਕੋਈ ਗੜਬੜ ਐ?

--ਨਹੀਂ ਅੰਕਲ ਜੀ।

--ਫਿਰ ਤੂੰ ਬਦਲੀ ਬਦਲੀ ਕਿਉਂ ਐਂ?

--ਅੰਕਲ ਜੀ, ਕਈ ਵਾਰ ਹੋਰ ਬੁੜੀਆਂ ਦੇਖਦੀਆਂ ਹੁੰਦੀਆਂ ਤੇ ਕਈ ਵਾਰ ਬਲਰਾਮ ਭਾਜੀ ਵੀ ਹੁੰਦਾ।

--ਮੈਨੂੰ ਸਭ ਪਤਾ, ਮੈਨੂੰ ਵੀ ਤਾਂ ਬਹੁਤ ਕੁਝ ਸੋਚਣਾ ਪੈਂਦਾ ਪਰ ਤੇਰੇ ਕੋਲ ਤਾਂ ਕੰਪਿਊਟਰ ਤੇ ਕੰਮ ਕਰਨ ਦਾ ਬਹੁਤ ਵਧੀਆ ਬਹਾਨਾ ਹੁੰਦਾ।

--ਉਹ ਤਾਂ ਹੈ ਪਰ ਫਿਰ ਵੀ...।

--ਚਲ ਕਰ ਲੈ ਛੁੱਟੀ, ਤੇਰੇ ਫਲੈਟ ਨੂੰ ਚਲੀਏ।

--ਨਹੀਂ ਅੰਕਲ ਜੀ, ਅਜ ਸੁਨੀਤਾ ਦੀ ਅੰਟੀ ਆਈ ਹੋਈ ਆ।

--ਕਿਹੜੀ ਅੰਟੀ? ...ਮੈਂ ਤਾਂ ਉਹਦੀ ਕੋਈ ਅੰਟੀ ਦੇਖੀ ਨਹੀਂ।

--ਤੁਹਾਡੇ ਆਇਆਂ ਤੇ ਨਹੀਂ ਹੁੰਦੀ, ...ਫਿਰ ਕਿਸੇ ਦਿਨ ਸਹੀ।

ਕਹਿ ਕੇ ਮੋਨਿਕਾ ਚਲੇ ਜਾਂਦੀ ਹੈ। ਪਰਦੁੱਮਣ ਸਿੰਘ ਸੋਚਣ ਲਗਦਾ ਹੈ ਕਿ ਮੋਨਿਕਾ ਬਦਲ ਰਹੀ ਹੈ। ਹੋ ਸਕਦਾ ਹੈ ਉਸ ਨੂੰ ਕੋਈ ਜਵਾਨ ਦੋਸਤ ਮਿਲ ਗਿਆ ਹੋਵੇ। ਜਵਾਨ ਨਾਲ ਤਾਂ ਉਹ ਮੁਕਾਬਲਾ ਕਰ ਨਹੀਂ ਸਕਦਾ। ਫਿਰ ਸੋਚਦਾ ਹੈ ਕਿ ਉਂਵੇਂ ਹੀ ਉਸ ਦਾ ਮੂਡ ਠੀਕ ਨਹੀਂ ਹੋਵਗਾ। ਇਕ ਦਿਨ ਮੋਨਿਕਾ ਫਿਰ ਨਾਂਹ ਕਰ ਦਿੰਦੀ ਹੈ। ਉਹ ਸੁਨੀਤਾ ਨੂੰ ਦਸਦੀ ਹੈ ਤਾਂ ਉਹ ਅਗਿਓਂ ਜ਼ਰਾ ਗੁੱਸੇ ਜਿਹੇ ਵਿਚ ਆਖਦੀ ਹੈ,

--ਜਿੱਤੀ ਜਿਤਾਈ ਗੇਮ ਨਾ ਹਾਰ ਜਾਵੀਂ, ਜਿਥੇ ਤੂੰ ਉਹਨੂੰ ਏਨਾ ਚਿਰ ਝੱਲਿਆ ਥੋੜਾ ਹੋਰ ਝੱਲ ਲੈ। ਇਹ ਅਮੀਰ ਲੋਕ ਆ ਤੇ ਪੈਸੇ ਨਾਲ ਕੁਸ਼ ਵੀ ਕਰ ਸਕਦੇ ਆ, ਕਿਤੇ ਤੈਨੂੰ ਹੁਣੇ ਫੜ ਕੇ ਇੰਡੀਆ ਨੂੰ ਨਾ ਚੜਵਾ ਦੇਵੇ। ਤੇਰੀ ਪਰੈਗਨੈਂਸੀ ਡਾਕਟਰ ਕੋਲ ਰਜਿਸਟਰ ਹੋ ਗਈ ਤਾਂ ਸਮਝ ਲੈ ਕਿ ਤੇਰੀ ਆਰਜ਼ੀ ਜਿਹੀ ਸਟੇਅ ਸ਼ੁਰੂ ਹੋ ਗਈ।

ਕਿੰਨਾ ਕੁਝ ਸੋਚਦੀ ਮੋਨਿਕਾ ਇਕ ਦਿਨ ਉਸ ਨੂੰ ਆਪ ਉਕਸਾਉਂਦੀ ਹੋਈ ਆਖਦੀ ਹੈ,

--ਕਿਦਾਂ ਅੰਕਲ ਜੀ, ਬੁਝੇ ਬੁਝੇ ਰਹਿਨੇ ਓਂ ਅਜਕਲ?

--ਤੂੰ ਈ ਘਾਹ ਨਹੀਂ ਪਾਉਂਦੀ। ਮੈਨੂੰ ਤਾਂ ਲਗਦਾ ਕਿ ਤੈਨੂੰ ਕੋਈ ਯੰਗ ਮੁੰਡਾ ਮਿਲ ਗਿਆ।

--ਨਹੀਂ, ਕੋਈ ਯੰਗ ਯੂੰਗ ਨਹੀਂ ਮਿਲਿਆ, ਮੈਨੂੰ ਤਾਂ ਇਹ ਬਾਬਾ ਈ ਚੰਗਾ ਲਗਦਾ।

ਇਕ ਦਿਨ ਕੰਮ ਉਪਰ ਮੋਨਿਕਾ ਨੂੰ ਉਲਟੀ ਆ ਜਾਂਦੀ ਹੈ ਤੇ ਉਹ ਭੱਜ ਕੇ ਬਾਥਰੂਮ ਵਿਚ ਜਾ ਵੜਦੀ ਹੈ। ਸ਼ਿੰਦਰ ਕੋਰ ਨਾਲ ਦੀ ਔਰਤ ਨੂੰ ਕਹਿੰਦੀ ਹੈ,

--ਲਗਦਾ ਕਿ ਬੁੜਾ ਆਪਣਾ ਰੰਗ ਦਿਖਾ ਗਿਆ।

--ਹੋ ਸਕਦਾ ਕੁਸ਼ ਵੱਧ ਘੱਟ ਖਾ ਲਿਆ ਹੋਵੇ।

--ਆਪਾਂ ਉਮਰ ਖਾਈ ਬੈਠੀਆਂ ਤੂੰ ਆਪ ਦਸ ਭਲਾ ਇਹ ਉਲਟੀ ਵੱਧ ਘੱਟ ਖਾਣ ਵਾਲੀ ਆ?

--ਲਗਦੀ ਤਾਂ ਨਹੀਂ।

ਸਾਰੀ ਫੈਕਟਰੀ ਵਿਚ ਇਹ ਗੱਲ ਖਿਲਰਨ ਲਗਦੀ ਹੈ। ਵਿਚੋ ਵਿਚ ਸਭ ਨੂੰ ਮੌਨਿਕਾ ਤੇ ਪਰਦੁੱਮਣ ਸਿੰਘ ਦੇ ਰਿਸ਼ਤੇ ਦਾ ਪਤਾ ਹੈ। ਗਿਆਨ ਕੋਰ ਤਾਂ ਹੁਣ ਫੈਕਟਰੀ ਆਉਂਦੀ ਹੀ ਨਹੀਂ। ਪਰਦੁੱਮਣ ਸਿੰਘ ਵੀ ਉਦੋਂ ਹੀ ਆਉਂਦਾ ਹੈ ਜਦੋਂ ਬਲਰਾਮ ਬਾਹਰ ਗਿਆ ਹੋਵੇ। ਕੁਝ ਹੋਰ ਉਲਟੀਆਂ ਆਉਣ ਤੇ ਗੱਲ ਸਾਫ ਹੋ ਜਾਂਦੀ ਹੈ ਪਰ ਮੌਨਿਕਾ ਮੁਕਰ ਰਹੀ ਹੈ। ਪਰਦੁੱਮਣ ਸਿੰਘ ਤਕ ਇਹ ਗੱਲ ਇਕ ਦਮ ਨਹੀਂ ਪੁੱਜਦੀ। ਸ਼ਿੰਦਰ ਕੋਰ ਉਸ ਦੀ ਕਿਸੇ ਵੇਲੇ ਸਹੇਲੀ ਰਹੀ ਹੈ। ਉਹ ਹੀ ਇਕ ਦਿਨ ਕਹਿੰਦੀ ਹੈ,

--ਗਵਨਾ, ਬੜਾ ਤੇਜ਼ ਬਣਿਆਂ ਫਿਰਦੈਂ, ਆਹ ਮੌਨਿਕਾ ਤੇਰਾ ਤੁਖਮ ਲਈ ਫਿਰਦੀ ਆ।

--ਹੈਂ!

--ਹਾਂ, ਉਹ ਪਰੈਗਨੈਂਟ ਐ।

--ਪਤਾ ਨਹੀਂ ਕਿਹਦਾ ਹੋਊ!

ਪਰਦੁੱਮਣ ਸਿੰਘ ਬੇਫਿਕਰ ਬਣਦਾ ਬੋਲਦਾ ਹੈ ਪਰ ਅੰਦਰੋਂ ਹਿੱਲ ਜਾਂਦਾ ਹੈ। ਸ਼ਿੰਦਰ ਕੋਰ ਫਿਰ ਆਖਦੀ ਹੈ,

--ਬਿਸਤਰਾ ਤੁਹਾਡਾ ਗਰਮ ਕਰੇ ਤੇ ਬੱਚਾ ਕਿਸੇ ਹੋਰ ਦਾ ਲਈ ਫਿਰੇ ਇਹ ਤਾਂ ਹੋ ਨਹੀਂ ਸਕਦਾ।

--ਸ਼ਿੰਦਰ ਕੋਰੇ ਮੇਰੇ ਕੋਲ ਇਸ ਉਮਰ ਵਿਚ ਹੈ ਈ ਕੀ?

--ਸਾਰੀ ਫੈਕਟਰੀ ਨੂੰ ਪਤਾ ਕਿ ਤੁਸੀਂ ਕਿੰਨੇ ਪੌਂਡ ਦੀ ਦਵਾਈ ਇੰਡੀਆ ਤੋਂ ਮੰਗਾਉਂਦੇ ਓ।

--ਦਵਾਈ ਭਲਾ ਮੈਂ ਇਸ ਕੰਮ ਲਈ ਮੰਗਾਉਨਾਂ!

ਪਰਦੁੱਮਣ ਸਿੰਘ ਉਸ ਨੂੰ ਰੁੱਖਾ ਜਿਹਾ ਬੋਲਦਾ ਕਹਿੰਦਾ ਹੈ। ਸ਼ਿੰਦਰ ਕੋਰ ਉਥੋਂ ਤੁਰਦੀ ਹੋਈ ਆਖਦੀ ਹੈ,

--ਗਵਨਾ, ਮੇਰਾ ਮਤਲਬ ਸੀ ਤੁਹਾਨੂੰ ਦੱਸਣਾ ਸੋ ਦਸ ਦਿਤਾ ਅਗੇ ਤੁਸੀਂ ਜਾਣੋਂ ਤੁਹਾਡਾ ਕੰਮ ਜਾਣੇਂ।

ਪਰਦੁੱਮਣ ਸਿੰਘ ਨੂੰ ਹੱਥਾਂ ਪੈਰਾਂ ਦੀ ਪੈ ਜਾਂਦੀ ਹੈ। ਪਰ ਉਹ ਸੋਚਣ ਲਗਦਾ ਹੈ ਕਿ ਮੌਨਿਕਾ ਕੰਵਾਰੀ ਕੁੜੀ ਹੈ ਤੇ ਕੋਈ ਵੀ ਕੰਵਾਰੀ ਕੁੜੀ ਇਹ ਨਹੀਂ ਚਾਹੇਗੀ ਕਿ ਵਿਆਹ ਤੋਂ ਪਹਿਲਾਂ ਉਸ ਦੇ ਬੱਚਾ ਹੋ ਜਾਵੇ। ਇਸ ਤਰ੍ਹਾਂ ਉਸ ਦੇ ਵਿਆਹ ਹੋਣ ਦੇ ਮੌਕੇ ਹੀ ਖਤਮ ਹੋ ਜਾਣਗੇ। ਉਸ ਨੂੰ ਪਤਾ ਹੈ ਕਿ ਮੌਨਿਕਾ ਉਸ ਨੂੰ ਕਈ ਵਾਰ ਕਹਿ ਚੁੱਕੀ ਹੈ ਕਿ ਕੋਈ ਚੰਗਾ ਜਿਹਾ ਮੁੰਡਾ ਲਭ ਕੇ ਦੇਵੇ। ਹੋ ਸਕਦਾ ਹੈ ਕਿ ਮੌਨਿਕਾ ਕੋਈ ਕੁਤਾਹੀ ਕਰ ਗਈ ਹੋਵੇ ਤੇ ਹੁਣ ਠੀਕ ਵੀ ਹੋ ਸਕਦੀ ਹੈ। ਉਹ ਮੌਨਿਕਾ ਹਸਪਤਾਲ ਭੇਜ ਦੇਵੇਗਾ ਜਿਥੇ ਉਸ ਦੀ ਸਹਿਜੇ ਹੀ ਸਫਾਈ ਹੋ ਜਾਵੇਗੀ। ਨਾਲ ਨਾਲ ਉਸ ਨੂੰ ਇਸ ਗੱਲ ਦਾ ਵੀ ਫਿਕਰ ਖਾਣ ਲਗਦਾ ਹੈ ਕਿ ਹੁਣ ਤਕ ਫੈਕਟਰੀ ਵਿਚ ਇਹ ਗੱਲ ਫੈਲ ਚੁੱਕੀ ਹੋਵੇਗੀ। ਉਹ ਮੌਨਿਕਾ ਨੂੰ ਫੋਨ ਕਰਦਾ ਹੈ। ਮੌਨਿਕਾ ਫੋਨ ਉਠਾ ਹੀ ਨਹੀਂ ਰਹੀ। ਉਹ ਦੂਜੇ ਦਿਨ ਕੰਮ ਤੇ ਵੀ ਨਹੀਂ ਆਉਂਦੀ। ਪਰਦੁੱਮਣ ਸਿੰਘ ਦਾ ਫਿਕਰ ਵਧਣ ਲਗਦਾ ਹੈ। ਉਹ ਉਸ ਦੇ ਘਰ ਜਾਂਦਾ ਹੈ। ਘਰ ਕੋਈ ਵੀ ਨਹੀਂ ਹੈ। ਸ਼ਾਮ ਨੂੰ ਫਿਰ ਜਾਂਦਾ ਹੈ। ਸੁਨੀਤਾ ਮਿਲਦੀ ਹੈ। ਉਹ ਕਹਿ ਦਿੰਦੀ ਹੈ ਕਿ ਮੌਨਿਕਾ ਕਿਸੇ ਰਿਸ਼ਤੇਦਾਰ ਦੇ ਗਈ ਹੋਈ ਹੈ। ਉਹ ਵਾਰ ਵਾਰ ਮੌਨਿਕਾ ਦਾ ਫੋਨ ਲਗਾਈ ਜਾ ਰਿਹਾ ਹੈ ਪਰ ਮੌਨਿਕਾ ਦਾ ਫੋਨ ਬੰਦ ਹੈ। ਸਵੇਰ ਤੋਂ ਸ਼ੁਰੂ ਹੋ ਕੇ ਰਾਤ ਤਕ ਫੋਨ ਦੇ ਬਟਨ ਦਬਾਉਂਦਾ ਰਹਿੰਦਾ ਹੈ। ਉਸ ਦੇ ਮਨ ਦਾ ਕੋਈ ਕੋਨਾ ਇਹ ਵੀ ਕਹਿ ਰਿਹਾ ਹੈ ਕਿ ਮੌਨਿਕਾ ਬੱਚੇ ਦੀ ਸਫਾਈ ਕਰਾਉਣ ਗਈ ਹੋਈ ਹੋਵੇਗੀ। ਉਹ ਸੋਚਦਾ ਹੈ ਕਿ ਉਸ ਨੂੰ ਦਸ ਕੇ ਜਾਂਦੀ ਤਾਂ ਉਹ ਉਸ ਦੀ ਕੋਈ ਮਦਦ ਕਰ ਦਿੰਦਾ। ਪੈਸੇ ਵਲੋਂ ਜਾਂ ਕਿਸੇ ਹੋਰ ਤਰ੍ਹਾਂ। ਉਹ ਆਪਣੇ ਆਪ ਨੂੰ ਤਸੱਲੀ ਦਿੰਦਾ ਇਹ ਵੀ ਸੋਚਦਾ ਹੈ ਕਿ ਜਿਹੜਾ ਮੌਨਿਕਾ ਨੇ ਉਸ ਨੂੰ ਨਹੀਂ ਦਸਿਆ ਹੋ ਸਕਦਾ ਹੈ ਇਹ ਬੱਚਾ ਉਸ ਦਾ ਨਾ ਹੋਵੇ ਪਰ ਜੇ ਉਸ ਨੇ ਬੱਚੇ ਦੀ ਸਫਾਈ ਨਾ ਕਰਾਈ ਤਾਂ ਕੀ ਹੋਵੇਗਾ ਇਹ ਸੋਚਦਿਆਂ ਤਾਂ ਉਸ ਦਾ ਸਾਰਾ ਸਰੀਰ ਕੰਬਣ ਲਗ ਪੈਂਦਾ ਹੈ। ਜੇ ਗਿਆਨ ਕੋਰ ਜਾਂ ਬਲਰਾਮ ਨੂੰ ਪਤਾ ਚਲ ਗਿਆ ਤਾਂ ਕੀ ਬਣੇਗਾ!

ਚੌਥੇ ਦਿਨ ਮੌਨਿਕਾ ਉਸ ਦਾ ਫੋਨ ਉਠਾਉਂਦੀ ਹੈ। ਉਹ ਕਾਹਲੀ ਵਿਚ ਪੁੱਛਦਾ ਹੈ,

--ਕਿਥੇ ਐਂ ਤੂੰ?

--ਬਰਮੀਘੰਮ ਆਈ ਹੋਈ ਆਂ ਆਪਣੇ ਰਿਸ਼ਤੇਦਾਰਾਂ ਦੇ।

--ਮੈਂ ਆਹ ਕੀ ਸੁਣ ਰਿਹਾਂ?

--ਅੰਕਲ ਜੀ, ਕੀ?

--ਕਿ ਤੂੰ ਪਰੈਗਨੈਂਟ ਐਂ।

ਕੁਝ ਪਲ ਲਈ ਮੌਨਿਕਾ ਚੁੱਪ ਰਹਿੰਦੀ ਹੈ ਤੇ ਫਿਰ ਬੋਲਦੀ ਹੈ,

--ਹਾਂ, ਅੰਕਲ ਜੀ।

--ਇਹਨੂੰ ਗਿਰਾਇਆ ਕਿ ਨਹੀਂ ਹਾਲੇ?

--ਨਹੀਂ ਅੰਕਲ ਜੀ, ਹੁਣ ਇਹ ਨਹੀਂ ਹੋ ਸਕਣਾ।

--ਕਿਉਂ?

--ਇਨ ਉਪਰ ਹੋ ਗਏ ਪਰ ਤੁਸੀਂ ਇੰਨਾ ਫਿਕਰ ਕਿਉਂ ਕਰਦੇ ਓ, ਇਹ ਤੁਹਾਡਾ ਨਹੀਂ।

--ਇਹ ਕਿੱਦਾਂ ਹੋ ਸਕਦਾ? ...ਤੂੰ ਤਾਂ ਮੇਰੇ ਨਾਲ਼ ਈ ਸੀ।

--ਨਹੀਂ ਅੰਕਲ ਜੀ, ਮੇਰਾ ਹੋਰ ਵੀ ਕੋਈ ਦੋਸਤ ਹੈਗਾ।

ਪਰਦੁੱਮਣ ਸਿੰਘ ਰਾਹਤ ਜਿਹੀ ਮਹਿਸੂਸ ਕਰਨ ਲਗਦਾ ਹੈ। ਫਿਰ ਸੋਚਦਾ ਹੈ ਕਿ ਕਿਤੇ ਉਹ ਝੂਠ ਹੀ ਨਾ ਬੋਲਦੀ ਹੋਵੇ। ਉਹ ਫਿਰ ਪੁੱਛਦਾ ਹੈ,

--ਤੈਨੂੰ ਕੀ ਫਾਇਦਾ ਹੋਏਗਾ ਇਸ ਬੱਚੇ ਦਾ?
--ਮੈਨੂੰ ਪੀ. ਆਰ. ਮਿਲ ਜਾਊ।
--ਉਹ ਕੀ ਹੁੰਦਾ?
--ਪਰਮਾਨੈਂਟ ਰੈਜ਼ੀਡੈਂਸ।
--ਇਹ ਕਿੱਦਾਂ ਹੋ ਸਕਦਾ? ...ਇਸ ਮੁਲਕ ਵਿਚ ਅਜਿਹਾ ਕੋਈ ਕਨੂੰਨ ਨਹੀਂ, ਚੰਗੀ ਗੱਲ ਇਹੋ ਐ ਕਿ ਕਿਸੇ ਨਾ ਕਿਸੇ ਤਰ੍ਹਾਂ ਇਸ ਬੱਚੇ ਤੋਂ ਨਿਜਾਤ ਪਾ ਤੇ ਕੋਈ ਮੁੰਡਾ ਲੱਭ ਕੇ ਵਿਆਹ ਕਰਾ ਲੈ।
--ਅੰਕਲ ਜੀ, ਇੰਨੇ ਸਾਲ ਹੋ ਗਏ ਮੁੰਡਾ ਲਭਦਿਆਂ, ਨਹੀਂ ਲੱਭਿਆ, ਤੁਸੀਂ ਵੀ ਕੁਸ਼ ਨਹੀਂ ਕੀਤਾ ਪਰ ਇਹ ਇਕ ਤਰੀਕਾ ਹੈਗਾ ਭਾਵੇਂ ਅਧੂਰਾ ਜਿਹਾ ਈ ਐ ਪਰ ਮੇਰੇ ਕੋਲ ਆਪਣਾ ਕੇਸ ਤੋਰਨ ਦਾ ਇਕ ਸਾਧਨ ਹੋ ਜਾਏਗਾ।
--ਤੂੰ ਸਾਊਥਾਲ ਕਦ ਆ ਰਹੀ ਐ?
--ਅਗਲੇ ਹਫਤੇ।
--ਜਲਦੀ ਆ ਤੇ ਕੋਈ ਤਰਕੀਬ ਸੋਚੀਏ।
--ਅੰਕਲ ਜੀ, ਤੁਸੀਂ ਐਵੇਂ ਚਿੰਤਾ ਨਾ ਕਰੀ ਜਾਓ, ਇਹ ਤੁਹਾਡਾ ਨਹੀਂ, ਜਿਹਦਾ ਹੋਏਗਾ ਆਪੇ ਫਿਕਰ ਕਰੇਗਾ।
--ਤੂੰ ਸੱਚ ਬੋਲਦੀ ਐ?
--ਅੰਕਲ ਜੀ, ਤੁਹਾਡੀ ਸੌਂਹ।
--ਚੱਲ ਠੀਕ ਐ ਪਰ ਤੂੰ ਜਲਦੀ ਸਾਊਥਾਲ ਆ ਤੇ ਮੈਨੂੰ ਮਿਲ, ਹੁਣ ਹਾਲੇ ਫੈਕਟਰੀ ਨਾ ਆਵੀਂ, ਤੇਰੇ ਖਰਚ ਦਾ ਇੰਤਜ਼ਾਮ ਮੈਂ ਕਰ ਦੇਊਂ।

ਕੁਝ ਪਲਾਂ ਲਈ ਤਾਂ ਉਸ ਨੂੰ ਹੌਂਸਲਾ ਜਿਹਾ ਮਿਲਣ ਲਗਦਾ ਹੈ ਕਿ ਜਦ ਉਸ ਦਾ ਬੱਚਾ ਹੀ ਨਹੀਂ ਤਾਂ ਉਸ ਨੂੰ ਇਸ ਬਾਰੇ ਇੰਨਾ ਫਿਕਰ ਕਰਨ ਦੀ ਕੀ ਲੋੜ ਹੈ। ਫਿਰ ਉਹ ਸੋਚਣ ਲਗਦਾ ਹੈ ਕਿ ਮੌਨਿਕਾ ਤਾਂ ਫੈਕਟਰੀ ਤੋਂ ਸਿਧੀ ਘਰ ਜਾਇਆ ਕਰਦੀ ਹੈ ਤੇ ਘਰ ਤੋਂ ਫੈਕਟਰੀ। ਜੇ ਉਸ ਕੋਲ ਕੋਈ ਹੋਰ ਆਦਮੀ ਹੁੰਦਾ ਤਾਂ ਇਸ ਦੀ ਉਸ ਨੂੰ ਸੂੰਘ ਆ ਜਾਣੀ ਸੀ, ਨਹੀਂ ਇਹ ਬੱਚਾ ਉਸੇ ਦਾ ਹੀ ਹੈ। ਬੱਚੇ ਨੂੰ ਇਥੇ ਪੱਕਾ ਹੋਣ ਦਾ ਜ਼ਰੀਆ ਸਮਝੀ ਬੈਠੀ ਹੈ। ਫਿਰ ਉਸ ਨੂੰ ਚੇਤਾ ਆਉਣ ਲਗਦਾ ਹੈ ਕਿ ਕਿਵੇਂ ਉਹ ਕਈ ਵਾਰ ਇਤਆਤ ਰੱਖਣੋਂ ਖੁਝ ਜਾਂਦਾ ਰਿਹਾ ਹੈ ਤੇ ਮੌਨਿਕਾ ਉਸ ਨੂੰ ਇਹ ਗਲਤੀ ਕਰਨ ਲਈ ਉਕਸਾਉਂਦੀ ਰਹੀ ਹੈ। ਉਹ ਕਹਿੰਦੀ ਰਹੀ ਹੈ ਕਿ ਉਸ ਨੂੰ ਆਪਣੇ ਦਿਨਾਂ ਦਾ ਚੰਗੀ ਤਰ੍ਹਾਂ ਪਤਾ ਹੈ। ਉਸ ਨੂੰ ਪਿਛਲੇ ਕੁਝ ਮਹੀਨਿਆਂ ਦੇ ਵਕਤ ਦੀ ਤੋਰ ਦਾ ਇਕ ਇਕ ਕਦਮ ਯਾਦ ਆਉਣ ਲਗਦਾ ਹੈ ਕਿ ਕਿਵੇਂ ਮੌਨਿਕਾ ਉਸ ਵਲ ਸਹਿਜੇ ਹੀ ਖਿਚੀ ਚਲੀ ਆਉਂਦੀ ਹੈ ਉਮਰ ਦਾ ਫਰਕ ਕੀਤੇ ਬਿਨਾਂ। ਓਹ ਉਸ ਦੀ ਕਿਸੇ ਵੀ ਫਰਮਾਇਸ਼ ਤੇ ਉਜਰ ਨਹੀਂ ਕਰਦੀ, ਕੋਈ ਮੰਗ ਨਹੀਂ ਰਖਦੀ। ਇਹ ਤਾਂ ਮੌਨਿਕਾ ਦਾ ਟਰੈਪ ਹੈ, ਪਿੰਜਰਾ ਹੈ ਉਸ ਨੂੰ ਫੜਨ ਲਈ ਲਾਇਆ ਹੋਇਆ ਤੇ ਉਹ ਫਸ ਗਿਆ ਹੈ। ਸੋਚਦਿਆਂ ਸੋਚਦਿਆਂ ਉਸ ਦੇ ਪਸੀਨੇ ਛੁੱਟ ਜਾਂਦੇ ਹਨ। ਉਹ ਫਿਰ ਮੌਨਿਕਾ ਨੂੰ ਫੋਨ ਘੁਮਾਉਂਦਾ ਹੈ। ਆਖਣ ਲਗਦਾ ਹੈ,
--ਮੌਨਿਕਾ, ਤੂੰ ਝੂਠ ਬੋਲ ਰਹੀ ਐਂ, ਇਹ ਮੇਰਾ ਈ ਬੱਚਾ, ਮੈਂ ਤੇਰੀ ਸਾਰੀ ਚਲਾਕੀ ਸਮਝ ਗਿਆਂ, ਤੂੰ ਮੇਰੇ ਵਲ ਬੱਚੇ ਲਈ ਈ ਵਧੀ ਸੈਂ ਕਿਉਂਕਿ ਮੈਂ ਯੰਗ ਮੁੰਡਿਆਂ ਨਾਲੋਂ ਸੇਫ ਸੀ ਹੁਣ ਤੂੰ ਬਲੇਕ ਮੇਲ ਵੀ ਕਰੇਂਗੀ।
--ਨਹੀਂ ਅੰਕਲ ਜੀ, ਮੈਂ ਸੱਚ ਕਹਿੰਨੀ ਆਂ ਕਿ ਮੇਰਾ ਤੁਹਾਨੂੰ ਬਲੇਕਮੇਲ ਕਰਨ ਦਾ ਕੋਈ ਇਰਾਦਾ ਨਹੀਂ, ਮੈਨੂੰ ਬੱਚਾ ਚਾਹੀਦਾ ਪੀ. ਆਰ. ਲਈ ਪਰ ਮੈਂ ਤੁਹਾਡੇ ਤੋਂ ਇਹ ਆਸ ਨਹੀਂ ਰੱਖੀ, ਮੇਰਾ ਇਕ ਦੋਸਤ ਹੈਗਾ ਜਿਹਦੇ ਨਾਲ ਮੈਂ ਵਿਆਹ ਵੀ ਕਰਾਉਣਾਂ ਤੇ ਉਹਦਾ ਈ ਬੱਚਾ।
--ਕੀ ਆ ਤੇਰੇ ਦੋਸਤ ਦਾ ਨਾਂ? ਮੈਨੂੰ ਉਹਦਾ ਮੁਬਾਈਲ ਨੰਬਰ ਦੇ, ਮੈਂ ਫੋਨ ਕਰਕੇ ਪੁੱਛ ਲੈਨਾਂ।
--ਅੰਕਲ ਜੀ, ਇਹ ਮੇਰੀ ਪਰਾਈਵੇਟ ਲਾਈਫ ਐ, ਇਹਦੇ ਵਿਚ ਮੈਂ ਕਿਸੇ ਨੂੰ ਦਖਲ ਨਹੀਂ ਦੇਣ ਦੇਣਾਂ, ਤੁਹਾਡੇ ਲਈ ਇਹੋ ਬਹੁਤ ਐ ਇਕ ਇਹ ਬੱਚਾ ਤੁਹਾਡਾ ਨਹੀਂ।
--ਫਿਰ ਮੈਨੂੰ ਜਲਦੀ ਮਿਲ।
--ਨਹੀਂ, ਮੈਂ ਨਹੀਂ ਮਿਲਣਾ।
--ਕਿਉਂ?
--ਕਿਉਂਕਿ ਤੁਸੀ ਗੱਲਾਂ ਈ ਗਲਤ ਕਰਦੇ ਓ।

ਕਹਿੰਦੀ ਹੋਈ ਮੌਨਿਕਾ ਫੋਨ ਕੱਟ ਦਿੰਦੀ ਹੈ। ਪਰਦੁੱਮਣ ਸਿੰਘ ਦੁਬਾਰਾ ਘੁਮਾਉਂਦਾ ਹੈ ਪਰ ਉਹ ਨਹੀਂ ਚੁੱਕਦੀ। ਪਰਦੁੱਮਣ ਸਿੰਘ ਸੁਨੀਤਾ ਦੇ ਘਰ ਦੀ ਡੋਰ ਬੈੱਲ ਜਾ ਖੜਕਾਉਂਦਾ ਹੈ। ਸੁਨੀਤਾ ਕੈਮਰੇ ਰਾਹੀਂ ਉਸ ਨੂੰ ਖੜਾ ਦੇਖ ਕੇ ਦਰਵਾਜ਼ਾ ਨਹੀਂ ਖੋਹਲਦੀ। ਉਹ ਪੰਦਰਾਂ ਮਿੰਟ ਘੰਟੀ ਵਜਾਉਂਦਾ ਰਹਿੰਦਾ ਹੈ। ਸੁਨੀਤਾ ਨੂੰ ਡਰ ਹੈ ਕਿ ਗਵਾਂਢੀ ਹੀ ਨਾ ਬਾਹਰ ਆ ਜਾਣ ਤੇ ਗੱਲ ਹੋਰ ਦੀ ਹੋਰ ਬਣ ਜਾਵੇ। ਉਹ ਦਰਵਾਜ਼ਾ ਖੋਹਲਦੀ ਹੈ। ਪਰਦੁੱਮਣ ਸਿੰਘ ਇਕ ਦਮ ਉਚੀ ਅਵਾਜ਼ ਵਿਚ ਬੋਲਦਾ ਹੈ,
--ਕਿਥੇ ਆ ਉਹ ਚਲਾਕ ਕੁੜੀ?
--ਇਥੇ ਹੈ ਨਹੀਂ ਕੋਈ।
--ਮੈਨੂੰ ਉਹ ਦਾ ਐਡਰਸ ਦੇ।
--ਅੰਕਲ ਜੀ, ਮੈਨੂੰ ਨਹੀਂ ਪਤਾ ਪਰ ਤੁਸੀਂ ਹੌਲੀ ਬੋਲੋ।

--ਮੈਂ ਹੌਲ਼ੀ ਕਿਦਾਂ ਬੋਲਾਂ? ਤੂੰ ਵੀ ਉਹਦੇ ਨਾਲ ਰਲ਼ੀ ਹੋਈ ਐਂ।

ਉਸ ਦੀ ਅਵਾਜ਼ ਹੋਰ ਵੀ ਉਚੀ ਹੋ ਜਾਂਦੀ ਹੈ। ਸੁਨੀਤਾ ਬਾਂਹ ਮਾਰਦੀ ਹੋਈ ਉਸ ਨੂੰ ਰਸਤਾ ਦਿਖਾਉਂਦੀ ਹੋਈ ਗੁੱਸੇ ਵਿਚ ਕਹਿੰਦੀ ਹੈ,

--ਚਲੇ ਜਾਓ ਇਥੋਂ ਨਹੀਂ ਤਾਂ ਮੈਂ ਪੁਲੀਸ ਬੁਲਾ ਲੈਣੀ ਆਂ।

ਪੁਲੀਸ ਦੇ ਨਾਂ ਤੇ ਉਹ ਇਕ ਦਮ ਢਿਲਾ ਪੈ ਜਾਂਦਾ ਹੈ। ਉਸ ਨੂੰ ਮਹਿਸੂਸ ਹੋਣ ਲਗਦਾ ਹੈ ਕਿ ਗੱਲ ਵਿਗੜ ਵੀ ਸਕਦੀ ਹੈ। ਪੁਲੀਸ ਆਏਗੀ ਜਾਂ ਕੋਈ ਹੋਰ ਇਵੇਂ ਦੇਖੇਗਾ ਤਾਂ ਕਾਰਨ ਜਾਨਣ ਦੀ ਕੋਸ਼ਿਸ਼ ਵੀ ਕਰੇਗਾ। ਉਹ ਤਰਲੇ ਜਿਹੇ ਨਾਲ ਪੁੱਛਦਾ ਹੈ,

--ਮੈਂ ਅੰਦਰ ਆ ਸਕਦਾਂ?

--ਨਹੀਂ, ਹਰਗਿਜ਼ ਨਹੀਂ।

## ਬੱਤੀ

ਪੱਚੀ ਨੰਬਰ। ਇਕ ਦਿਨ ਗੁਰਮੇਲ ਸੁੱਚੇ ਨੂੰ ਮਿਲਣ ਆਉਂਦਾ ਹੈ ਤੇ ਆਖਦਾ ਹੈ,

--ਯਾਰ, ਕਿਤੇ ਕੰਮ ਤੇ ਲੁਆ।

--ਤੂੰ ਤਾਂ ਚੰਗਾ ਭਲਾ ਜੈਨੀਆਂ ਦੀ ਕੈਸ਼ ਐਂਡ ਕੈਰੀ ਤੇ ਕੰਮ ਕਰਦਾ ਸੀ।

--ਕੰਮ ਤਾਂ ਕਰਦਾ ਸੀ ਪਰ ਕਿਸੇ ਭੈਣ ਦੇਣੇ ਨੇ ਛਾਪਾ ਪੁਆ 'ਤਾ। ਮੈਂ ਤਾਂ ਪਿਛਲੀ ਕੰਧ ਟੱਪ ਕੇ ਦੌੜ ਗਿਆ, ਦੋ ਕੁ ਹੋਰ ਮੁੰਡੇ ਕਾਬੂ ਆ ਗਏ।

--ਅੱਛਾ! ...ਛਾਪਾ ਕਿਹਨੇ ਪੁਆ 'ਤਾ ਹੋਇਆ? ...ਜੈਨੀਆਂ ਦੀ ਤਾਂ ਸਾਰਿਆਂ ਨਾਲ਼ ਬਣਦੀ ਆ।

--ਮੈਨੂੰ ਲਗਦਾ ਸਾਲ਼ਿਆਂ ਨੇ ਆਪੇ ਈ ਕੁਸ਼ ਕਰ 'ਤਾ। ਵਰਕਰਾਂ ਦੀ ਦੋ ਦੋ ਮਹੀਨੇ ਦੀ ਤਨਖਾਹ ਅੜੀ ਹੋਈ ਸੀ, ਲਗਦਾ ਸਾਲਿਆਂ ਨੇ ਦਸ ਬਾਰਾਂ ਹਜ਼ਾਰ ਦਾ ਬਚਾਅ ਕਰ ਲਿਆ ਆਪੇ ਛਾਪਾ ਪੁਆ ਕੇ।

--ਬੜੇ ਹਰਾਮੀ ਨਿਕਲੇ ਮੇਰੇ ਸਾਲ਼ੇ ਪਰ ਲਗਦੇ ਨਹੀਂ ਸੀ ਏਦਾਂ ਦੇ।

--ਜਿਹੜੇ ਲਗਦੇ ਨਹੀਂ ਹੁੰਦੇ ਉਹੀ ਭੈਣ ਦਿੰਦੇ ਆ, ...ਤੂੰ ਕੰਮ ਦਾ ਦਸ ਕੋਈ ਹੋ ਜਾਊ ਜੁਗਾੜ?

--ਬਈ ਹੁਣ ਕਹਿ ਨਹੀਂ ਸਕਦੇ, ਮੈਂ ਮਾਰਦਾਂ ਟਰਾਈ ਪਰ ਤੂੰ ਆਹ ਮੋੜ ਤੇ ਜਾ ਖੜ ਸਵੇਰੇ।

--ਮੈਨੂੰ ਨਹੀਂ ਸਾਲ਼ਾ ਮੰਗਤਿਆਂ ਵਾਂਗੂੰ ਖੜਨਾ ਚੰਗਾ ਲਗਦਾ, ਆਪਾਂ ਸਿਰ ਉਠਾ ਕੇ ਕੰਮ ਕੀਤਾ ਸਾਰੀ ਉਮਰ, ਆਪਣੇ ਤੋਂ ਮਰੂੰ ਮਰੂੰ ਨਹੀਂ ਕਰ ਹੁੰਦਾ।

--ਗੁਰਮੇਲ ਸਿਆਂ, ਜਦ ਆ ਈ ਗਏ ਤਾਂ ਕਾਹਦਾ ਮਰੂੰ ਮਰੂੰ! ...ਲੋਕਾਂ ਨੇ ਸਾਡਾ ਨਾਂ ਫੌਜੀ ਐਵੇਂ ਨਹੀਂ ਧਰ ਦਿਤਾ, ਕੁਸ਼ ਸੋਚ ਕੇ ਈ ਧਰਿਆ, ਇੰਡੀਆ ਵਿਚ ਫੌਜੀ ਹਥਿਆਰ ਬਿਨਾਂ ਨਹੀਂ ਹੋਣਾ ਚਾਹੀਦਾ ਤੇ ਸਾਊਥਾਲ ਦਾ ਫੌਜੀ ਕੰਮ ਬਿਨਾਂ ਨਹੀਂ ਰਹਿਣਾ ਚਾਹੀਦਾ, ਏਸ ਲਈ ਸਵੇਰੇ ਬੈਗ 'ਚ ਪਾ ਕੇ ਸੈਂਡਵਿਚ, ਜਾ ਖੜ। ਇਕ ਗੱਲ ਹੋਰ, ਜਿੰਨੇ ਦਿਨ ਕੰਮ ਨਹੀਂ ਮਿਲਦਾ ਗਲਾਸੀ ਮੇਰੀ ਰਹੀ।

ਸੁੱਚਾ ਉਸ ਲਈ ਹਾੜਾ ਬਣਾਉਂਦਾ ਆਖਦਾ ਹੈ। ਗੁਰਮੇਲ ਕਿਧਰੇ ਹੋਰ ਰਹਿੰਦਾ ਹੈ ਪਰ ਕਦੇ ਕਦੇ ਆ ਜਾਇਆ ਕਰਦਾ ਹੈ। ਕੁਝ ਦੇਰ ਬਾਅਦ ਗੁਰਦੇਵ ਦਰਵਾਜ਼ਾ ਖੋਹਲ ਕੇ ਆਪਣਾ ਸਿਰ ਅੰਦਰ ਪਾ ਕੇ ਦੇਖਦਾ ਬੋਲਦਾ ਹੈ,

--ਅੱਛਾ ਤੂੰ ਐਂ, ਮੈਂ ਕਿਹਾ ਪਤਾ ਨਹੀਂ ਕੌਣ ਗੱਲਾਂ ਕਰੀ ਜਾਂਦਾ, ਮੈਨੂੰ ਦੂਜੇ ਰੂਮ 'ਚੋਂ ਏਦਾਂ ਲਗਦਾ ਸੀ ਜਿਦਾਂ ਆਂਡਿਆਂ ਤੇ ਬੈਠੀ ਕੁਕੜੀ ਕੁੜ ਕੁੜ ਕਰਦੀ ਹੁੰਦੀ ਆ।

--ਮਾਮਾ, ਤੈਨੂੰ ਹੁਣ ਐਡੇ ਐਡੇ ਬੰਦੇ ਕੁਕੜੀਆਂ ਦਿਸਦੇ ਆ!

ਗੁਰਮੇਲ ਗੁੱਸੇ ਵਿਚ ਆਉਂਦਾ ਕਹਿੰਦਾ ਹੈ। ਗੁਰਦੇਵ ਫਿਰ ਆਖਦਾ ਹੈ,

--ਜਿੱਦਾਂ ਤੂੰ ਸ਼ੈੱਡ 'ਚ ਰਹਿਨਾਂ ਇਹ ਤਾਂ ਕੁਕੜੀਆਂ ਵਾਲ਼ੀ ਈ ਗੱਲ ਹੋਈ।

--ਹੁਣ ਤਾਂ ਯਾਰ, ਪਤਾ ਨਹੀ ਇਹ ਸ਼ੈੱਡ ਵੀ ਨਹੀਂ ਰਹਿਣੀ, ...ਸਾਲ਼ਾ ਕੰਮ ਟੁੱਟ ਗਿਆ ਪਤਾ ਨਹੀਂ ਹੁਣ ਕੀ ਹੋਊ।

--ਅੱਛਾ! ਇਹ ਗੱਲ ਆ, ਇਹ ਤਾਂ ਬਈ ਮਾੜੀ ਗੱਲ ਹੋਈ, ਕਿਤੇ ਹੋਰ ਮਾਰ ਲੈ ਟਰਾਈ, ਜਿਸ ਸਾਲ਼ੇ ਨੇ ਢਿਡ ਲਾਇਆ ਖਾਣ ਦਾ ਇੰਤਜ਼ਾਮ ਵੀ ਕਰੂ।

ਕਹਿ ਕੇ ਗੁਰਦੇਵ ਮੁੜ ਆਪਣੇ ਕਮਰੇ ਵਿਚ ਚਲੇ ਜਾਂਦਾ ਹੈ। ਗੁਰਮੇਲ ਵੀ ਇਕ ਪੈੱਗ ਹੋਰ ਪੀ ਕੇ ਉਠ ਖੜਦਾ ਹੈ। ਕੰਮ ਖੁਸ ਜਾਣ ਕਰਕੇ ਉਸ ਦਾ ਮਨ ਟਿਕਾਣੇ ਨਹੀਂ ਹੈ।

ਸਵੇਰੇ ਛੇ ਵਜੇ ਉਹ ਤਿਆਰ ਹੋ ਕੇ ਬੈਂਕ ਵਾਲੇ ਮੋੜ ਤੇ ਆ ਖੜਦਾ ਹੈ। ਉਸ ਵਰਗੇ ਕਿੰਨੇ ਹੋਰ ਲੋਕ ਖੜੇ ਹਨ। ਉਹ ਜਦ ਵੀ ਇਸ ਪਾਸੇ ਦੀ ਲੰਘੇ ਤਾਂ ਉਸ ਨੂੰ ਲੁਧਿਆਣੇ ਦਾ ਲੇਬਰ ਚੌਂਕ ਯਾਦ ਆ ਜਾਂਦਾ ਹੈ। ਉਹ ਮਨ ਹੀ ਮਨ ਇਹਨਾਂ ਲੋਕਾਂ ਤੇ ਹੱਸਿਆ ਵੀ ਕਰਦਾ ਕਿ ਇਹ ਲੋਕ ਦਿਲ ਲਾ ਕੇ ਕੰਮ ਨਹੀਂ ਕਰਦੇ ਹੋਣੇ ਤਾਂ ਹੀ ਰੋਜ਼ ਦਿਹਾੜੀ ਲਗਣ ਦਾ ਇੰਤਜ਼ਾਰ ਕਰਨਾ ਪੈਂਦਾ ਹੈ ਨਾਲ ਦੀ ਨਾਲ ਉਸ ਨੂੰ ਇਹਨਾਂ ਨਾਲ ਹਮਦਰਦੀ ਵੀ ਹੋਣ ਲਗਦੀ ਹੈ ਤੇ ਅਜ ਉਹ ਇਹਨਾਂ ਵਿਚ ਆ ਖੜਦਾ ਹੈ। ਉਹ ਸਭ ਤੋਂ ਇਕ ਪਾਸੇ ਨੂੰ ਹੋ ਕੇ ਖੜ ਜਾਂਦਾ ਹੈ। ਉਹ ਆਪਣੇ ਆਪ ਨੂੰ ਇਹਨਾਂ ਨਾਲੋਂ ਵੱਖਰਾ ਸਮਝਦਾ ਹੈ। ਇਹਨਾਂ ਵਿਚ ਕਈ ਤਾਂ ਤਿਖੀ ਚੁੰਝ ਵਾਲੀ ਪੱਗ ਬੰਨੀ ਖੜੇ ਹਨ। ਕਈਆਂ ਨੇ ਤੇਲ ਲਾ ਕੇ

ਬੁਲਬਲਾਂ ਵਾਹੀਆਂ ਹੋਈਆਂ ਹਨ। ਉਹ ਹਰ ਇਕ ਵਲ ਦੇਖ ਕੇ ਉਸ ਦੀ ਇੰਡੀਆ ਵਿਚਲੇ ਰੁਤਬੇ ਦਾ ਅੰਦਾਜ਼ਾ ਲਾਉਣ ਲਗਦਾ ਹੈ। ਉਸ ਨੂੰ ਉਥੇ ਕਈ ਅਧਿਆਪਕ ਦਿਸਦੇ ਹਨ ਤੇ ਕਈ ਕਲਰਕ। ਕਈ ਸ਼ਾਇਦ ਇਹਨਾਂ ਤੋਂ ਵੀ ਕਿਸੇ ਉਚੀ ਨੌਕਰੀ ਤੇ ਹੋਣਗੇ। ਲੋੜਵੰਦ ਕਾਰ ਜਾਂ ਵੈਨ ਆਉਂਦੀ ਹੈ ਤਾਂ ਕੰਮ ਦੀ ਤਲਾਸ਼ ਵਿਚ ਆਏ ਇਹਨਾਂ ਲੋਕਾਂ ਝੁਰਮਟ ਜਿਹਾ ਉਸ ਦੇ ਦੁਆਲੇ ਜੁੜ ਜਾਂਦਾ ਹੈ। ਵੈਨ ਵਿਚ ਬੈਠਾ ਵਿਅਕਤੀ ਪੁੱਛਦਾ ਹੈ,

--ਹਾਂ ਬਈ, ਘਰ ਦਾ ਗਾਰਡਨ ਸਾਫ ਕਰਨ ਲਈ ਬੰਦਾ ਚਾਹੀਦਾ, ਬਹੁਤਾ ਕੰਮ ਨਹੀਂ।

ਇਕੱਠੇ ਹੋਏ ਸਾਰੇ ਇਕੋ ਜ਼ੁਬਾਨ ਵਿਚ ਕਹਿੰਦੇ ਹਨ,

--ਠੀਕ ਆ ਜੀ।

--ਕਿੰਨੀ ਦਿਹਾੜੀ।

--ਚਾਲ਼ੀ ਪੌਂਡ।

--ਚਾਲ਼ੀ ਪੌਂਡ! ...ਇੰਨੇ ਨਹੀਂ, ਤੀਹ ਪੌਂਡ ਦੇਊਂ।

ਉਹ ਸਾਰੇ ਇਕ ਦੂਜੇ ਵਲ ਦੇਖਣ ਲਗਦੇ ਹਨ ਤੇ ਫਿਰ ਇਕ ਜਣਾ ਆਖਦਾ ਹੈ,

--ਅਜਕਲ ਇਹੋ ਰੇਟ ਆ ਜੀ, ਇਹਤੋਂ ਘੱਟ ਕੀ ਹੋਊ।

--ਕਿਸੇ ਨੇ ਤੀਹ ਲੈਣੇ ਤਾਂ ਚਲੋ, ਦੁਪਿਹਰ ਦੀ ਰੋਟੀ ਵੀ, ਇਹ ਕਿਹੜਾ ਬਿਲਡਿੰਗ-ਸਾਈਟ ਦਾ ਕੰਮ ਆਂ, ਹਲਕਾ ਜਿਹਾ ਤਾਂ ਹੈ।

ਉਹਨਾਂ ਵਿਚੋਂ ਇਕ ਕਹਿ ਉਠਦਾ ਹੈ,

--ਪੈਂਤੀ ਤੋਂ ਘੱਟ ਨਹੀਂ।

--ਤੁਹਾਡੀ ਮਰਜ਼ੀ।

ਆਖਦਾ ਕਾਰ ਵਾਲਾ ਕਾਰ ਤੋਰਨ ਲਗਦਾ ਹੈ ਤਾਂ ਜਿਹੜਾ ਪੈਂਤੀ ਮੰਗ ਰਿਹਾ ਹੈ ਉਹ ਕਾਰ ਦਾ ਦਰਵਾਜ਼ਾ ਖੋਹਲ ਕੇ ਅੰਦਰ ਆ ਬੈਠਦਾ ਹੈ ਤੇ ਆਖਦਾ ਹੈ,

--ਚਲੋ ਜੀ।

ਉਸ ਦੇ ਜਾਣ ਤੋਂ ਬਾਅਦ ਉਥੇ ਖੜੇ ਬੰਦੇ ਗੁੱਸੇ ਵਿਚ ਉਬਲਣ ਲਗਦੇ ਹਨ। ਇਕ ਕਹਿੰਦਾ ਹੈ,

--ਇਹ ਸਾਲ਼ਾ ਸਾਡਾ ਰੇਟ ਖਰਾਬ ਕਰ ਰਿਹੈ, ਜਦ ਇਹ ਗੱਲ ਹੋ ਚੁੱਕੀ ਆ ਕਿ ਚਾਲ਼ੀਆਂ ਤੋਂ ਘੱਟ ਨਹੀਂ ਜਾਣਾ ਤਾਂ ਇਹ ਕਿਉਂ ਤੀਹਾਂ ਵਿਚ ਮੰਨਿਆਂ। ਕੱਲ ਨੂੰ ਆਏ ਨੂੰ ਗਲ਼ੋ ਫੜੂੰ ਹਰਾਮਦੇ ਨੂੰ।

--ਓ ਯਾਰ, ਗੁੱਸੇ ਨਾ ਹੋ, ਉਹ ਵੀ ਕੀ ਕਰੇ, ਆਹ ਓਹਦੀ ਕਈਆਂ ਦਿਨਾਂ ਬਾਅਦ ਦਿਹਾੜੀ ਲਗੀ ਆ।

ਜਿੰਨੇ ਕੁ ਲੋਕ ਕੰਮ ਕਰਨ ਲਈ ਜਾ ਚੁੱਕੇ ਹਨ ਉਨੇ ਕੁ ਹੋਰ ਆ ਜਾਂਦੇ ਹਨ। ਮਜ਼ਦੂਰ ਦੀ ਤਲਾਸ਼ ਵਿਚ ਆਇਆ ਬੰਦਾ ਖੜੇ ਕਾਮਿਆਂ ਨੂੰ ਤੋਲਦਾ ਹੈ ਫਿਰ ਉਹਨਾਂ ਵਿਚੋਂ ਆਪਣੇ ਕੰਮ ਲਈ ਢੁਕਵਾਂ ਦਿਸਦੇ ਮਜਦੂਰ ਦੇ ਕੋਲ ਗੱਡੀ ਖੜਾਉਣ ਦੀ ਕੋਸ਼ਿਸ਼ ਕਰਦਾ ਹੈ। ਗੁਰਮੇਲ ਇਕ ਪਾਸੇ ਖੜਾ ਹੈ ਤੇ ਉਸ ਤਕ ਕੋਈ ਪਹੁੰਚ ਨਹੀਂ ਕਰਦਾ ਤੇ ਨਾ ਹੀ ਉਹ ਕਿਸੇ ਕੋਲ ਜਾਂਦਾ ਹੈ। ਕਰਦੇ ਕਰਾਉਂਦਿਆਂ ਦਸ ਵਜ ਜਾਂਦੇ ਹਨ। ਲੋਕ ਉਬਾਸੀਆਂ ਲੈਣ ਲਗਦੇ ਹਨ। ਕੁਝ ਤਾਂ ਆਪਣੇ ਬੈਗ ਵਿਚੋਂ ਬੀਅਰ ਦਾ ਡੱਬਾ ਕੱਢ ਕੇ ਪੀਣ ਲਗਦੇ ਹਨ। ਉਹਨਾਂ ਨੂੰ ਹੁਣ ਅਜ ਦੀ ਦਿਹਾੜੀ ਲਗਣ ਦੀ ਆਸ ਨਹੀਂ ਹੈ। ਬਚਦੇ ਲੋਕ ਢਾਣੀਆਂ ਜਿਹੀਆਂ ਵਿਚ ਇਕੱਠੇ ਹੋਣ ਲਗਦੇ ਹਨ। ਜਿਹਨਾਂ ਨੂੰ ਅਜੇ ਕੁਝ ਆਸ ਹੈ ਉਹ ਆਉਂਦੀਆਂ ਜਾਂਦੀਆਂ ਕਾਰਾਂ ਨੂੰ ਲਲਚਾਈਆਂ ਨਜ਼ਰਾਂ ਨਾਲ ਦੇਖਦੇ ਜਾ ਰਹੇ ਹਨ। ਗਿਆਰਾਂ ਕੁ ਵਜਦਿਆਂ ਸਾਰੇ ਹੀ ਆਸ ਛੱਡ ਦਿੰਦੇ ਹਨ ਤੇ ਅਗਲਾ ਪਰੋਗਰਾਮ ਬਣਾਉਣ ਲਗਦੇ ਹਨ। ਕੁਝ ਇਕ ਤਾਂ ਆਪਣੇ ਟਿਕਾਣਿਆਂ ਨੂੰ ਮੁੜ ਜਾਂਦੇ ਹਨ ਤੇ ਕੁਝ ਦੁਪਿਹਰ ਹੋਣ ਦੀ ਉਡੀਕ ਕਰਨ ਲਗਦੇ ਹਨ ਤਾਂ ਕਿ ਗੁਰਦਵਾਰੇ ਜਾ ਕੇ ਰੋਟੀ ਖਾਧੀ ਜਾ ਸਕੇ। ਜਿਹਨਾਂ ਦੀ ਬੀਅਰ ਖਰੀਦਣ ਦੀ ਸਮਰਥਾ ਹੈ ਉਹ ਨਾਲ ਦੀ ਕਿਸੇ ਦੁਕਾਨ ਤੋਂ ਬੀਅਰ ਜਾਂ ਕੋਈ ਹੋਰ ਦਾਰੂ ਫੜ ਲਿਆਉਂਦੇ ਹਨ ਤੇ ਉਥੇ ਖੜੇ ਖੜੇ ਹੀ ਪੀਣ ਲਗਦੇ ਹਨ। ਜਿਹਨਾਂ ਕੋਲ ਦਾਰੂ ਖਰੀਦਣ ਦੀ ਸਮਰਥਾ ਨਹੀਂ ਹੈ ਉਹਨਾਂ ਵਿਚੋਂ ਕੁਝ ਖਿਸਕ ਜਾਂਦੇ ਹਨ ਤੇ ਲੰਘਦੇ ਲੋਕਾਂ ਤੋਂ ਪਰਦੇ ਜਿਹੇ ਨਾਲ ਮੰਗਣ ਲਗਦੇ ਹਨ। ਬੇਗਾਨੇ ਮੁਲਕ ਵਿਚ ਆਪਣੀ ਬੋਲੀ ਵਿਚ ਕੋਈ ਮੰਗਦਾ ਹੋਵੇ ਤਾਂ ਮੰਗਣ ਵਾਲੇ ਨਾਲ ਖਾਸ ਹਮਦਰਦੀ ਹੋਣ ਲਗਦੀ ਹੈ ਸੋ ਇਹ ਜਲਦੀ ਹੀ ਬੀਅਰ ਜੋਗੇ ਪੈਸੇ ਲੈ ਕੇ ਮੁੜ ਮਹਿਫਲ ਵਿਚ ਆ ਹਾਜ਼ਰ ਹੁੰਦੇ ਹਨ। ਉਹ ਉਚੀ ਉਚੀ ਗੱਲਾਂ ਕਰਦੇ ਲੰਘਦੇ ਲੋਕਾਂ ਦਾ ਧਿਆਨ ਖਿਚਦੇ ਹਨ। ਆਉਣ ਜਾਣ ਵਾਲੀਆਂ ਔਰਤਾਂ ਵਲ ਘੂਰ ਘੂਰ ਕੇ ਦੇਖਦੇ ਹਨ।

ਇਕ ਮੁੰਡਾ ਬਸ ਸਟੌਪ 'ਤੇ ਖੜੀ ਕੁੜੀ ਕੋਲ ਚਲੇ ਜਾਂਦਾ ਹੈ ਤੇ ਪੁੱਛਣ ਲਗਦਾ ਹੈ,

--ਯੂਅਰ ਨੇਮ?

--ਗੈੱਟ ਲੌਸਟ!

ਕੁੜੀ ਆਖਦੀ ਹੈ ਤੇ ਉਹ ਮੁੜ ਆਉਂਦਾ ਹੈ। ਇਕ ਹੋਰ ਆਪਣੀ ਕਿਸਮਤ ਅਜਮਾਉਣ ਜਾਂਦਾ ਹੈ। ਸਾਊਥਾਲ ਦੇ ਕਈ ਲੋਕ ਸ਼ਕਾਇਤ ਕਰਦੇ ਹਨ ਕਿ ਇਹ ਵਿਹਲੜ ਜਿਹੇ ਲੋਕ ਕੁੜੀਆਂ ਨੂੰ ਇੰਡੀਆ ਦੀ ਤਰਜ਼ ਤੇ ਛੇੜਦੇ ਹਨ। ਕਈ ਪਰਿਵਾਰ ਇਹਨਾਂ ਤੋਂ ਬਹੁਤ ਸਤੇ ਪਏ ਹਨ ਪਰ ਉਹ ਕੁਝ ਕਰ ਨਹੀਂ ਸਕਦੇ। ਪੁਲੀਸ ਵੀ ਕੁਝ ਨਹੀਂ ਕਹਿੰਦੀ। ਕਈ ਵਾਰ ਇਹਨਾਂ ਨੂੰ ਡਰਾਉਣ ਲਈ ਆ ਕੇ ਇਹਨਾਂ ਦੇ ਨਾਂ-ਪਤੇ ਪੁੱਛਣ ਲਗਦੇ ਹਨ ਤਾਂ ਇਹ ਲੋਕ ਖਿਸਕ ਜਾਂਦੇ ਹਨ। ਪੁਲੀਸ ਨੂੰ ਪਤਾ ਹੈ ਕਿ ਇਹ ਸਾਰੇ ਗੈਰਕਨੂੰਨੀ ਹਨ ਪਰ ਇਹਨਾਂ ਨੂੰ ਫੜਨਾ ਕੰਮ ਇਮੀਗਰੇਸ਼ਨ ਵਾਲਿਆਂ ਦਾ ਹੈ। ਪੁਲੀਸ ਕੋਲ ਤਾਂ ਅਸਲੀ ਮੁਜਰਮ ਫੜਨ ਵਲੋਂ ਹੀ ਵਿਹਲ ਨਹੀਂ ਹੈ।

ਆਲੇ ਦੁਆਲੇ ਕਈ ਗੁਰਦਵਾਰੇ ਹਨ। ਇਹਨਾਂ ਵਿਚੋਂ ਕਈ ਰੋਟੀ ਖਾਣ ਇਹਨਾਂ ਗੁਰਦਵਾਰਿਆਂ ਵਿਚ ਜਾ ਵੜਦੇ ਹਨ। ਕਈ ਵਾਰ ਗੁਰਦਵਾਰੇ ਜਾਂਦੇ ਲੋਕ ਵੀ ਇਹਨਾਂ ਤੋਂ ਅੱਕ ਜਾਂਦੇ ਹਨ। ਉਥੇ ਜਾ ਕੇ ਵੀ ਇਹ ਔਰਤਾਂ ਵਲ ਖਾ ਜਾਣ ਵਾਲੀਆਂ ਨਜ਼ਰਾਂ ਨਾਲ ਝਾਕਦੇ ਹਨ। ਇਕ ਗੁਰਦਵਾਰੇ ਦੀ ਮੈਨਜਮੈਂਟ ਵਾਲੇ ਤਾਂ ਇਕ ਦਿਨ ਇਮੀਗਰੇਸ਼ਨ ਵਾਲਿਆਂ ਨੂੰ ਸੱਦ ਵੀ ਲੈਂਦੇ ਹਨ ਤੇ ਇਹਨਾਂ ਵਿਚੋਂ ਕੁਝ ਫੜੇ ਵੀ ਜਾਂਦੇ ਹਨ। ਇਕ ਗੁਰਦਵਾਰੇ ਵਿਚ ਇਕ ਜਥੇਦਾਰ ਆ ਕੇ ਇਹਨਾਂ ਨੂੰ ਕਹਿਣ ਲਗਦਾ ਹੈ,

--ਕਦੇ ਮੱਥਾ ਵੀ ਟੇਕ ਲਿਆ ਕਰੋ, ਦਮੜਾ ਚੜ੍ਹਾ ਦਿਆ ਕਰੋ।

--ਭਾਈ ਜੀ, ਦਿਹਾੜੀ ਨਹੀਂ ਲਗੀ।

--ਜਿੱਦਣ ਦਿਹਾੜੀ ਲਗੀ ਹੋਵੇ ਉਦਣ ਤਾਂ ਤੁਸੀਂ ਆਉਂਦੇ ਈ ਨਹੀਂ।

--ਕੋਈ ਗੱਲ ਨਹੀਂ, ਅਗਲੀ ਵਾਰ ਤੁਹਾਨੂੰ ਹਾਕ ਮਾਰ ਲਵਾਂਗੇ ਕਿ ਭਾਈ ਜੀ ਆਓ ਦੇਖੋ ਅਸੀਂ ਮੱਥਾ ਟੇਕਣ ਲਗੇ ਆਂ।

--ਭਾਈ ਜੀ, ਅਸੀਂ ਤਾਂ ਇਹਨੂੰ ਗੁਰੂ ਦਾ ਘਰ ਸਮਝ ਕੇ ਆਉਂਦੇ ਆਂ, ਜੇ ਇਹ ਤੁਹਾਡਾ ਘਰ ਆ ਤਾਂ ਦਸ ਦੇਵੋ ਮੁੜ ਕੇ ਨਹੀਂ ਆਉਂਦੇ।

ਕੋਈ ਹੋਰ ਆਖਦਾ ਹੈ ਤੇ ਭਾਈ ਝੂਠਾ ਜਿਹਾ ਹੋ ਕੇ ਚਲੇ ਜਾਂਦਾ ਹੈ।

ਗੁਰਮੇਲ ਦੁਪਿਹਰ ਤਕ ਦੇਖ ਵਾਪਸ ਮੁੜ ਆਉਂਦਾ ਹੈ। ਉਹ ਕਿਸੇ ਘਰ ਪਿਛਵਾੜੇ ਬਣੀ ਸ਼ੈੱਡ ਵਿਚ ਰਹਿ ਰਿਹਾ ਹੈ। ਸਾਊਥਾਲ ਵਿਚ ਆਮ ਘਰਾਂ ਦੇ ਗਾਰਡਨ ਦੇ ਅਖੀਰ ਤੇ ਘਰ ਦਾ ਵਾਧੂ ਸਮਾਨ ਜਾਂ ਬਾਗਬਾਨੀ ਦੇ ਸੰਦ ਰੱਖਣ ਲਈ ਸ਼ੈੱਡਾਂ ਬਣੀਆਂ ਹੋਈਆਂ ਹਨ ਪਰ ਹੁਣ ਕਈਆਂ ਨੇ ਤਾਂ ਇਹ ਕਿਰਾਏ 'ਤੇ ਦੇ ਲਈਆਂ ਹਨ। ਭਾਵੇਂ ਇਹਨਾਂ ਦਾ ਕਿਰਾਇਆ ਥੋੜਾ ਹੁੰਦਾ ਹੈ ਪਰ ਫਿਰ ਵੀ ਕੁਝ ਨਾ ਕੁਝ ਵਾਧੂ ਆ ਹੀ ਜਾਂਦਾ ਹੈ। ਤੇ ਫੌਜੀ ਲੋਕਾਂ ਨੂੰ ਇਹ ਫਾਇਦਾ ਹੋ ਜਾਂਦਾ ਹੈ ਕਿ ਘੱਟ ਕਿਰਾਇਆ ਹੋਣ ਕਰਕੇ ਉਹਨਾਂ ਦੇ ਕੁਝ ਪੈਸੇ ਬਚ ਜਾਂਦੇ ਹਨ। ਕਈ ਕਈ ਮੁੰਡੇ ਰਲ਼ ਕੇ ਸ਼ੈੱਡ ਲੈ ਲੈਂਦੇ ਹਨ। ਇਹਨਾਂ ਸ਼ੈੱਡਾਂ ਵਿਚ ਰਹਿਣਾ ਖੁੱਡਿਆਂ ਵਿਚ ਰਹਿਣ ਵਾਂਗ ਹੈ। ਇਥੇ ਕੋਈ ਸਹੂਲਤ ਨਹੀਂ ਹੁੰਦੀ। ਹੁਣ ਭਾਵੇਂ ਕਈ ਲੋਕ ਲਾਲਚ ਅਧੀਨ ਇਹਨਾਂ ਸ਼ੈੱਡਾਂ ਨੂੰ ਪੱਕੀਆਂ ਕਰਵਾ ਕੇ ਇਥੇ ਟੁਆਇਲਟ ਆਦਿ ਵੀ ਬਣਾਉਣ ਲਗ ਪਏ ਹਨ ਪਰ ਫਿਰ ਵੀ ਇਹ ਥਾਂ ਇਨਸਾਨਾਂ ਦੇ ਰਹਿਣ ਵਾਲੀ ਨਹੀਂ ਹੁੰਦੀ। ਕਨੂੰਨੀ ਤੌਰ ਤੇ ਇਹ ਸਹੀ ਵੀ ਨਹੀਂ। ਕੌਂਸਲ ਇਹ ਬੰਦ ਕਰਵਾ ਸਕਦੀ ਹੈ ਪਰ ਕੌਂਸਲ ਦੇ ਕੰਮ ਇੰਨੇ ਢਿਲੇ ਹਨ ਕਿ ਬਹੁਤ ਦੇਰ ਕਰ ਦਿੰਦੇ ਹਨ।

...ਜੱਗੇ ਦਾ ਕੌਂਸਲ ਨਾਲ ਵਾਹ ਪਿਆ ਹੋਇਆ ਹੈ। ਉਸ ਦੇ ਗਵਾਂਢੀਆਂ ਨੇ ਆਪਣੀ ਸ਼ੈੱਡ ਪੱਕੀ ਕਰਾ ਕੇ ਕਿਰਾਏ 'ਤੇ ਚਾੜੀ ਹੋਈ ਹੈ। ਅਜਿਹੇ ਹੀ ਕੁਝ ਗੈਰਕਨੂੰਨੀ ਮੁੰਡੇ ਰਹਿੰਦੇ ਹਨ। ਸਰਦੀਆਂ ਨੂੰ ਤਾਂ ਅਕਸਰ ਉਹ ਕੰਮ ਤੋਂ ਆ ਕੇ ਅੰਦਰ ਪੈ ਜਾਇਆ ਕਰਦੇ ਹਨ ਪਰ ਗਰਮੀਆਂ ਨੂੰ ਕੱਛੇ ਪਾ ਕੇ ਬਾਹਰ ਤੁਰੇ ਫਿਰਦੇ ਹੁੰਦੇ ਹਨ। ਉਚੀ ਉਚੀ ਗਾਣੇ ਜਾਂ ਰੇਡੀਓ ਲਗਾ ਰੱਖਦੇ ਹਨ। ਇੰਡੀਆ ਨੂੰ ਫੋਨ ਕਰਦੇ ਇੰਨਾ ਜ਼ੋਰ ਲਗਾ ਕੇ ਬੋਲਦੇ ਹਨ ਜਿਵੇਂ ਇਕ ਖੇਤ ਵਿਚੋਂ ਦੂਜੇ ਖੇਤ ਵਾਲੇ ਨਾਲ ਕੋਈ ਗੱਲ ਕਰ ਰਿਹਾ ਹੋਵੇ। ਜੱਗਾ ਕਈ ਵਾਰ ਗਵਾਂਢੀ ਮਾਲਕਾਂ ਕੋਲ ਸ਼ਿਕਾਇਤ ਕਰ ਚੁੱਕਾ ਹੈ ਪਰ ਉਹਨਾਂ ਦੇ ਕੰਨ ਤੇ ਜਿਵੇਂ ਜੂੰ ਨਾ ਸਰਕਦੀ ਹੋਵੇ। ਉਹ ਕੌਂਸਲ ਕੋਲ ਲਿਖਤੀ ਸ਼ਿਕਾਇਤ ਕਰਦਾ ਹੈ। ਕੌਂਸਲ ਵਾਲੇ ਚੈੱਕ ਕਰਨ ਆਉਂਦੇ ਵੀ ਹਨ। ਸਭ ਕੁਝ ਨੋਟ ਕਰ ਕੇ ਲੈ ਜਾਂਦੇ ਹਨ ਪਰ ਕਨੂੰਨੀ ਕਾਰਵਾਈ ਕਰਨ ਨੂੰ ਦੇਰ ਲਗ ਰਹੀ ਹੈ। ਅਗਲੀ ਵਾਰ ਜਦ ਫਿਰ ਮੁਆਇਨਾ ਕਰਨ ਆਉਂਦੇ ਹਨ ਤਾਂ ਸ਼ੈੱਡ ਖਾਲੀ ਪਈ ਦੇਖ ਕੇ ਮੁੜ ਜਾਂਦੇ ਹਨ ਤੇ ਕੇਸ ਬੰਦ ਕਰ ਦਿੰਦੇ ਹਨ। ਜੱਗਾ ਦੁਬਾਰਾ ਰਿਪੋਟ ਕਰਦਾ ਹੈ ਫਿਰ ਇਹੋ ਕੁਝ ਹੁੰਦਾ ਹੈ, ਜਿਸ ਦਿਨ ਕੌਂਸਲ ਵਾਲੇ ਮੁਆਇਨਾ ਕਰਨ ਆਉਂਦੇ ਹਨ ਗਵਾਂਢੀ ਸ਼ੈੱਡ ਖਾਲੀ ਕਰਵਾ ਲੈਂਦਾ ਹੈ ਤੇ ਕੌਂਸਲ ਵਾਲੇ ਮੁੜ ਜਾਂਦੇ ਹਨ। ਇਕ ਦਿਨ ਜੱਗੇ ਦਾ ਦੋਸਤ ਭੁਪਿੰਦਰ ਆਉਂਦਾ ਹੈ। ਪਿੱਛੇ ਗਾਰਡਨ ਵਿਚ ਪੈ ਰਹੇ ਰੌਲੇ ਵਲ ਦੇਖਦਾ ਉਹ ਜੱਗੇ ਨੂੰ ਪੁੱਛਦਾ ਹੈ,

--ਤੁਹਾਡੇ ਨਾਲ਼ ਦੇ ਘਰ ਤਾਂ ਪਾਰਟੀ ਚਲ ਰਹੀ ਲਗਦੀ ਆ।

--ਨਹੀਂ ਯਾਰ, ਇਹਨਾਂ ਨੇ ਸ਼ੈੱਡ ਵਿਚ ਫੌਜੀ ਕਿਰਾਏ ਤੇ ਰੱਖੇ ਹੋਏ ਆ, ਬਹੁਤ ਤੰਗ ਆਏ ਪਏ ਆਂ।

--ਇਹਦਾ ਸੌਖਾ ਤਰੀਕਾ, ਇਮੀਗਰੇਸ਼ਨ ਵਾਲਿਆਂ ਨੂੰ ਫੋਨ ਕਰਦੇ, ਦੇਖ ਸਿਧੇ ਦਿੱਲੀ ਜਾ ਕੇ ਸਾਹ ਲੈਣਗੇ।

--ਨਹੀਂ ਯਾਰ, ਇਹ ਕੰਮ ਨਹੀਂ ਕਰਨਾ, ਪਤਾ ਨਹੀਂ ਕਿੰਨੇ ਕਿੰਨੇ ਲੱਖ ਏਜੰਟਾਂ ਨੂੰ ਦੇ ਕੇ ਆਏ ਹੋਏ ਆ। ਕਸੂਰ ਇਹਨਾਂ ਦਾ ਨਹੀਂ, ਕਸੂਰ ਤਾਂ ਗਵਾਂਢੀ ਦਾ ਐ। ਇਹਦਾ ਕੋਈ ਤੋੜ ਲੱਭ।

--ਇਹਦਾ ਤੋੜ ਤਾਂ ਡੰਡਾ ਈ ਐ। ਜੇ ਇਹਨਾਂ ਨਾਲ ਨਹੀਂ ਤਾਂ ਗਵਾਂਢੀ ਨਾਲ ਡਾਂਗ ਸੋਟਾ ਹੋ ਲੈ, ਮੇਰੀ ਲੋੜ ਐ ਤਾਂ ਦਸ ਦੇਵੀਂ, ਬਕਾਰਡੀ ਦੀ ਇਕ ਬੋਤਲ ਲਊਂ।

ਕਹਿ ਕੇ ਭੁਪਿੰਦਰ ਹੱਸਣ ਲਗਦਾ ਹੈ। ਜੱਗੇ ਨੂੰ ਪਤਾ ਹੈ ਕਿ ਅਜਕਲ ਭੁਪਿੰਦਰ ਬਹੁਤ ਪੀਣ ਲਗ ਪਿਆ ਹੈ। ਕੋਈ ਜ਼ਮਾਨਾ ਸੀ ਭੁਪਿੰਦਰ ਨੇ ਕਈ ਫਿਲਮਾਂ ਵਿਚ ਵੀ ਛੋਟੇ ਮੋਟੇ ਰੋਲ ਕੀਤੇ ਸਨ ਪਰ ਹੁਣ ਉਹ ਸਭ ਕੁਝ ਛੱਡੀ ਬੈਠਾ ਹੈ। ਉਸ ਦੀ ਪਤਨੀ ਰਣਬੀਰੋ ਲੌਂਡਰੀ ਸੰਭਾਲਦੀ ਹੈ। ਭਲਿਆਂ ਵੇਲਿਆਂ ਦੀ ਉਸ ਨੇ ਇਕ ਲੌਂਡਰੀ ਖਰੀਦੀ ਹੋਈ ਹੈ ਜਿਸ ਦੇ ਸਹਾਰੇ ਉਸ ਦਿਨ ਬਸਰ ਕਰ ਰਹੇ ਹਨ ਨਹੀਂ ਤਾਂ ਭੁਪਿੰਦਰ ਨੇ ਤਾਂ ਸਾਰੀ ਉਮਰ ਹੀ ਕੰਮ ਨਹੀਂ ਕੀਤਾ। ਅਜ ਕਲ ਘਰ ਵਿਚ ਉਸ ਦੀ ਬਹੁਤੀ ਦਸ ਪੁੱਛ ਨਹੀਂ ਹੈ। ਦੋਵੇਂ ਮੁੰਡੇ ਤਾਂ ਉਸ ਨੂੰ ਮਤਲਬ ਦਾ ਹੀ ਬੁਲਾਉਂਦੇ ਹਨ। ਇਕ ਕੁੜੀ ਹੈ ਪਰ ਕੁੜੀ ਯੂਨੀ ਰਹਿੰਦੀ ਹੋਣ ਕਰਕੇ ਘਰ ਘੱਟ ਵੱਧ ਹੀ ਆਉਂਦੀ ਹੈ। ਭੁਪਿੰਦਰ ਕਦੇ ਕਦੇ ਜੱਗੇ ਨੂੰ ਮਿਲਣ ਆ ਜਾਇਆ ਕਰਦਾ ਹੈ। ਮਨਦੀਪ ਨਾਲ ਨਾ ਬਣਦੀ ਹੋਣ ਕਰਕੇ ਉਸ ਨੂੰ ਵੀ ਦੋਸਤਾਂ ਦੀ ਲੋੜ ਹੈ। ਉਹ ਭੁਪਿੰਦਰ ਮੂਹਰੇ ਬਕਾਰਡੀ ਦੀ ਬੋਤਲ ਲਿਆ ਰੱਖਦਾ ਹੈ। ਬੋਤਲ ਦੇਖ ਕੇ ਇਕ ਵਾਰ ਤਾਂ ਭੁਪਿੰਦਰ ਉਸ ਵਲ ਇਵੇਂ ਦੇਖਦਾ ਹੈ ਜਿਵੇਂ ਉਸ ਨੇ ਕੋਈ ਗੁਨਾਹ ਕਰ ਦਿਤਾ ਹੋਵੇ ਪਰ ਫਿਰ ਗਲਾਸ ਵਿਚ ਪਾਉਣ ਲਗਦਾ ਹੈ। ਇਕ ਪੈੱਗ ਜੱਗੇ ਲਈ ਵੀ

ਬਣਾ ਦਿੰਦਾ ਹੈ। ਕੁਝ ਦੇਰ ਬਾਅਦ ਗਵਾਂਢੀਆਂ ਦੇ ਗਾਰਡਨ ਵਿਚ ਰੌਲਾ ਫਿਰ ਉਚਾ ਹੋਣ ਲਗਦਾ ਹੈ। ਭੁਪਿੰਦਰ ਆਖਦਾ ਹੈ,

--ਹੁਣ ਮੈਂ ਦੋ ਗਲਾਸੀਆਂ ਪੀ ਲਈਆਂ, ਮੈਂ ਗੱਲ ਕਰਾਂ ਇਹਨਾਂ ਨਾਲ।

--ਚੱਲ ਕਰ ਲੈਨੇ ਆਂ, ਹੁਣ ਤਾਂ ਦੋ ਮੈਂ ਵੀ ਪੀ ਲਈਆਂ।

ਉਹ ਦੋਵੇਂ ਬਾਹਰ ਨਿਕਲਦੇ ਹਨ। ਗਵਾਂਢੀਆਂ ਦੇ ਗਾਰਡਨ ਵਿਚ ਪੰਜ ਸੱਤ ਮੁੰਡੇ ਇਲਤਾਂ ਕਰਦੇ ਇਕ ਦੂਜੇ ਦੇ ਪਿੱਛੇ ਭੱਜ ਰਹੇ ਹਨ ਤੇ ਆਪਸ ਵਿਚ ਗੰਦੀਆਂ ਗੰਦੀਆਂ ਗਾਲ਼ਾ ਵੀ ਕੱਢ ਰਹੇ ਹਨ। ਭੁਪਿੰਦਰ ਉਹਨਾਂ ਨੂੰ ਕਹਿੰਦਾ ਹੈ,

--ਯੰਗਮੈਂਨ, ਇੰਜੁਆਏ ਕਰੋ, ਅੰਦਰ ਬੈਠ ਕੇ ਕਰੋ, ਨਾਲ਼ ਵੀ ਘਰ ਵਸਦੇ ਆ। ਆਪ ਵੀ ਇੰਜੁਆਏ ਕਰੋ ਤੇ ਹੋਰਨਾਂ ਨੂੰ ਵੀ ਕਰਨ ਦਿਓ।

--ਅੰਕਲ, ਤੇਰੇ ਅਸੀਂ ਤੇਰੇ ਕੀ ਗੁਲੇਲ ਮਾਰ 'ਤੀ?

--ਆਹ ਜਿਹੜੀਆਂ ਹਰਕਤਾਂ ਤੁਸੀਂ ਕਰਦੇ ਆਂ ਇਹ ਫੈਮਿਲੀ ਵਾਲੇ ਲੋਕਾਂ ਨੂੰ ਸ਼ੋਭਾ ਨਹੀਂ ਦਿੰਦੀਆਂ।

--ਜੇ ਸ਼ੋਭਾ ਨਹੀਂ ਦਿੰਦੀਆਂ 'ਰਾਮ ਨਾਲ ਅੰਦਰ ਬੈਠ ਜਾਓ।

--'ਰਾਮ ਨਾਲ ਤਾਂ ਕਾਕਾ ਮੈਂ ਤੁਹਾਨੂੰ ਬੈਠਣ ਦੀ ਸਲਾਹ ਦੇਣ ਆਇਆਂ।

--ਆਪਣੀ ਸਲਾਹ ਆਪਣੇ ਕੋਲ਼ ਰੱਖੋ ਤੇ ਅੰਦਰ ਜਾ ਕੇ ਗਲਾਸੀ ਲਾਓ, ਏਦਾਂ ਨਾ ਹੋਵੇ ਅਸੀਂ ਤੁਹਾਡੇ 'ਤੇ ਈ ਖਰੀ ਕਰ ਦੇਈਏ।

--ਇਹ ਗੱਲ ਐ ਤਾਂ ਮੈਂ ਕਰਦਾਂ ਫੇਰ ਪੁਲੀਸ ਨੂੰ ਫੋਨ।

--ਤੂੰ ਫੋਨ ਜਿਹਨੂੰ ਮਰਜ਼ੀ ਕਰਦੇ, ਸਾਨੂੰ ਕਿਸੇ ਦਾ ਡਰ ਮਾਰਿਆ ਹੋਇਆ। ਅਸੀਂ ਕੋਈ ਗਲਤ ਕੰਮ ਕਰਦੇ ਆਂ, ਆਪਣੇ ਘਰ ਇੰਜੁਆਏ ਕਰਦੇ ਆਂ।

ਉਹਨਾਂ ਵਿਚੋਂ ਇਕ ਮੁੰਡਾ ਕਹਿੰਦਾ ਹੈ। ਭੁਪਿੰਦਰ ਜੇਬ੍ਹ ਵਿਚੋਂ ਮੁਬਾਈਲ ਕੱਢ ਕੇ ਨੰਬਰ ਘੁਮਾਉਂਦਾ ਹੈ ਤੇ ਅੰਗਰੇਜ਼ੀ ਵਿਚ ਆਖਦਾ ਹੈ,

--ਗਿਵ ਮੀ ਪੁਲੀਸ ਪਲੀਜ਼ ਪਲੀਜ਼।

ਕੁਝ ਪਲ ਬਾਅਦ ਫਿਰ ਕਹਿਣ ਲਗਦਾ ਹੈ,

--ਆਫੀਸਰ, ਮੈ ਕਾਰਲਾਈਲ ਰੋਡ ਤੋਂ ਬੋਲ ਰਿਹਾਂ ਨੰਬਰ ਇਸ ਸੌ ਪੈਂਤੀ ਵਿਚੋਂ, ਮੇਰਾ ਨਾਂ ਬੀ ਸਿੰਘ ਹੈ, ਮੇਰੇ ਗਵਾਂਢ ਵਿਚ ਦਸ ਬਾਰਾਂ ਬੰਦੇ ਸ਼ਰਾਬ ਪੀ ਕੇ ਖੱਪ ਕਰ ਰਹੇ ਆ, ਮੈਂ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਮੈਨੂੰ ਜਾਨੋ ਮਾਰ ਦੇਣ ਦੀਆਂ ਧਮਕੀਆਂ ਦੇਣ ਲਗ ਪਏ। ਉਹਨਾਂ ਦੇ ਹੱਥਾਂ ਵਿਚ ਇੱਟਾਂ ਫੜੀਆਂ ਹੋਈਆਂ, ਆਫੀਸਰ ਮੈਂ ਬਹੁਤ ਡਰ ਰਿਹਾਂ, ਮੈਂ ਫੈਮਿਲੀ ਮੈਨ ਆਂ, ਮੇਰੇ ਛੋਟੇ ਛੋਟੇ ਬੱਚੇ ਆ, ਪਲੀਜ਼ ਜਲਦੀ ਪੁਲੀਸ ਭੇਜੋ ਤੇ ਮੈਨੂੰ ਬਚਾਓ।

ਆਪਣੀ ਗੱਲ ਖਤਮ ਕਰਕੇ ਭੁਪਿੰਦਰ ਫੋਨ ਜੇਬ੍ਹ ਵਿਚ ਵਾਪਸ ਪਾ ਲੈਂਦਾ ਹੈ। ਕੁਝ ਦੇਰ ਲਈ ਮੁੰਡਿਆਂ ਦੀ ਖੱਪ ਉਵੇਂ ਹੀ ਜਾਰੀ ਰਹਿੰਦੀ ਹੈ ਪਰ ਫਿਰ ਪੈਰ ਮਲ਼ਦੇ ਖਿਸਕਣ ਲਗਦੇ ਹਨ। ਪੰਜ ਕੁ ਮਿੰਟਾਂ ਵਿਚ ਹੀ ਸਾਰੇ ਚਲੇ ਜਾਂਦੇ ਹਨ। ਜੱਗਾ ਆਖਦਾ ਹੈ,

--ਪੁਲੀਸ ਨੂੰ ਫੋਨ ਨਹੀਂ ਸੀ ਕਰਨਾ। ਮੈਨੂੰ ਇਹਨਾਂ ਨਾਲ ਹਰਦਰਦੀ ਵੀ ਐ ਯਾਰ।

--ਮੈਂ ਤਾਂ ਐਵੇਂ ਡਰਾਵਾ ਈ ਦਿਤਾ ਪਰ ਜੱਗਿਆ, ਕਦੇ ਵੀ ਸਿੱਧੀ ਉਂਗਲ ਘੇ ਨਹੀਂ ਨਿਕਲਦਾ। ਆਪਾਂ ਕਿਸੇ ਨੂੰ ਇਹ ਮੌਕਾ ਕਿਉਂ ਦੇਈਏ ਕਿ ਉਹ ਤੁਹਾਡੀ ਜ਼ਿੰਦਗੀ ਨਰਕ ਬਣਾ ਦੇਵੇ ਇਸ ਤੋਂ ਪਹਿਲਾਂ ਤੁਸੀਂ ਉਸ ਦੀ ਬਣਾ ਦਿਓ।

ਜੱਗੇ ਨੂੰ ਯਾਦ ਆਉਂਦਾ ਹੈ ਕਿ ਇਹੋ ਗੱਲ ਤਾਂ ਦੇਵਿਕਾ ਆਪਣੀ ਕਵਿਤਾ ਵਿਚ ਕਹਿੰਦੀ ਹੈ। ਉਸ ਨੂੰ ਸੋਚਦਿਆਂ ਦੇਖ ਭੁਪਿੰਦਰ ਪੁੱਛਦਾ ਹੈ,

--ਕੀ ਸੋਚ ਰਿਹਾਂ?

--ਜਿਹੜੀ ਕੁੜੀ ਤੁਹਾਡੀ ਲੌਂਡਰੀ 'ਤੇ ਕੰਮ ਕਰਦੀ ਆ, ਉਹ ਕਵਿਤਾ ਵੀ ਲਿਖਦੀ ਆ। ਉਹ ਕਹਿੰਦੀ ਆ ਕਿ ਜਿਹੜਾ ਮੈਨੂੰ ਮਸਲਣਾ ਚਾਹੇ ਪਹਿਲਾਂ ਉਹਨੂੰ ਹੀ ਮਸਲ ਦਿਆਂ।

--ਅੱਛਾ! ਇਹ ਤਾਂ ਬਹੁਤ ਵਧੀਆ ਗੱਲ ਆ, ਮੈਨੂੰ ਰਣਬੀਰੋ ਦਸਦੀ ਸੀ ਕਿ ਕੁੜੀ ਬਹੁਤ ਚੰਗੀ ਆ।

--ਉਹਨੇ ਬੜੇ ਉਤਰਾਅ ਚੜਾਅ ਦੇਖੇ ਆ ਥੋੜੇ ਚਿਰ ਵਿਚ ਈ, ਇਕ ਹੋਰ ਸ਼ੇਅਰ ਆ ਉਹਦਾ ਕਿ ਭੇੜੀਏ ਸਿਰ ਤੇ ਚੜੇ ਸਾਰੀ ਰਾਹ ਮੈਂ ਭਜਦੀ ਰਹੀ, ਕੁਝ ਖਾਧੀ ਗਈ, ਕੁਝ ਬਚ ਗਈ ਤੇ ਪਹੁੰਚੀ ਤੇਰੇ ਗਰਾਂ। ਜਾਣੀ ਕਿ ਭੇੜੀਆਂ ਉਹਦਾ ਕੁਸ਼ ਹਿੱਸਾ ਖਾ ਲਿਆ ਤੇ ਕੁਸ਼ ਬਚ ਗਿਆ ਪਰ ਜਿਹੜਾ ਧੁਰ ਪਹੁੰਚਿਆ ਉਹ ਤਾਂ ਉਹਦਾ ਇਕ ਛੋਟਾ ਜਿਹਾ ਹਿੱਸਾ ਹੀ ਪਹੁੰਚਿਆ।

--ਜੱਗਿਆ ਤੂੰ ਤਾਂ ਕਵੀ ਬਣ ਚਲਿਆਂ।

--ਭੁਪਿੰਦਰਾ, ਯਾਰ ਸ਼ਰਾਬ ਛੱਡ, ਇਕ ਵਾਰੀ ਫਿਰ ਕੋਈ ਡਰਾਮਾ ਤਿਆਰ ਕਰੀਏ।

--ਇਹ ਹੁਣ ਨਹੀਂ ਛੁੱਟਣੀ।

--ਰੀਹੈਬ ਸੈਂਟਰ ਚਲੇ ਜਾ।

--ਉਹ ਵੀ ਬਹੁਤਾ ਕੁਸ਼ ਨਹੀਂ ਕਰਦੇ, ...ਦੇਖਦਾਂ ਮੈਂ ਕੁਸ਼ ਘੱਟ ਕਰਦਾਂ।

ਉਹ ਮੁੜ ਅੰਦਰ ਆ ਬੈਠਦੇ ਹਨ। ਭੁਪਿੰਦਰ ਕਹਿਣ ਲਗਦਾ ਹੈ,

--ਇਹ ਸਾਊਥਾਲ ਉਹ ਨਹੀਂ ਰਿਹਾ ਜਿਹੜਾ ਕੁਝ ਸਾਲ ਪਹਿਲਾਂ ਹੁੰਦਾ ਸੀ, ਇਹ ਤਾਂ ਡਰਦੇ ਵਿਚਾਰੇ ਚਲੇ ਗਏ, ਕਈ ਘਰਾਂ ਵਿਚ ਪੋਲਿਸ਼ ਵੀ ਏਦਾਂ ਦੀ ਸਿਚੂਏਸ਼ਨ 'ਚ ਰਹਿੰਦੇ ਆ।

ਗੱਲ ਕਰਦਾ ਭੁਪਿੰਦਰ ਬੋਤਲ ਨੂੰ ਹੱਥ ਪਾ ਲੈਂਦਾ ਹੈ। ਜੱਗਾ ਹੋਰ ਪੈੱਗ ਨਹੀਂ ਲੈਂਦਾ ਪਰ ਭੁਪਿੰਦਰ ਆਪਣਾ ਗਲਾਸ ਭਰ ਲੈਂਦਾ ਹੈ ਤੇ ਆਖਦਾ ਹੈ,

--ਹੁਣ ਤਾਂ ਆਪਣੇ ਲੋਕ ਮੰਗਣ ਵੀ ਲਗ ਪਏ, ਸ਼ਰਮ ਆਉਂਦੀ ਆ ਆਪਣੇ ਬੰਦੇ ਨੂੰ ਮੰਗਦਿਆਂ ਨੂੰ ਦੇਖ ਕੇ, ਇਕ ਦਿਨ ਮੈਂ ਕਾਰ ਪਾਰਕ ਵਿਚ ਕਾਰ ਖੜੀ ਕਰਨ ਗਿਆ, ਇਕ ਤੀਹ ਕੁ ਸਾਲ ਦਾ ਮੁੰਡਾ ਮੇਰੇ ਕੋਲ ਆਇਆ ਤੇ ਪੈਸੇ ਮੰਗਣ ਲਗਿਆ, ਮੈਂ ਕਿਹਾ ਤੂੰ ਹੱਟਾ ਕੱਟਾ ਐਂ ਜਾ ਕੇ ਕੋਈ ਕੰਮ ਕਰ ਕਹਿੰਦਾ ਮੈਂ ਪੈਸੇ ਮੰਗੇ ਆ ਕੋਈ ਸਲਾਹ ਨਹੀਂ ਮੰਗੀ। ਮੈਂ ਕੁਸ਼ ਹੋਰ ਕਿਹਾ ਤਾਂ ਮੈਨੂੰ ਕੁੱਟਣ ਨੂੰ ਫਿਰੇ।

--ਮੇਰਾ ਵੀ ਏਦਾਂ ਦਾ ਈ ਤਜਰਬਾ ਹੋਇਆ।

--ਚੱਲ ਛੱਡ, ਤੂੰ ਦਸ ਪਈ ਪ੍ਰੀਤੀ ਦਾ ਕੀ ਹਾਲ ਐ?

--ਪ੍ਰੀਤੀ ਕੋਲ ਹੁਣ ਆਦਮੀ ਹੈਗਾ ਨਾਲੇ ਉਹਦੀ ਹੁਣ ਕਲਾਸ ਬਦਲ ਗਈ, ਆਪਾਂ ਹੁਣ ਓਹਦੇ ਕੰਮ ਦੇ ਨਹੀਂ ਰਹੇ।

## ਤੇਤੀ

ਮੋਹਨ ਪਾਲਾ ਸਿੰਘ ਨਾਲ ਰਹਿਣ ਲਗਦਾ ਹੈ। ਪਾਲਾ ਸਿੰਘ ਬਹੁਤ ਖੁਸ਼ ਹੈ। ਹੁਣ ਉਸ ਦੀ ਸਿਹਤ ਬਿਲਕੁਲ ਠੀਕ ਹੈ, ਮੋਹਨ ਦੇ ਘਰ ਆ ਜਾਣ ਕਰਕੇ ਤਾਂ ਬਹੁਤ ਹੀ ਠੀਕ ਹੈ।

...ਮੋਹਨ ਚੰਦਾ ਨੂੰ ਛੱਡਣ ਦਾ ਫੈਸਲਾ ਬਹੁਤ ਮੁਸ਼ਕਲ ਨਾਲ ਕਰ ਪਾਉਂਦਾ ਹੈ। ਉਹ ਚੰਦਾ ਨੂੰ ਕਿਸੇ ਤਰ੍ਹਾਂ ਦਾ ਧੋਖਾ ਨਹੀਂ ਦੇਣਾ ਚਾਹੁੰਦਾ ਪਰ ਚੰਦਾ ਦੀ ਦਿਮਾਗੀ ਹਾਲਤ ਵਿਗੜੀ ਹੋਣ ਕਰਕੇ ਉਸ ਨੂੰ ਲਗਦਾ ਹੈ ਕਿ ਕਿਧਰੇ ਨਾ ਕਿਧਰੇ ਕੁਝ ਗਲਤ ਹੋ ਜਾਵੇਗਾ। ਉਸ ਦਿਨ ਚੰਦਾ ਆਪਣੀ ਬਾਂਹ ਤੇ ਛੁਰੀ ਫੇਰ ਲੈਂਦੀ ਹੈ। ਜੇ ਮੋਹਨ ਮੌਕੇ ਸਿਰ ਨਾ ਪੁੱਜਦਾ ਤਾਂ ਉਹ ਮਰ ਜਾਂਦੀ। ਉਹ ਐਂਬੂਲੈਂਸ ਬੁਲਾ ਕੇ ਉਸ ਨੂੰ ਹਸਪਤਾਲ ਪੁੱਜਦੀ ਕਰਦਾ ਹੈ ਤੇ ਫੈਸਲ ਕਰ ਲੈਂਦਾ ਹੈ ਕਿ ਉਸ ਦੀ ਸਿਹਤ ਦੇ ਠੀਕ ਹੁੰਦਿਆਂ ਹੀ ਉਸ ਨੂੰ ਚੁੱਪ ਚਾਪ ਛੱਡ ਦੇਵੇਗਾ। ਇਕ ਦਿਨ ਚੰਦਾ ਦੇ ਮਗਰੋਂ ਆਪਣਾ ਲੈਪਟੌਪ, ਫਾਈਲਾਂ, ਕੁਝ ਕਪੜੇ, ਜੁੱਤੀਆਂ ਤੇ ਹੋਰ ਜ਼ਰੂਰਤ ਦਾ ਸਮਾਨ ਚੁੱਕ ਲਿਆਉਂਦਾ ਹੈ ਤੇ ਸੋਚਦਾ ਹੈ ਕਿ ਬਾਕੀ ਫਿਰ ਦੇਖਿਆ ਜਾਵੇਗਾ।

ਤਿੰਨ ਚਾਰ ਦਿਨ ਘਰ ਨਾ ਆਉਣ ਤੇ ਚੰਦਾ ਸਮਝ ਜਾਂਦੀ ਹੈ ਕਿ ਮੋਹਨ ਗਿਆ। ਉਹ ਫੋਨ ਕਰਦੀ ਹੈ,

--ਤੋ ਹਰਾਮੀ ਮੋਹਨ, ਤੁਮ ਧੋਖਾ ਦੇ ਗਏ।

--ਚੰਦਾ ਇਸੇ ਕਰਕੇ ਮੈਂ ਤੇਰੇ ਤੋਂ ਸੈਪੇਰੇਟ ਹੋ ਗਿਆਂ ਕਿ ਤੂੰ ਮੈਨੂੰ ਕੁਸ਼ ਗਲਤ ਬੋਲ ਦੇਣਾਂ ਤੇ ਮੇਰੇ ਤੋਂ ਤੇਰੇ ਲਗ ਜਾਣੀਆਂ ਤੇ ਤੂੰ ਮੇਰਾ ਇਕ ਥੱਪੜ ਨਹੀਂ ਸਹਿਣਾ, ਏਸ ਲਈ ਅਲੱਗ ਵਧੀਆ।

--ਮੇਰੀ ਮਾਂ ਨੇ ਕਹਾ ਪੰਜਾਬੀ ਹਰਾਮੀ ਹੋਤੇ ਹੈਂ।

--ਚੰਦਾ, ਮੈਨੂੰ ਗਾਲ਼ਾਂ ਕੱਢਣੀਆਂ ਬੰਦ ਕਰ ਤੇ ਆਪਣਾ ਕਿਸੇ ਚੰਗੇ ਜਿਹੇ ਡਾਕਟਰ ਤੋਂ ਇਲਾਜ ਕਰਾ। ਤੂੰ ਹਿਸਟੇਰੀਏ ਦੀ ਮਰੀਜ਼ ਐਂ।

ਚੰਦਾ ਗੰਦੀਆਂ ਗੰਦੀਆਂ ਗਾਲ਼ਾਂ ਕੱਢਣ ਲਗਦੀ ਹੈ ਜਿਹੜੀਆਂ ਉਸ ਨੇ ਪਹਿਲਾਂ ਕਦੇ ਸੁਣੀਆਂ ਹੀ ਨਹੀਂ। ਉਹ ਠਰੰਮੇ ਜਿਹੇ ਨਾਲ ਆਖਦਾ ਹੈ,

--ਚੰਦਾ, ਤੂੰ ਇੰਨਾ ਗੰਦ ਚੁੱਕੀ ਫਿਰਦੀ ਸੈਂ, ਇੰਨੇ ਸਾਲ ਇਹ ਤੂੰ ਕਿਥੇ ਛੁਪਾਈ ਰੱਖਿਆ?

ਚੰਦਾ ਦਾ ਗੁੱਸਾ ਹੋਰ ਵੀ ਵਧ ਜਾਂਦਾ ਹੈ। ਉਹ ਫੋਨ ਉਪਰ ਚੀਖਣ ਲਗਦੀ ਹੈ। ਮੋਹਨ ਫੋਨ ਕੱਟ ਦਿੰਦਾ ਹੈ। ਕੁਝ ਦੇਰ ਬਾਅਦ ਚੰਦਾ ਦੀ ਮਾਂ ਦਾ ਫੋਨ ਆ ਜਾਂਦਾ ਹੈ। ਉਹ ਆਖਦੀ ਹੈ,

--ਮੋਹਨ, ਹਮ ਨੇ ਸਾਰੀ ਦੁਨੀਆਂ ਕੇ ਖਿਲਾਫ ਜਾ ਕਰ ਤੁਮ ਪੇ ਭਰੋਸਾ ਕੀਆ ਔਰ ਤੁਮ ਧੋਖਾ ਦੇ ਗਏ।

--ਇਹ ਵੇਲਾ ਏਦਾਂ ਦੀਆਂ ਗੱਲਾਂ ਦਾ ਨਹੀਂ, ਤੁਹਾਡੀ ਕੁੜੀ ਹਿਸਟੀਰੀਏ ਦੀ ਮਰੀਜ਼ ਹੋ ਗਈ ਆ ਇਹਦਾ ਇਲਾਜ ਕਰਾਓ। ਮੈਂ ਉਸ ਦਾ ਭਲਾ ਸੋਚਦਾ ਈ ਅਲੱਗ ਹੋ ਗਿਆਂ।

ਚੰਦਾ ਦੀ ਮਾਂ ਵੀ ਚੰਦਾ ਵਾਂਗ ਹੀ ਗਾਲ਼ਾਂ ਦੇਣ ਲਗਦੀ ਹੈ। ਇਕ ਵਾਰ ਤਾਂ ਮੋਹਨ ਦਾ ਦਿਲ ਕਰਦਾ ਹੈ ਕਿ ਬਦਲੇ ਵਿਚ ਗਾਲ਼ਾਂ ਕੱਢੇ ਪਰ ਓਹ ਕਿਸੇ ਦੇ ਮੁੱਕਾ ਤਾਂ ਮਾਰ ਸਕਦਾ ਹੈ ਪਰ ਗਾਲ਼ ਘੱਟ ਕਢਦਾ ਹੈ ਫਿਰ ਔਰਤ ਨਾਲ ਕੀ ਲੜਨਾ। ਉਹ ਫੋਨ ਕੱਟ ਕਰ ਦਿੰਦਾ ਹੈ। ਉਸ ਦਿਨ ਤੋਂ ਬਾਅਦ ਚੰਦਾ ਦਾ ਮੁੜ ਕੇ ਫੋਨ ਨਹੀਂ ਆਉਂਦਾ।

ਚੰਦਾ ਨੂੰ ਛੱਡਣ ਦੇ ਫੈਸਲੇ ਤੋਂ ਬਾਅਦ ਉਹ ਪਾਲਾ ਸਿੰਘ ਨੂੰ ਪੁੱਛਦਾ ਹੈ,

--ਡੈਡੀ, ਜੇ ਤੂੰ ਮਾਈਂਡ ਨਹੀਂ ਕਰਦਾ ਤਾਂ ਮੈਂ ਥੋੜੇ ਦਿਨ ਇਥੇ ਰਹਿ ਲਵਾਂ?

--ਪੁੱਤ ਮੋਹਨਦੇਵ, ਇਹ ਤੇਰਾ ਆਪਣਾ ਘਰ ਆ, ਤੂੰ ਜੰਮ ਜੰਮ ਕੇ ਇਥੇ ਰਹਿ, ਥੋੜੇ ਦਿਨ ਨਹੀਂ ਤੂੰ ਸਦਾ ਲਈ ਇਥੇ ਰਹਿ। ਮੈਨੂੰ ਪਤਾ ਭੱਈਏਆਣੀ ਤੇਰੇ ਮੇਚ ਦੀ ਨਹੀਂ, ਮੇਰਾ ਪੁੱਤ ਸਾਨ ਤੇ ਕਿਥੇ ਉਹ ਮੇਮਣੀ ਜਿਹੀ!

ਮੋਹਨ ਨੂੰ ਪਾਲਾ ਸਿੰਘ ਦੀ ਦਿਤੀ ਤਸ਼ਬੀਹ ਸਮਝ ਨਹੀਂ ਪੈਂਦੀ ਪਰ ਉਹ ਸਮਝ ਜਾਂਦਾ ਹੈ ਕਿ ਡੈਡੀ ਬਹੁਤ ਖੁਸ਼ ਹੈ। ਮੋਹਨ ਫਿਰ ਆਖਦਾ ਹੈ,

--ਡੈਡ, ਇਕ ਪਰੌਮਿਜ਼ ਕਰ, ਵਿਆਹ ਦੀ ਗੱਲ ਨਹੀਂ ਕਰਨੀ ਹੋਊ।
--ਕਿਹਦੇ ਵਿਆਹ ਦੀ? ...ਤੇਰੇ ਵਿਆਹ ਦੀ ਕਿ ਮੇਰੇ ਵਿਆਹ ਦੀ?
ਕਹਿ ਕੇ ਪਾਲਾ ਸਿੰਘ ਹੱਸਦਾ ਹੈ ਤੇ ਨਾਲ ਹੀ ਮੋਹਨ ਵੀ। ਪਾਲਾ ਸਿੰਘ ਫਿਰ ਕਹਿੰਦਾ ਹੈ,
--ਕੰਜਰਾ, ਤੇਰੇ ਵਰਗੇ ਬੰਦੇ ਦਾ ਤੀਵੀਂ ਬਿਨਾਂ ਨਹੀਂ ਸਰਦਾ ਹੁੰਦਾ, ਵਿਆਹ ਕਰਾ ਲੈ ਫਿਰ ਬੱਚੇ ਵੀ ਤਾਂ ਚਾਹੀਦੇ ਆ।
--ਇਹੋ ਗੱਲ ਦੀ ਤਾਂ ਚੰਦਾ ਨਾਲ ਲੜਾਈ ਆ।
--ਚਲ, ਉਹਦੇ ਕੋਲੋਂ ਈ ਲੈ ਲਾ।
--ਉਹਦੇ ਨਹੀਂ ਹੋਣਾਂ।
--ਓ ਮੈਨੂੰ ਪਤਾ ਸਾਰੀ ਗੱਲ ਦਾ, ਮੈਂ ਤੇਰਾ ਪਿਓ ਆਂ, ਤੇਰੇ ਤੋਂ ਪਹਿਲਾਂ ਜੰਮਿਆਂ ਫੇਰ ਮੈਂ ਤੈਨੂੰ ਜੰਮਿਆਂ, ਤੂੰ ਐਡਾ ਬੜਾ ਬੰਦਾ, ਤੂੰ ਉਹਨੂੰ ਬੱਚਾ ਲੈਣ ਜੋਗੀ ਛੱਡਿਆ ਈ ਕਦੋਂ ਹੋਊ।
ਪਾਲਾ ਸਿੰਘ ਦੀ ਅੱਧੀ ਕੁ ਗੱਲ ਮੋਹਨ ਦੇ ਪੱਲੇ ਪੈਂਦੀ ਹੈ। ਉਹ ਕਹਿੰਦਾ ਹੈ,
--ਡੈਡ, ਮੈਨੂੰ ਬੱਚੇ ਚੰਗੇ ਨਹੀਂ ਲਗਦੇ।
--ਤੈਨੂੰ ਐਵੇਂ ਵਹਿਮ ਐ, ਜ਼ਰਾ ਕਿਸੇ ਦੇ ਬੱਚੇ ਨਾਲ਼ ਜ਼ਰਾ ਖੇਡ ਕੇ ਤਾਂ ਦੇਖ, ਆਹ ਜਿੱਦਣ ਅਮਰਦੇਵ ਆਵੇ ਘਰ ਵਿਚ ਲਹਿਰਾਂ ਬਹਿਰਾਂ ਹੋ ਜਾਂਦੀਆਂ, ਇਲਤਾਂ ਕਰਦੇ ਮੁੰਡੇ ਕਿੰਨੇ ਚੰਗੇ ਲਗਦੇ ਆ, ਮੈਂ ਤਾਂ ਸੋਚਦਾਂ ਹੁੰਨਾ; ਤੁਹਾਡੀ ਮਾਂ ਜੀਂਦੀ ਹੁੰਦੀ ਤਾਂ ਕਿੰਨੀ ਖੁਸ਼ ਹੁੰਦੀ। ਓਦਾਂ ਇਕ ਗੱਲ ਦੱਸਾਂ ਮੋਹਨ, ਅਮਰ ਦੀ ਗੋਰੀ ਹੈ ਵੀ ਬਹੁਤ ਚੰਗੀ। ਮੇਰੇ ਨਾਲ ਤਾਂ ਜਦ ਵੀ ਆਵੇ ਹੱਥ ਮਿਲ਼ਾ ਕੇ ਜਾਂਦੀ ਆ।
--ਹੱਥ ਮਿਲਾਉਣ ਕਰਕੇ ਚੰਗੀ ਆ?
--ਨਹੀਂ ਨਹੀਂ, ਓਦਾਂ ਈ ਚੰਗੀ ਆ, ਮੈਂ ਤਾਂ ਕਹਿੰਨਾਂ ਤੂੰ ਵੀ ਹੁਣ ਕੋਈ ਗੋਰੀ ਈ ਲੱਭ ਲੈ, ਮੈਂ ਤਾਂ ਸਾਰੀ ਉਮਰ ਗੋਰੀ ਨੂੰ ਤਰਸਦਾ ਮਰ ਗਿਆਂ ਰੱਬ ਕੋਲ਼ ਜਾ ਕੇ ਕਹੂੰ ਮੇਰੇ ਮੁੰਡੇ ਮੇਰੇ ਵਾਲ਼ਾ ਕੰਮ ਕਰੀ ਜਾਂਦੇ ਆ।
ਕਹਿ ਪਾਲਾ ਸਿੰਘ ਹੱਸਣ ਲਗਦਾ ਹੈ। ਮੋਹਨ ਕਹਿੰਦਾ ਹੈ,
--ਡੈਡ, ਤੇਰਾ ਮਾਈਂਡ ਹਾਲੇ ਵੀ ਡਰਟੀ ਆ।

ਮੋਹਨ ਘਰ ਇਕ ਕਮਰਾ ਸੰਭਾਲ ਲੈਂਦਾ ਹੈ। ਵੈਸੇ ਤਾਂ ਕਮਰਾ ਸਾਫ ਹੀ ਹੈ ਪਰ ਉਹ ਇਕ ਵਾਰ ਹੋਰ ਚੰਗੀ ਤਰ੍ਹਾਂ ਸਾਫ ਕਰ ਲੈਂਦਾ ਹੈ। ਬਰੌਡਬੈਂਡ ਲਗਵਾ ਲੈਂਦਾ ਹੈ। ਇਕ ਟੇਬਲ ਕੰਪਿਊਟਰ ਵੀ ਲੈ ਆਉਂਦਾ ਹੈ। ਇਕ ਤਰ੍ਹਾਂ ਨਾਲ ਉਹ ਚੰਦਾ ਕੋਲ ਮੁੜ ਕੇ ਨਾ ਜਾਣ ਦਾ ਫੈਸਲਾ ਕਰੀ ਬੈਠਾ ਹੈ। ਫਲੈਟ ਉਸ ਦਾ ਤੇ ਚੰਦਾ ਦਾ ਸਾਂਝਾ ਹੈ ਪਰ ਉਹ ਸੋਚਦਾ ਹੈ ਕਿ ਜੇ ਉਸ ਨੇ ਰੱਖਣਾ ਤਾਂ ਰੱਖ ਲਵੇ ਉਹ ਆਪ ਹੁਣ ਹੋਰ ਘਰ ਖਰੀਦ ਲਵੇਗਾ।

ਪਾਲਾ ਸਿੰਘ ਦੇ ਘਰ ਆ ਕੇ ਉਸ ਦਾ ਕੁਝ ਦਿਨ ਤਾਂ ਦਿਲ ਨਹੀਂ ਲਗਦਾ ਪਰ ਫਿਰ ਲਗਣ ਲਗਦਾ ਹੈ। ਕਦੇ ਕਦੇ ਉਸ ਨੂੰ ਚੰਦਾ ਦੀ ਯਾਦ ਵੀ ਆਉਣ ਲਗਦੀ ਹੈ ਪਰ ਉਸ ਦੀ ਯਾਦ ਤੰਗ ਨਹੀਂ ਕਰਦੀ। ਜਿਹੜੀ ਹਾਲਤ ਵਿਚ ਉਹ ਅਲੱਗ ਹੋਏ ਹਨ ਉਹਨੇ ਯਾਦ ਵਿਚੋਂ ਟੀਸ ਕੱਢ ਲਈ ਹੈ। ਪਹਿਲੀਆਂ ਵਿਚ ਚੰਦਾ ਚੰਗੀ ਵੀ ਬਹੁਤ ਰਹੀ ਹੈ ਪਰ ਹੁਣ ਵਾਲੀ ਚੰਦਾ ਤਾਂ ਇਕ ਦਮ ਅਲੱਗ ਹੈ। ਜਦ ਕਦੇ ਵੀ ਪਿਛਲੇ ਦਿਨ ਚੇਤੇ ਆ ਜਾਣ ਤਾਂ ਉਹ ਇਸ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰਨ ਲਗਦਾ ਹੈ।

ਇਸ ਘਰ ਆ ਕੇ ਉਹ ਦੇਖਦਾ ਹੈ ਕਿ ਕਦੇ ਕਦੇ ਉਸ ਨੂੰ ਆਪਣੀ ਮਾਂ ਦੀ ਯਾਦ ਵੀ ਆਉਣ ਲਗਦੀ ਹੈ। ਘਰ ਵਿਚ ਘੁੰਮਦੀ ਮਾਂ ਉਸ ਦੇ ਚੇਤੇ ਵਿਚ ਅਚਾਨਕ ਉਭਰਨ ਲਗਦੀ ਹੈ। ਉਸ ਸੋਚਦਾ ਹੈ ਕਿ ਮਾਂ ਜੀਊਂਦੀ ਹੁੰਦੀ ਤਾਂ ਕਿੰਨਾ ਚੰਗਾ ਹੁੰਦਾ। ਉਸ ਨੂੰ ਆਪਣੀ ਮਾਂ ਦੇ ਹੱਥ ਦੀ ਬਣੀ ਰੋਟੀ ਵੀ ਹੁਣ ਯਾਦ ਆ ਜਾਇਆ ਕਰਦੀ ਹੈ। ਮਾਂ ਦੇ ਹੁੰਦਿਆਂ ਰਸੋਈ ਵਿਚੋਂ ਉਠਦੀ ਖਾਸ ਖੁਸ਼ਬੋ ਤਾਜ਼ਾ ਹੋਣ ਲਗਦੀ ਹੈ।

ਹੁਣ ਕੁਝ ਦਿਨਾਂ ਤੋਂ ਉਸ ਨੂੰ ਕਿਸੇ ਸਾਥ ਦੀ ਘਾਟ ਬਹੁਤ ਰੜਕਣ ਲਗੀ ਹੈ। ਉਹ ਚਾਹੁੰਦਾ ਹੈ ਕਿ ਰਾਤ ਨੂੰ ਉਸ ਨਾਲ ਕੋਈ ਹੋਵੇ। ਉਸ ਨੂੰ ਇਕੱਲਾ ਸੌਣ ਦੀ ਆਦਤ ਨਹੀਂ ਰਹੀ। ਉਹ ਇਕ ਦਿਨ ਪਾਲਾ ਸਿੰਘ ਨੂੰ ਪੁੱਛਦਾ ਹੈ,
--ਡੈਡ, ਆਪਣੀ ਗਰਲ ਫਰੈਂਡ ਘਰ ਲਿਆ ਸਕਦਾਂ।
--ਲੈ ਆ ਯਾਰ, ਭਮਾਂ ਦੋ ਲਿਆ ਰੋਜ਼ ਦੀਆਂ ਪਰ ਤੂੰ ਮੇਰੀ ਮੰਨ, ਵਿਆਹ ਕਰਾ ਲਾ।
--ਪਹਿਲਾਂ ਗਰਲ ਫਰੈਂਡ ਮਿਲੇ, ਹੈ ਨਹੀਂ ਮੇਰੇ ਕੋਲ਼, ਫੇਰ ਦੇਖੂੰ।
--ਮੇਰੀ ਇਕ ਗੱਲ ਧਿਆਨ ਨਾਲ ਸੁਣ ਤੇ ਸੋਚ, ਜਿਹੜੀ ਔਰਤ ਹੁੰਦੀ ਆ ਇਹਤੋਂ ਜੌਬ ਨਹੀਂ ਕਰਾਈਦੀ, ਇਹਨੂੰ ਸਿਰਫ ਇਕ ਕੰਮ ਲਈ ਰੱਖੀਦਾ।
--ਕਿਹੜੇ ਕੰਮ ਲਈ?
--ਇਹ ਵੀ ਮੈਨੂੰ ਦਸਣਾ ਪਊ।
ਪਾਲਾ ਸਿੰਘ ਆਖਦਾ ਹੈ। ਮੋਹਨ ਇਕ ਪਲ ਲਈ ਸੋਚ ਕੇ ਹੱਸਣ ਲਗਦਾ ਹੈ ਤੇ ਬੋਲਦਾ ਹੈ,
--ਡੈਡ, ਯੂ ਆਰ ਡੱਰਟੀ ਓਲਡ ਮੈਨ!

ਮੋਹਨ ਦੇ ਕੰਮ ਉਪਰ ਕਈ ਕੁੜੀਆਂ ਹਨ ਪਰ ਉਸ ਨੂੰ ਕੋਈ ਵੀ ਪਸੰਦ ਨਹੀਂ ਹੈ। ਜਦੋਂ ਤੋਂ ਪਤਾ ਚਲਿਆ ਹੈ ਕਿ ਉਸ ਦੀ ਚੰਦਾ ਨਾਲ ਅਣਬਣ ਹੋ ਗਈ ਹੈ ਤਾਂ ਕਈ ਕੁੜੀਆਂ ਉਸ ਵਲ ਨੂੰ ਕਦਮ ਵਧਾ ਚੁੱਕੀਆਂ ਹਨ ਪਰ ਉਸ ਦੇ ਦਿਲ ਨੂੰ ਕੋਈ ਵੀ ਨਹੀਂ ਲਗ ਰਹੀ। ਉਸ ਦਾ ਦਿਲ ਕਰਦਾ ਹੈ ਕਿ ਕੋਈ ਗੋਰੀ ਕੁੜੀ ਉਸ ਦੇ ਸੰਪਰਕ ਵਿਚ ਆਵੇ ਜਿਵੇਂ ਹੰਸਲੋ ਬੋਰੋ ਵਿਚ ਕੰਮ ਕਰਦਿਆਂ ਕਾਰਲਾ ਆਈ ਪਰ ਈਲਿੰਗ ਦੀ ਬੋਰੋ ਵਿਚ ਤਾਂ ਜਿਵੇਂ ਕੁੜੀਆਂ ਦਾ ਕਾਲ਼ ਪੈ

ਗਿਆ ਹੋਵੇ। ਉਸ ਨੂੰ ਅਮਰ ਦਾ ਪਰਿਵਾਰਕ ਜੀਵਨ ਬਹੁਤ ਚੰਗਾ ਲਗਦਾ ਹੈ। ਉਹ ਆਪਸ ਵਿਚ ਖੁਸ਼ ਹਨ। ਉਹ ਵੀ ਚੰਦਾ ਨਾਲ ਖੁਸ਼ ਰਿਹਾ ਹੈ ਜੇ ਕਰ ਚੰਦਾ ਪਾਗਲਹਾਰ ਨਾ ਹੁੰਦੀ ਤਾਂ ਉਹ ਠੀਕ ਹੀ ਰਹਿੰਦਾ। ਇਕ ਦਿਨ ਕਾਰ ਚਲਾਉਂਦਿਆਂ ਉਸ ਨੂੰ ਉਹ ਕੁੜੀ ਦਿਸਣ ਲਗਦੀ ਹੈ ਜਿਸ ਨੂੰ ਉਸ ਨੇ ਅਮਰ ਦੀ ਪਾਰਟੀ ਤੇ ਦੇਖਿਆ ਹੈ। ਉਹ ਉਸ ਦਾ ਨਾਂ ਚੇਤੇ ਕਰਨ ਲਗਦਾ ਹੈ ਪਰ ਯਾਦ ਨਹੀਂ ਆ ਰਿਹਾ। ਉਹ ਅਮਰ ਨੂੰ ਫੋਨ ਕਰਦਾ ਹੈ। ਪੁੱਛਦਾ ਹੈ,

--ਜਿਹੜੀ ਕੁੜੀ ਤੇਰੀ ਪਾਰਟੀ ਤੇ ਆਈ ਸੀ ਕੀ ਨਾਂ ਸੀ ਉਸਦਾ?

--ਸੰਦੀਪਾ, ...ਮਿਲਣਾ ਮੰਗਦਾਂ ਤਾਂ ਡੇਟ ਲੈ ਦਿਆਂ?

--ਮੈਨੂੰ ਪਸੰਦ ਤਾਂ ਨਹੀਂ ਸੀ ਆਈ ਬੱਟ ਲੈੱਟ ਅਸ ਟਰਾਈ।

--ਮੈਂ ਫੋਨ ਨੰਬਰ ਦੇ ਦਿਨਾਂ, ਦੇਖ ਲੈ।

--ਉਹਨੂੰ ਕਹਿ ਦੇ ਮੈਨੂੰ ਰਿੰਗ ਕਰ ਲਵੇ।

--ਲੋੜ ਤੈਨੂੰ ਆਂ, ਐਂਡ ਯੂ ਆਰ ਦਾ ਮੈਨ।

ਆਖਦਾ ਅਮਰ ਉਸ ਨੂੰ ਸੰਦੀਪਾ ਦਾ ਨੰਬਰ ਲਿਖਵਾਉਣ ਲਗਦਾ ਹੈ।

ਮੋਹਨ ਨੰਬਰ ਤਾਂ ਲੈ ਲੈਂਦਾ ਹੈ ਪਰ ਫਿਰ ਸੋਚਦਾ ਹੈ ਕਿ ਜਦ ਉਹ ਕੁੜੀ ਉਸ ਦੇ ਦਿਲ ਨੂੰ ਅਪੀਲ ਹੀ ਨਹੀਂ ਕਰਦੀ ਫਿਰ ਫੋਨ ਨੰਬਰ ਲੈਣ ਦਾ ਕੀ ਫਾਇਦਾ। ਨੰਬਰ ਲਿਖਿਆ ਹੋਇਆ ਪੇਪਰ ਉਹ ਸੁੱਟ ਦਿੰਦਾ ਹੈ। ਉਹ ਹੈਰਾਨ ਹੁੰਦਾ ਹੈ ਕਿ ਤੀਜੇ ਦਿਨ ਸੰਦੀਪਾ ਦਾ ਫੋਨ ਆ ਜਾਂਦਾ ਹੈ। ਇਕ ਪਤਲੀ ਜਿਹੀ ਅਵਾਜ਼ ਫੋਨ ਵਿਚੋਂ ਬੋਲ ਰਹੀ ਹੈ,

--ਮੈਂ ਸੰਦੀਪਾ, ਸੰਦੀਪਾ ਪਰਾਸ਼ਰ ਆਂ, ...ਕੀ ਹਾਲ ਐ ਮਿਸਟਰ ਮੋਹਨ ਬੇਨਜ਼।

--ਤੁਸੀਂ ਵੀ ਗੋਰਿਆਂ ਵਾਂਗ ਬੈਂਸ ਨੂੰ ਬੇਨਜ਼ ਕਹੋਂਗੇ?

--ਅੰਗਰੇਜ਼ੀ ਵਿਚ ਤਾਂ ਤੁਸੀਂ ਬੇਨਜ਼ ਈ ਓ, ...ਦਸੋ ਕੀ ਹਾਲ ਐ ਤੁਹਾਡਾ?

--ਮੈਂ ਠੀਕ ਆਂ, ਤੁਸੀਂ ਦਸੋ।

--ਮੈਂ ਵੀ ਠੀਕ ਆਂ, ਅਮਰ ਕਹਿੰਦਾ ਸੀ ਕਿ ਇਕ ਦਿਨ ਤੁਸੀਂ ਮੈਨੂੰ ਚੇਤੇ ਕਰਦੇ ਸੀ।

--ਹਾਂ, ਮੈਂ ਇਕ ਦਿਨ ਸਧਾਰਨ ਪੁੱਛਿਆ ਈ ਸੀ, ...ਉਸ ਦਿਨ ਆਪਾਂ ਪਾਰਟੀ ਵਿਚ ਮਿਲੇ ਜਿਉਂ ਸਾਂ।

--ਉਸ ਦਿਨ ਤਾਂ ਤੁਸੀਂ ਮੈਨੂੰ ਅਣਗੌਲ਼ਦੇ ਈ ਰਹੇ।

--ਨਹੀਂ, ਅਜਿਹੀ ਕੋਈ ਗੱਲ ਨਹੀਂ।

--ਤੁਸੀਂ ਮੈਨੂੰ ਮਿਲਣਾ ਚਾਹੋਗੇ?

--ਜੇ ਤੁਸੀਂ ਵੀ ਚਾਹੁੰਦੇ ਓ ਤਾਂ ਕਿਸੇ ਦਿਨ ਰੈਸਟੋਰੈਂਟ ਚਲੇ ਚਲਦੇ ਆਂ।

--ਕਿਹੜੇ ਦਿਨ ਤੇ ਕਿਹੜੇ ਰੈਸਟੋਰੈਂਟ?

--ਤੁਸੀਂ ਦੱਸੋ?

--ਠੀਕ ਐ, ਮੈਂ ਇਕ ਦੋ ਦਿਨ ਵਿਚ ਦਸਦੀ ਆਂ।

ਸੰਦੀਪਾ ਤਾਂ ਜਿਵੇਂ ਉਸ ਨਾਲ ਬਾਹਰ ਜਾਣ ਲਈ ਤਿਆਰ ਹੀ ਫਿਰਦੀ ਹੈ। ਸੰਦੀਪਾ ਦੀ ਉਮਰ ਚੜ੍ਹੀ ਹੋਣ ਕਰਕੇ ਵਿਆਹ ਹੋਣ ਵਿਚ ਮੁਸ਼ਕਲ ਆ ਰਹੀ ਹੈ। ਮੋਹਨ ਹਾਲੇ ਵੀ ਝਿਜਕ ਵਿਚ ਹੈ। ਉਹ ਸੰਦੀਪਾ ਵਾਂਗ ਇੰਨੀ ਜਲਦੀ ਤਿਆਰ ਨਹੀਂ ਹੋ ਸਕਦਾ ਪਰ ਹੁਣ ਉਹ ਹਾਂ ਕਰ ਬੈਠਾ ਹੈ ਤੇ ਜਾਵੇਗਾ ਹੀ। ਸੰਦੀਪਾ ਅਗਲੇ ਦਿਨ ਫਿਰ ਫੋਨ ਕਰਦੀ ਹੈ ਪਰ ਹਾਲੇ ਉਹ ਸਮਾਂ ਜਾਂ ਜਗਾਹ ਨਿਰਧਾਰਤ ਨਹੀਂ ਕਰ ਪਾ ਰਹੇ। ਸੰਦੀਪਾ ਇਲਫੋਰਡ ਰਹਿੰਦੀ ਹੈ ਜੋ ਸਾਊਥਾਲ ਤੋਂ ਕਾਫੀ ਦੂਰ ਹੈ। ਕਿਤੇ ਵਿਚਕਾਰ ਜਿਹੇ ਮਿਲਣ ਬਾਰੇ ਵਿਚਾਰ ਹੋ ਰਹੀ ਹੈ। ਸੰਦੀਪਾ ਆਖਦੀ ਹੈ,

--ਮੇਰੀ ਇਕ ਸਮੱਸਿਆ ਇਹ ਵੀ ਐ ਕਿ ਮੈਂ ਵੈਜੀਟੇਰੀਅਨ ਆਂ। ਇਲਫੋਰਡ ਵਿਚ ਰਬਾਬ ਨਾਂ ਦਾ ਵੈਜੀ ਰੈਸਟੋਰੈਂਟ ਐ, ਕਿਉਂ ਨਹੀਂ ਤੁਸੀਂ ਇਥੇ ਆ ਜਾਂਦੇ।

--ਠੀਕ ਐ, ਮੈਂ ਤੁਹਾਡੇ ਘਰ ਆ ਜਾਨਾਂ ਤੇ ਆਪਾਂ ਰਬਾਬ ਵਿਚ ਚਲੇ ਚਲਾਂਗੇ।

ਘਰ ਆਉਣ ਦੀ ਗੱਲ ਤੇ ਸੰਦੀਪਾ ਅਟਕ ਜਾਂਦੀ ਹੈ। ਉਹ ਤਾਂ ਅਜਿਹੇ ਟੱਬਰ ਵਿਚੋਂ ਹੈ ਜਿਸ ਦੀ ਕੁੜੀ ਨੂੰ ਬਾਹਰ ਵੀ ਬੁਆਏ ਫਰੈਂਡ ਰੱਖਣ ਦੀ ਇਜਾਜ਼ਤ ਨਹੀਂ ਹੈ ਘਰ ਲਿਆਉਣਾ ਤਾਂ ਬਹੁਤ ਦੂਰ ਦੀ ਗੱਲ ਹੈ। ਇਹ ਤਾਂ ਸੰਦੀਪਾ ਹੁਣ ਕੁਝ ਬੰਦਿਸ਼ਾਂ ਟੱਪ ਰਹੀ ਹੈ ਕਿਉਂਕਿ ਵਿਆਹ ਦੀ ਉਮਰ ਹੱਥੋਂ ਨਿਕਲ ਰਹੀ ਹੈ ਪਰ ਘਰ ਹਾਲੇ ਵੀ ਕਿਸੇ ਨੂੰ ਨਹੀਂ ਸੱਦ ਸਕੇਗੀ। ਉਸ ਨੂੰ ਚੁੱਪ ਦੇਖ ਕੇ ਮੋਹਨ ਬੋਲਦਾ ਹੈ,

--ਤੁਸੀਂ ਮੇਰੇ ਘਰ ਆ ਜਾਵੋ, ਸਾਊਥਾਲ ਵਿਚ ਵੀ 'ਗੁੱਡ ਲਾਈਫ' ਨਾਂ ਦਾ ਵੈਜੀ ਰੈਸਟੋਰੈਂਟ ਹੈਗਾ।

--ਠੀਕ ਐ।

ਸੰਦੀਪਾ ਇਕ ਦਮ ਕਹਿ ਦਿੰਦੀ ਹੈ। ਉਹ ਇਸ ਡੇਟ ਨੂੰ ਹੱਥੋਂ ਨਹੀਂ ਜਾਣ ਦੇਣਾ ਚਾਹੁੰਦੀ ਪਰ ਉਹ ਮੋਹਨ ਦੇ ਘਰ ਜਾਣ ਵਾਲੀ ਗੱਲ ਨੂੰ ਵੀ ਸੁਧਾਰਣਾ ਚਾਹੁੰਦੀ ਹੈ, ਉਹ ਆਖਦੀ ਹੈ,

--ਮੈਂ ਤੁਹਾਡੇ ਘਰ ਸੱਤ ਕੁ ਵਜੇ ਆ ਜਾਵਾਂਗੀ ਤੇ ਆਪਾਂ ਚਲੇ ਚਲਾਂਗੇ ਤੇ ਮੈਂ ਰੈਸਟੋਰੈਂਟ ਤੋਂ ਈ ਸਿਧੀ ਵਾਪਸ ਆ ਜਾਵਾਂਗੀ, ...ਵੈਸੇ ਤੁਹਾਡੇ ਘਰ ਦੇ ਮੇਰਾ ਇਵੇਂ ਆਉਣਾ ਮਾਂਈਂਡ ਤਾਂ ਨਹੀਂ ਕਰਨਗੇ?

--ਨਹੀਂ, ਘਰ ਵਿਚ ਮੇਰਾ ਡੈਡੀ ਈ ਆ ਉਹਨੇ ਹੁਣ ਮਾਈਂਡ ਕਰਨਾ ਛੱਡ ਦਿਤਾ ਹੋਇਆ।

ਅਗਲੇ ਸ਼ਨਿਚਰਵਾਰ ਸੰਦੀਪਾ ਸੱਤ ਕੁ ਵਜੇ ਮੋਹਨ ਦੇ ਘਰ ਪੁੱਜ ਜਾਂਦੀ ਹੈ। ਉਸ ਦਾ ਕੱਦ ਲੰਮਾ ਹੈ ਤੇ ਕੁਝ ਕੁ ਮੋਟੀ ਵੀ ਹੈ ਪਰ ਸਜ ਰਹੀ ਹੈ। ਉਸ ਨੇ ਕੱਸਵੀਂ ਜਿਹੀ ਸਕੱਰਟ ਤੇ ਟੌਪ ਪਾਏ ਹੋਏ ਹਨ। ਮੋਢਿਆਂ ਤਕ ਕੱਟੇ ਹੋਏ

ਵਾਲ। ਪਹਿਲੀ ਨਜ਼ਰੇ ਮੋਹਨ ਨੂੰ ਉਹ ਬੁਰੀ ਨਹੀਂ ਲਗਦੀ। ਪਾਲਾ ਸਿੰਘ ਨੂੰ ਮੋਹਨ ਨੇ ਦਸਿਆ ਹੋਇਆ ਹੈ ਉਸ ਦੀ ਕਿਸੇ ਕੁੜੀ ਨਾਲ ਅਜ ਡੇਟ ਹੈ ਤੇ ਕੁੜੀ ਪਹਿਲਾਂ ਘਰ ਆਵੇਗੀ ਤੇ ਫਿਰ ਉਹ ਬਾਹਰ ਜਾਣਗੇ। ਸੰਦੀਪਾ ਦੇ ਆਉਣ ਤੇ ਉਹ ਵੀ ਉਹਨਾਂ ਕੋਲ ਫਰੰਟ ਰੂਮ ਵਿਚ ਆ ਜਾਂਦਾ ਹੈ ਤੇ ਆ ਕੇ ਹੈਲੋ ਕਹਿ ਕੇ ਚੋਰ ਅੱਖ ਨਾਲ ਸੰਦੀਪਾ ਵਲ ਦੇਖਦਾ ਰਸੋਈ ਵਿਚ ਜਾ ਵੜਦਾ ਹੈ। ਸੰਦੀਪਾ ਉਸ ਦੀ ਹੈਲੋ ਦਾ ਜਵਾਬ ਮੁਸਕਰਾ ਕੇ ਦਿੰਦੀ ਹੈ। ਮੋਹਨ ਸੰਦੀਪਾ ਨੂੰ ਆਖਦਾ ਹੈ,
--ਹੀ'ਜ਼ ਮਾਈ ਡੈਡ।

ਸੰਦੀਪਾ ਸਿਰ ਸਮਝਦੀ ਹੋਈ ਸਿਰ ਹਿਲਾਉਂਦੀ ਹੈ ਤੇ ਮੋਹਨ ਨੂੰ ਪੁੱਛਦੀ ਹੈ,
--ਚਲੀਏ?

ਉਹ ਬਾਹਰ ਨਿਕਲਦੇ ਹਨ। ਮੋਹਨ ਆਪਣੀ ਕਾਰ ਦਾ ਰਿਮੋਟ ਦਬਾਉਣ ਲਗਦਾ ਹੈ। ਸੰਦੀਪਾ ਆਖਦੀ ਹੈ,
--ਆਓ, ਮੇਰੀ ਕਾਰ ਵਿਚ ਚਲਦੇ ਆਂ, ਮੈਂ ਤੁਹਾਨੂੰ ਡਰੌਪ ਕਰ ਕੇ ਸਿਧੀ ਨਿਕਲ ਜਾਵਾਂਗੀ।

'ਗੁੱਡ ਲਾਈਫ' ਸਾਊਥਾਲ ਵਿਚ ਨਵਾਂ ਖੁਲ੍ਹਿਆ ਰੈਸਟੋਰੈਂਟ ਹੈ। ਵੈਸ਼ਨੋ ਖਾਣੇ ਵਿਚ ਇਸ ਦਾ ਅਜਕਲ ਵਾਹਵਾ ਨਾਮ ਹੈ। ਮੋਹਨ ਨੇ ਫੋਨ ਕਰਕੇ ਕੈਬਨ ਬੁੱਕ ਕਰਾਇਆ ਹੋਇਆ ਹੈ। ਵੈਸੇ ਤਾਂ ਰੈਸਟੋਰੈਂਟ ਕਾਫੀ ਵੱਡਾ ਹੈ ਪਰ ਉਸ ਵਿਚ ਕੈਬਨ ਪੰਜ ਹੀ ਹਨ। ਇਹ ਕੈਬਨ ਨਵਿਆਂ ਜੋੜਿਆਂ ਦੀ ਸਹੂਲਤ ਵਾਸਤੇ ਵਿਸ਼ੇਸ਼ ਬਣਾਏ ਗਏ ਹਨ। ਸ਼ਨਿਚਰਵਾਰ ਹੋਣ ਕਰਕੇ ਵਾਹਵਾ ਲੋਕ ਬੈਠੇ ਹਨ। ਉਹ ਆਪਣੀ ਕੈਬਨ ਵਿਚ ਜਾ ਬੈਠਦੇ ਹਨ। ਕੈਬਨ ਉਹਨਾਂ ਲਈ ਪਹਿਲਾਂ ਹੀ ਤਿਆਰ ਕੀਤੀ ਪਈ ਹੈ। ਦੋ ਮੋਮਬੱਤੀਆਂ ਮੇਜ਼ ਤੇ ਜਗ ਰਹੀਆਂ ਹਨ। ਕੰਧ ਨਾਲ ਲਗਿਆ ਹਲਕੇ ਨੀਲੇ ਰੰਗ ਦਾ ਬਲਬ ਬਹੁਤ ਮਧਮ ਜਗ ਰਿਹਾ ਹੈ। ਮੋਹਨ ਇਸ ਕੈਬਨ ਵਿਚ ਤਾਂ ਪਹਿਲੀ ਵਾਰ ਬੈਠਿਆ ਹੈ ਪਰ ਰੈਸਟੋਰੈਂਟ ਵਿਚ ਆਪਣੇ ਦੋਸਤਾਂ ਨਾਲ ਕਈ ਵਾਰ ਆਇਆ ਹੋਇਆ ਹੈ ਇਸ ਕਰਕੇ ਇਸ ਦੇ ਖਾਣੇ ਦਾ ਵਾਕਫ ਹੈ। ਮੋਹਨ ਨੂੰ ਵੈਸ਼ਨੂ ਖਾਣਾ ਚੰਗਾ ਲਗਦਾ ਹੈ ਪਰ ਮਿਥ ਕੇ ਅਜਿਹੀ ਜਗਾਹ ਨਹੀਂ ਜਾਇਆ ਕਰਦਾ, ਕਿਸੇ ਨਾਲ ਚਲੇ ਗਿਆ ਤਾਂ ਚਲੇ ਗਿਆ। ਉਹ ਪੰਜਾਬੀ ਦਾਲ ਰੋਟੀ ਹੀ ਆਰਡਰ ਕਰਦਾ ਹੈ। ਸੰਦੀਪਾ ਡੋਸਾ ਖਾਣਾ ਚਾਹੁੰਦੀ ਹੈ ਪਰ ਮੋਹਨ ਕਰਕੇ ਓਹਦੇ ਵਾਲਾ ਆਰਡਰ ਹੀ ਉਹ ਦੇ ਦਿੰਦੀ ਹੈ। ਮੋਹਨ ਬਲੌਸਮ ਹਿੱਲ ਦੀ ਰੈੱਡ ਵਾਈਨ ਦੀ ਬੋਤਲ ਮੰਗਵਾਉਂਦਾ ਹੈ। ਸੰਦੀਪਾ ਕਹਿੰਦੀ ਹੈ,
--ਮੈਂ ਤਾਂ ਪੀਂਦੀ ਨਹੀਂ।
--ਉਸ ਦਿਨ ਪੀਂਦੀ ਨੂੰ ਮੈਂ ਦੇਖਿਆ।
--ਕੋਕ ਸੀ ਵਾਈਨ ਵਾਲੇ ਗਲਾਸ ਵਿਚ।
--ਅਜ ਪੀ ਲਓ ਮੇਰੇ ਕਰਕੇ, ਪਲੀਜ਼!

ਮੋਹਨ ਦੇ ਕਹਿਣ ਦੇ ਅੰਦਾਜ਼ ਤੇ ਉਹ ਹੱਸਣ ਲਗਦੀ ਹੈ ਤੇ ਆਖਦੀ ਹੈ,
--ਬਹੁਤ ਥੋੜੀ ਪਾਇਓ।

ਆਰਡਰ ਤੋਂ ਪਹਿਲਾਂ ਸਪਰਿੰਗ ਰੋਲ ਸਟਾਟ੍ਰ ਦੇ ਤੌਰ ਤੇ ਆ ਜਾਂਦੇ ਹਨ। ਵਾਈਨ ਦਾ ਘੁੱਟ ਭਰਨ ਦੇ ਅੰਦਾਜ਼ ਤੋਂ ਮੋਹਨ ਸਮਝ ਜਾਂਦਾ ਹੈ ਕਿ ਸੰਦੀਪਾ ਨੂੰ ਇਸ ਦੀ ਆਦਤ ਨਹੀਂ ਹੈ। ਉਹ ਕਹਿੰਦਾ ਹੈ,
--ਮੈਂ ਤਾਂ ਮਜ਼ਾਕ ਵਿਚ ਕਿਹਾ ਸੀ, ਨਹੀਂ ਪੀ ਹੁੰਦੀ ਤਾਂ ਰਹਿਣ ਦਿਓ।

ਸੰਦੀਪਾ ਆਪਣਾ ਗਲਾਸ ਇਕ ਪਾਸੇ ਰਖਦੀ ਦਿੰਦੀ ਹੈ ਤੇ ਕਹਿੰਦੀ ਹੈ,
--ਮਿਸਟਰ ਬੈਂਸ, ਆਪਣੇ ਬਾਰੇ ਨੱਟਸ਼ੈੱਲ ਵਿਚ ਕੁਝ ਦੱਸੋ।

ਅਜ ਕਲ ਮੁੰਡੇ ਕੁੜੀਆਂ ਜਦੋਂ ਵਿਆਹ ਲਈ ਇਕ ਦੂਜੇ ਨੂੰ ਇੰਟਰਵਿਊ ਕਰਦੇ ਹਨ ਤਾਂ ਅਜਿਹੇ ਸਵਾਲ ਹੀ ਕਰਦੇ ਹਨ। ਮੋਹਨ ਕਹਿਣ ਲਗਦਾ ਹੈ,
--ਪਹਿਲੀ ਗੱਲ ਤਾਂ ਮੈਂ ਮੋਹਨ ਆਂ ਮਿਸਟਰ ਬੈਂਸ ਨਹੀਂ।
--ਓ. ਕੇ., ਸੌਰੀ।
--ਮੈਂ ਆਪਣੇ ਬਾਰੇ ਕੀ ਦੱਸਾਂ! ...ਮੈਂ ਸਿੰਪਲ ਜਿਹੀ ਨੇਚਰ ਦਾ ਆਦਮੀ ਆਂ, ਕਦੇ ਕਿਸੇ ਤੋਂ ਬਹੁਤੀ ਆਸ ਨਹੀਂ ਰੱਖਦਾ ਸਿਵਾਏ ਫੇਅਰਨੈੱਸ ਤੋਂ, ਔਨੈਸਟੀ ਤੋਂ, ...ਦਸ ਸਾਲ ਰਹਿਣ ਤੋਂ ਬਾਅਦ ਮੈਂ ਚੰਦਾ ਨਾਲ ਸੈਪੇਰੇਟ ਹੋ ਗਿਆਂ। ਜੌਬ ਮੇਰੀ ਤੁਹਾਨੂੰ ਪਤਾ ਈਲਿੰਗ ਟਾਊਨ ਹਾਲ ਵਿਚ ਐ। ਹੋਰ ਕੁਸ਼?
--ਤੁਹਾਡੀ ਸਟਰੈਂਗਥ ਕਿਸ ਚੀਜ਼ ਵਿਚ ਐ?
--ਮੇਰੀ ਸਟਰੈਂਗਥ ਮੇਰੀ ਨੇਚਰ ਵਿਚ ਈ ਐ। ਮੇਰੀ ਕੋਸ਼ਿਸ਼ ਹੁੰਦੀ ਐ ਲਾਈਫ ਸਿੰਪਲ ਜਿਹੀ ਰਹੇ ਪਰ ਮੈਂ ਕਿਸੇ ਵੀ ਮੁਸ਼ਕਲ ਦਾ ਸਾਹਮਣਾ ਕਰਨ ਲਈ ਸਹਿਜੇ ਈ ਤਿਆਰ ਹੋ ਜਾਨਾਂ।
--ਤੁਹਾਨੂੰ ਆਪਣੇ ਆਪ ਵਿਚ ਕਿਹੜੀ ਖੂਬੀ ਦਿਸਦੀ ਐ?

ਉਹ ਸੋਚਣ ਲਗਦਾ ਹੈ ਤੇ ਕੁਝ ਪਲ ਸੋਚ ਕੇ ਬੋਲਦਾ ਹੈ,
--ਮੈਨੂੰ ਲਗਦਾ ਕਿ ਮੈਂ ਹੈਂਡਸਮ ਆਂ, ਮੈਂਟਲੀ ਵੀ ਤੇ ਫਿਜ਼ੀਕਲੀ ਵੀ ਸਟਰੌਂਗ ਆਂ।
--ਕਿਹੋ ਜਿਹੀ ਔਰਤ ਦੀ ਕੰਪਨੀ ਪਸੰਦ ਕਰਦੇ ਓ?
--ਜਿਹਦੇ ਨਾਲ ਬੈਠ ਕੇ ਟਾਈਮ ਵਧੀਆ ਪਾਸ ਕਰ ਸਕਾਂ।

ਅਜਿਹੇ ਕਿੰਨੇ ਸਵਾਲ ਸੰਦੀਪਾ ਉਸ ਨੂੰ ਪੁੱਛ ਮਾਰਦੀ ਹੈ। ਫਿਰ ਸਵਾਲ ਪੁੱਛਣ ਦੀ ਵਾਰੀ ਮੋਹਨ ਦੀ ਆਉਂਦੀ ਹੈ। ਉਹ ਨਜ਼ਰ ਭਰ ਕੇ ਸੰਦੀਪਾ ਵਲ ਦੇਖਦਾ ਹੈ। ਚੰਦਾ ਨਾਲੋਂ ਦੁਗਣੀ ਵਿਤ ਦੀ ਹੈ ਸੰਦੀਪਾ ਪਰ ਫਿਰ ਵੀ ਉਸ ਨੂੰ

ਚੰਗੀ ਲਗ ਰਹੀ ਹੈ। ਮੋਹਨ ਨੂੰ ਕੋਈ ਸਵਾਲ ਸੁਝ ਹੀ ਨਹੀਂ ਰਿਹਾ। ਕਿੰਨਾ ਚਿਰ ਸੋਚ ਕੇ ਉਹ ਸੰਦੀਪਾ ਵਾਲਾ ਸਵਾਲ ਹੀ ਪੁੱਛਦਾ ਹੈ,
--ਤੁਹਾਨੂੰ ਕੀ ਲਗਦਾ ਹੈ ਕਿ ਤੁਹਾਡੇ ਵਿਚ ਕਿਹੜੀ ਕਿਹੜੀ ਖੂਬੀ ਐ?
--ਮੇਰੀ ਵੱਡੀ ਖੂਬੀ ਇਹ ਕਿ ਵਰਜਨ ਆਂ।
--ਇਹ ਤਾਂ ਕੋਈ ਖੂਬੀ ਨਾ ਹੋਈ।
--ਵੌਟ! ...ਇਹ ਕੋਈ ਖੂਬੀ ਨਹੀਂ?
--ਇਸ ਖੂਬੀ ਦਾ ਤਾਂ ਉਸ ਨੂੰ ਹੀ ਪਤਾ ਚਲੇਗਾ ਜਿਸ ਨਾਲ ਤੁਸੀਂ ਸੌਵੋਂਗੇ, ਮੇਰਾ ਮਤਲਬ ਹੋਰ ਕਿਹੜੀ ਖੂਬੀ ਐ।
--ਮੋਹਨ, ਪਹਿਲਾਂ ਇਹ ਦੱਸੋ ਕਿ ਤੁਸੀਂ ਮੇਰੇ ਵਰਜਨ ਹੋਣ ਨੂੰ ਖੂਬੀ ਮੰਨਦੇ ਓ ਕਿ ਨਹੀਂ?
--ਨਹੀਂ, ਇਹ ਕੋਈ ਖੂਬੀ ਨਹੀਂ, ਸਗੋਂ ਇਹ ਬਹੁਤ ਵੱਡੀ ਘਾਟ ਐ, ਤੁਹਾਡੇ ਤਜਰਬੇ ਵਿਚ ਨੁਕਸ ਐ, ਮਿਸਾਲ ਦੇ ਤੌਰ ਤੇ ਤੁਸੀਂ ਇਸ ਉਮਰ ਵਿਚ ਤੁਸੀਂ ਆਦਮੀ ਨਾਲ ਸਬੰਧ ਬਣਾਉਣ ਜਾ ਰਹੇ ਓ, ਤੁਸੀਂ ਉਹ ਕੰਮ ਕਰਨ ਜਾ ਰਹੇ ਓ ਜਿਸ ਬਾਰੇ ਤੁਹਾਨੂੰ ਕੁਝ ਪਤਾ ਈ ਨਹੀਂ।
--ਪਤਾ ਕਿਉਂ ਨਹੀਂ, ਕਿਤਾਬਾਂ, ਮੈਗਜ਼ੀਨ, ਫਿਲਮਾਂ।
--ਇਹ ਸਭ ਸੈਕੰਡ ਹੈਂਡ ਐਕਪੀਰੀਅੰਸ ਐ, ਆਪਣਾ ਤਜਰਬਾ ਤਾਂ ਹਾਲੇ ਨਹੀਂ ਹੋਇਆ ਨਾ, ਏਸ ਲਈ ਇਹ ਖੂਬੀ ਨਹੀਂ ਸਗੋਂ ਕਮੀ ਐ।
--ਮਿਸਟਰ ਬੈਂਸ, ਵਰਜੀਨਟੀ ਔਰਤ ਦਾ ਗਹਿਣਾ ਹੁੰਦੀ ਐ।
--ਮਿਸ ਪਰਾਸ਼ਰ, ਬੱਤੀ ਸਾਲ ਦੀ ਉਮਰ ਵਿਚ ਵਰਜੈਨਟੀ ਇਕ ਬਿਮਾਰ ਵੀ ਹੋ ਸਕਦੀ ਐ, ਇਹਨੂੰ ਜਲਦੀ ਤੋਂ ਜਲਦੀ ਖਤਮ ਕਰੋ ਤੇ ਇਹਨੂੰ ਕੋਈ ਗੁਣ ਹੋਣ ਦਾ ਭਰਮ ਪਾਲਣਾ ਬੰਦ ਕਰੋ।
--ਮਿਸਟਰ ਬੈਂਸ, ਆਪਾਂ ਹੋਰ ਨਹੀਂ ਬੈਠ ਸਕਦੇ। ਵੇਟਰ ਨੂੰ ਸੱਦ ਕੇ ਜੋ ਵੀ ਬਿੱਲ ਬਣਦਾ ਮੈਂ ਦੇ ਦਿੰਨੀ ਆਂ ਤੇ ਆਪਾਂ ਚੱਲੀਏ ਹੁਣ।
--ਬਿੱਲ ਆਪਾਂ ਅੱਧੋ ਅੱਧ ਕਰਾਂਗੇ ਪਰ ਮੇਰੀ ਗੱਲ ਨੂੰ ਕੂਲ ਮਾਈਂਡ ਨਾਲ ਸੋਚ ਕੇ ਦੇਖਣਾ, ਮੈਂ ਸੱਚ ਬੋਲ ਰਿਆਂ।

ਖਿਝਿਆ ਹੋਇਆ ਮੋਹਨ ਘਰ ਆਉਂਦਾ ਹੈ। ਪਾਲਾ ਸਿੰਘ ਉਸ ਨੂੰ ਉਡੀਕ ਰਿਹਾ ਹੈ। ਉਹ ਕਹਿੰਦਾ ਹੈ,
--ਯਾਰ ਮੋਹਨਦੇਵ, ਤੂੰ ਕਰਨੀਂ ਤਾਂ ਆਪਣੀ ਮਰਜ਼ੀ ਆ ਪਰ ਜੇ ਕਹੇਂ ਤਾਂ ਮੈਂ ਸਲਾਹ ਦੇਵਾਂ?
--ਹਾਂ।
--ਤੂੰ ਯਾਰ ਇੰਨਾ ਹੈਂਡਸਮ ਐਂ ਕੋਈ ਚੱਜ ਦੀ ਕੁੜੀ ਲੱਭ ਆਹ ਕੀ ਤੂੰ ਭਲਵਾਨ ਜਿਹਾ ਲਈ ਫਿਰਦਾਂ, ਤੂੰ ਓਹਦੇ ਨਾਲ ਰੈਸਲਿੰਗ ਕਰਨੀ ਆਂ?

## ਚੌਂਤੀ

ਭੁਪਿੰਦਰ ਘਰ ਨੂੰ ਆ ਰਿਹਾ ਹੈ। ਉਸ ਦੇ ਹੱਥ ਵਿਚ ਬੈਗ ਹੈ ਜਿਸ ਵਿਚ ਬਕਾਰਡੀ ਦੀ ਬੋਤਲ ਹੈ, ਕੋਕ ਦੇ ਕੁਝ ਡੱਬੇ ਹਨ ਤੇ ਨਾਲ ਕਰਿਸਪਾਂ ਦੇ ਦੋ ਪੈਕਟ। ਘਰ ਦੇ ਕੋਲ ਆਉਂਦਾ ਹੈ ਤਾਂ ਦੇਖਦਾ ਹੈ ਕਿ ਉਸ ਦਾ ਛੋਟਾ ਮੁੰਡਾ ਜੈਕੀ ਇਕ ਕੁੜੀ ਲਈ ਖੜਾ ਹੈ। ਕੁੜੀ ਉਸ ਦੇ ਵਾਲਾਂ ਵਿਚ ਹੱਥ ਫੇਰ ਰਹੀ ਹੈ। ਫਿਰ ਕੁੜੀ ਉਸ ਨੂੰ ਚੁੰਮਣ ਲਗਦੀ ਹੈ। ਭੁਪਿੰਦਰ ਉਹਨਾਂ ਦੇ ਬਰਾਬਰ ਆਉਂਦਾ ਹੈ ਤਾਂ ਉਹ ਦੋਵੇਂ ਚੁੰਮਣ ਨੂੰ ਰੋਕ ਕੇ ਉਸ ਨੂੰ ਹੈਲੋ ਆਖਦੇ ਹਨ, ਉਸ ਦੇ ਲੰਘਣ ਤੋਂ ਬਾਅਦ ਫਿਰ ਬੁਲ੍ਹ ਜੋੜ ਲੈਂਦੇ ਹਨ। ਭੁਪਿੰਦਰ ਦਰਵਾਜ਼ਾ ਖੋਹਲ ਕੇ ਫਰੰਟ ਰੂਮ ਵਿਚ ਆ ਬੈਠਦਾ ਹੈ। ਇਹੋ ਉਹ ਕਮਰਾ ਹੈ ਜਿਥੇ ਕਦੇ ਨਾਟਕਾਂ ਦੀਆਂ ਰਿਹਰਸਲਾਂ ਹੁੰਦੀਆਂ ਰਹੀਆਂ ਹਨ। ਹੁਣ ਉਹ ਬਹੁਤਾ ਸਮਾਂ ਇਸੇ ਕਮਰੇ ਵਿਚ ਬਿਤਾਉਂਦਾ ਹੈ। ਰਣਬੀਰ ਕੋਰ ਨੂੰ ਉਸ ਦਾ ਸ਼ਰਾਬ ਪੀਣਾ ਚੰਗਾ ਨਹੀਂ ਲਗਦਾ। ਦੋਵੇਂ ਮੁੰਡੇ ਵੀ ਇਸੇ ਕਰਕੇ ਉਸ ਨੂੰ ਬਹੁਤਾ ਨਹੀਂ ਬੁਲਾਉਂਦੇ। ਆਪਣੀ ਧੀ, ਰਜਨੀ, ਨਾਲ ਉਸ ਦੀ ਨੇੜਤਾ ਹੈ ਪਰ ਉਹ ਯੂਨੀਵਰਸਟੀ ਪੜਦੀ ਹੈ ਤੇ ਬਹੁਤਾ ਉਥੇ ਹੀ ਰਹਿੰਦੀ ਹੈ। ਕਈ ਸਾਲ ਹੋ ਗਏ ਭੁਪਿੰਦਰ ਨੂੰ ਹੁਣ ਕੰਮ ਕੀਤਿਆਂ। ਹੁਣ ਤਾਂ ਉਹ ਜਿੰਨੇ ਕੁ ਗੌਰਮਿੰਟ ਵਲੋਂ ਬੇਰੁਗਜ਼ਾਰੀ ਭੱਤੇ ਦੇ ਪੈਸੇ ਮਿਲਦੇ ਹਨ ਉਹ ਸ਼ਰਾਬ ਪੀ ਲੈਂਦਾ ਹੈ। ਘਰ ਦਾ ਕੋਈ ਛੋਟਾ ਮੋਟਾ ਕੰਮ ਕਰਨਾ ਹੁੰਦਾ ਹੈ ਤਾਂ ਕਰ ਦਿੰਦਾ ਹੈ ਨਹੀਂ ਤਾਂ ਉਸ ਦਾ ਸਾਰਾ ਦਿਨ ਸ਼ਰਾਬ ਪੀਣ ਵਿਚ ਹੀ ਲੰਘਦਾ ਹੈ। ਸ਼ਰਾਬ ਨਾਲ ਕਈ ਬਿਮਾਰੀਆਂ ਵੀ ਲਵਾਈ ਬੈਠਾ ਹੈ। ਆਪਣੇ ਮੁੰਡੇ ਨੂੰ ਇਵੇਂ ਖੁਲਮ ਖੁਲ੍ਹਾ ਪਿਆਰ ਦਾ ਇਜਹਾਰ ਕਰਦਿਆਂ ਦੇਖ ਕੇ ਮਨ ਹੀ ਮਨ ਆਖਦਾ ਹੈ; ਸਾਲ਼ਿਆ ਰੱਬਾ, ਪੱਚੀ ਸਾਲ ਬਾਅਦ ਜੰਮਾ ਦਿੰਦਾ!

ਉਸ ਨੇ ਆਪਣੇ ਲਈ ਪੈੱਗ ਪਾਇਆ ਹੀ ਹੈ ਕਿ ਰਣਬੀਰੋ ਦਾ ਫੋਨ ਆ ਜਾਂਦਾ ਹੈ। ਉਹ ਕਹਿੰਦੀ ਹੈ,
--ਤੁਹਾਨੂੰ ਪਤਾ ਅਜ ਰਜਨੀ ਦਾ ਯੂਨੀ ਆਖਰੀ ਦਿਨ ਆ। ਛੁੱਟੀਆਂ ਹੋ ਗਈਆਂ।
--ਅੱਛਾ, ...ਮੈਨੂੰ ਚੇਤੇ ਨਹੀਂ ਸੀ।
--ਤੁਸੀਂ ਜਾ ਕੇ ਲੈ ਆਓ।
--ਕਾਰ ਤਾਂ ਤੇਰੇ ਕੋਲ ਆ।
--ਜੱਗੇ ਨੂੰ ਪੁੱਛ ਲਓ, ਕਈ ਵਾਰੀ ਉਹਦਾ ਫਰਾਈਡੇ ਔਫ ਹੁੰਦਾ।

ਉਹ ਜੱਗੇ ਨੂੰ ਫੋਨ ਕਰਦਾ ਹੈ। ਜੱਗਾ ਘਰ ਹੀ ਹੈ। ਦਸਾਂ ਕੁ ਮਿੰਟਾਂ ਵਿਚ ਜੱਗਾ ਕਾਰ ਲੈ ਕੇ ਆ ਜਾਂਦਾ ਹੈ। ਜੱਗਾ ਆਉਂਦਾ ਹੀ ਆਖਦਾ ਹੈ,

--ਰਜਨੀ ਨੂੰ ਫੋਨ ਕਰ ਕੇ ਪੁੱਛ ਲੈ ਕਿ ਉਹ ਰੈਡੀ ਵੀ ਐ।

--ਹਾਂ, ਮੈਂ ਹੁਣੇ ਕਰ ਕੇ ਹਟਿਆਂ।

--ਇਹ ਵੀ ਸਾਲ਼ਾ ਯੱਭ ਈ ਆ, ਕਦੇ ਇਹਨਾਂ ਨੂੰ ਲੈ ਆਓ ਤੇ ਕਦੇ ਛੱਡ ਆਓ।

ਜੱਗਾ ਆਪਣੇ ਤਜਰਬੇ ਤੋਂ ਆਖ ਰਿਹਾ ਹੈ। ਉਹ ਕਹਿਣ ਲਈ ਹੀ ਕਹਿ ਰਿਹਾ ਹੈ ਪਰ ਉਸ ਨੂੰ ਕਿਰਨ ਨੂੰ ਲੈਣ ਜਾਂ ਛੱਡਣ ਜਾਣਾ ਬਹੁਤ ਚੰਗਾ ਲਗਦਾ ਹੈ ਭਾਵੇਂ ਕਿ ਉਸ ਲਈ ਉਸ ਨੂੰ ਆਪਣੇ ਕੰਮ ਦੀ ਸ਼ਿਫਟ ਇਧਰ ਓਧਰ ਕਰਨੀ ਪੈਂਦੀ ਹੈ।

ਉਹ ਦੋਵੇਂ ਰਜਨੀ ਦੀ ਯੂਨੀ ਪੁਜ ਜਾਂਦੇ ਹਨ। ਇਹ ਹਰਟਫੋਰਡ ਵਿਚ ਹੈ। ਐਮ ਪੱਚੀ ਰਾਹੀਂ ਅੱਧੇ-ਪੌਣੇ ਘੰਟੇ ਦਾ ਰਸਤਾ। ਰਜਨੀ ਦਾ ਸਮਾਨ ਜ਼ਿਆਦਾ ਹੈ ਇਸ ਲਈ ਕਾਰ ਵਿਚ ਬੜੀ ਮੁਸ਼ਕਲ ਨਾਲ ਆਉਂਦਾ ਹੈ। ਜੱਗਾ ਰਜਨੀ ਨੂੰ ਪੁੱਛਦਾ ਹੈ,

--ਹੋ ਗਈ ਡਿਗਰੀ ਬੇਟੇ?

--ਹਾਂ ਅੰਕਲ।

--ਹੁਣ ਕੀ ਕਰਨਾ?

--ਮਾਸਟਰ ਕਰਨਾ ਮੰਗਦੀ ਆਂ, ਰਿਜ਼ਲਟ ਆਏ ਤੇ ਪਤਾ ਚਲੇਗਾ।

--ਦੈਟ'ਸ ਵੈਰੀ ਗੁੱਡ।

--ਜੱਗੇ, ਇਹ ਰਜਨੀ ਈ ਘਰ ਵਿਚ ਮੇਰਾ ਧਿਆਨ ਰੱਖਦੀ ਆ, ਉਹ ਸਾਲ਼ੇ ਦੋਨੋਂ ਮੁੰਡੇ ਤਾਂ ਮੇਰੇ ਵਲ ਏਦਾਂ ਦੇਖਦੇ ਆ ਜਿੱਦਾਂ ਪੁੱਛਦੇ ਹੋਣ - ਤੂੰ ਇਥੇ ਕੀ ਕਰਦਾਂ! ਏਦਾਂ ਈ ਇਹਨਾਂ ਦੀ ਮਾਂ, ਉਹ ਤਾਂ ਮੈਨੂੰ ਕੋਈ ਈਵਲ ਸਮਝਦੀ ਆ ਜਿਦਾਂ ਮੈਂ ਉਹਨੂੰ ਖਾ ਜਾਣਾ ਹੋਵੇ!

ਕਹਿ ਕੇ ਭੁਪਿੰਦਰ ਹੱਸਣ ਲਗਦਾ ਹੈ। ਰਜਨੀ ਆਖਦੀ ਹੈ,

--ਡੈਡ, ਤੈਨੂੰ ਡਰਿੰਕ ਸਟੌਪ ਕਰਨੀ ਪੈਣੀ ਆਂ ਹੁਣ।

--ਬਸ ਹੁਣ ਛੱਡ ਦੇਣੀ ਆਂ, ਤੂੰ ਘਰ ਆ ਗਈ ਮੈਂ ਛੱਡ ਦੇਣੀ ਆਂ।

ਘਰ ਆ ਕੇ ਰਜਨੀ ਆਪਣਾ ਸਮਾਨ ਕਾਰ ਵਿਚੋਂ ਉਤਾਰਨ ਲਗਦੀ ਹੈ। ਜੈਕੀ ਉਸ ਦੀ ਮਦਦ ਕਰਨ ਲਈ ਆ ਜਾਂਦਾ ਹੈ। ਜੱਗਾ ਤੇ ਭੁਪਿੰਦਰ ਫਰੰਟ ਰੂਮ ਵਿਚ ਬੈਠ ਜਾਂਦੇ ਹਨ। ਭੁਪਿੰਦਰ ਆਖਦਾ ਹੈ,

--ਇਹ ਸਾਲ਼ੀ ਉਮਰ ਕਿਹੋ ਜਿਹੀ ਆ ਗਈ, ਸਾਰੇ ਈ ਨਫਰਤ ਕਰਨ ਲਗ ਪੈਂਦੇ ਆ ਇਸ ਉਮਰ ਵਿਚ ਆਕੇ।

--ਮੈਨੂੰ ਲਗਦਾ ਇਹ ਮਸਲਾ ਉਮਰ ਦਾ ਨਹੀਂ, ਇਸ ਮੁਲਕ ਦਾ ਐ ਜਾਂ ਸਾਡਾ ਨਿੱਜੀ ਐ, ਮੇਰੀ ਪਰੌਬਲਮ ਇਸ ਕਰਕੇ ਆ ਕਿ ਮਨਦੀਪ ਨਾਲ ਮੇਰਾ ਸਦਾ ਈ ਇਕ ਫਰਕ ਜਿਹਾ ਰਿਹਾ, ਤੇਰਾ ਸ਼ਾਇਦ ਸ਼ਰਾਬ ਕਰਕੇ ਆ, ਨਹੀਂ ਤਾਂ ਲੋਕ ਆਪਣੇ ਘਰਾਂ ਵਿਚ ਖੁਸ਼ ਵੀ ਤਾਂ ਹੈਗੇ ਈ ਆ।

--ਜੱਗਿਆ, ਮੇਰੀ ਸ਼ਰਾਬ ਵਿਚ ਰਣਬੀਰੋ ਦਾ ਹੱਥ ਵੀ ਹੈਗਾ, ਇਕ ਤਾਂ ਐਕਟਰ ਵਾਲ਼ਾ ਸੁਫਨਾ ਮਰਨ ਕਰਕੇ ਵੀ ਆ ਪਰ ਰਣਬੀਰੋ ਦਾ ਹੱਥ ਵੱਡਾ ਐ।

--ਭੁਪਿੰਦਰ ਭਾਅ, ਮੈਂ ਨਹੀਂ ਮੰਨਦਾ ਕਿ ਭਰਜਾਈ ਦਾ ਕੋਈ ਹੱਥ ਹੋਵੇ, ਸਦਾ ਤਾਂ ਤੇਰੇ ਨਾਲ਼ ਖੜੀ ਆ, ਹੁਣ ਵੀ ਲੌਂਡਰੀ ਚਲਾ ਕੇ ਘਰ ਦਾ ਖਰਚ ਤੋਰਦੀ ਆ, ਸਾਰਾ ਦਿਨ ਕੰਮ ਕਰਦੀ ਆ ਤੇ ਤੂੰ ਹੱਥ ਤੇ ਹੱਥ ਰੱਖ ਕੇ ਬੈਠਾਂ।

--ਤੈਨੂੰ ਹੁਣ ਸਾਰੀ ਗੱਲ ਕੀ ਦੱਸਾਂ, ...ਸੱਤ ਸਾਲ ਹੋ ਗਏ ਮੇਰੇ ਨਾਲ਼ ਸੁੱਤੀ ਤਕ ਨਹੀਂ, ਕਹਿੰਦੀ ਮੈਂ ਅੰਦਰੋਂ ਖਤਮ ਹੋ ਚੁੱਕੀ ਆਂ, ਮੇਰੇ ਅੰਦਰ ਜ਼ਖ਼ਮ ਆ ਤੇ ਦਰਦ ਹੁੰਦਾ ਰਹਿੰਦਾ, ...ਹੁਣ ਨਿਆਣੇ ਵੱਡੇ ਆ ਜਬਰਦਸਤੀ ਵੀ ਨਹੀਂ ਕਰ ਸਕਦਾ ਮੈਂ, ਹੋਰ ਤੀਵੀਂ ਕੋਲ ਜਾਣ ਦੀ ਵੀ ਹਿੰਮਤ ਨਹੀਂ, ਤੂੰ ਦਸ ਸ਼ਰਾਬ ਨਾ ਪੀਵਾਂ ਤੇ ਕੀ ਕਰਾਂ।

--ਮੈਂ ਤਾਂ ਸਮਝਦਾ ਰਿਹਾਂ ਕਿ ਤੁਹਾਡੇ ਇਹ ਰਿਲੇਸ਼ਨ ਵਧੀਆ ਹੋਣਗੇ।

--ਨਹੀਂ, ਦਸਿਆ ਨਾ ਕਿ ਸੱਤ ਸਾਲ ਹੋ ਗਏ, ਉਹ ਹੋਰ ਕਮਰੇ ਵਿਚ ਸੌਂਦੀ ਆ ਤੇ ਮੈਂ ਹੋਰ ਵਿਚ।

--ਭਾਅ, ਮੇਰੇ ਲਈ ਤਾਂ ਬਈ ਇਹ ਖਬਰ ਐ, ਮੈਨੂੰ ਤਾਂ ਕਦੇ ਏਦਾਂ ਦੀ ਸਮੈੱਲ ਨਹੀਂ ਆਈ।

--ਜੱਗਿਆ, ਚਲ ਛੱਡ, ਤੂੰ ਗਲਾਸੀ ਚੁੱਕ। ਮੈਂ ਰਜਨੀ ਨੂੰ ਕਹਿਨਾਂ ਕਿ ਨਾਲ ਆਮਲੇਟ ਈ ਬਣਾ ਦੇਵੇ।

ਭੁਪਿੰਦਰ ਉਠ ਕੇ ਦੂਜੇ ਕਮਰੇ ਵਿਚ ਜਾਂਦਾ ਹੈ ਪਰ ਰਜਨੀ ਉਥੇ ਨਹੀਂ ਹੈ। ਉਹ ਸੋਚਦਾ ਹੈ ਕਿ ਸ਼ਾਇਦ ਬੈੱਡ ਰੂਮ ਵਿਚ ਹੋਵੇ। ਉਸ ਅਵਾਜ਼ ਮਾਰਦਾ ਹੈ ਪਰ ਰਜਨੀ ਜਵਾਬ ਨਹੀਂ ਦਿੰਦੀ। ਦੂਜੀ ਅਵਾਜ਼ ਤੇ ਜੈਕੀ ਬੋਲਦਾ ਹੈ,

--ਸ਼ੀ ਹੈਜ਼ ਗੋਨਾ ਆਊਟ।

ਉਹ ਵਾਪਸ ਜੱਗੇ ਕੋਲ ਕੇ ਬੈਠਦਾ ਕਹਿੰਦਾ ਹੈ,

--ਜੱਗਿਆ, ਇਹ ਜਮਾਨਾ ਚੰਗਾ ਯਾਰ! ਨਾ ਇਹ ਬੱਚੇ ਮਾਂਪੇ ਨੂੰ ਆਉਣ ਬਾਰੇ ਦਸਦੇ ਆ ਤੇ ਨਾ ਈ ਜਾਣ ਬਾਰੇ, ਆਹ ਸਾਲ਼ਾ ਜੈਕੀ ਸਵੇਰੇ ਇਕ ਕੁੜੀ ਨੂੰ ਲਈ ਖੜਾ ਸੀ, ਨਾ ਏਹਨੂੰ ਮੇਰੀ ਸ਼ਰਮ ਨਾ ਕਿਸੇ ਹੋਰ ਨੰਘਦੇ ਵੜਦੇ ਦੀ, ਆਹ ਹੁਣ ਰਜਨੀ ਹਾਲੇ ਘਰ ਵੜੀ ਨਹੀਂ, ਚਲੇ ਵੀ ਗਈ।

--ਭਾਅ, ਏਸ ਜਨਰੇਸ਼ਨ ਗੈਪ ਨੂੰ ਆਪਣੇ ਤੇ ਹਾਵੀ ਨਾ ਹੋਣ ਦੇ, ਏਹਦੇ ਬਾਰੇ ਬਹੁਤਾ ਨਾ ਸੋਚ।

--ਨਹੀਂ, ਨਹੀਂ, ਮੈਂ ਤਾਂ ਬਹੁਤ ਦੇਰ ਦਾ ਸੁਰੈਂਡਰ ਕਰੀ ਬੈਠਾਂ। ਮੈਂ ਨਹੀਂ ਇਹਨਾਂ ਨੂੰ ਰੋਕਦਾ ਟੋਕਦਾ, ਇਹ ਤਾਂ ਤੇਰੇ ਨਾਲ ਈ ਦਿਲ ਹੌਲਾ ਕਰਦਾਂ। ਰਜਨੀ ਜਦੋਂ ਵੀ ਏਦਾਂ ਆਉਂਦੀ ਆ ਉਹ ਤਾਂ ਆਉਂਦੀ ਈ ਕਹਿਣ ਲਗ ਪੈਂਦੀ ਆ ਕਿ ਮੇਰਾ ਘਰ ਦਿਲ ਨਹੀਂ ਲਗ ਰਿਹਾ, ਕਿਸੇ ਦੋਸਤ ਵਲ ਜਾਏਗੀ ਤੇ ਦੋ ਤਿੰਨ ਦਿਨ ਰਹਿ ਆਏਗੀ, ਮੈਂ ਕਦੇ ਨਹੀਂ ਰੋਕਿਆ।

--ਤੂੰ ਰੋਕ ਵੀ ਨਹੀਂ ਸਕਦਾ, ਕਰਨ ਦੇ ਜੋ ਕਰਦੇ ਆ, ਬੜੀ ਗੱਲ ਇਹ ਕਿ ਕੁੜੀ ਡਿਗਰੀ ਕਰ ਗਈ ਆ, ਇਹਦੀ ਲਾਈਫ ਬਣ ਜਾਏਗੀ। ਦੇਖ ਤਾਂ ਮੇਰਾ ਬੜਾ ਮੁੰਡਾ!

--ਹਾਂ ਯਾਰ, ਤੇਰੇ ਬੜੇ ਮੁੰਡਾ ਬਾਰੇ ਤਾਂ ਬਹੁਤ ਦੁਖ ਲਗਦਾ ਪਰ ਹੁਣ ਕੀ ਕੀਤਾ ਜਾ ਸਕਦਾ, ਮੇਰਾ ਬੜਾ ਵੀ ਤੁਰ ਪਿਆ ਸੀ ਇਸੇ ਰਾਹ ਪਰ ਇਹ ਯੂਨੀ ਜਾ ਕੇ ਵਿਗੜਿਆ ਸੀ ਤੇ ਫਿਰ ਸੁਧਰ ਵੀ ਗਿਆ, ਅਸਲ ਵਿਚ ਇਹਨੂੰ ਇਕ ਕੁੜੀ ਮਿਲ਼ ਗਈ, ਉਹਨੇ ਇਹਦੀ ਡਰੱਗ ਛੁਡਵਾਉਣ ਵਿਚ ਬਹੁਤ ਹੈਲਪ ਕੀਤੀ, ਤੇ ਹੁਣ ਦੇਖ ਡਿਗਰੀ ਕਰਕੇ ਕੰਮ ਤੇ ਵੀ ਲਗ ਗਿਆ। ਏਦਾਂ ਈ ਤੇਰਾ ਵੀ ਇਕ ਦਿਨ ਠੀਕ ਹੋ ਜਾਊ, ਬੀ ਪੌਜ਼ੇਟਿਵ।

--ਮੈਂ ਤਾਂ ਹਮੇਸ਼ਾ ਈ ਪੌਜ਼ੇਟਿਵ ਰਹਿੰਨਾ। ਮੇਰਾ ਤਾਂ ਜ਼ਿੰਦਗੀ ਦਾ ਹੁਣ ਇਕੋ ਮਕਸਦ ਐ ਕਿ ਮੈਂ ਜੀਵਨਜੋਤ ਨੂੰ ਮੁੜ ਨਾਰਮਲ ਲਾਈਫ ਵਿਚ ਲਿਆਉਣਾਂ।

ਜੱਗਾ ਗੱਲ ਤਾਂ ਪੂਰੇ ਉਤਸ਼ਾਹ ਨਾਲ ਕਰਦਾ ਹੈ ਪਰ ਫਿਰ ਉਦਾਸ ਹੋ ਜਾਂਦਾ ਹੈ। ਆਪਣੀ ਪੈੱਗ ਪੀ ਕੇ ਉਹ ਜਾਣ ਲਈ ਉਠ ਖੜਦਾ ਹੈ। ਜੱਗੇ ਦੇ ਮਨ ਵਿਚ ਜਿਹੜੀ ਗੱਲ ਰੜਕਣ ਲਗਦੀ ਹੈ ਉਹ ਹੈ ਕਿ ਭੁਪਿੰਦਰ ਦਾ ਰਣਬੀਰੋ ਨਾਲ ਕੋਈ ਸ਼ਰੀਰਕ ਸਬੰਧ ਨਹੀਂ ਹੈ। ਰਣਬੀਰ ਕੋਰ ਤਾਂ ਹਰ ਵੇਲੇ ਟਹਿਕਣ ਵਾਲੀ ਔਰਤ ਹੈ। ਜੱਗੇ ਦੀ ਰਣਬੀਰ ਕੋਰ ਨਾਲ ਵੀ ਭੁਪਿੰਦਰ ਜਿੰਨੀ ਹੀ ਦੋਸਤੀ ਹੈ। ਆਪਣੇ ਦੁੱਖ ਸੁੱਖ ਉਸ ਨਾਲ ਸਾਂਝੇ ਕਰ ਲਿਆ ਕਰਦਾ ਹੈ। ਜੱਗਾ ਕਈ ਵਾਰ ਉਸ ਕੋਲ ਲੌਂਡਰੀ ‘ਤੇ ਚਲੇ ਜਾਇਆ ਕਰਦਾ ਹੈ। ਕੁਝ ਦੇਰ ਦੇਵਿਕਾ ਵੀ ਇਸ ਲੌਂਡਰੀ ਤੇ ਪਾਰਟ-ਟਾਈਮ ਕੰਮ ਕਰਦੀ ਰਹੀ ਹੈ। ਲੋੜ ਹੋਵੇ ਤਾਂ ਰਣਬੀਰ ਕੋਰ ਜੱਗੇ ਨੂੰ ਫੋਨ ਕਰਕੇ ਸੱਦ ਵੀ ਲੈਂਦੀ ਹੈ। ਉਹ ਉਸ ਦੇ ਛੋਟੇ ਮੋਟੇ ਕੰਮ ਵੀ ਕਰ ਦਿਆ ਕਰਦਾ ਹੈ ਜਿਵੇਂ ਮਸ਼ੀਨ ਖਰਾਬ ਹੋ ਜਾਵੇ ਤਾਂ ਠੀਕ ਕਰਨ ਵਿਚ ਮੱਦਦ ਕਰ ਦਿੰਦਾ ਹੈ। ਛੋਟੇ ਮੋਟੇ ਨੁਕਸ ਲਈ ਮਕੈਨਿਕ ਬੁਲਾ ਕੇ ਖਰਚ ਨਹੀਂ ਵਧਾਉਣਾ ਚਾਹੁੰਦੀ। ਅਜ ਵੀ ਭੁਪਿੰਦਰ ਦੇ ਫੋਨ ਤੋਂ ਪਹਿਲਾਂ ਰਣਬੀਰ ਕੋਰ ਹੀ ਉਸ ਨੂੰ ਫੋਨ ਕਰਕੇ ਪੁੱਛ ਲੈਂਦੀ ਹੈ ਕਿ ਜੇ ਉਹ ਵਿਹਲਾ ਹੋਵੇ ਤਾਂ ਕੁੜੀ ਨੂੰ ਲੈਣ ਭੁਪਿੰਦਰ ਨਾਲ ਚਲੇ ਜਾਵੇ। ਰਣਬੀਰ ਕੋਰ ਕਈ ਵਾਰ ਇਸ ਦੋਸਤੀ ਨੂੰ ਹੋਰ ਡੂੰਘਾ ਕਰਨ ਦਾ ਉਸ ਨੂੰ ਸੱਦਾ ਦੇ ਚੁੱਕੀ ਹੈ ਪਰ ਭੁਪਿੰਦਰ ਉਸ ਦਾ ਦੋਸਤ ਹੈ ਤੇ ਉਹ ਇਹ ਕੰਮ ਨਹੀਂ ਕਰ ਸਕਦਾ। ਅਜ ਉਸ ਨੂੰ ਇਹ ਹੈਰਾਨੀ ਹੈ ਕਿ ਭੁਪਿੰਦਰ ਕੁਝ ਹੋਰ ਹੀ ਕਹਿ ਰਿਹਾ ਹੈ ਪਰ ਉਸ ਦੀ ਆਪਣੀ ਜਾਣਕਾਰੀ ਮੁਤਾਬਕ ਰਣਬੀਰ ਕੋਰ ਪੂਰੀ ਸੂਰੀ ਔਰਤ ਹੈ। ਉਹ ਸੋਚ ਰਿਹਾ ਹੈ ਕਿ ਇਸ ਬਾਰੇ ਮੌਕਾ ਮਿਲਿਆ ਤਾਂ ਉਹ ਜ਼ਰੂਰ ਰਣਬੀਰੋ ਨਾਲ ਗੱਲ ਕਰੇਗਾ।

ਕਈ ਦਿਨ ਲੰਘ ਜਾਂਦੇ ਹਨ ਰਣਬੀਰ ਕੋਰ ਉਸ ਨੂੰ ਫੋਨ ਨਹੀਂ ਕਰਦੀ। ਉਡੀਕ ਕੇ ਉਹ ਆਪ ਹੀ ਕਰ ਲੈਂਦਾ ਹੈ। ਰਣਬੀਰ ਕੋਰ ਪੁੱਛਦੀ ਹੈ,

--ਅਜ ਕਿੱਦਾਂ ਮੇਰੀ ਯਾਦ ਆ ਗਈ? ਅਜ ਕਿੱਦਾਂ ਫੋਨ ਕਰ ਲਿਆ?

--ਮੇਰੇ ਕੋਲ਼ ਫੋਨ ਵਿਚ ਮਿੰਟ ਵਾਧੂ ਹੈਗੇ ਆ, ਮੈਂ ਕਿਹਾ ਚਲ ਭਾਬੀ ਨਾਲ ਈ ਗੱਲ ਕਰ ਲੈਂਨਾ।

--ਅੱਛਾ! ਇਹ ਤਾਂ ਸਰਪਰਾਈਜ਼ ਐ, ਜਿੰਨੀ ਵਾਰੀ ਫੋਨ ਕਰਦੀ ਆਂ ਮੈਂ ਈ ਕਰਦੀ ਆਂ, ...ਚਲ ਗੱਲ ਕਰ, ਸੁਣਾ ਆਪਣਾ ਹਾਲ ਚਾਲ, ਆਪਣੀ ਕੁਲਗਦੀ ਦਾ ਵੀ।

--ਇਹ ਕੁਲਗਦੀ ਕੀ ਹੋਇਆ?

--ਜਦ ਉਹ ਤੇਰੀ ਕੁਸ਼ ਲਗਦੀ ਈ ਨਹੀਂ ਤਾਂ ਕੁਲਗਦੀ ਈ ਹੋਈ।

ਆਖ ਕੇ ਰਣਬੀਰ ਕੋਰ ਹੱਸਣ ਲਗਦੀ ਹੈ। ਜੱਗਾ ਵੀ ਹੱਸਦਾ ਹੈ। ਉਹ ਮਨਦੀਪ ਬਾਰੇ ਹੋਰ ਗੱਲ ਨਹੀਂ ਕਰਨਾ ਚਾਹੁੰਦਾ। ਉਸ ਨੂੰ ਪਤਾ ਹੈ ਕਿ ਅਣਜਾਣੇ ਹੀ ਰਣਬੀਰ ਕੋਰ ਉਸ ਦੀ ਕਿਸੇ ਦੁਖਦੀ ਰਗ ਤੇ ਹੱਥ ਰੱਖ ਬੈਠੇਗੀ। ਉਹ ਪੁੱਛਦਾ ਹੈ,

--ਤੂੰ ਸੁਣਾ ਭਾਬੀ, ਤੇਰਾ ਕੀ ਹਾਲ ਐ?

--ਮੇਰਾ ਹਾਲ ਬਿਲਕੁਲ ਫਿੱਟ ਆ, ਤੂੰ ਆਪਣਾ ਸੁਣਾ, ਅਜ ਕੰਮ ਤੇ ਨਹੀਂ ਗਿਆ?

--ਮੈਂ ਜਾਇਆਂ, ਅਰਲੀ ਸ਼ਿਫਟ ਸੀ। ...ਕੰਮ ਕਿੱਦਾਂ ਚਲਦਾ?

--ਕੰਮ ਹੁਣ ਕੁਸ਼ ਘਟਿਆ ਹੋਇਆ, ਹੁਣ ਘਰ ਘਰ ਮਸ਼ੀਨਾਂ ਹੋ ਗਈਆਂ, ਲੌਂਡਰੀ ਤੇ ਤਾਂ ਕੋਈ ਟਾਵਾਂ ਟਾਵਾਂ ਈ ਆਉਂਦਾ।

--ਭੁਪਿੰਦਰ ਨੂੰ ਤੂੰ ਆਪਣੇ ਨਾਲ ਕੰਮ ਤੇ ਕਿਉਂ ਨਹੀਂ ਲਾਉਂਦੀ, ਉਹਦੀ ਸ਼ਰਾਬ ਘਟੇਗੀ।

--ਉਹਦੀ ਸ਼ਰਾਬ ਨਹੀਂ ਘਟਣੀ, ਜੇ ਉਹ ਕੰਮ ਕਰਨ ਜੋਗਾ ਹੁੰਦਾ ਤਾਂ ਮੈਂ ਕਿਉਂ ਔਖੀ ਹੁੰਦੀ, ਮੈਂ ਕਿਹਾ ਸੀ ਕਿ ਉਹ ਲੌਂਡਰੀ ਸੰਭਾਲੀ ਜਾਵੇ ਤੇ ਮੈਂ ਕਿਤੇ ਹੋਰ ਜੌਬ ਕਰ ਲਊਂ ਪਰ ਉਹਦੇ ਅੰਦਰ ਤਾਂ ਪਤਾ ਨਹੀਂ ਕੀ ਆ ਕਿ ਸਭ ਕੁਸ਼ ਛੱਡੀ ਬੈਠਾ।

--ਤੇਰੇ ਨਾਲ ਕਿਸੇ ਗੱਲੋਂ ਗੁੱਸੇ ਤਾਂ ਨਹੀਂ?

--ਪਤਾ ਨਹੀਂ, ਜੇ ਹੋਵੇ ਤਾਂ ਹੁੰਦਾ ਪਵੇ।

--ਭਾਬੀ, ਕਈ ਗੱਲਾਂ ਹੁੰਦੀਆਂ, ਮਰਦਾਂ ਦੀਆਂ ਵੀ ਕਈ ਲੋੜਾਂ ਹੁੰਦੀਆਂ, ...ਔਰਤ ਨੂੰ ਉਹਨਾਂ ਦਾ ਵੀ ਧਿਆਨ ਰੱਖਣਾ ਪੈਂਦਾ।
--ਤੂੰ ਓਹਦਾ ਵਕੀਲ ਬਣ ਕੇ ਬਹੁਤੀਆਂ ਗੱਲਾਂ ਨਾ ਮਾਰ, ਮੈਂ ਸਮਝ ਗਈ ਤੂੰ ਕਿਥੋਂ ਬੋਲ ਰਿਹੈਂ। ਕਿਸੇ ਦਿਨ ਇਥੇ ਲੌਂਡਰੀ ਵਿਚ ਆ ਜਾਹ।

ਰਣਬੀਰ ਕੌਰ ਆਖਦੀ ਹੈ। ਇਹ ਗੱਲ ਜੱਗੇ ਲਈ ਹੋਰ ਵੀ ਉਲਝਣ ਜਿਹੀ ਬਣ ਜਾਂਦੀ ਹੈ। ਉਹ ਤੁਰਿਆ ਫਿਰਦਾ ਅਕਸਰ ਉਹਨਾਂ ਬਾਰੇ ਸੋਚਣ ਲਗਦਾ ਹੈ। ਇਕ ਦਿਨ ਰਣਬੀਰ ਕੌਰ ਦਾ ਫੋਨ ਆਉਂਦਾ ਹੈ। ਉਹ ਕਹਿੰਦੀ ਹੈ,
--ਤੂੰ ਆਇਆ ਕਿਉਂ ਨਹੀਂ?
--ਮੈਂ, ...ਮੈਂ ਕਿਸੇ ਦਿਨ ਆਊਂਗਾ, ਸਿਧਾ ਕੰਮ ਤੋਂ ਈ ਆਊਂਗਾ।

ਅਗਲੇ ਦਿਨ ਹੀ ਜੱਗਾ ਕੰਮ ਤੋਂ ਮੁੜਦਾ ਹੋਇਆ ਵੈੱਸਟ ਡਰੇਅਟਨ ਚਲੇ ਜਾਂਦਾ ਹੈ। ਵੈਸਟ ਡਰੇਟਨ ਦੀ ਹਾਈ ਸਟਰੀਟ ਉਪਰ ਸਤਿਥ ਪਰੇਡ ਵਿਚ ਹੈ ਇਹ ਲੌਂਡਰੀ। ਬਾਰਾਂ ਮਸ਼ੀਨਾਂ ਹਨ। ਛੇ ਵਾਸ਼ਿੰਗ ਮਸ਼ੀਨਾ, ਪੰਜ ਡਰਾਇਰ ਤੇ ਇਕ ਵੱਡੀ ਡਰਾਈਕਲੀਨ ਦੀ ਮਸ਼ੀਨ ਜੋ ਬਹੁਤਾ ਸਮਾਂ ਖਰਾਬ ਹੀ ਰਹਿੰਦੀ ਹੈ। ਲੌਂਡਰੀ ਦੇ ਪਿੱਛੇ ਇਕ ਕਮਰਾ ਹੈ ਜਿਸ ਨੂੰ ਰਣਬੀਰ ਕੌਰ ਆਪਣੇ ਬੈਠਣ ਲਈ ਅਤੇ ਦਫਤਰ ਦੇ ਤੌਰ ਤੇ ਵੀ ਵਰਤਦੀ ਹੈ। ਇਕ ਸੈਟੀ ਵੀ ਰੱਖੀ ਹੋਈ ਹੈ ਲੋੜ ਪੈਣ ਤੇ ਅਰਾਮ ਕਰਨ ਲਈ ਲੰਮਿਆਂ ਵੀ ਪਿਆ ਜਾ ਸਕਦਾ ਹੈ। ਜੱਗਾ ਆਪਣੀ ਕਾਰ ਨੂੰ ਸੁਰੱਖਿਅਤ ਜਗਾਹ ਖੜੀ ਕਰਕੇ ਲੌਂਡਰੀ ਵਿਚ ਆ ਜਾਂਦਾ ਹੈ। ਲੌਂਡਰੀ ਵਿਚ ਕੁਝ ਗਾਹਕ ਹਨ ਜੋ ਆਪਣੇ ਕਪੜੇ ਧੋ ਜਾਂ ਸੁਕਾ ਰਹੇ ਹਨ। ਰਣਬੀਰ ਕੌਰ ਉਸ ਨੂੰ ਦੇਖਦੀ ਹੀ ਅੱਖਾਂ ਮਟਕਾਉਂਦੀ ਬੋਲਦੀ ਹੈ,
--ਦਸ, ਕਿਦਾਂ ਵੈਲਕਮ ਕਹਾਂ ਤੈਨੂੰ?
--ਭਾਬੀ, ਤੇਰੇ ਚਿਹਰੇ ਦੀ ਆਹ ਰੌਣਕ ਈ ਬਹੁਤ ਆ ਮੇਰੇ ਸਵਾਗਤ ਲਈ।
--ਪਰ ਤੈਨੂੰ ਇਸ ਰੌਣਕ ਦੀ ਪਰਵਾਹ ਈ ਕਦੋਂ ਆਂ!
--ਪਰਵਾਹ ਕਰਨ ਦੀ ਉਮਰ ਤੋਂ ਆਪਾਂ ਅਗੇ ਲੰਘ ਆਏ ਆਂ।
--ਅੱਛਾ! ...ਉਮਰ ਕੋਈ ਚੀਜ਼ ਨਹੀਂ ਹੁੰਦੀ, ਦਿਲ ਉਮਰ ਤੋਂ ਵੱਡਾ ਹੁੰਦਾ।
--ਪਰ ਭਾਬੀ, ਮੈਨੂੰ ਤਾਂ ਖਬਰਾਂ ਹੋਰ ਤਰ੍ਹਾਂ ਦੀਆਂ ਮਿਲ਼ੀਆਂ।
--ਤੂੰ ਆਪਣੀਆਂ ਖਬਰਾਂ ਆਪਣੇ ਕੋਲ਼ ਈ ਰੱਖ, ਪਹਿਲਾਂ ਦਸ ਚਾਹ ਪੀਣੀ ਆਂ ਕਿ ਕੁਸ਼ ਠੰਡਾ ਲੈਣਾਂ।
--ਚਾਹ ਈ ਪੀ ਲੈਨੇ ਆਂ।

ਗੱਲਾਂ ਕਰਦੇ ਉਹ ਪਿੱਛੇ ਬਣੇ ਕਮਰੇ ਵਿਚ ਆ ਜਾਂਦੇ ਹਨ। ਰਣਬੀਰ ਕੌਰ ਪਾਣੀ ਵਾਲੀ ਕੈਟਲ ਚਲਾ ਦਿੰਦੀ ਹੈ ਤੇ ਦੋ ਕੱਪਾਂ ਵਿਚ ਟੀ ਬੈਗ ਤੇ ਖੰਡ ਦੀਆਂ ਟੁਕੜੀਆਂ ਪਾ ਕੇ ਉਹ ਕੁਰਸੀ ਤੇ ਬੈਠਦੀ ਆਖਦੀ ਹੈ,
--ਜੇ ਤੇਰਾ ਮਿੱਤਰ ਕੰਮ ਕਰਨ ਜੋਗਾ ਹੋਵੇ ਤਾਂ ਗੱਲ ਕਿਹੜੀ ਆ, ਜਿੰਨਾ ਚਿਰ ਤੇਰੀ ਦੇਵਿਕਾ ਰਹੀ ਮੇਰੀ ਜਾਨ ਸੌਖੀ ਰਹੀ ਹੁਣ ਫੇਰ ਉਹੋ ਕੁਸ਼, ਗੁੱਡ ਲੱਕ ਟੂ ਦੇਵਿਕਾ, ਉਹਨੂੰ ਫੁੱਲਟਾਈਮ ਜੌਬ ਮਿਲ ਗਈ, ਹੋਰ ਕੋਈ ਯਕੀਨ ਵਾਲੀ ਲੇਡੀ ਕੰਮ ਲਈ ਮਿਲਦੀ ਨਹੀਂ, ਦੇਖ ਹੁਣ ਇਥੋਂ ਜਾ ਕੇ ਮੈਨੂੰ ਘਰ ਦਾ ਸਾਰਾ ਕੰਮ ਕਰਨਾ ਪੈਂਦਾ, ਰਾਤ ਨੂੰ ਸੌਣ ਵੇਲੇ ਤਕ ਮੇਰਾ ਪਟਾਕਾ ਚਲਣ ਵਾਲਾ ਹੋ ਜਾਂਦਾ। ਪਰ ਆਪਣੇ ਭਰਾ ਵਲ ਦੇਖ, ਬੰਦਾ ਇਥੇ ਦਾ ਨਹੀਂ ਤਾਂ ਘਰ ਦਾ ਈ ਕੋਈ ਕੰਮ ਕਰ ਲਵੇ। ਹੁਣ ਜੇ ਐਕਟਿੰਗ ਵਿਚ ਉਹ ਫੇਹਲ ਹੋ ਗਿਆ ਤਾਂ ਸਾਡਾ ਕੀ ਕਸੂਰ। ਸਾਨੂੰ ਕਾਹਦੀ ਸ਼ਰਾਬ ਪੀ ਪੀ ਕੇ ਦਿਖਾਲਦਾ!
--ਉਹਦੀ ਸ਼ਰਾਬ ਦਾ ਤਾਂ ਇਕ ਕਾਰਨ ਹੋਰ ਵੀ ਮੇਰੇ ਹੱਥ ਲਗਦਾ।
--ਉਹ ਕਿਹੜਾ?
--ਉਹ ਕਹਿੰਦਾ ਕਿ ਸੱਤ ਸਾਲ ਹੋ ਗਏ ਤੁਹਾਨੂੰ ਇਕੱਠੇ ਸੁੱਤਿਆਂ।
--ਝੂਠ ਬੋਲਦਾ! ...ਅਸਲ ਵਿਚ ਜੱਗੇ, ਔਰਤ ਮਰਦ ਦਾ ਰਿਸ਼ਤਾ ਸਹਿਜ ਦਾ ਰਿਸ਼ਤਾ ਹੁੰਦਾ, ਇਹ ਤਾਂ ਸ਼ਰਾਬ ਦਾ ਜੱਗ ਪੀ ਕੇ ਆਦਮ ਬੋ ਆਦਮ ਬੋ ਕਰਦਾ ਆ ਵੜਦਾ ਤੇ ਲਗ ਪੈਂਦਾ ਚਰੂੰਡਣ ਜਿਦਾਂ ਅਗਲਾ ਕੋਈ ਲਾਸ਼ ਹੋਵੇ।

ਗੱਲ ਕਰਦੀ ਰਣਬੀਰ ਕੌਰ ਅੱਖਾਂ ਭਰ ਲੈਂਦੀ ਹੈ। ਫਿਰ ਅੱਖਾਂ ਤੇ ਨੱਕ ਸਾਫ ਕਰਦੀ ਕਹਿੰਦੀ ਹੈ,
--ਜੱਗੇ, ਮੈਂ ਉਮਰ ਕੱਢ 'ਤੀ ਏਸ ਬੰਦੇ ਨਾਲ, ...ਜੇ ਮੈਂ ਸਟਰੌਂਗ ਨਾ ਹੁੰਦੀ ਤਾਂ ਇਹ ਫਿਲਮਾਂ ਦੇ ਚਕਰ ਵਿਚ ਘਰ ਵੇਚ ਚੁੱਕਾ ਹੁੰਦਾ ਤੇ ਨਿਆਣੇ ਸੜਕ ਤੇ ਹੁੰਦੇ, ਹੁਣ ਸੱਚੀ ਗੱਲ ਤੈਨੂੰ ਦਸਾਂ, ਇਹਦੀ ਬੈੱਡਰੂਮ ਦੀ ਵੈਹਸ਼ੀਅਤ ਨੂੰ ਮੈਂ ਈ ਜਾਣਦੀ ਆਂ ਤੇ ਇਸੇ ਲਈ ਬਹਾਨਾ ਘੜ ਦਿੰਨੀ ਆਂ। ਮੈਂ ਲੌਂਡਰੀ ਤੇ ਆਉਂਦੀਆਂ ਔਰਤਾਂ ਨਾਲ ਗੱਲਾਂ ਕਰਦੀ ਰਹਿਨੀ ਆਂ, ਹਰ ਔਰਤ ਨੂੰ ਮਰਦ ਚਾਹੀਦਾ, ਜਾਨਵਰ ਨਹੀਂ, ਮੈਂ ਤਾਂ ਕਹਿੰਨੀ ਆਂ ਜਾਨਵਰ ਵੀ ਏਦਾਂ ਨਹੀਂ ਕਰਦੇ ਜਿਦਾਂ ਇਹ...।

ਕਹਿੰਦੀ ਰਣਬੀਰ ਕੌਰ ਫਿਰ ਰੋਣ ਲਗਦੀ ਹੈ। ਜੱਗਾ ਆਖਦਾ ਹੈ,
--ਸੌਰੀ ਭਾਬੀ, ਮੈਂ ਤੇਰਾ ਦਿਲ ਦੁਖਾਇਆ।

ਉਹ ਸਾਵੀਂ ਹੋ ਕੇ ਬੋਲਦੀ ਹੈ,
--ਹੁਣ ਦਸ, ਦਿਲ ਦੁਖਾਉਣ ਬਦਲੇ ਤੇਰੀ ਕੀ ਸੇਵਾ ਕੀਤੀ ਜਾਵੇ?

**ਪੈਂਤੀ**

ਯੂਨੀਵਰਸਟੀ ਵਿਚ ਕਿਰਨ ਦੀ ਦੋਸਤੀ ਦਾ ਦਾਇਰਾ ਹੌਲੀ ਹੌਲੀ ਕਾਫੀ ਵੱਡਾ ਹੋ ਜਾਂਦਾ ਹੈ। ਰੋਜ਼ਾਨਾ ਜੌਗਿੰਗ ਨੂੰ ਜਾਣ ਕਰਕੇ ਨਿਕਲਸ ਦੇ ਨਾਲ ਨਾਲ ਕੁਝ ਹੋਰ ਮੁੰਡੇ ਕੁੜੀਆਂ ਵੀ ਦੋਸਤ ਬਣ ਜਾਂਦੇ ਹਨ। ਹਾਲ ਵਿਚ ਨਾਲ ਦੇ ਕਮਰਿਆਂ ਵਾਲੇ ਤਾਂ ਦੋਸਤ ਹੈਨ ਹੀ। ਉਹ ਇਕੱਠੇ ਰਲ ਕੇ ਖਾਣਾ ਬਣਾਉਂਦੇ ਹਨ ਤੇ ਹਾਸਾ ਮਜ਼ਾਕ ਚਲਦਾ ਰਹਿੰਦਾ ਹੈ। ਕਲਾਸ ਵਿਚ ਵੀ ਕੁਝ ਹੋਰ ਦੋਸਤ ਬਣਦੇ ਹਨ। ਜੇ ਦੋਸਤ ਨਹੀਂ ਬਣ ਸਕਦੇ ਤਾਂ ਉਹ ਹਨ ਇੰਡੀਆ ਤੋਂ ਪੜ੍ਹਨ ਲਈ ਆਏ ਮੁੰਡੇ। ਇਕ ਦਿਨ ਤੇਜਿੰਦਰ ਉਸ ਨੂੰ ਆਖਦਾ ਹੈ,

--ਤੁਸੀਂ ਲੋਕ ਗੋਰੇ ਨਹੀਂ ਪਰ ਐਕਟਿੰਗ ਗੋਰਿਆਂ ਵਾਗੂੰ ਕਿਉਂ ਕਰਦੇ ਓ?

--ਮੈਨੂੰ ਨਹੀਂ ਪਤਾ ਤੂੰ ਕੀ ਕਹਿਣ ਦੀ ਕੋਸ਼ਿਸ਼ ਕਰ ਰਿਹਾਂ।

--ਤੁਸੀਂ ਹਰ ਵੇਲੇ ਅੰਗਰੇਜ਼ੀ ਈ ਕਿਉਂ ਬੋਲਦੇ ਓ?

--ਇਹ ਸਾਡੀ ਮਦਰ ਟੰਗ ਐ।

--ਤੂੰ ਇੰਡੀਅਨ ਤੇ ਤੇਰੀ ਮਦਰ ਟੰਗ ਅੰਗਰੇਜ਼ੀ ਕਿਦਾਂ ਹੋ ਗਈ?

--ਮੈਂ ਇੰਗਲੈਂਡ ਵਿਚ ਜੰਮਿਆਂ ਤੇ ਇੰਗਲੈਂਡ ਵਿਚ ਵੱਡਾ ਹੋਇਆਂ ਤੇ ਮੈਂ ਬ੍ਰਿਟਿਸ਼ ਆਂ, ਜੇ ਬ੍ਰਿਟਿਸ਼ ਆਂ ਤੇ ਮਦਰ ਟੰਗ ਵੀ ਇੰਗਲਿਸ਼ ਈ ਹੋਣੀ ਹੋਈ।

--ਨਹੀਂ, ਤੂੰ ਸਿੱਖ ਐਂ, ਪੰਜਾਬੀ ਐਂ, ਤੇਰੀ ਮਦਰ ਟੰਗ ਵੀ ਪੰਜਾਬੀ ਆ।

--ਪੰਜਾਬੀ ਮੈਨੂੰ ਬੋਲਣੀ ਵੀ ਚੰਗੀ ਤਰ੍ਹਾਂ ਨਹੀਂ ਆਉਂਦੀ, ਮੈਂ ਸੋਚਦਾ ਅੰਗਰੇਜ਼ੀ ਵਿਚ ਆਂ।

--ਪਰ ਤੂੰ ਗੋਰਾ ਤਾਂ ਨਹੀਂ।

--ਤਾਂ ਕੀ ਹੋਇਆ ਪਰ ਮੈਂ ਬ੍ਰਿਟਿਸ਼ ਆਂ ਤੇ ਤੂੰ ਗੋਰੇ ਵਿਚ ਤੇ ਬ੍ਰਿਟਿਸ਼ ਵਿਚ ਫਰਕ ਸਮਝ। ਤੁਸੀਂ ਫਰੈੱਸ਼ੀ ਇੰਨੀ ਕੁ ਗੱਲ ਨਹੀਂ ਸਮਝ ਸਕਦੇ!

--ਮੈਂ ਕੀ ਸਮਝਣਾ, ਤੁਹਾਨੂੰ ਇਥੇ ਜੰਮੇ ਲੋਕਾਂ ਨੂੰ ਪਤਾ ਈ ਨਹੀਂ ਕਿ ਤੁਸੀਂ ਕੌਣ ਓ, ਇਸੇ ਲਈ ਤਾਂ ਕਿਸੇ ਨੇ ਤੁਹਾਡਾ ਨਾਂ ਘੜਿਆ – ਬੀ. ਬੀ. ਸੀ. ਡੀ.।

--ਉਹ ਕੀ ਹੁੰਦਾ?

--ਬ੍ਰਿਟਿਸ਼ ਬੌਰਨ ਕਨਫਿਊਜ਼ਡ ਦੇਸੀ।

ਆਖ ਕੇ ਤੇਜਿੰਦਰ ਹੱਸਣ ਲਗਦਾ ਹੈ। ਕਿਰਨ ਨੂੰ ਉਸ ਦੇ ਹੱਸਣ ਦੇ ਕਾਰਨ ਪੱਲੇ ਨਹੀਂ ਪੈਂਦੇ। ਤੇਜਿੰਦਰ ਇਕੱਲਾ ਹੀ ਨਹੀਂ ਉਸ ਦੇ ਨਾਲ ਦੇ ਸਾਰੇ ਹੀ ਅਜਿਹੀਆਂ ਗੱਲਾਂ ਕਰਨ ਲਗਦੇ ਹਨ। ਇਸੇ ਗੱਲ ਦੇ ਨਤੀਜੇ ਵਜੋਂ ਇੰਗਲੈਂਡ ਵਿਚ ਜੰਮੇ ਮੁੰਡੇ ਕੁੜੀਆਂ ਦਾ ਆਪਣਾ ਇਕ ਵਿਸ਼ੇਸ਼ ਗਰੁੱਪ ਹੋਂਦ ਵਿਚ ਆ ਜਾਂਦਾ ਹੈ। ਜਦੋਂ ਕਦੇ ਇੰਡੀਆ ਤੋਂ ਆਇਆ ਵਿਦਿਆਰਥੀ ਕਿਸੇ ਉਪਰ ਹੱਸਦਾ ਹੈ ਤਾਂ ਉਹ ਇਕੱਠੇ ਹੋ ਕੇ ਉਸ ਦੀ ਖਿਚਾਈ ਕਰਨ ਲਗਦੇ ਹਨ। ਉਹ ਵੀ ਉਹਨਾਂ ਨੂੰ ਐਫ. ਐਫ. ਆਈ. ਕਹਿਣ ਲਗਦੇ ਹਨ ਭਾਵ ਕਿ ਫਰੈੱਸ਼ੀ ਫਰੌਮ ਇੰਡੀਆ। ਪਰ ਭਾਰਤੀ ਵਿਦਿਆਰਥੀ ਗਿਣਤੀ ਵਿਚ ਥੋੜੇ ਹੀ ਹਨ। ਸਾਰੇ ਵਿਸ਼ਿਆਂ ਦੇ ਰਲਾ ਕੇ ਵੀਹ ਵੀ ਨਹੀਂ ਹੋਣੇ ਪਰ ਉਹ ਸਾਰੇ ਇਕ ਗਰੁੱਪ ਵਿਚ ਰਹਿੰਦੇ ਹਨ। ਕਿਰਨ ਦੀ ਕੋਸ਼ਿਸ਼ ਹੁੰਦੀ ਹੈ ਕਿ ਇਸ ਗਰੁੱਪ ਤੋਂ ਪਰ੍ਹੇ ਹੀ ਰਹੇ। ਪੈਟ ਨਾਲ ਉਸ ਦੀ ਨੇੜਤਾ ਬਣੀ ਰਹਿੰਦੀ ਹੈ। ਇੰਡੀਆ ਤੋਂ ਆਏ ਵਿਦਿਆਰਥੀ ਗੋਰੀਆਂ ਸਹੇਲੀਆਂ ਲਭਣ ਲਈ ਮਾਰੇ ਮਾਰੇ ਫਿਰਦੇ ਹਨ। ਜਿਸ ਨੂੰ ਕੋਈ ਮਿਲ ਵੀ ਜਾਂਦੀ ਹੈ ਤਾਂ ਦੂਜਿਆਂ ਵਲ ਇਵੇਂ ਦੇਖਦਾ ਹੈ ਜਿਵੇਂ ਕੋਈ ਬਹੁਤ ਵੱਡਾ ਕਿਲ੍ਹਾ ਫਹਿਤ ਕਰ ਲਿਆ ਹੋਵੇ।

ਯੂਨੀਵਰਸਟੀ ਵਿਚ ਇਕ ਗਰੁੱਪ ਮੁਸਲਮਾਨ ਮੁੰਡਿਆਂ ਦਾ ਵੀ ਹੈ। ਇਹ ਆਪਸ ਵਿਚ ਇਕੱਠੇ ਰਹਿੰਦੇ ਹਨ ਤੇ ਹਰ ਵੇਲੇ ਅਮਰੀਕਾ ਨੂੰ ਗਾਲ੍ਹਾਂ ਕੱਢਦੇ ਰਹਿੰਦੇ ਹਨ। ਨਾਈਨ-ਅਲੈਵਨ ਵਾਲੇ ਅਮਰੀਕਨ ਟਾਵਰਾਂ ਦੇ ਹਮਲੇ ਤੋਂ ਬਾਅਦ ਗੋਰੇ ਵੀ ਮੁਸਲਮਾਨਾਂ ਨੂੰ ਨਫਰਤ ਜਿਹੀ ਦੀ ਨਜ਼ਰ ਨਾਲ ਦੇਖਣ ਲਗ ਪਏ ਹਨ। ਕਈ ਵਾਰ ਗੋਰਿਆਂ ਤੇ ਮੁਸਲਮਾਨਾਂ ਵਿਚ ਤਕਰਾਰ ਵੀ ਹੋ ਜਾਂਦਾ ਹੈ। ਇੰਡੀਅਨ ਤੇ ਮੁਸਲਮਾਨ ਵਿਦਿਆਰਥੀ ਵੀ ਇਕ ਦੂਜੇ ਨੂੰ ਬਹੁਤਾ ਪਸੰਦ ਨਹੀਂ ਕਰਦੇ। ਮੁਸਲਮਾਨ ਕੁੜੀਆਂ ਦੀ ਗਿਣਤੀ ਬਹੁਤੀ ਨਹੀਂ ਹੈ ਜਿਹੜੀਆਂ ਹਨ ਵੀ ਚੁੱਪ ਜਿਹੀਆਂ ਰਹਿੰਦੀਆਂ ਹਨ।

ਗੀਤਾ ਕਿਰਨ ਦੀ ਕਲਾਸ ਵਿਚ ਹੈ। ਕਲਾਸ ਤੋਂ ਬਾਅਦ ਵੀ ਕਈ ਵਾਰ ਉਹ ਆਪਸ ਵਿਚ ਗੱਲਾਂ ਕਰਨ ਲਗਦੇ ਹਨ। ਬਹੁਤੀਆਂ ਗੱਲਾਂ ਪੜ੍ਹਾਈ ਦੇ ਵਿਸ਼ਿਆਂ ਬਾਰੇ ਹੀ ਹੁੰਦੀਆਂ ਹਨ ਪਰ ਕਈ ਵਾਰ ਉਹ ਭਾਰਤੀ ਵਿਦਿਆਰਥੀਆਂ ਦੀਆਂ ਹਰਕਤਾਂ ਬਾਰੇ ਵੀ ਗੱਲਾਂ ਕਰਨ ਲਗਦੇ ਹਨ। ਗੀਤਾ ਦਸਦੀ ਹੈ,

--ਕੱਲ ਇਕ ਫਰੈੱਸ਼ੀ ਮੈਨੂੰ ਕਹਿੰਦਾ ਕਿ ਬੁਆਏ ਫਰੈਂਡ ਕਿਹੜਾ ਰੱਖਣਾ ਗੋਰਾ ਕਿ ਇੰਡੀਅਨ, ਮੈਂ ਐਫ ਵ੍ਰਡ ਵਰਤ ਕੇ ਕਿਹਾ ਕਿ ਤੈਨੂੰ ਕੀ।

--ਜਦ ਇਹ ਲੋਕ ਕਿਸੇ ਗੋਰੇ ਨਾਲ਼ ਗੱਲ ਕਰਦੇ ਆ ਤਾਂ ਇਹਨਾਂ ਦੀ ਬੌਡੀ ਲੈਂਗੂਏਜ ਬਦਲ ਜਾਂਦੀ ਆ। ਕੱਲ ਮੈਂ ਮਿਸਟਰ ਬਾਜਵਾ ਨੂੰ ਪੁੱਛਿਆ ਸੀ ਕਿ ਇਹ ਕਿਉਂ ਐ ਤਾਂ ਉਹ ਕਹਿਣ ਲਗਾ ਕਿ ਗੋਰਿਆਂ ਦੀ ਗੁਲਾਮੀ ਭਾਰਤੀ ਲੋਕਾਂ ਦੇ ਮਨਾਂ ਵਿਚੋਂ ਗਈ ਨਹੀਂ।

--ਮਿਸਟਰ ਬਾਜਵਾ ਕੌਣ?

--ਉਹੀ ਜਿਹੜਾ 'ਥਿਊਰੀ ਔਫ ਮਾਲਥਸ' ਪੜ੍ਹਾਉਂਦਾ।

--ਅੱਛਾ ਉਹ! ...ਮੈਨੂੰ ਇਕ ਫਰੈਂਸ਼ੀ ਪੁੱਛਦਾ ਸੀ ਕਿ ਤੈਨੂੰ ਹਿੰਦੀ ਨਹੀਂ ਆਉਂਦੀ, ਇਹ ਤੇਰੇ ਵਿਚ ਬਹੁਤ ਵੱਡਾ ਨੁਕਸ ਐ, ਮੈਂ ਕਿਹਾ ਕਿ ਮੈਨੂੰ ਫਰੈਂਚ ਆਉਂਦੀ ਐ ਮੇਰੇ ਵਿਚ ਇਹ ਗੁਣ ਐ।
--ਅਜੀਬ ਤਰ੍ਹਾਂ ਸੋਚਦੇ ਆ ਪਰ ਥੋੜੀ ਦੇਰ ਰਹਿ ਕੇ ਠੀਕ ਹੋ ਜਾਣਗੇ। ਸਾਡੇ ਬਾਰੇ ਬੀ. ਬੀ. ਸੀ. ਡੀ. ਨਾਂ ਦੀ ਟਰਮ ਘੜੀ ਵੀ ਫਿਰਦੇ ਆ।
--ਹਾਂ, ਮੈਨੂੰ ਕਿਸੇ ਨੇ ਇਹ ਕਹਿ ਕੇ ਅਵਾਜ਼ ਮਾਰੀ ਸੀ, ਬਾਅਦ ਵਿਚ ਮੈਨੂੰ ਪਤਾ ਚਲਿਆ ਕਿ ਇਹਦਾ ਕੀ ਮਤਲਬ ਐ।
--ਇਕ ਦਿਨ ਮੈਨੂੰ ਇਕ ਫਰੈਂਸ਼ੀ ਪੁੱਛਦਾ ਸੀ ਕਿ ਜਿਹੜੀ ਤੂੰ ਇਹ ਜੌਗਿੰਗ ਕਰਦਾਂ ਇਸ ਦਾ ਕੀ ਫਾਇਦਾ ਹੁੰਦਾ, ਮੈਂ ਕਿਹਾ ਕਿ ਇਹਦੇ ਨਾਲ ਸੁਫਨੇ ਵਿਚ ਬਹੁਤ ਸਾਰੀਆਂ ਕੁੜੀਆ ਆਉਂਦੀਆਂ। ਫਿਰ ਕਹਿੰਦਾ ਕਿ ਕੁੜੀਆਂ ਗੋਰੀਆਂ ਹੁੰਦੀਆਂ ਕਿ ਕਾਲ਼ੀਆਂ, ਮੈਂ ਕਿਹਾ ਸਾਰੇ ਰੰਗਾਂ ਦੀਆਂ ਹੁੰਦੀਆਂ ਜਿਹੜੀ ਮਰਜ਼ੀ ਚੁਣ ਲਓ, ਉਹ ਕਹਿੰਦਾ ਕਿ ਕਲ ਤੋਂ ਮੈਂ ਵੀ ਜਾਇਆ ਕਰੂੰ।
--ਮੈਂ ਦੇਖ ਸਕਦੀ ਆਂ ਇਹ ਲੋਕ ਕੁੜੀਆਂ ਤੋਂ ਅਗਾਂਹ ਨਹੀਂ ਤੁਰ ਰਹੇ।

ਗੱਲ ਕਰਦੀ ਗੀਤਾ ਕਿਰਨ ਦੀਆਂ ਅੱਖਾਂ ਵਿਚ ਸਿਧੀ ਝਾਕਣ ਲਗਦੀ ਹੈ। ਕਈ ਵਾਰ ਉਹ ਕੰਟੀਨ ਵਿਚ ਵੀ ਕੌਫੀ ਆਦਿ ਪੀਣ ਵੀ ਚਲੇ ਜਾਂਦੇ ਹਨ। ਗੀਤਾ ਵੂਲਿਚ ਦੀ ਰਹਿਣ ਵਾਲੀ ਹੈ। ਹੋਰਨਾਂ ਕਈ ਵਿਦਿਆਰਥੀਆਂ ਵਾਂਗ ਕੋਲ ਕਾਰ ਹੈ। ਉਹ ਰਹਿੰਦੀ ਤਾਂ ਹਾਲ ਵਿਚ ਹੀ ਹੈ ਪਰ ਉਸ ਨੇ ਕਾਰ ਰੱਖੀ ਹੋਈ ਹੈ। ਕਿਰਨ ਨੇ ਹਾਲੇ ਟੈਸਟ ਪਾਸ ਨਹੀਂ ਕੀਤਾ। ਜੱਗਾ ਬਹੁਤ ਕੋਸ਼ਿਸ਼ ਕਰਦਾ ਹੈ ਕਿ ਕਾਰ ਦਾ ਟੈਸਟ ਪਾਸ ਕਰ ਲਵੇ ਤਾਂ ਉਹ ਉਸ ਨੂੰ ਕਾਰ ਲੈ ਦੇਵੇ ਤੇ ਉਸ ਦੀ ਉਸ ਨੂੰ ਲਿਆਉਣ-ਲਿਜਾਣ ਦੀ ਸਿਰਦਰਦੀ ਬਚੀ ਰਹੇ ਪਰ ਕਿਰਨ ਕੋਸ਼ਿਸ਼ ਹੀ ਨਹੀਂ ਕਰਦਾ। ਗੀਤਾ ਦੇ ਨਾਲ ਗੱਲਾਂ ਕਰਕੇ ਇਕ ਗੱਲ ਫਾਇਦੇਵੰਦ ਹੁੰਦੀ ਹੈ ਕਿ ਉਹ ਡਰਾਈਵਿੰਗ ਟੈਸਟ ਦੀ ਥਿਊਰੀ ਪਾਸ ਕਰ ਲੈਂਦਾ ਹੈ।

ਪੈਟ ਨਾਲ ਕਿਰਨ ਦੀ ਦੋਸਤੀ ਠੀਕ ਚਲ ਰਹੀ ਹੈ। ਪੈਟ ਦਾ ਜਦ ਦਿਲ ਕਰਦਾ ਹੈ ਉਸ ਦੇ ਕਮਰੇ ਵਿਚ ਆ ਜਾਂਦੀ ਹੈ ਪਰ ਕਿਰਨ ਨੂੰ ਪੈਟ ਦਾ ਸਿਗਰਟ ਪੀਣਾ ਚੰਗਾ ਨਹੀਂ ਲਗਦਾ। ਉਸ ਦਾ ਡੈਡੀ ਸਿਗਰਟ ਪੀਂਦਾ ਹੈ ਤਾਂ ਘਰ ਵਿਚ ਇਕ ਅਜੀਬ ਜਿਹੀ ਸੁੰਘ ਫੈਲੀ ਰਹਿੰਦੀ ਹੈ ਜੋ ਉਸ ਨੂੰ ਲੁਭਾਉਂਦੀ ਨਹੀਂ। ਜੀਵਨਜੋਤ ਵੀ ਸਿਗਰਟਾਂ ਪੀਣ ਕਰਕੇ ਹੀ ਡਰੱਗ ਵਲ ਚਲੇ ਗਿਆ ਹੋਣ ਕਰਕੇ ਵੀ ਉਹ ਸਿਗਰਟ ਨੂੰ ਪਸੰਦ ਨਹੀਂ ਕਰਦਾ ਪਰ ਉਹ ਪੈਟ ਨੂੰ ਕੁਝ ਕਹਿੰਦਾ ਨਹੀਂ। ਇਕ ਦਿਨ ਪੈਟ ਜਦ ਉਸ ਦੇ ਕਮਰੇ ਵਿਚ ਬੈਠੀ ਰਿਜ਼ਲਾ ਪੇਪਰ ਕੱਢ ਕੇ ਸਿਗਰਟ ਜਿਹੀ ਬਣਾਉਣ ਲਗਦੀ ਹੈ ਤਾਂ ਕਿਰਨ ਬਹੁਤ ਗੁੱਸੇ ਵਿਚ ਆ ਜਾਂਦਾ ਹੈ ਤੇ ਕਹਿੰਦਾ ਹੈ,
--ਪੈਟ, ਮੈਨੂੰ ਤੇਰੀ ਗੱਲ ਮਨਜ਼ੂਰ ਆ ਪਰ ਇਹ ਨਹੀਂ, ਘੱਟੋ ਘੱਟ ਮੇਰੇ ਕਮਰੇ ਵਿਚ ਨਹੀਂ।
--ਠੰਡਾ ਹੋ ਕਿਰਨ, ਸਾਰੀ ਯੂਨੀ ਡਰੱਗ ਦਾ ਸਵਾਦ ਦੇਖਦੀ ਆ, ਤੂੰ ਕਿਹੜੀ ਕਿਸੇ ਹੋਰ ਦੁਨੀਆਂ ਦਾ ਇਨਸਾਨ ਐਂ।

ਕਿਰਨ ਪੈਟ ਨੂੰ ਆਪਣੇ ਵੱਡੇ ਭਰਾ ਦੀ ਕਹਾਣੀ ਸੁਣਾਉਂਦਾ ਹੈ ਤਾਂ ਪੈਟ ਉਸ ਦਾ ਦਰਦ ਸਮਝਦੀ ਹੋਈ ਕਦੇ ਵੀ ਉਸ ਦੇ ਸਾਹਮਣੇ ਕੋਈ ਡਰੱਗ ਨਹੀਂ ਲੈਂਦੀ। ਪੈਟ ਦੀ ਇਹ ਗੱਲ ਸਹੀ ਹੈ ਕਿ ਯੂਨੀਵਰਸਟੀ ਪਰ ਆਦੀ ਕੋਈ ਕੋਈ ਹੀ ਹਵੇਗਾ ਪਰ ਇਸ ਦਾ ਤਜਰੁਬਾ ਬਹੁਤੇ ਵਿਦਿਆਰਥੀ ਕਰਦੇ ਹਨ। ਬਹੁਤ ਸਾਰੇ ਮੁੰਡੇ ਕੁੜੀਆਂ ਇਕੱਠੇ ਹੋ ਕੇ ਮੈਰਾਵਾਨ ਜਾਂ ਕੈਨਵਸ ਆਮ ਹੀ ਲੈ ਲੈਂਦੇ ਹਨ। ਕਿਰਨ ਕਦੇ ਵੀ ਅਜਿਹੀ ਮਹਿਫਲ ਵਿਚ ਨਹੀਂ ਜਾਂਦਾ।

ਪੈਟ ਜ਼ਿੰਦਗੀ ਦੇ ਨਵੇਂ ਨਵੇਂ ਤਜਰਬੇ ਕਰਵਾਉਂਦੀ ਹੈ ਜਿਹੜੇ ਪਹਿਲਾਂ ਉਸ ਨੇ ਕਦੇ ਨਹੀਂ ਕੀਤੇ। ਉਹ ਉਸ ਨੂੰ ਨਵੀਂਆਂ ਗੱਲਾਂ ਸਿਖਾਉਂਦੀ ਹੈ। ਪੈਟ ਉਸ ਦੀ ਜ਼ਿੰਗਦੀ ਦੀ ਪਹਿਲੀ ਕੁੜੀ ਬਣ ਜਾਂਦੀ ਹੈ ਜਿਸ ਨਾਲ ਉਹ ਸੈਕਸ ਦਾ ਪੂਰਾ ਲੁਤਫ ਲੈਂਦਾ ਹੈ। ਪਹਿਲਾਂ ਉਹ ਝਿਜਕਦਾ ਹੈ ਪਰ ਫਿਰ ਉਸ ਨੂੰ ਇਹ ਸਭ ਬਹੁਤ ਚੰਗਾ ਲਗਣ ਲਗਦਾ ਹੈ। ਜਦ ਛੁੱਟੀਆਂ ਆਉਂਦੀਆਂ ਹਨ ਤਾਂ ਉਹ ਹਾਲ ਵਿਚ ਹੀ ਰਹਿ ਲੈਂਦਾ ਹੈ, ਘਰ ਨਹੀਂ ਜਾਂਦਾ। ਪੈਟ ਨਾਲ ਉਹ ਪੱਬ-ਕਲੱਬ ਆਮ ਚਲੇ ਜਾਂਦਾ ਹੈ ਇਸ ਲਈ ਉਹ ਹੁਣ ਬੀਅਰ ਪੀ ਲੈਂਦਾ ਹੈ। ਦੋ ਵਾਰ ਉਸ ਨੇ ਵਿਸਕੀ ਦਾ ਸਵਾਦ ਵੀ ਚੱਖਿਆ ਹੈ ਪਰ ਉਹ ਇਹਨਾਂ ਚੀਜ਼ਾਂ ਤੋਂ ਬਚਣ ਦੀ ਕੋਸ਼ਿਸ਼ ਕਰਦਾ ਹੈ।

ਪੈਟ ਆਪਣੀ ਕਲਾਸ ਦੇ ਇਕ ਮੁੰਡੇ ਰਾਇਨ ਵਲ ਝੁਕਣ ਲਗਦੀ ਹੈ ਕਿਉਂ ਕਿ ਰਾਇਨ ਸਿਗਰਟਾਂ ਵੀ ਪੀਂਦਾ ਹੈ ਤੇ ਕੈਨਵਸ ਵੀ ਲੈ ਲੈਂਦਾ ਹੈ। ਇਹਨਾਂ ਦਿਨਾਂ ਵਿਚ ਹੀ ਕਿਰਨ ਗੀਤਾ ਨਾਲ ਬਾਹਰ ਜਾਣ ਲਗਦਾ ਹੈ। ਗੀਤਾ ਵਿਚ ਪੈਟ ਵਾਲੀ ਖੁਲ੍ਹ ਬਿਲਕੁਲ ਨਹੀਂ ਹੈ। ਗੀਤਾ ਤਾਂ ਉਸ ਨਾਲ ਬਿਸਤਰ ਵਿਚ ਜਾਣ ਲਈ ਵੀ ਬੜੀ ਮੁਸ਼ਕਲ ਨਾਲ ਮੰਨਦੀ ਹੈ। ਪੱਬ ਵੀ ਨਹੀਂ ਜਾਂਦੀ ਤੇ ਬੀਅਰ ਜਾਂ ਵਾਈਨ ਵੀ ਨਹੀਂ ਪੀਂਦੀ ਪਰ ਫਿਰ ਵੀ ਗੀਤਾ ਉਸ ਨੂੰ ਚੰਗੀ ਲਗਦੀ ਹੈ। ਇਕ ਗੱਲ ਹੈ ਕਿ ਜਦ ਵੀ ਵਕਤ ਲਗਦਾ ਹੈ ਉਹ ਤੇ ਗੀਤਾ ਕਾਰ ਵਿਚ ਘੁੰਮਣ ਨਿਕਲ ਜਾਂਦੇ ਹਨ। ਪੂਰਾ ਬਕਿਘੰਗਮਸ਼ਾਇਰ ਘੁੰਮ ਮਾਰਦੇ ਹਨ। ਅਕਬਰਿੱਜ ਤਾਂ ਉਹਨਾਂ ਦਾ ਆਉਣਾ ਜਾਣਾ ਬਣਿਆਂ ਹੀ ਰਹਿੰਦਾ ਹੈ। ਕਦੇ ਫਿਲਮ ਦੇਖਣ ਚਲੇ ਗਏ ਤੇ ਕਦੇ ਸ਼ੌਪਿੰਗ ਕਰਨ।

ਹੋਰਨਾਂ ਵਾਂਗ ਕਿਰਨ ਲਈ ਵੀ ਯੂਨੀਵਰਸਟੀ ਆ ਕੇ ਇਕ ਕਿਸਮ ਨਾਲ ਨਵੇਂ ਦਰਵਾਜ਼ੇ ਖੁਲ੍ਹ ਜਾਂਦੇ ਹਨ। ਉਸ ਵਿਚ ਬਹੁਤ ਸਾਰੀਆਂ ਤਬਦੀਲੀਆਂ ਆ ਜਾਂਦੀਆਂ ਹਨ। ਜਿਵੇਂ ਉਸ ਨੇ ਉਮਰ ਦੇ ਕਈ ਸਾਲ ਅਗਾਂਹ ਨੂੰ ਛਾਲ ਮਾਰ ਲਈ ਹੋਵੇ। ਜੱਗਾ ਉਸ ਨੂੰ ਕਦੇ ਘੱਟ ਹੀ ਫੋਨ ਕਰਦਾ ਹੈ। ਪਹਿਲਾਂ ਜੱਗਾ ਸੋਚਿਆ ਕਰਦਾ ਕਿ ਕਿਤੇ ਮੁੰਡਾ ਹੋਮ-ਸਿੱਕ ਹੀ ਨਾ ਮਹਿਸੂਸ ਕਰਦਾ ਹੋਵੇ ਫਿਰ ਇਕ ਵਾਰ ਕਿਰਨ ਨੂੰ ਮਿਲ ਕੇ ਦੇਖਦਾ ਹੈ ਕਿ ਉਹ ਨਵੇਂ ਮਹੌਲ ਵਿਚ ਫਿਟ ਹੋ ਚੁੱਕਾ ਹੈ ਤਾਂ ਹੁਣ ਬਹੁਤਾ ਫੋਨ ਨਹੀਂ ਕਰਦਾ। ਜੇ ਕਦੇ ਕਰੇ ਵੀ ਤਾਂ ਕਈ ਵਾਰ ਕਿਰਨ ਚੁੱਕਦਾ ਹੀ ਨਹੀਂ, ਅਗੋਂ

ਮਸ਼ੀਨ ਹੀ ਬੋਲਦੀ ਹੈ। ਜੱਗਾ ਸਮਝ ਜਾਂਦਾ ਹੈ ਕਿ ਮੁੰਡਾ ਕਿਸੇ ਪਾਸੇ ਰੁਝਿਆ ਹੋਵੇਗਾ। ਮਨਦੀਪ ਦਾ ਫੋਨ ਵੀ ਕਿਰਨ ਬਹੁਤ ਘੱਟ ਚੁੱਕਦਾ ਹੈ।

ਕ੍ਰਿਸਮਸ ਦੀਆਂ ਛੁੱਟੀਆਂ ਆਉਂਦੀਆਂ ਹਨ। ਗੀਤਾ ਘਰ ਜਾਣ ਦੀ ਤਿਆਰੀ ਕਰਨ ਲਗਦੀ ਹੈ। ਕਿਰਨ ਆਖਦਾ ਹੈ,

--ਘਰ ਜਾ ਕੇ ਕੀ ਕਰੇਂਗੀ?

--ਮੇਰੀ ਮੰਮੀ ਉਡੀਕਦੀ ਹੋਵੇਗੀ, ਸਾਰੇ ਪਰਿਵਾਰ ਨਾਲ ਕ੍ਰਿਸਮਸ ਡਿਨਰ ਖਾਣਾਂ, ਹੋਰ ਕੀ! ...ਤੂੰ ਵੀ ਚੱਲ।

--ਮੈਂ ਤਾਂ ਸੋਚਦਾ ਸੀ ਕਿ ਇਥੇ ਰਹਾਂਗੇ ਤੇ ਅਨੰਦ ਮਾਣਾਂਗੇ।

--ਤੂੰ ਦੇਖੀਂ ਹਾਲ ਖਾਲੀ ਹੋ ਜਾਣਾਂ, ਸਿਰਫ ਆਹ ਫਰੈੱਸ਼ੀ ਰਹਿ ਜਾਣਗੇ ਜਿਹਨਾਂ ਕੋਲ ਜਾਣ ਲਈ ਕੋਈ ਜਗਾਹ ਨਹੀਂ ਹੋਵੇਗੀ।

ਕੁਝ ਸੋਚ ਕੇ ਉਹ ਘਰ ਜਾਣ ਦੀ ਤਿਆਰੀ ਕਰਨ ਲਗਦਾ ਹੈ। ਤਿਆਰੀ ਕਰ ਹੀ ਰਿਹਾ ਹੈ ਕਿ ਜੱਗੇ ਦਾ ਫੋਨ ਆ ਜਾਂਦਾ ਹੈ,

--ਕਦ ਆਵਾਂ ਬਈ ਪਿੱਕ ਕਰਨ।

--ਡੈਡ, ਮੈਂ ਦਸੂੰਗਾ, ਸ਼ਾਇਦ ਮੇਰਾ ਕੋਈ ਫਰੈਂਡ ਛੱਡ ਜਾਵੇ।

ਗੀਤਾ ਉਸ ਨੂੰ ਸਾਊਥਾਲ ਉਤਾਰ ਕੇ ਵੂਲਿਚ ਚਲੇ ਜਾਂਦੀ ਹੈ। ਲੰਡਨ ਵਿਚ ਦੀ ਵੂਲਿਚ ਦੇ ਰਸਤੇ ਦਾ ਉਸ ਨੂੰ ਪਤਾ ਨਹੀਂ ਹੈ ਪਰ ਉਹ ਓਹ ਨੈਵੀਗੇਟਰ ਦੀ ਸਹਾਇਤਾ ਨਾਲ ਤੁਰ ਪੈਂਦੀ ਹੈ। ਲੰਡਨ ਦੇ ਟਰੈਫਿਕ ਦਾ ਉਸ ਨੂੰ ਅਹਿਸਾਸ ਨਹੀਂ ਹੈ। ਬਾਹਰੋ ਬਾਹਰ ਐਮ ਪੱਚੀ ਰਾਹੀਂ ਜਾਣਾ ਬਹੁਤ ਸੌਖਾ ਹੈ। ਇਕ ਘੰਟੇ ਦਾ ਰਾਹ ਉਹ ਦੋ ਘੰਟੇ ਵਿਚ ਮੁਕਾਉਂਦੀ ਹੈ। ਕਾਰ ਚਲਾਉਂਦੀ ਕਦੇ ਉਹ ਕਿਰਨ ‘ਤੇ ਖਿਝਦੀ ਹੈ, ਕਦੇ ਆਪਣੇ ਆਪ ‘ਤੇ ਤੇ ਕਦੇ ਇਸ ਟਰੈਫਿਕ ‘ਤੇ। ਕਿਰਨ ਵੀ ਉਸ ਨੂੰ ਪੰਦਰਾਂ ਪੰਦਰਾਂ ਮਿੰਟ ਬਾਅਦ ਫੋਨ ਕਰਦਾ ਜਾ ਰਿਹਾ ਹੈ ਕਿ ਕਿਥੇ ਕੁ ਪੁੱਜੀ ਹੈ।

ਕਿਰਨ ਦਾ ਘਰ ਆ ਕੇ ਦਿਲ ਨਹੀਂ ਲਗ ਰਿਹਾ। ਕਿਥੇ ਯੂਨੀ ਵਾਲੀਆਂ ਮੌਜਾਂ; ਆਲੇ ਦੁਆਲੇ ਦੋਸਤ ਹੀ ਦੋਸਤ ਤੇ ਕਿਥੇ ਘਰ ਵਿਚ ਹਰ ਵੇਲੇ ਇਕ ਸੁੰਨ ਜਿਹੀ ਪਸਰੀ ਰਹਿੰਦੀ ਹੈ। ਮਨਦੀਪ ਭਾਵੇਂ ਉਸ ਦੇ ਸਾਰੇ ਚਾਅ ਕਰ ਰਹੀ ਹੈ। ਮਨਦੀਪ ਉਸ ਦੇ ਕਪੜਿਆਂ ਵਿਚੋਂ ਮੁਸ਼ਕ ਲੈ ਕੇ ਦੇਖਦੀ ਹੈ ਕਿ ਕਿਤੇ ਸਿਗਰਟਾਂ ਤਾਂ ਨਹੀਂ ਪੀਣ ਲਗ ਪਿਆ। ਜੱਗਾ ਉਸ ਨੂੰ ਉਸ ਦੀ ਪੜ੍ਹਾਈ ਬਾਰੇ ਸਵਾਲ ਕਰਨ ਲਗਦਾ ਹੈ ਹੋਰ ਵੀ ਕਿੰਨੀਆਂ ਸਾਰੀਆਂ ਗੱਲਾਂ ਕਰਦਾ ਹੈ ਪਰ ਉਸ ਦਾ ਮਨ ਗੀਤਾ ਵਲ ਹੀ ਰਹਿੰਦਾ ਹੈ ਜਾਂ ਫਿਰ ਯੂਨੀ ਦੇ ਦੋਸਤਾਂ ਵਲ। ਦਿਨ ਵਿਚ ਦਸ ਵਾਰ ਉਹ ਗੀਤਾ ਨੂੰ ਫੋਨ ਕਰਦਾ ਹੈ। ਕਦੇ ਉਸ ਨਾਲ ਇੰਟਰਨੈੱਟ ਰਾਹੀਂ ਚੈਟ ਕਰਨ ਲਗਦਾ ਹੈ। ਇਕ ਦਿਨ ਇੰਨਾ ਇਕੱਲਾ ਮਹਿਸੂਸ ਕਰਨ ਲਗਦਾ ਹੈ ਕਿ ਪੈਟ ਨੂੰ ਫੋਨ ਕਰ ਲੈਂਦਾ ਹੈ ਹਾਲਾਂ ਕਿ ਉਸ ਦੀ ਪੈਟ ਨਾਲ ਹੁਣ ਪਹਿਲਾਂ ਜਿਹੀ ਨੇੜਤਾ ਨਹੀਂ ਹੈ। ਪੈਟ ਪੁੱਛਦੀ ਹੈ,

--ਕਿਰਨ, ਤੂੰ ਕਿਥੇ ਆਂ?

--ਮੈਂ ਘਰ ਆਂ।

--ਤੂੰ ਘਰ ਕੀ ਕਰਦਾਂ, ਅਸੀਂ ਸਾਰੇ ਤਾਂ ਯੂਨੀ ਬੈਠੇ ਆਂ, ਆਜਾਹ ਤੂੰ ਵੀ।

--ਮੈਂ ਹੁਣ ਕ੍ਰਿਸਮਸ ਤੋਂ ਬਾਅਦ ਈ ਆਵਾਂਗਾ।

ਕਿਰਨ ਸੋਚ ਰਿਹਾ ਹੈ ਕਿ ਮੰਮੀ ਤੇ ਡੈਡੀ ਉਸ ਦਾ ਕਿੰਨਾ ਚਾਅ ਕਰ ਰਹੇ ਹਨ। ਉਹ ਕਿੰਨੇ ਖੁਸ਼ ਹਨ ਕੁਝ ਦਿਨ ਇਹਨਾਂ ਕੋਲ ਰਹਿ ਲਵੇ ਤਾਂ ਠੀਕ ਹੈ ਪਰ ਇਹ ਜ਼ਰੂਰ ਹੈ ਕਿ ਉਸ ਦਾ ਦਿਲ ਨਹੀਂ ਲਗ ਰਿਹਾ। ਉਹ ਆਪਣੇ ਸਕੂਲ ਦੇ ਦੋਸਤਾਂ ਨੂੰ ਲੱਭ ਕੇ ਓਹਨਾਂ ਨਾਲ ਢੇਰ ਸਾਰੀਆਂ ਗੱਲਾਂ ਕਰਦਾ ਹੈ। ਉਸ ਦੇ ਕੁਝ ਦੋਸਤ ਉਸ ਵਾਂਗ ਯੂਨੀ ਗਏ ਹਨ ਉਹ ਉਹਨਾਂ ਨਾਲ ਅਨੁਭਵ ਸਾਂਝੇ ਕਰਦਾ ਹੈ। ਰਸ਼ਮੀ ਨਾਲ ਸਕੂਲ ਵੇਲੇ ਉਸ ਦੀ ਥੋੜੀ ਜਿਹੀ ਹੈਲੋ ਹੈਲੋ ਰਹੀ ਹੈ ਪਰ ਰਸ਼ਮੀ ਉਸ ਨੂੰ ਕਿਤੇ ਨਹੀਂ ਦਿਸਦੀ। ਉਹ ਉਸ ਨੂੰ ਲੱਭਣ ਦੀ ਕੋਸ਼ਿਸ਼ ਵੀ ਨਹੀਂ ਕਰਦਾ।

ਇਕ ਦਿਨ ਕਿਰਨ ਬਰਾਡਵੇਅ ਤੋਂ ਕੁਝ ਲੈਣ ਜਾਂਦਾ ਹੈ। ਉਹ ਦੇਖਦਾ ਹੈ ਕਿ ਗੌਰਵ ਤੇ ਨਵਤੇਜ ਤੁਰੇ ਆ ਰਹੇ ਹਨ। ਭਾਵੇਂ ਯੂਨੀ ਵਿਚ ਉਹਨਾਂ ਦੇ ਇੰਨੇ ਚੰਗੇ ਸਬੰਧ ਨਹੀਂ ਹਨ ਪਰ ਕਿਰਨ ਉਹਨਾਂ ਨੂੰ ਧਾਅ ਕੇ ਮਿਲਦਾ ਹੈ ਤੇ ਪੁੱਛਦਾ ਹੈ,

--ਤੁਸੀਂ ਇਥੇ ਕੀ ਕਰ ਰਹੇ ਓ?

--ਅਸੀਂ ਸਾਊਥਾਲ ਦੇਖਣ ਆਏ ਆਂ, ...ਤੇ ਤੂੰ?

--ਮੈਂ ਆਪਣੇ ਮੁਬਾਈਲ ਦਾ ਸਕਰੀਨ ਲੈਣ ਆਇਆ ਸੀ ਤੇ ਨਾਲੇ ਮੈਂ ਇਥੇ ਰਹਿਨਾਂ।

--ਤੂੰ ਸਾਊਥਾਲ ਰਹਿੰਨਾਂ! ...ਬੜਾ ਲੱਕੀ ਐਂ।

--ਇਹਦੇ ਵਿਚ ਲੱਕੀ ਹੋਣ ਦੀ ਕਿਹੜੀ ਗੱਲ ਐ?

--ਬਈ ਸਾਊਥਾਲ, ਦੁਨੀਆਂ ਭਰ ਵਿਚ ਮਸ਼ਹੂਰ ਸ਼ਹਿਰ, ਇਥੇ ਰਹਿਣਾ ਲੱਕੀ ਹੋਣ ਵਾਲ਼ੀ ਗੱਲ ਈ ਐ।

--ਸਾਊਥਾਲ ਮਸ਼ਹੂਰ ਸ਼ਹਿਰ? ...ਮੇਰੇ ਲਈ ਤਾਂ ਇਹ ਖਬਰ ਵਾਂਗ ਐ, ਮੈਨੂੰ ਤਾਂ ਨਹੀਂ ਪਤਾ ਕਿ ਸਾਊਥਾਲ ਵਿਚ ਕੋਈ ਖਾਸ ਗੱਲ ਐ, ਇਹ ਆਮ ਜਿਹਾ ਸ਼ਹਿਰ ਐ, ਬਲਕਿ ਹੋਰ ਕਈ ਸ਼ਹਿਰਾਂ ਨਾਲੋਂ ਗੰਦਾ।

--ਨਹੀਂ ਕਿਰਨ, ਗੱਲ ਏਵੇਂ ਨਹੀਂ, ਤੁਹਾਨੂੰ ਅਸੀਂ ਐਵੇਂ ਬੀ.ਬੀ.ਸੀ.ਡੀ. ਨਹੀਂ ਕਹਿੰਦੇ, ਕਈ ਗੱਲਾਂ ਦਾ ਤੁਹਾਨੂੰ ਪਤਾ ਨਹੀਂ, ਸਾਊਥਾਲ ਦੀ ਮਹੱਤਤਾ ਤੁਹਾਡੇ ਲਈ ਨਹੀਂ ਸਾਡੇ ਲਈ ਬਹੁਤ ਏ, ਉਹ ਲੋਕ ਇਸ ਦੀ ਖਾਸੀਅਤ ਸਮਝ ਸਕਦੇ

ਆ ਜਿਹੜੇ ਇਸ ਤੋਂ ਬਾਹਰ ਰਹਿੰਦੇ ਆ, ਇਹ ਉਹ ਸ਼ਹਿਰ ਏ ਜਿਹਨੂੰ ਲਿਟਲ ਇੰਡੀਆ ਵੀ ਕਿਹਾ ਜਾਂਦਾ ਏ। ਇਥੇ ਇਕ ਭਾਰਤ ਵਸਦਾ ਏ, ...ਸਮਝਿਆ?

--ਨਹੀਂ, ਮੈਂ ਨਹੀਂ ਸਮਝਿਆ।

--ਚੱਲ ਤੂੰ ਨਾ ਸਮਝ, ਤੇਰੇ ਸ਼ਹਿਰ ਆਏ ਆਂ, ਸਾਨੂੰ ਚਾਹ ਪਿਲਾ।

--ਚਾਹ ਨਹੀਂ ਬੀਅਰ ਪਿਲਾਵਾਂਗਾ।

ਨਵਤੇਜ ਤੇ ਗੌਰਵ ਇਕ ਦੂਜੇ ਵਲ ਦੇਖਦੇ ਹਨ ਤੇ ਉਸ ਨਾਲ ਪੱਬ ਵਲ ਨੂੰ ਤੁਰ ਪੈਂਦੇ ਹਨ। ਉਹ ਲਾਈਟਾਂ ਵਾਲੇ ਪੱਬ ਵਿਚ ਜਾ ਵੜਦੇ ਹਨ। ਕਿਰਨ ਕਾਊਂਟਰ ਤੇ ਗਲਾਸ ਭਰਾਉਣ ਜਾ ਖੜਦਾ ਹੈ। ਇਕ ਬਿਜ਼ੁਰਗ ਆਦਮੀ ਸੋਟੀ ਆਸਰੇ ਤੁਰਦਾ ਉਸ ਕੋਲ ਆ ਕੇ ਉਸ ਦੇ ਮੋਢੇ ਤੇ ਹੱਥ ਰੱਖਦਾ ਪੁੱਛਦਾ ਹੈ,

--ਬੋਈ, ਤੂੰ ਜੱਗੇ ਦਾ ਮੁੰਡਾ ਆਂ?

ਕਿਰਨ ਉਸ ਵਲ ਦੇਖਦਾ ਉਸ ਨੂੰ ਪੱਛਾਨਣ ਦੀ ਕੋਸ਼ਿਸ਼ ਕਰਦਾ ਆਖਦਾ ਹੈ,

--ਹੰਜੀ।

--ਮੈਂ ਤਾਂ ਮੜੰਗੇ ਤੋਂ ਪੱਛਾਣ ਲਿਆ ਸੀ, ...ਕੀ ਪੀਣਾਂ? ਮੈਂ ਤੈਨੂੰ ਗਲਾਸ ਭਰਾ ਕੇ ਦਿੰਨਾਂ।

--ਅੰਕਲ ਜੀ, ਮੈਂ ਆਪਣੇ ਫਰੈਂਡਾਂ ਨਾਲ ਆਇਆਂ ਮੈਂ ਆਪੇ ਭਰਾ ਲਊਂ।

--ਕਿੰਨੇ ਜਣੇ ਆਂ ਤੁਸੀਂ?

--ਤਿੰਨ ਜਣੇ।

--ਕੋਈ ਨਾ, ਮੈਂ ਆਪੇ ਭਰਾਊਂ, ਮੈਂ ਤੇਰੇ ਬਾਬੇ ਦਾ ਦੋਸਤ ਆਂ, ਗਰੈਂਡਫਾਦਰ ਦਾ ਜਿਹੜਾ ਇੰਡੀਆ 'ਚ ਆ, ਤੇਰੇ ਡੈਡੇ ਦਾ ਅੰਕਲ ਆਂ, ਉਹਨੂੰ ਕਹੀਂ ਪਾਲਾ ਸੂੰ ਬਾਬਾ ਮਿਲਿਆ ਸੀ, ਕਹੀਂ, ਕਹਿੰਦਾ ਸੀ ਕਿ ਮੈਨੂੰ ਘਰ ਮਿਲਣ ਆਵੇ।

## ਛੱਤੀ

ਸ਼ੈਰਨ ਸੁਦਾਗਰ ਸਿੰਘ ਦੀ ਚੌਥੇ ਥਾਂ ਦੀ ਧੀ ਹੈ। ਸੁਹਣੀ ਹੋਰਨਾਂ ਵਰਗੀ ਹੀ ਹੈ ਪਰ ਪੜ੍ਹਨ ਵਿਚ ਪਿੱਛੇ ਰਹਿ ਜਾਂਦੀ ਹੈ। ਵੱਡੀਆਂ ਤਿੰਨੇ ਡਿਗਰੀਆਂ ਕਰ ਚੁੱਕੀਆਂ ਹਨ ਤੇ ਸਭ ਤੋਂ ਛੋਟੀ ਬਿੰਦੀ ਨੇ ਵੀ ਆਪਣੀ ਡਿਗਰੀ ਇਸੇ ਸਾਲ ਪੂਰੀ ਕੀਤੀ ਹੈ। ਉਸ ਦੀ ਦਿਲਚਸਪੀ ਸਿਆਸਤ ਵਿਚ ਹੈ। ਯੂਨੀ ਵਿਚ ਵੀ ਉਹ ਸਟੂਡੈਂਟ ਯੂਨੀਅਨ ਵਿਚ ਕੰਮ ਕਰਦੀ ਰਹੀ ਹੈ ਤੇ ਯੂਨੀ ਤੋਂ ਬਾਅਦ ਵੀ ਉਸ ਨੇ ਸਿਆਸਤ ਵਿਚ ਹਿੱਸਾ ਲੈਣ ਦਾ ਮਨ ਬਣਾਉਣ ਦਾ ਪਰੋਗਰਾਮ ਬਣਾਇਆ ਹੋਇਆ ਹੈ। ਉਹ ਟੋਰੀ ਪਾਰਟੀ ਦੀ ਮੈਂਬਰ ਵੀ ਬਣ ਜਾਂਦੀ ਹੈ। ਸ਼ੈਰਨ ਦੇ ਕਿਸੇ ਕੰਢੇ ਲਗਣ ਦਾ ਸੁਦਾਗਰ ਸਿੰਘ ਨੂੰ ਬਹੁਤਾ ਫਿਕਰ ਨਹੀਂ, ਉਸ ਕੋਲ ਪੈਸੇ ਹਨ ਤੇ ਉਸ ਦਾ ਵਿਆਹ ਕਰ ਦੇਵੇਗਾ। ਅਜਕਲ ਉਹ ਸ਼ੈਰਨ ਲਈ ਮੁੰਡੇ ਦੀ ਭਾਲ ਵਿਚ ਵੀ ਹੈ। ਆਪਣੀ ਟੱਕਰ ਦੇ ਟੱਬਰ ਵਿਚੋਂ ਮੁੰਡਾ ਚਾਹ ਰਿਹਾ ਹੈ ਪਰ ਸ਼ੈਰਨ ਦੇ ਡਿਗਰੀ ਨਾ ਲੈ ਸਕਣ ਕਾਰਨ ਮਨ ਮਰਜ਼ੀ ਦਾ ਮੁੰਡਾ ਲਭਣ ਵਿਚ ਮੁਸ਼ਕਲ ਆ ਰਹੀ ਹੈ। ਸ਼ੈਰਨ ਬਾਰੇ ਉਸ ਦਾ ਇਹ ਫਿਕਰ ਜ਼ਰੂਰ ਹੈ ਕਿ ਸ਼ੈਰਨ ਬੜੀਆਂ ਕੁੜੀਆਂ ਦੇ ਰਾਹ ਨਾ ਤੁਰ ਪਵੇ। ਆਪਣੀ ਮਰਜ਼ੀ ਦਾ ਕੋਈ ਜ਼ਾਤ ਤੋਂ ਬਾਹਰ ਦਾ ਮੁੰਡਾ ਨਾ ਚੁਣ ਲਵੇ। ਇਕ ਉਸ ਦਾ ਸੁਭਾਅ ਵੀ ਬਹੁਤ ਖੁਲ੍ਹਾ ਜਿਹਾ ਹੈ। ਹਰ ਇਕ ਨਾਲ ਹੀ ਹੱਸ ਹੱਸ ਕੇ ਗੱਲਾਂ ਕਰਨ ਲਗਦੀ ਹੈ। ਸੁਦਾਗਰ ਸਿੰਘ ਉਸ ਨੂੰ ਆਪਣੀ ਫੈਕਟਰੀ ਵਿਚ ਵੀ ਇਸੇ ਕਰਕੇ ਕੰਮ ਨਹੀਂ ਦੇ ਰਿਹਾ ਕਿ ਉਹ ਕੰਮ ਨਾਲੋਂ ਮੁੰਡਿਆਂ ਨਾਲ ਗੱਲਾਂ ਕਰਨ ਵਲ ਜ਼ਿਆਦਾ ਧਿਆਨ ਦਿੰਦੀ ਹੈ।

ਸ਼ੈਰਨ ਦਾ ਸੁਭਾਅ ਹਰ ਇਕ ਨਾਲ ਗੱਲ ਕਰਨ ਦਾ ਤੇ ਖੁਲ੍ਹੀ ਗੱਲ ਕਰਨ ਦਾ ਹੈ। ਕੋਈ ਸਿਆਣੀ ਉਮਰ ਦਾ ਬੰਦਾ ਉਸ ਨਾਲ ਗੱਲ ਕਰ ਰਿਹਾ ਹੋਵੇਗਾ ਤਾਂ ਕਹਿਣ ਲਗੇਗੀ,

--ਅੰਕਲ, ਤੁਹਾਡੀ ਗਰਲ ਫਰੈਂਡ ਦਾ ਕੀ ਹਾਲ ਐ?

ਅੰਕਲ ਘਬਰਾ ਜਾਵੇਗਾ ਕਿ ਕੀ ਜਵਾਬ ਦੇਵੇ। ਉਹ ਕਹੇਗਾ,

--ਮੇਰੇ ਕੋਲ ਕੋਈ ਗਰਲ ਫਰੈਂਡ ਨਹੀਂ।

--ਅੰਕਲ, ਮੈਂ ਤਾਂ ਸੁਣਿਆਂ ਅੰਟੀ ਬਿਮਾਰ ਰਹਿੰਦੀ ਆ ਫੇਰ ਗਰਲ ਫਰੈਂਡ ਕਿਉਂ ਨਹੀਂ ਹੈਗੀ?

ਜਵਾਬ ਵਿਚ ਅਗਲਾ ਇੰਨੀ ਗੱਲ ਹੀ ਕਹੇਗਾ ਕਿ ਸੁਦਾਗਰ ਸਿੰਘ ਦੀ ਕੁੜੀ ਨੂੰ ਅਕਲ ਨਹੀਂ ਪਰ ਕਹੇਗਾ ਮਨ ਹੀ ਮਨ। ਲੋਕਾਂ ਨੂੰ ਫੋਨ ਕਰਕੇ ਤੰਗ ਕਰਨਾ ਸ਼ੈਰਨ ਦਾ ਆਮ ਜਿਹਾ ਸ਼ੁਗਲ ਹੈ ਖਾਸ ਤੌਰ ਤੇ ਮੁੰਡਿਆਂ ਨੂੰ। ਕਿਸੇ ਦਾ ਫੋਨ ਨੰਬਰ ਹੱਥ ਲਗ ਜਾਵੇ ਬਸ ਫਿਰ ਅਗਲੇ ਦਾ ਨੱਕ ਵਿਚ ਦਮ ਲਿਆ ਦੇਵਗੀ। ਕਿਸੇ ਦੀ ਕਾਰ ਸੇਲ ਤੇ ਲਗੀ ਹੋਵੇ ਉਥੋਂ ਨੰਬਰ ਨੋਟ ਕਰਕੇ ਅਗਲੇ ਨੂੰ ਤੰਗ ਕਰਨ ਲਗੇਗੀ। ਉਸ ਦੀ ਟੁੱਟੀ ਜਿਹੀ ਕਾਰ ਨੂੰ ਮਰਸਡੀਜ਼ ਕਹੇਗੀ। ਮਰਸਡੀਜ਼ ਹੋਵੇਗੀ ਤਾਂ ਕਿਸੇ ਮਾੜੀ ਕਾਰ ਦਾ ਨਾਂ ਲੈ ਕੇ ਸੌਦਾ ਕਰਨ ਲਗੇਗੀ। ਫਿਰ ਸਹੇਲੀਆਂ ਨਾਲ ਗੱਲ ਕਰ ਤਾੜੀਆਂ ਮਾਰ ਮਾਰ ਹੱਸੇਗੀ। ਉਸ ਦੀਆਂ ਕਈ ਸਹੇਲੀਆਂ ਹਨ ਤੇ ਸਾਰੀਆਂ ਉਸੇ ਵਰਗੀਆਂ। ਉਹ ਪੱਬ ਸ਼ਰੇਆਮ ਜਾਂਦੀਆਂ ਹਨ। ਸ਼ੈਰਨ ਦੀ ਇਕ ਗੱਲ ਹੈ ਕਿ ਉਹ ਸ਼ਾਮ ਨੂੰ ਵਕਤ ਸਿਰ ਘਰ ਆ ਜਾਂਦੀ ਹੈ। ਇਹ ਗੱਲ ਉਸ ਦੀ ਮਾਂ ਨੇ ਸਿਖਾਈ ਹੈ ਕਿ ਪਿਓ ਦੀਆਂ ਨਜ਼ਰਾਂ ਵਿਚ ਰਹੇ। ਦਿਲਰਾਜ ਕੌਰ ਨੂੰ ਪਤਾ ਹੈ ਕਿ ਸ਼ੈਰਨ ਨੇ ਕਰਨੀ ਆਪਣੀ ਮਰਜ਼ੀ ਹੈ ਪਰ ਉਹ ਚਾਹੁੰਦੀ ਹੈ ਕਿ ਉਸ ਦੇ ਕਿਸੇ ਕੰਮ ਨਾਲ ਸੁਦਾਗਰ ਸਿੰਘ ਨੂੰ ਤਕਲੀਫ ਨਾ ਹੋਵੇ। ਘਰ ਦੇ ਪਿਛਵਾੜ ਗਾਰਡਨ

ਵਿਚ ਬਣਾਇਆ ਕਮਰਾ ਸ਼ੈਰਨ ਤੇ ਉਸ ਦੀਆਂ ਸਹੇਲੀਆਂ ਲਈ ਹੀ ਹੈ ਜਿਥੇ ਬੈਠ ਉਹ ਖੱਪ ਕਰਦੀਆਂ ਰਹਿੰਦੀਆਂ ਹਨ। ਸੁਦਾਗਰ ਸਿੰਘ ਉਸ ਕਮਰੇ ਵਿਚ ਕਦੇ ਨਹੀਂ ਜਾਂਦਾ। ਉਸ ਨੂੰ ਪਤਾ ਹੁੰਦਾ ਹੈ ਕਿ ਇਕੋ ਜਿਹੀਆਂ ਕੁੜੀਆਂ ਇਕੱਠੀਆਂ ਹੋ ਖਰਮਸਤੀ ਕਰਦੀਆਂ ਹੀ ਹਨ। ਉਸ ਲਈ ਇਹੋ ਗੱਲ ਬਹੁਤ ਹੈ ਕਿ ਸ਼ੈਰਨ ਘਰ ਵਿਚ ਹੀ ਹੈ। ਦਿਨ ਵੇਲੇ ਉਹ ਸਾਰੀਆਂ ਨਿਕਲਾ ਦੇ ਘਰ ਇਕੱਠੀਆਂ ਹੋ ਜਾਇਆ ਕਰਦੀਆਂ ਹਨ। ਨਿਕਲਾ ਦੀ ਮਾਂ ਦੀ ਮੌਤ ਤੋਂ ਬਾਅਦ ਇਹ ਘਰ ਨਿਕਲਾ ਨੂੰ ਮਿਲਦਾ ਹੈ ਤੇ ਹੁਣ ਇਥੇ ਮੁੰਡਿਆਂ ਕੁੜੀਆਂ ਦਾ ਜਮਘਟ ਲਗਾ ਰਹਿੰਦਾ ਹੈ। ਦਿਨ ਭਰ ਇਹ ਮੁੰਡੇ ਕੁੜੀਆਂ ਉਥੇ ਬੈਠ ਸੰਗੀਤ ਸੁਣਦੇ ਰਹਿੰਦੇ ਹਨ। ਸਿਗਰਟਾਂ, ਸ਼ਰਾਬ ਤੇ ਡਰੱਗ ਵੀ ਚਲਦੇ ਹਨ। ਫਿਰ ਆਪੋ ਆਪਣੇ ਬੁਆਏ ਫਰੈਂਡ, ਗਰਲ ਫਰੈਂਡ ਨਾਲ ਖੁਲ੍ਹਾਂ ਲੈਣ ਲਗਦੇ ਹਨ। ਸ਼ੈਰਨ ਸਿਗਰਟ ਪੀ ਲੈਂਦੀ ਹੈ ਪਰ ਬਹੁਤ ਘੱਟ। ਉਸ ਨੂੰ ਪਤਾ ਹੈ ਕਿ ਜਿਸ ਪਰਿਵਾਰ ਵਿਚੋਂ ਉਹ ਹੈ ਉਥੇ ਸਿਗਰਟ ਦੀ ਮਨਾਹੀ ਹੈ।

ਇਕ ਦਿਨ ਦਿਲਰਾਜ ਕੌਰ ਕਪੜੇ ਬਦਲ ਰਹੀ ਹੈ ਤੇ ਬਿੰਦੀ ਤੇ ਸ਼ੈਰਨ ਵੀ ਉਸੇ ਕਮਰੇ ਵਿਚ ਹਨ। ਸ਼ੈਰਨ ਇਕ ਦਮ ਕਹਿ ਉਠਦੀ ਹੈ,

--ਮੌਮ, ਸਾਂਭ ਇਹਨਾਂ ਨੂੰ, ਐਡੇ ਐਡੇ ਲਈ ਫਿਰਦੀ ਆਂ, ਸਾਨੂੰ ਵੀ ਦੇ ਦਿਤੇ ਬਲੱਡੀ ਬਿੱਗ ਵਨਜ਼!

--ਸ਼ੈਰਨ, ਕੋਈ ਅਕਲ ਕਰ।

--ਅਕਲ ਕੀ ਕਰਾਂ, ਸਟੂਪਿਡ ਮੈਨ ਵਾਂਟਸ ਟੂ ਹੈਂਗ ਵਿਦ ਦੀਜ਼।

--ਸ਼ੈਰਨ ਤੇਰਾ ਮੈਂ ਕੀ ਕਰਾਂ!

--ਮੇਰਾ ਤੂੰ ਕੀ ਕਰਨਾਂ, ਇਹਨਾਂ ਦਾ ਕਰ ਕੁਸ਼।

--ਇਹਨਾਂ ਦਾ ਕੁਸ਼ ਨਹੀਂ ਹੋਣਾ ਹੁਣ।

--ਤੂੰ ਡੈਡ ਨੂੰ ਖੁਸ਼ ਜਿਉਂ ਕਰਨਾ ਹੋਇਆ।

--ਸ਼ੱਟ ਅੱਪ ਸ਼ੈਰਨ!

--ਇਹਨਾਂ ਕਰਕੇ ਈ ਡੈਡ ਤੇਰੀ ਹਰ ਗੱਲ ਮੰਨਦੇ ਆ।

ਦਿਲਰਾਜ ਕੌਰ ਉਸ ਦੇ ਮੂੰਹ ਤੇ ਪਿਆਰ ਨਾਲ ਹਲਕੀ ਜਿਹੀ ਚਪੇੜ ਮਾਰਦੀ ਹੈ ਤੇ ਕਹਿੰਦੀ ਹੈ,

--ਇੰਨਾ ਨਹੀਂ ਬੋਲੀਦਾ, ਆਹ ਦੇਖ ਬਿੰਦੀ, ਇਹਦੇ ਮੂੰਹ ਵਿਚ ਜ਼ੁਬਾਨ ਹੈਗੀ ਆ ਕਿਤੇ।

--ਜ਼ਬਾਨ ਭਾਵੇਂ ਨਾ ਹੋਵੇ ਪਰ ਇਹਦੇ ਕੋਲ ਬੁਆਏ ਫਰੈਂਡ ਮੇਰੇ ਨਾਲੋਂ ਜ਼ਿਆਦਾ ਹੈਗੇ ਆ, ...ਮੇਰੇ ਕੋਲ ਤਿੰਨ ਤੇ ਇਹਦੇ ਕੋਲ ਚਾਰ।

ਦਿਲਰਾਜ ਕੌਰ ਨੂੰ ਉਸ ਦਾ ਖੁਸ਼ ਸੁਭਾਅ ਚੰਗਾ ਵੀ ਲਗਦਾ ਹੈ ਪਰ ਡਰਨ ਵੀ ਲਗਦੀ ਹੈ। ਜਦੋਂ ਉਹ ਇਹਨਾਂ ਦੀ ਉਮਰ ਵਿਚ ਵਿਚ ਤਾਂ ਉਦੋਂ ਦੀਆਂ ਬਹੁਤ ਸਾਰੀਆਂ ਜਿਹੜੀਆਂ ਘਾਟਾਂ ਰਹਿ ਗਈਆਂ ਹਨ ਉਹ ਇਹਨਾਂ ਰਾਹੀਂ ਪੂਰੀਆਂ ਕਰਨੀਆਂ ਚਾਹੁੰਦੀ ਹੈ। ਉਹ ਉਹਨਾਂ ਦੀ ਮਾਂ ਨਹੀਂ ਭੈਣ ਜਾਂ ਸਹੇਲੀ ਬਣ ਕੇ ਰਹਿੰਦੀ ਹੈ। ਉਹ ਆਪਣੀਆਂ ਧੀਆਂ ਦੇ ਸਾਥ ਵਿਚ ਖੁਸ਼ ਰਹਿੰਦੀ ਹੈ। ਉਹਨਾਂ ਦੀ ਘੰਟਿਆਂ ਬੱਧੀ ਗੱਪਬਾਜ਼ੀ ਹੁੰਦੀ ਰਹਿੰਦੀ ਹੈ। ਵੱਡੀਆਂ ਨੇ ਮਰਜ਼ੀ ਦੇ ਵਿਆਹ ਕਰਾਏ ਹਨ ਉਸ ਨੂੰ ਕੋਈ ਦੁੱਖ ਨਹੀਂ ਹੈ। ਕਈ ਵਾਰ ਉਹ ਧੀਆਂ ਨਾਲ ਰਲ ਕੇ ਸ਼ਰਾਬ ਵੀ ਪੀ ਲੈਂਦੀ ਹੈ। ਜਿੰਨ ਐਂਡ ਟੌਨਿਕ। ਜਿੰਨ ਐਂਡ ਟੌਨਿਕ ਉਹਨਾਂ ਸਾਰੀਆਂ ਦੀ ਹੀ ਮਨਭਾਉਂਦੀ ਡਰਿੰਕ ਹੈ। ਬਾਕੀ ਸਾਰੀਆਂ ਤਾਂ ਹੁਣ ਜਾ ਚੁੱਕੀਆਂ ਹਨ ਬਿੰਦੀ ਤੇ ਸ਼ੈਰਨ ਹੀ ਘਰ ਹਨ। ਕਈ ਵਾਰ ਦਿਲਰਾਜ ਕੌਰ ਸ਼ੈਰਨ ਨੂੰ ਸਮਝਾਉਣ ਲਗਦੀ ਹੈ,

--ਇਹਨਾਂ ਮੁੰਡਿਆਂ ਦੇ ਬਹੁਤਾ ਨੇੜੇ ਨਹੀਂ ਜਾਈਦਾ, ...ਕੰਟਰੋਲ ਰਖੀਦਾ।

--ਮੌਮ, ਜਿੰਨ ਐਂਡ ਟੌਨਿਕ ਤੋਂ ਬਾਅਦ ਇਟ'ਜ਼ ਇੰਪੌਸੀਬਲ।

--ਜੇ ਕੋਈ ਪੰਗਾ ਪੈ ਗਿਆ ਤਾਂ ਤੇਰੇ ਡੈਡੀ ਨੇ ਮੈਨੂੰ ਤਾਂ ਛੱਡਣਾ ਨਹੀਂ ਤੇ ਨਾ ਹੀ ਤੈਨੂੰ।

--ਓ. ਕੇ. ਮੌਮ, ਆਏ ਵਿਲ ਬੀ ਕਿਅਰਫੁੱਲ, ਵੈਰੀ ਕਿਅਰਫੁੱਲ।

ਕੁਝ ਸਮਾਂ ਲੰਘਦਿਆਂ ਹੀ ਦਿਲਰਾਜ ਕੌਰ ਦਾ ਡਰ ਸੱਚ ਹੋ ਜਾਂਦਾ ਹੈ। ਸ਼ੈਰਨ ਕਿਧਰੋਂ ਗਰਭਵਤੀ ਹੋ ਜਾਂਦੀ ਹੈ। ਦਿਲਰਾਜ ਕੌਰ ਨੂੰ ਪਤਾ ਚਲਦਾ ਹੈ ਤਾਂ ਉਸ ਨੂੰ ਹੱਥਾਂ ਪੈਰਾਂ ਦੀ ਪੈ ਜਾਂਦੀ ਹੈ। ਉਹ ਸ਼ੈਰਨ ਨੂੰ ਬੁਰਾ ਭਲਾ ਬੋਲਣ ਲਗਦੀ ਹੈ,

--ਮੌਮ, ਆਏ'ਮ ਸੌਰੀ, ਹੈਲਪ ਮੀ ਦਿਸ ਟਾਈਮ।

--ਸ਼ੈਰਨ, ਜੇ ਤੂੰ ਮਰਨਾ ਈ ਸੀ ਤਾਂ ਪਿਲਜ਼ ਲੈ ਲੈਂਦੀ।

--ਸੌਰੀ ਮੌਮ, ਪਿਲਜ਼ ਬੌਡੀ ਖਰਾਬ ਕਰਦੇ ਆ, ਪਲੀਜ਼ ਹੈਲਪ ਮੀ।

ਦਿਲਰਾਜ ਕੌਰ ਉਸ ਨੂੰ ਡਾਕਟਰ ਕੋਲ ਲੈ ਜਾਂਦੀ ਹੈ ਤੇ ਫਿਰ ਹਸਪਤਾਲ ਦੀ ਐਪੁਆਏਂਮਿੰਟ ਲੈ ਕੇ ਸ਼ੈਰਨ ਦੀ ਸਫਾਈ ਕਰਾ ਦਿੰਦੀ ਹੈ। ਸੁਦਾਗਰ ਸਿੰਘ ਨੂੰ ਖਬਰ ਤਕ ਨਹੀਂ ਲਗਦੀ। ਸ਼ੈਰਨ ਕਈ ਦਿਨ ਤਕ ਬਿਸਤਰ ਤੇ ਪਈ ਰਹਿੰਦੀ ਹੈ। ਹੁਣ ਉਸ ਨੂੰ ਮਹਿਸੂਸ ਹੁੰਦਾ ਹੈ ਕਿ ਨਿਕੀ ਜਿਹੀ ਗਲਤੀ ਕਿੰਨੀ ਤਕਲੀਫ ਦੇਹ ਹੈ। ਉਹ ਦਿਲਰਾਜ ਕੌਰ ਨੂੰ ਆਖਦੀ ਹੈ,

--ਮੌਮ, ਨੋ ਮੋਰ ਮੈਨ।

ਤਿੰਨ ਚਾਰ ਹਫਤੇ ਸ਼ੈਰਨ ਬਾਹਰ ਨਹੀਂ ਜਾਂਦੀ। ਉਸ ਦੀਆਂ ਸਹੇਲੀਆਂ ਆ ਆ ਕੇ ਮੁੜ ਰਹੀਆਂ ਹਨ। ਹੌਲੀ ਹੌਲੀ ਸ਼ੈਰਨ ਆਪਣੇ ਪਹਿਲੇ ਵਾਲੇ ਰੌਂਅ ਵਿਚ ਆਉਣ ਲਗਦੀ ਹੈ। ਉਹ ਆਪਣੀਆਂ ਸਹੇਲੀਆਂ ਨੂੰ ਇਤਆਤ ਵਰਤਣ

ਦੀ ਸਲਾਹ ਦਿੰਦੀ ਫਿਰਦੀ ਹੈ। ਕਿਸੇ ਮੁੰਡੇ ਦੇ ਨੇੜੇ ਜਾਣ ਤੋਂ ਝਿਜਕਣ ਲਗਦੀ ਹੈ। ਨਿਕਲਾ ਦੇ ਘਰ ਜਾਣਾ ਬੰਦ ਕਰ ਦਿੰਦੀ ਹੈ। ਉਹ ਜਗਾਹ ਹੀ ਮੁਸੀਬਤ ਦੀ ਜੜ੍ਹ ਹੈ। ਨਾ ਉਥੇ ਜਾਵੇ ਤੇ ਕੋਈ ਗੜਬੜ ਹੋਵੇ।

ਹਾਲੇ ਛੇ ਮਹੀਨੇ ਹੀ ਹੋਰ ਲੰਘਦੇ ਹਨ ਕਿ ਸ਼ੈਰਨ ਮੁੜ ਨਿਕਲਾ ਦੇ ਘਰ ਜਾਣ ਲਗਦੀ ਹੈ। ਮੁੜ ਉਹੋ ਗੱਲ ਹੋ ਜਾਂਦੀ ਹੈ। ਸ਼ੈਰਨ ਮੁੜ ਗਲਤੀ ਕਰ ਬੈਠਦੀ ਹੈ। ਸ਼ਰਾਬ ਦੇ ਨਸ਼ੇ ਵਿਚ ਉਸ ਨੂੰ ਪਤਾ ਹੀ ਨਹੀਂ ਚਲਦਾ ਕਿ ਕੀ ਹੋ ਗਿਆ। ਉਸ ਨੂੰ ਚੇਤਾ ਵੀ ਨਹੀਂ ਰਹਿੰਦਾ। ਦਿਨ ਉਪਰ ਚੜ੍ਹ ਜਾਂਦੇ ਹਨ ਤਾਂ ਉਸ ਨੂੰ ਇਕ ਵਾਰ ਫਿਰ ਫਿਕਰ ਲਗ ਜਾਂਦਾ ਹੈ। ਇਸ ਵਾਰ ਉਹ ਡਰਦੀ ਮਾਂ ਨੂੰ ਵੀ ਨਹੀਂ ਦਸ ਰਹੀ। ਆਪ ਹੀ ਕੋਈ ਓਹੜ ਪੋਹੜ ਕਰਨ ਲਗਦੀ ਹੈ। ਇਕ ਦਿਨ ਦਿਲਰਾਜ ਕੋਰ ਉਸ ਵਲ ਧਿਆਨ ਨਾਲ ਦੇਖਦੀ ਕਹਿੰਦੀ ਹੈ,

--ਨੀਂ, ਤੂੰ ਫਿਰ ਕੋਈ ਪੰਗਾ ਤਾਂ ਨਹੀਂ ਲਿਆ?

ਸ਼ੈਰਨ ਕੁਝ ਕਹੇ ਬਿਨਾਂ ਰੋਣ ਲਗਦੀ ਹੈ। ਗੁੱਸੇ ਵਿਚ ਭਰੀ ਦਿਲਰਾਜ ਕੋਰ ਉਸ ਦੇ ਨੇੜੇ ਨੂੰ ਹੁੰਦੀ ਹੈ ਤਾਂ ਸ਼ੈਰਨ ਉਸ ਦੇ ਗਲ਼ ਨਾਲ ਚੁੰਬੜ ਜਾਂਦੀ ਹੈ ਤੇ ਆਖਦੀ ਹੈ,

--ਮੌਮ, ਮੇਰੇ ਤੋਂ ਨਹੀਂ ਰੁਕ ਹੁੰਦਾ, ਗੈੱਟ ਇਟ ਸਟਿਚਡ ਅਪ!

ਇਕ ਵਾਰ ਫਿਰ ਦਿਲਰਾਜ ਕੋਰ ਦਾ ਦਿਲ ਪਿਘਲ ਜਾਂਦਾ ਹੈ। ਉਹ ਪੁੱਛਣ ਲਗਦੀ ਹੈ,

--ਕਿੰਨੇ ਦਿਨ ਉਤੇ ਹੋ ਗਏ?

ਹੋਰ ਕਈ ਸਵਾਲ ਪੁੱਛਦੀ ਜਾਂਦੀ ਹੈ। ਅਗਲੇ ਦਿਨ ਡਾਕਟਰ ਦੇ ਲੈ ਜਾਂਦੀ ਹੈ। ਡਾਕਟਰ ਆਖਦਾ ਹੈ,

--ਜੇ ਤੁਸੀਂ ਬਹੁਤੀ ਵਾਰੀ ਬੱਚੇ ਨੂੰ ਜ਼ਾਇਆ ਕਰਾਓਂਗੇ ਤਾਂ ਕੁੜੀ ਨੂੰ ਕੋਈ ਪਰੌਬਲਮ ਪੈ ਸਕਦੀ ਐ। ਸ਼ਾਇਦ ਫਿਰ ਕਦੇ ਵੀ ਬੱਚਾ ਨਾ ਹੋਵੇ।

ਸ਼ੈਰਨ ਨੂੰ ਤਾਂ ਇਸ ਸਲਾਹ ਨਾਲ ਕੋਈ ਫਿਕਰ ਨਹੀਂ ਲਗਦਾ ਪਰ ਦਿਲਰਾਜ ਕੋਰ ਚਿੰਤਾਵਾਨ ਹੋ ਜਾਂਦੀ ਹੈ। ਉਹ ਸੋਚ ਰਹੀ ਹੈ ਕਿ ਜੇ ਵਿਆਹ ਤੋਂ ਬਾਅਦ ਸ਼ੈਰਨ ਦੇ ਬੱਚਾ ਨਾ ਹੋਇਆ ਤਾਂ ਫਿਰ ਕੀ ਹਵੇਗਾ। ਸਫਾਈ ਤੋਂ ਬਾਅਦ ਉਹ ਸ਼ੈਰਨ ਨੂੰ ਆਖਦੀ ਹੈ,

--ਦੇਖ ਸ਼ੈਰਨ, ਇਹ ਲਾਈਫ ਤੇਰੀ ਆ, ਮੈਂ ਤੈਨੂੰ ਇਕ ਸਲਾਹ ਦਿੰਨੀ ਆਂ, ਔਰਤ ਲਈ ਮਾਂ ਬਣਨਾ ਰੱਬ ਵਲੋਂ ਦਿਤੀ ਹੋਈ ਬਹੁਤ ਵੱਡੀ ਨਿਹਮਤ ਐ, ਵਾਰ ਵਾਰ ਏਦਾਂ ਬੱਚੇ ਖਰਾਬ ਕਰਨ ਦੀ ਸਜ਼ਾ ਰੱਬ ਵੀ ਦਿੰਦਾ, ਕਈ ਵਾਰ ਤੁਹਾਡੇ ਮਾਂ ਬਣਨ ਦੇ ਹੱਕ ਨੂੰ ਈ ਖੋਹ ਲੈਂਦਾ, ਇਹੋ ਗੱਲ ਉਸ ਦਿਨ ਡਾਕਰਟ ਦਸਦਾ ਸੀ, ਕੋਈ ਅਕਲ ਕਰ, ਇਹ ਕੰਮ ਛੱਡ ਦੇ, ਤੇਰੇ ਏਨੀ ਈ ਅੱਗ ਲਗੀ ਆ ਤਾਂ ਮੈਂ ਤੇਰੇ ਡੈਡੀ ਨੂੰ ਕਹਿ ਕੇ ਜਲਦੀ ਤੋਂ ਜਲਦੀ ਤੇਰਾ ਵਿਆਹ ਕਰਵਾ ਦਿੰਨੀ ਆਂ।

--ਨਹੀਂ ਮੌਮ, ਮੈਂ ਵਿਆਹ ਨਹੀਂ ਕਰਨਾ ਮੰਗਦੀ।

--ਫਿਰ ਆਹ ਜੋ ਕਰ ਰਹੀ ਆਂ ਇਹ ਕਿਉਂ...?

--ਮੌਮ ਮੁੜ ਕੇ ਨਹੀਂ ਕਰਦੀ, ਸੌਰੀ! ...ਮੈਂ ਵਿਆਹ ਨਹੀਂ ਚਾਹੁੰਦੀ, ਲੁਕ ਜੀਤੀ, ਸੱਤੀ, ਗੁਰੀ ਸਭ ਦੀ ਲਾਈਫ ਹੈੱਲ ਬਣੀ ਪਈ ਆ, ਉਹੋ ਕੁਸ਼ ਕਰਦੀਆਂ ਜੋ ਬਲੱਡੀ ਹਸਬੈਂਡ ਮੰਗਦੇ ਆ, ਨਹੀਂ, ਮੈਂ ਵਿਆਹ ਨਹੀਂ ਕਰਨਾ।

ਇਸ ਵਾਰ ਵੀ ਸੁਦਾਗਰ ਸਿੰਘ ਨੂੰ ਪਤਾ ਨਹੀਂ ਚਲਦਾ ਕਿ ਘਰ ਵਿਚ ਕੀ ਹੋ ਰਿਹਾ ਹੈ। ਸ਼ੈਰਨ ਨੂੰ ਕੋਈ ਬਿਮਾਰੀ ਦਸ ਕੇ ਇਸ ਵਾਰ ਵੀ ਦਿਲਰਾਜ ਕੋਰ ਸਭ ਕੁਝ ਲੁਕੋ ਲੈਂਦੀ ਹੈ। ਸੁਦਾਗਰ ਸਿੰਘ ਆਪਣੇ ਕਾਰੋਬਾਰ ਵਿਚ ਇੰਨਾ ਰੁਝਿਆ ਹੋਇਆ ਹੈ ਕਿ ਉਹ ਇੰਨੀ ਦੂਰ ਤੋ ਸੋਚਦਾ ਵੀ ਨਹੀਂ। ਸ਼ੈਰਨ ਲਈ ਮੁੰਡਿਆਂ ਦੀ ਪੁੱਛ ਦਸ ਕਰਦਾ ਰਹਿੰਦਾ ਹੈ। ਗੁਰਦਵਾਰੇ ਬੈਠਣ ਵਾਲੇ ਮਹਿੰਦਰ ਸਿੰਘ ਕੋਲ ਉਸ ਨੇ ਸ਼ੈਰਨ ਦਾ ਨਾਂ ਦਿਤਾ ਹੋਇਆ ਹੈ। ਅਜਕਲ ਵਿਆਹ ਲਈ ਮੁੰਡੇ ਕੁੜੀਆਂ ਦਾ ਮਿਲਣਾ ਮੁਸ਼ਕਲ ਹੋਇਆ ਪਿਆ ਹੈ ਇਸ ਲਈ ਗੁਰਦਵਾਰੇ ਇਸ ਕੰਮ ਲਈ ਸਹਾਈ ਹੋ ਰਹੇ ਹਨ। ਸਿਖਾਂ ਦੇ ਹੀ ਨਹੀਂ ਹਿੰਦੂ ਲੋਕ ਵੀ ਆਪਣੇ ਧੀਆਂ ਪੁੱਤਾਂ ਦੇ ਨਾਂ ਗੁਰਦਵਾਰਿਆਂ ਵਿਚ ਦੇ ਕੇ ਜਾ ਰਹੇ ਹਨ। ਇਸ ਕੰਮ ਲਈ ਮਹਿੰਦਰ ਸਿੰਘ ਮੁਫਤ ਵਿਚ ਸੇਵਾ ਕਰ ਰਿਹਾ ਹੈ। ਉਸ ਕੋਲ ਅਜਿਹੇ ਬਹੁਤ ਸਾਰੇ ਨਾਂ ਹਨ। ਇਵੇਂ ਹੀ ਹੋਰਨਾਂ ਸ਼ਹਿਰਾਂ ਦੇ ਗੁਰਦਵਾਰਿਆਂ ਵਿਚ ਵੀ ਇਹ ਸੇਵਾ ਸ਼ੁਰੂ ਹੋ ਚੁੱਕੀ ਹੈ। ਮਹਿੰਦਰ ਸਿੰਘ ਉਹਨਾਂ ਨਾਲ ਤਾਲ ਮੇਲ ਕਰਕੇ ਲੋਕਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਉਸ ਕੋਲ ਸ਼ੈਰਨ ਦਾ ਨਾਂ ਵੀ ਹੈ ਪਰ ਜਿਹੋ ਜਿਹਾ ਪਰਿਵਾਰ ਸੁਦਾਗਰ ਸਿੰਘ ਚਾਹੁੰਦਾ ਹੈ ਨਹੀਂ ਮਿਲ ਰਿਹਾ।

ਇਕ ਦਿਨ ਸ਼ੈਰਨ ਨੂੰ ਸੁਫਨਾ ਆਉਂਦਾ ਹੈ ਕਿ ਉਹਨਾਂ ਦੇ ਗਾਰਡਨ ਵਿਚ ਕੋਈ ਬੱਚਾ ਰੋ ਰਿਹਾ ਹੈ। ਉਸ ਦੀ ਜਾਗ ਖੁੱਲ੍ਹ ਜਾਂਦੀ ਹੈ। ਉਹ ਦੌੜ ਕੇ ਖਿੜਕੀ ਕੋਲ ਜਾਦੀ ਹੈ ਤੇ ਪਰਦਾ ਹਟਾ ਕੇ ਗਾਰਡਨ ਵਿਚ ਦੇਖਦੀ ਹੈ। ਉਥੇ ਕੋਈ ਨਹੀਂ ਹੈ। ਇਕ ਦਿਨ ਫਿਰ ਸ਼ੈਰਨ ਨੂੰ ਬੱਚੇ ਦਾ ਸੁਫਨਾ ਆਉਂਦਾ ਹੈ। ਬੱਚਾ ਉਸ ਨੂੰ ਆਪਣੀ ਛਾਤੀ ‘ਤੇ ਪਿਆ ਮਹਿਸੂਸ ਹੁੰਦਾ ਹੈ। ਉਸ ਦੀ ਜਾਗ ਖੁਲ੍ਹ ਜਾਂਦੀ ਹੈ। ਉਹ ਰੋਣ ਲਗਦੀ ਹੈ ਤੇ ਕਿੰਨਾ ਚਿਰ ਰੋਂਦੀ ਰਹਿੰਦੀ ਹੈ। ਜਦੋਂ ਕਿਧਰੇ ਕਿਸੇ ਛੋਟੇ ਜਿਹੇ ਬੱਚੇ ਨੂੰ ਦੇਖਦੀ ਹੈ ਤਾਂ ਉਸ ਦੇ ਅੰਦਰੋਂ ਕੁਝ ਟੁੱਟਣ ਲਗਦਾ ਹੈ। ਉਸ ਦਾ ਦਿਲ ਕਰਦਾ ਕਿ ਮੰਮੀ ਨੂੰ ਦਸੇ ਪਰ ਉਸ ਨੂੰ ਪਤਾ ਹੈ ਕਿ ਉਹ ਉਸ ਨੂੰ ਨਸੀਹਤਾਂ ਦੇਣ ਬੈਠ ਜਾਵੇਗੀ। ਸਹੇਲੀਆਂ ਤਾਂ ਇਸ ਗੱਲ ਨੂੰ ਸੁਣਨਗੀਆਂ ਹੀ ਕਦੋਂ। ਉਹ ਤਾਂ ਹਰ ਸਮੇਂ ਹਿੜ ਹਿੜ ਕਰਦੀਆਂ ਰਹਿੰਦੀਆਂ ਹਨ। ਸਮਾਂ ਪਾ ਕੇ ਉਹ ਠੀਕ ਹੋ ਜਾਂਦੀ ਹੈ ਤੇ ਹੌਲੀ ਹੌਲੀ ਮੁੜ ਨਿਕਲਾ ਦੇ ਘਰ ਆਪਣੇ ਬੁਆਏ ਫਰੈਂਡਾਂ ਨੂੰ ਫਿਰ ਮਿਲਣ ਲਗਦੀ ਹੈ। ਪਰ ਹੁਣ ਹਰ ਵੇਲੇ ਉਹ ਪੂਰਾ ਧਿਆਨ ਰੱਖਦੀ ਹੈ। ਹਰ ਵੇਲੇ ਆਪਣੇ ਬੈਗ ਵਿਚ ਕੌਡੰਮ ਰਖਦੀ ਹੈ। ਹੁਣ ਉਹ ਸ਼ਰਾਬ ਵੀ ਕੁਝ ਘੱਟ ਪੀਂਦੀ ਹੈ। ਸਿਗਰਟਾਂ ਦੀ ਉਸ ਦੀ ਆਦਤ ਕੁਝ ਵਧ ਗਈ ਹੈ। ਪਹਿਲਾਂ ਤਾਂ ਇਵੇਂ ਸੀ ਕਿ ਕਦੇ ਪੀ ਲਈ ਤਾਂ ਪੀ ਲਈ ਨਹੀਂ ਤਾਂ ਕਿਸੇ ਕਿਸਮ ਦੀ ਹੁੜਕ ਨਹੀਂ ਸੀ ਹੁੰਦੀ ਪਰ ਹੁਣ ਉਸ ਨੂੰ ਸਿਗਰਟ ਦੀ ਤਲਬ ਜਾਗਣ ਲਗ ਪਈ ਹੈ। ਇਕ ਦਿਨ ਅਜਿਹਾ ਆਉਂਦਾ ਹੈ

ਕਿ ਸ਼ੈਰਨ ਵੇਗ ਵਿਚ ਆਈ ਫਿਰ ਗਲਤੀ ਕਰ ਜਾਂਦੀ ਹੈ। ਬੱਚਾ ਠਹਿਰ ਜਾਂਦਾ ਹੈ। ਮਹੀਨਾ ਲੰਘੇ ਤੇ ਪਤਾ ਚਲਦਾ ਹੈ। ਉਹ ਬਹੁਤ ਪਰੇਸ਼ਾਨ ਹੋ ਜਾਂਦੀ ਹੈ ਪਰ ਕਿਸੇ ਨੂੰ ਦਸਦੀ ਨਹੀਂ। ਮਾਂ ਨੂੰ ਵੀ ਨਹੀਂ। ਉਸ ਨੂੰ ਬੱਚੇ ਦੇ ਫਿਰ ਸੁਫਨੇ ਆਉਣ ਲਗਦੇ ਹਨ। ਸੁਫਨੇ ਵਿਚ ਕੋਈ ਬੱਚਾ ਉਸ ਵਲ ਦੇਖ ਕੇ ਮੁਸਕਰਾਉਣ ਲਗਦਾ ਹੈ। ਉਹ ਉਸ ਨੂੰ ਚੁੱਕਣ ਲਈ ਉਸ ਵਲ ਵਧਦੀ ਹੈ ਤਾਂ ਬੱਚਾ ਗਾਇਬ ਹੋ ਜਾਂਦਾ ਹੈ। ਉਹ ਫੈਸਲਾ ਕਰਦੀ ਹੈ ਕਿ ਉਹ ਇਸ ਬੱਚੇ ਨੂੰ ਨਹੀਂ ਗਿਰਾਵੇਗੀ। ਇਸ ਨੂੰ ਪਾਲ਼ੇਗੀ। ਉਸ ਦੀ ਸਹੇਲੀ ਕਸੁਮੋ ਵੀ ਆਪਣੀ ਬੇਟੀ ਨੂੰ ਪਾਲ਼ ਹੀ ਤਾਂ ਰਹੀ ਹੈ। ਉਸ ਨੂੰ ਪਤਾ ਹੈ ਕਿ ਹੋ ਸਕਦਾ ਹੈ ਕਿ ਉਸ ਨੂੰ ਘਰੋਂ ਕੱਢ ਦਿਤਾ ਜਾਵੇ ਤੇ ਉਸ ਨੂੰ ਕਸੁਮੋ ਵਾਂਗ ਇਕੱਲੀ ਨੂੰ ਰਹਿਣਾ ਪਵੇ। ਉਹ ਸਭ ਕੁਝ ਕਰਨ ਲਈ ਤਿਆਰ ਹੋ ਜਾਂਦੀ ਹੈ ਪਰ ਇਸ ਬੱਚੇ ਨੂੰ ਨਾ ਗਿਰਾਉਣ ਦਾ ਫੈਸਲਾ ਕਰ ਲੈਂਦੀ ਹੈ। ਉਹ ਆਪ ਹੀ ਕਿਸੇ ਨੂੰ ਦੱਸੇ ਬਿਨਾਂ ਡਾਟਕਰ ਕੋਲ ਮੁਢਲੀ ਸਹਾਇਤਾ ਲੈਣ ਚਲੇ ਜਾਂਦੀ ਹੈ। ਡਾਕਟਰ ਉਹਨਾਂ ਦੇ ਸਾਰੇ ਪਰਿਵਾਰ ਦਾ ਜੀ. ਪੀ. ਹੈ ਤੇ ਸਭ ਨੂੰ ਜਾਣਦਾ ਹੈ। ਉਹ ਆਪ ਵੀ ਭਾਰਤੀ ਹੈ ਤੇ ਵਿਆਹ ਤੋਂ ਬਿਨਾਂ ਬੱਚੇ ਦਾ ਭਾਰਤੀ ਸਮਾਜ ਵਿਚ ਕੀ ਹਾਲ ਹੁੰਦਾ ਹੈ ਉਹ ਸੋਚ ਸਕਦਾ ਹੈ। ਉਹ ਕਹਿੰਦਾ ਹੈ,

--ਸ਼ੈਰਨ, ਤੈਨੂੰ ਪਤਾ ਤੂੰ ਕੀ ਕਰਨ ਜਾ ਰਹੀ ਆਂ?

--ਹਾਂ ਡੌਕ, ਮੈਨੂੰ ਸਭ ਪਤਾ।

--ਤੇਰੇ ਮੰਮੀ-ਡੈਡੀ ਬਹੁਤ ਦੁਖੀ ਹੋਣਗੇ।

--ਮੈਨੂੰ ਪਤਾ ਪਰ ਮੇਰੇ ਮੰਮੀ ਡੈਡੀ ਇੰਡੀਅਨ ਆਂ ਤੇ ਮੈਂ ਬ੍ਰਿਟਿਸ਼ ਸੋ ਮੈਨੂੰ ਕੋਈ ਫਰਕ ਨਹੀਂ ਪੈਂਦਾ, ਉਹਨਾਂ ਨੂੰ ਪੈਂਦਾ ਤਾਂ ਪਈ ਜਾਵੇ, ਮੈਨੂੰ ਇਹ ਬੱਚਾ ਚਾਹੀਦਾ।

ਦਿਲਰਾਜ ਕੋਰ ਨੂੰ ਵੀ ਪਤਾ ਲਗਣ ਵਿਚ ਦੇਰ ਨਹੀਂ ਲਗਦੀ ਪਰ ਜਦ ਉਸ ਨੂੰ ਪਤਾ ਚਲਦਾ ਹੈ ਕਿ ਸ਼ੈਰਨ ਇਹ ਬੱਚਾ ਰੱਖਣਾ ਚਾਹੁੰਦੀ ਹੈ ਤਾਂ ਉਹ ਘਬਰਾ ਜਾਂਦੀ ਹੈ। ਕਹਿੰਦੀ ਹੈ,

--ਤੇਰੇ ਪਿਓ ਨੇ ਤੇਰੇ ਨਾਲ਼ ਨਾਲ਼ ਮੈਨੂੰ ਵੀ ਘਰੋਂ ਕੱਢ ਦੇਣਾਂ।

--ਨਹੀਂ, ਡੈਡ ਤੈਨੂੰ ਨਹੀਂ ਕੁਸ਼ ਕਹਿ ਸਕਦਾ, ਤੇਰੇ ਬਿਨਾਂ ਉਹ ਨਹੀਂ ਰਹਿ ਸਕਦਾ ਤੇ ਮੈਂ ਘਰੋਂ ਜਾਣ ਲਈ ਤਿਆਰ ਆਂ।

--ਕਿਥੇ ਜਾਵੇਂਗੀ?

--ਕੌਂਸਲ ਦੇ ਫਲੈਟ ਲਈ ਅਪਲਾਈ ਕਰ ਲਵਾਂਗੀ, ਹੋਰ ਕੀ...।

--ਸ਼ੈਰਨ, ਅਕਲ ਕਰ, ਹਾਲੇ ਟਾਈਮ ਹੈਗਾ, ਇਹਨੂੰ ਅਬੌਰਟ ਕਰਾ ਦੇ, ਤੇਰੀ ਜ਼ਿੰਦਗੀ ਖਰਾਬ ਹੋ ਜਾਏਗੀ।

--ਨਹੀਂ ਮੌਮ, ਮੈਂ ਅਬੋਰਟ ਨਹੀਂ ਕਰਾ ਸਕਦੀ, ਪਹਿਲੇ ਦੋ ਅਬੌਰਟ ਕਰਾਏ ਬੱਚੇ ਮੇਰੇ ਸੁਫਨਿਆਂ ਵਿਚ ਆਉਂਦੇ ਆ।

--ਇਸ ਸੁਫਨੇ ਤਾਂ ਵਹਿਮ ਹੁੰਦੇ ਆ, ਲਾਈਫ ਦਾ ਸੱਚ ਹੋਰ ਐ।

--ਮੌਮ, ਮੈਂ ਸਭ ਸੋਚ ਲਿਆ, ਤੂੰ ਦਸ ਕਿਸ ਦਿਨ ਘਰੋਂ ਜਾਵਾਂ?

ਇੰਨਾ ਕਹਿਣ 'ਤੇ ਦਿਲਰਾਜ ਕੋਰ ਰੋਣ ਲਗਦੀ ਹੈ। ਉਸ ਨੂੰ ਸਮਝ ਨਹੀਂ ਪੈ ਰਹੀ ਕਿ ਉਹ ਕੀ ਕਰੇ। ਉਹ ਮੌਕਾ ਪਾ ਕੇ ਪਤੀ ਨਾਲ ਗੱਲ ਕਰਦੀ ਹੈ। ਆਖਦੀ ਹੈ,

--ਜੀ, ਸ਼ੈਰਨ ਪਰੈਗਨੈਂਟ ਹੋ ਗਈ।

--ਕੀ? ...ਮੈਨੂੰ ਲਗਦਾ ਸੀ ਇਹ ਚੰਦ ਚੜ੍ਹਾਊਗੀ, ...ਇਹ ਤਾਂ ਦੂਜੀਆਂ ਨਾਲੋਂ ਵੀ ਦੋ ਰੱਤੀ ਵਧ ਨਿਕਲੀ। ਲੋਕ ਐਵੇਂ ਤਾਂ ਨਹੀਂ ਮੁੰਡਿਆਂ ਨੂੰ ਰੋਂਦੇ, ਜੇ ਮੁੰਡਾ ਹੋਵੇ ਤਾਂ ਘੱਟੋ ਘੱਟ ਇਹ ਖਬਰ ਤਾਂ ਸੁਣਨ ਨੂੰ ਨਾ ਮਿਲਦੀ, ...ਚਲ ਜੋ ਵੀ ਹੋ ਗਿਆ ਪਰਦੇ ਨਾਲ ਇਹਨੂੰ ਡਾਕਟਰ ਦੇ ਲੈ ਜਾ ਤੇ ਸਫਾਈ ਕਰਾਦੇ, ਕੰਵੈਂਟਰੀ ਕੋਈ ਇਕ ਮੁੰਡੇ ਦੀ ਦੱਸ ਪਾ ਰਿਹਾ ਤੇ ਜਲਦੀ ਨਾਲ ਇਹਦਾ ਵਿਆਹ ਕਰ ਦਿੰਨੇ ਆਂ।

--ਜੀ, ਇਹ ਕੰਮ ਵੀ ਨਹੀਂ ਹੋਣਾਂ ਹੁਣ, ਹੁਣ ਇਹ ਚੌਥਾ ਮਹੀਨਾ 'ਆਂ ਤੇ ਉਹ ਮੰਨਦੀ ਵੀ ਨਹੀਂ।

## <u>ਸੈਂਤੀ</u>

ਸੰਦੀਪਾ ਨਾਲ ਹੋਈ ਗੱਲ ਬਾਤ ਮੋਹਨ ਜਵੈਰ ਖਾਨ ਨਾਲ ਸਾਂਝੀ ਕਰਦਾ ਹੈ। ਜਵੈਰ ਖਾਨ ਕਹਿੰਦਾ ਹੈ,

--ਤੂੰ ਕਿਹੋ ਜਿਹੀਆਂ ਗੱਲਾਂ ਕਰਦਾਂ ਮਿਸਟਰ ਬੈਂਸ! ...ਵਰਜੈਨਟੀ ਵਾਕਿਆ ਈ ਔਰਤ ਦਾ ਗਹਿਣਾ ਹੁੰਦੀ ਏ।

--ਤੂੰ ਇਹ ਕਹਿ ਸਕਦਾਂ ਕਿ ਯੰਗ ਉਮਰ ਵਿਚ ਹੁੰਦੀ ਹੋਵੇਗੀ ਪਰ ਜਦ ਔਰਤ ਟੀਨ ਏਜ ਵਿਚੋਂ ਨਿਕਲ ਗਈ ਤਾਂ ਇਹ ਕਾਹਦਾ ਗਹਿਣਾ ਰਹਿ ਗਈ।

--ਓਹ ਨਹੀਂ ਭਾਈ, ਆਪਣੇ ਸਮਾਜ ਵਿਚ ਕੰਜਕ ਕੁਆਰੀ ਹੋਣਾ ਕੁੜੀ ਲਈ ਬਹੁਤ ਵੱਡੀ ਗੱਲ ਏ, ਜੇ ਇਹ ਗੱਲ ਨਾ ਹੋਵੇ ਤਾਂ ਕੁੜੀ ਦਾ ਵਿਆਹ ਨਹੀਂ ਹੁੰਦਾ।

--ਪਰ ਸੰਦੀਪਾ ਦਾ ਤਾਂ ਵਰਜਿਨ ਹੋਣ ਕਰਕੇ ਵੀ ਵਿਆਹ ਨਹੀਂ ਹੋ ਰਿਹਾ।

--ਉਸ ਦੇ ਅਲੱਗ ਕਾਰਨ ਹੋਣਗੇ ਪਰ ਵਰਜਿਨ ਹੋਣਾ ਬਹੁਤ ਵੱਡਾ ਗੁਣ ਐ, ਖਾਸ ਤੌਰ ਤੇ ਆਪਣੇ ਸਮਾਜ ਵਿਚ। ਇਸ ਸਮਾਜ ਵਿਚ ਵੀ ਏ, ਯਾਦ ਏ ਪਰਿੰਸ ਚਾਰਲਸ ਦੇ ਵਿਆਹ ਲਈ ਇਹਨਾਂ ਨੇ ਡਾਇਨਾ ਨੂੰ ਇਸ ਕਰਕੇ ਚੁਣਿਆ ਸੀ ਕਿ ਉਹ ਵਰਜਿਨ ਸੀ।

--ਇਹ ਵੀ ਤੀਹ ਸਾਲ ਪੁਰਾਣੀ ਗੱਲ ਐ, ਹੁਣ ਸਭ ਕੁਸ਼ ਬਦਲ ਚੁੱਕਾ ਤੇ ਸਾਨੂੰ ਵੀ ਬਦਲਣਾ ਚਾਹੀਦਾ। ਜੇ ਕੁੜੀ ਦੇਰ ਤਕ ਵਰਜਿਨ ਰਹਿੰਦੀ ਆ ਤਾਂ ਜ਼ਰੂਰ ਕਿਤੇ ਨਾ ਕਿਤੇ ਕੋਈ ਨੁਕਸ ਵਾਲੀ ਗੱਲ ਆ।
--ਤੇਰੀ ਮਰਜ਼ੀ ਮਿਸਟਰ ਬੈਂਸ, ਨਾ ਮੰਨ ਪਰ ਮੈਂ ਤੇਰੀ ਉਸ ਸਹੇਲੀ ਨਾਲ ਸਹਿਮਤ ਆਂ।

ਜਵੈਰ ਖਾਨ ਆਪਣੇ ਮੋਢੇ ਉਪਰ ਨੂੰ ਚੁੱਕਦਾ ਆਖਦਾ ਹੈ। ਮੋਹਨ ਆਪਣੇ ਵਿਚਾਰਾਂ ਤੇ ਪੂਰਾ ਅੜਿਆ ਹੋਇਆ ਹੈ। ਸੰਦੀਪਾ ਨੂੰ ਭਾਵੇਂ ਉਹ ਭੁੱਲ ਚੁੱਕਾ ਹੈ, ਉਸ ਦੇ ਕੀਤੇ ਵਿਵਹਾਰ ਨੂੰ ਵੀ ਪਰ ਉਹ ਵਰਜਿਨ ਹੋਣ ਵਾਲੀ ਗੱਲ ਨੂੰ ਨਹੀਂ ਭੁੱਲਦਾ। ਇਕ ਦਿਨ ਅਮਰ ਨਾਲ ਸੰਦੀਪਾ ਬਾਰੇ ਗੱਲ ਹੁੰਦੀ ਹੈ ਤਾਂ ਉਹ ਵੀ ਸੰਦੀਪਾ ਦੀ ਇਸ ਖੋਖਲੀ ਸੋਚ ਬਾਰੇ ਹੱਸਣ ਲਗਦਾ ਹੈ ਤੇ ਆਖਦਾ ਹੈ,
--ਮੋਹਨ, ਇਸ ਗੱਲ ਦੀ ਗਰੰਟੀ ਮੈਂ ਦਿੰਨਾ ਕਿ ਉਸ ਵਿਚ ਕੋਈ ਨੁਕਸ ਨਹੀਂ, ਇਹ ਸਭ ਉਸ ਦੇ ਘਰ ਦਿਆਂ ਦੇ ਪੁਰਾਣੇ ਖਿਆਲਾਂ ਦੇ ਹੋਣ ਕਰਕੇ ਆ।

ਇਕ ਦਿਨ ਮੋਹਨ ਨੂੰ ਕਿਸੇ ਓਪਰੇ ਜਿਹੇ ਫੋਨ ਤੋਂ ਕਾਲ ਆਉਂਦੀ ਹੈ। ਜਦ ਉਹ ਦੂਜੇ ਪਾਸਿਓਂ ਹੈਲੋ ਹੁੰਦੀ ਹੈ ਤਾਂ ਹੀ ਉਸ ਨੂੰ ਪਤਾ ਚਲਦਾ ਹੈ ਕਿ ਇਹ ਸੰਦੀਪਾ ਦਾ ਹੈ। ਸੰਦੀਪਾ ਦਾ ਨੰਬਰ ਉਹ ਆਪਣੇ ਮੁਬਾਈਲ ਵਿਚ ਡਲੀਟ ਕਰ ਚੁੱਕਾ ਹੈ। ਸੰਦੀਪਾ ਪੁੱਛਦੀ ਹੈ,
--ਮੈਂ ਤੁਹਾਡੇ ਨਾਲ ਕੁਝ ਗੱਲਾਂ ਕਰਨੀਆਂ ਚਾਹੁੰਦੀ ਆਂ ਜੇ ਮਾਂਈਂਡ ਨਾ ਕਰੋਂ ਤਾਂ।
--ਕਰੋ, ਮੈਨੂੰ ਕੋਈ ਮਾਂਈਂਡ ਨਹੀਂ।
--ਪਹਿਲਾਂ ਤਾਂ ਉਸ ਦਿਨ ਲਈ ਆਪਣੇ ਸਾਰੇ ਬੀਹੇਵੀਅਰ ਲਈ ਮੁਆਫੀ ਮੰਗਦੀ ਆਂ।
--ਚਲੋ ਹੋ ਗਈ ਇਹ ਗੱਲ, ਮਿਲ ਗਈ ਤੁਹਾਨੂੰ ਮੁਆਫੀ।
--ਦੂਜੀ ਗੱਲ ਕਿ ਮੇਰੇ ਵਿਚ ਕਿਸੇ ਕਿਸਮ ਦਾ ਨੁਕਸ ਨਹੀਂ।
--ਇਹ ਵੀ ਮੰਨ ਲਿਆ।
--ਪਰ ਵਰਜਿਨ ਹੋਣਾ ਇਕ ਖੂਬਸੂਰਤੀ ਐ।
--ਮੰਨ ਲਿਆ ...ਪਰ ਕਿਸ ਉਮਰ ਤਕ?
--ਕਿਸੇ ਵੀ ਉਮਰ ਤਕ।
--ਮੈਂ ਤੁਹਾਡੇ ਨਾਲ ਸਹਿਮਤ ਨਹੀਂ। ਸੈਕਸ ਨੂੰ ਇੰਡੀਅਨ ਲੋਕ ਈਵਲ ਬਣਾਈ ਰੱਖਦੇ ਆ, ਇਸੇ ਈਵਲ ਨੂੰ ਕਾਇਮ ਰੱਖਣ ਲਈ ਵਰਜਿਨ ਹੋਣ ਵਿਚ ਖੂਬਸੂਰਤੀ ਭਰੀ ਜਾਂਦੇ ਆ। ਮੈਂ ਫਿਰ ਉਹੋ ਗੱਲ ਕਹਿੰਨਾ ਕਿ ਵਰਜਿਨ ਹੋਣਾਂ ਕੋਈ ਪਰਾਪਤੀ ਨਹੀਂ। ਤੁਸੀਂ ਦੱਸੋ ਕਿ ਤੁਸੀਂ ਵਰਜਿਨ ਓ ਤੇ ਬਾਕੀ ਕੁੜੀਆਂ ਨਾਲੋਂ ਤੁਹਾਡੇ ਵਿਚ ਕਿਸ ਗੱਲ ਦਾ ਫਰਕ ਐ।
--ਇਹੋ ਕਿ ਮੈਂ ਵਰਜਿਨ ਆਂ।
--ਮੈਂ ਫਿਰ ਕਹਿੰਨਾ ਕਿ ਤੁਹਾਡੇ ਵਿਚ ਘਾਟ ਐ, ਤਜਰਬੇ ਦੀ ਘਾਟ, ਇਕ ਖੂਬਸੂਰਤ ਅਹਿਸਾਸ ਨਾ ਮਣ ਸਕਣ ਦੀ ਘਾਟ। ਸੰਭੋਗ ਦੀ ਚਰਮਸੀਮਾ ਤੋਂ ਅਣਜਾਣ ਹੋਣ ਦੀ ਘਾਟ।

ਦੂਜੇ ਪਾਸੇ ਤੋਂ ਸੰਦੀਪਾ ਚੁੱਪ ਹੋ ਜਾਂਦੀ ਹੈ। ਮੋਹਨ ਫਿਰ ਆਖਦਾ ਹੈ,
--ਸੌਰੀ, ਇਹ ਗੱਲਾਂ ਆਪਾਂ ਪਹਿਲਾਂ ਵੀ ਕਰ ਚੁੱਕੇ ਆਂ ਪਰ ਮੇਰੇ ਇਹੋ ਵਿਚਾਰ ਐ, ਤੁਸੀਂ ਕਦੇ ਇਕੱਲੇ ਬੈਠ ਕੇ ਸੋਚ ਕੇ ਦੇਖਿਓ ਕਿ ਜੇ ਤੁਸੀਂ ਦਸ ਸਾਲ ਪਹਿਲਾਂ ਹੀ ਕਿਸੇ ਮਰਦ ਦੇ ਲਿੰਕ ਆ ਗਏ ਹੁੰਦੇ ਤਾਂ ਤੁਹਾਡੇ ਕੋਲ ਬਾਕੀਆਂ ਕੁੜੀਆਂ ਜਿੰਨੀ ਵਾਕਫੀ ਹੀ ਹੋਣੀ ਸੀ।

ਸੰਦੀਪਾ ਹਾਲੇ ਵੀ ਚੁੱਪ ਹੈ। ਮੋਹਨ ਪੁੱਛਦਾ ਹੈ,
--ਆਰ ਯੂ ਦੇਅਰ?
--ਹਾਂ, ਮੈਂ ਸੁਣ ਰਹੀ ਆਂ।
--ਚੁੱਪ ਕਿਉਂ ਓ?
--ਮੈਂ ਤੁਹਾਡੀਆਂ ਗੱਲਾਂ ਸੁਣ ਰਹੀ ਆਂ। ਜੋ ਤੁਸੀ ਕਹਿੰਦੇ ਓ ਇਹ ਇਸ ਸਮਾਜ ਦੀ ਸੋਚ ਐ ਤੇ ਆਪਾਂ ਇੰਡੀਅਨ ਵੀ ਆਂ।
--ਨਹੀਂ, ਆਪਾਂ ਇੰਡੀਅਨ ਨਹੀਂ ਹੈਗੇ, ਇਹੋ ਗੱਲ ਤਾਂ ਸਾਨੂੰ ਪਿਛੇ ਪਾਈ ਬੈਠੀ ਆ, ਤੁਹਾਡੇ ਪੇਰੰਿਟਸ ਨੇ ਤੁਹਾਡੇ ਮਨ ਵਿਚ ਇਹ ਗੱਲ ਭਰ ਕੇ ਤੁਹਾਡੀ ਇਕ ਕਿਸਮ ਨਾਲ ਲਾਈਫ ਖਰਾਬ ਕੀਤੀ ਹੋਈ ਆ, ਇਸ ਉਮਰ ਵਿਚ ਵੀ ਸਾਥੀ ਤੋਂ ਬਿਨਾਂ ਬੈਠੇ ਓ। ਜੇ ਇਹ ਗੱਲ ਮਨ ਵਿਚ ਨਾ ਹੁੰਦੀ ਤੁਹਾਡੀ ਕਿਧਰੇ ਦੋਸਤੀ ਹੁੰਦੀ, ਕਿਸੇ ਮਰਦ ਨਾਲ ਰਹਿ ਕੇ ਦੇਖਦੇ ਕਿ ਜ਼ਿੰਦਗੀ ਕਿਹੋ ਜਿਹੀ ਹੁੰਦੀ ਆ, ਹੁਣ ਇਕੋ ਕਿਸਮ ਦੀ ਜ਼ਿੰਦਗੀ ਦਾ ਲਿਮਟਿਡ ਜਿਹਾ ਐਕਸਪੀਰੀਐਂਸ ਲਈ ਬੈਠੇ ਓ ਤੇ ਦੁਨੀਆਂ ਬਾਰੇ ਅਧੂਰੇ ਜਿਹੇ ਫੈਸਲੇ ਕਰੀ ਜਾ ਰਹੇ ਓ।
--ਚਲੋ ਹੋ ਗਈਆਂ ਇਹ ਗੱਲਾਂ, ਮੈਂ ਤੁਹਾਨੂੰ ਕਿਸੇ ਦਿਨ ਫਿਰ ਮਿਲਣਾ ਚਾਹੁੰਦੀ ਆਂ।
--ਫਿਰ ਡਿਨਰ ਹਾਫਵੇਅ ਛੱਡ ਕੇ ਜਾਣ ਲਈ।
--ਮੈਂ ਸੌਰੀ ਕਹਿ ਚੁੱਕੀ ਆਂ ਨਾ।
--ਮੈਂ ਮਜ਼ਾਕ ਕਰ ਰਿਹਾਂ ਪਰ ਫੇਰ ਆਪਾਂ ਇਸੇ ਗੱਲ ਤੇ ਲੜ ਪਵਾਂਗੇ।
--ਆਪਾਂ ਇਹ ਗੱਲ ਨਹੀਂ ਕਰਾਂਗੇ।
--ਗੱਲ ਕਰੋ ਪਰ ਜੋ ਤੁਸੀਂ ਆਖਦੇ ਓ, ਉਹੀ ਆਖਰੀ ਸੱਚ ਨਾ ਮੰਨੀ ਜਾਵੋ।

--ਦੱਸੋ ਕਦੋਂ ਮਿਲ ਸਕਦੇ ਓ?
--ਕੋਈ ਵੀ ਸੈਚਰਡੇਅ।
--ਕੋਈ ਵਿਚਕਾਰ ਜਿਹੀ ਜਗਾਹ ਲੱਭੋ, ਸਾਊਥਾਲ ਮੈਨੂੰ ਦੂਰ ਪੈ ਜਾਂਦਾ।

ਮੋਹਨ ਕੁਝ ਸੋਚਦਾ ਹੋਇਆ ਕਹਿੰਦਾ ਹੈ,

--ਸਾਊਥਗੇਟ ਵਿਚ ਇਕ ਪ੍ਰੀਮੀਅਰ-ਇਨ ਨਾਂ ਦਾ ਹੋਟਲ ਐ ਉਹਦੇ ਰੈਸਟੋਰੈਂਟ ਦਾ ਖਾਣਾ ਬਹੁਤ ਵਧੀਆ ਹੁੰਦੈ, ਮੈਂ ਗਿਆ ਹੋਇਆਂ।
--ਪਰ ਉਹ ਤਾਂ ਇੰਗਲਿਸ਼ ਡਿਨਰ ਹੋਏਗਾ।
--ਨਹੀਂ, ਉਹ ਇੰਡੀਅਨ ਫੂਡ ਵੀ ਕਰਦੇ ਆ, ਹੋਟਲ ਜਿਉਂ ਆਂ, ਇਕ ਤਾਂ ਉਥੇ ਕਾਰ ਪਾਰਕ ਦੀ ਮੁਸ਼ਕਲ ਨਹੀਂ ਤੇ ਦੂਜੇ ਆਪਾਂ ਨੂੰ ਘਰੋਂ ਇਕੋ ਜਿਹਾ ਪਵੇਗਾ।
--ਠੀਕ ਐ।
--ਫਿਰ ਅਗਲੇ ਸ਼ਨਿਚਰਵਾਰ ਸੱਤ ਵਜੇ।
--ਡੱਨ।

ਮੁਬਾਈਲ ਬੰਦ ਕਰਦਾ ਮੋਹਨ ਸੋਚਣ ਲਗਦਾ ਹੈ ਕਿ ਉਹ ਦੁਬਾਰਾ ਡਿਨਰ ‘ਤੇ ਜਾਣ ਲਈ ਕਿਉਂ ਤਿਆਰ ਹੋ ਗਿਆ ਹੈ। ਸੰਦੀਪਾ ਇੰਨੀ ਸੋਹਣੀ ਵੀ ਨਹੀਂ ਬਲਕਿ ਕੁਝ ਮੋਟੀ ਜਿਹੀ ਹੈ। ਉਸ ਦਾ ਡੈਡੀ ਤਾਂ ਉਸ ਨੂੰ ਭਲਵਾਨ ਤਕ ਕਹਿ ਜਾਂਦਾ ਹੈ। ਉਸ ਨਾਲ ਪਹਿਲੀ ਮਿਲਣੀ ਵੀ ਬੁਰੇ ਅਨੁਭਵ ਦੇ ਕੇ ਗਈ ਹੈ ਫਿਰ ਉਹ ਦੁਬਾਰਾ ਮਿਲਣ ਦੀ ਹਾਂ ਕਿਉਂ ਕਰ ਬੈਠਾ ਹੈ। ਕੁਝ ਦੇਰ ਲਈ ਸੋਚਦਾ ਹੈ ਤੇ ਫਿਰ ਇਸ ਬਾਰ ਸੋਚਣਾ ਬੰਦ ਕਰ ਦਿੰਦਾ ਹੈ। ਕੰਮ ਉਪਰ ਉਸ ਦੀ ਜਵੈਰ ਖਾਨ ਨਾਲ ਗੱਲ ਹੁੰਦੀ ਹੈ ਤਾਂ ਉਹ ਆਖਦਾ ਹੈ,

--ਮਿਸਟਰ ਬੈਂਸ, ਯੂ ਮਸਟ ਬੀ ਇਨ ਲਵ!
--ਨਹੀਂ, ਲਵ ਤਾਂ ਹੁਣ ਕੀ ਹੋਣਾਂ, ਲਵ ਚੰਦਾ ਨਾਲ਼ ਤਾਂ ਥੋੜਾ ਬਹੁਤ ਹੈ ਸੀ।
--ਉਸ ਦਾ ਕੀ ਹਾਲ ਏ?
--ਉਸ ਨਾਲ ਮੇਰੀ ਬਹੁਤੀ ਗੱਲ ਨਹੀਂ ਹੋਈ, ਸਾਡਾ ਫਲੈਟ ਸਾਂਝਾ ਐ, ਕਿਸੇ ਦਿਨ ਈਮੇਲ ਕਰਾਂਗਾ ਤੇ ਪੁੱਛਾਂਗਾ ਕਿ ਫਲੈਟ ਦਾ ਕੀ ਕਰਨਾ ਚਾਹੁੰਦੀ ਆ, ਮੈਂ ਹੁਣ ਸਾਊਥਾਲ ਘਰ ਲੈਣ ਦੇ ਇਰਾਦੇ ਵਿਚ ਆਂ।
--ਤੇਰੇ ਡੈਡੀ ਦਾ ਘਰ ਤਾਂ ਹੈ ਸਹੀ।
--ਨਹੀਂ, ਡੈਡੀ ਦੇ ਘਰ ਆਪਣੀ ਪਰਾਈਵੇਸੀ ਨਹੀਂ ਰਹਿੰਦੀ, ਡੈਡੀ ਦੇ ਘਰ ਤੁਸੀਂ ਆਪਣੀ ਮਰਜ਼ੀ ਵੀ ਨਹੀਂ ਕਰ ਸਕਦੇ।
--ਤੂੰ ਤੇ ਯਾਰ ਬਿਲਕੁਲ ਈ ਗੋਰਿਆਂ ਵਾਂਗ ਸੋਚਦਾਂ।
--ਨਾਲ਼ੇ ਮੇਰਾ ਡੈਡੀ ਬਹੁਤ ਨੋਜ਼ੀ ਆ, ਜੇ ਕੋਈ ਕੁੜੀ ਘਰ ਆਵੇ ਤਾਂ ਉਸ ਬਾਰੇ ਕੁਮਿੰਟ ਦੇਣੋਂ ਨਹੀਂ ਹਟਦਾ।
--ਅਸਲ ਵਿਚ ਪਤਾ ਕੀ ਗੱਲ ਏ ਤੇਰੀ ਸਾਰੀ ਤਰਬੀਅਤ ਇੰਗਲੈਂਡ ਦੀ ਏ, ਮੈਂ ਕੁਝ ਦੇਰ ਪਾਕਿਸਤਾਨ ਵਿਚ ਵੀ ਰਿਹਾਂ।
--ਠੀਕ ਆ, ਤੇਰੇ ਬੱਚੇ ਮੇਰੇ ਵਾਂਗ ਸੋਚਿਆ ਕਰਨਗੇ।
--ਹੁਣ ਇਸ ਕੁੜੀ ਨਾਲ ਵਿਆਹ ਕਰਾਏਂਗਾ?
--ਨਹੀਂ, ਵਿਆਹ ਮੇਰੇ ਏਜੰਡੇ ਵਿਚ ਨਹੀਂ।
--ਫਿਰ ਇਵੇਂ ਈ ਵਰਤੇਂਗਾ ਉਹਨੂੰ?
--ਇਸ ਦੁਨੀਆਂ ਵਿਚ ਕੋਈ ਕਿਸੇ ਨੂੰ ਨਹੀਂ ਵਰਤਦਾ ਤੇ ਸਾਰੇ ਈ ਇਕ ਦੂਜੇ ਤੋਂ ਫਾਇਦਾ ਲੈਣਾ ਚਾਹੁੰਦੇ ਆ। ਮੈਂ ਦੇਖਣਾਂ ਕਿ ਉਹ ਮੇਰੇ ਟਾਈਪ ਦੀ ਕੁੜੀ ਹੈ ਕਿ ਨਹੀਂ।
--ਨਾਲ਼ੇ ਤੂੰ ਕਹਿੰਨਾ ਕਿ ਬਹੁਤੀ ਸੋਹਣੀ ਨਹੀਂ।
--ਚੰਦਾ ਨਾਲੋਂ ਸੁਹਣੀ ਆਂ, ਅਸਲ ਵਿਚ ਮੈਂ ਸ਼ਕਲ ਦੀ ਖੂਬਸੂਰਤੀ ਨਾਲੋਂ ਉਸ ਦੀ ਨੇਚਰ ਵਲ ਜ਼ਿਆਦਾ ਦੇਖਦਾਂ।

ਚੰਦਾ ਦੀ ਗੱਲ ਕਰਦਿਆਂ ਉਸ ਨੂੰ ਚੰਦਾ ਦੀ ਯਾਦ ਆਉਣ ਲਗਦੀ ਹੈ। ਚੰਦਾ ਨਾਲ ਉਸ ਦਾ ਵਕਤ ਬਹੁਤ ਵਧੀਆ ਨਿਕਲਿਆ ਹੈ। ਜੇਕਰ ਉਸ ਦੀ ਮਾਂ ਵਿਚ ਆ ਕੇ ਵਿਆਹ ਕਰਾਉਣ ਜਾਂ ਬੇਬੀ ਲੈਣ ਦੀ ਕਹਾਣੀ ਨਾ ਪਾਉਂਦੀ ਤਾਂ ਸਭ ਠੀਕ ਰਹਿੰਦਾ। ਉਸ ਨੂੰ ਯਾਦ ਹੈ ਕਿ ਚੰਦਾ ਉਸ ਨਾਲ ਕਿਵੇਂ ਪੈਰ ਪੈਰ ਤੇ ਸਮਝੌਤਾ ਕਰਦੀ ਰਹੀ ਹੈ। ਜਦ ਵੀ ਉਹ ਅੜ ਜਾਂਦਾ ਤਾਂ ਚੰਦਾ ਝੁਕ ਜਾਂਦੀ ਭਾਵੇਂ ਬਾਅਦ ਵਿਚ ਉਸ ਨੂੰ ਜ਼ਿਆਦਤੀ ਕਰਨ ਦਾ ਪਛਤਾਵਾ ਹੀ ਹੁੰਦਾ ਰਿਹਾ ਹੈ। ਉਹ ਸੋਚਣ ਲਗਦਾ ਹੈ ਕਿ ਫਲੈਟ ਭਾਵੇਂ ਉਹ ਚੰਦਾ ਨੂੰ ਹੀ ਛੱਡ ਦੇਵੇ ਪਰ ਆਪਣਾ ਨਾਂ ਉਸ ਵਿਚੋਂ ਕਢਵਾ ਲਵੇ। ਇਕ ਘਰ ਦੇ ਹੁੰਦਿਆਂ ਦੂਜੇ ਘਰ ਲਈ ਉਸ ਨੂੰ ਮੌਰਟਗੇਜ ਮਿਲਣੀ ਮੁਸ਼ਕਲ ਹੋ ਜਾਵਗੀ। ਉਹ ਈਮੇਲ ਕਰਨ ਬਾਰੇ ਸੋਚਦਾ ਹੈ ਪਰ ਸੋਚਦਾ ਹੀ ਰਹਿ ਜਾਂਦਾ ਹੈ ਕਿ ਸੰਦੀਪਾ ਨਾਲ ਡੇਟ ਦਾ ਦਿਨ ਆ ਜਾਂਦਾ ਹੈ।

ਉਹ ਸਾਊਥਗੇਟ ਦੀ ਪ੍ਰੀਮੀਅਰ-ਇਨ ਵਿਚ ਸੱਤ ਵਜੇ ਪੁੱਜ ਜਾਂਦਾ ਹੈ। ਸੰਦੀਪਾ ਨਾਲ ਉਸ ਦੀ ਮੁਬਾਈਲ ਤੇ ਗੱਲ ਹੋ ਚੁੱਕੀ ਹੈ। ਉਹ ਵੀ ਪੁੱਜਣ ਵਾਲੀ ਹੀ ਹੈ। ਉਹ ਆਪਣੀ ਕਾਰ ਪਾਰਕ ਕਰ ਕੇ ਬਾਹਰ ਖੜਾ ਸੰਦੀਪਾ ਦੀ ਕਾਰ ਉਡੀਕਣ ਲਗਦਾ ਹੈ। ਦੋ ਕੁ ਮਿੰਟਾਂ ਵਿਚ ਹੀ ਸੰਦੀਪਾ ਪੁੱਜ ਜਾਂਦੀ ਹੈ। ਉਹ ਅਗੇ ਹੋ ਕੇ ਉਸ ਦੀ ਕਾਰ ਦਾ ਦਰਵਾਜ਼ਾ ਖੋਹਲਦਾ ਹੈ। ਸੰਦੀਪਾ ਬਹੁਤ ਪਿਆਰ ਨਾਲ ਮਿਲਦੀ ਹੈ ਤੇ ਆਪਣੀ ਸੱਜੀ ਗੱਲ੍ਹ ਉਸ ਦੇ ਮੁਹਰ ਨੂੰ ਕਰ ਦਿੰਦੀ ਹੈ।

ਮੋਹਨ ਹਲਕਾ ਜਿਹਾ ਚੁੰਮਣ ਦਿੰਦਾ ਹੈ ਤੇ ਸੰਦੀਪਾ ਫਿਰ ਖੱਬੀ ਗੱਲ੍ਹ ਅਗੇ ਕਰ ਦਿੰਦੀ ਹੈ। ਮੋਹਨ ਚੁੰਮਦਾ ਹੋਇਆ ਪੁੱਛਦਾ ਹੈ,
--ਇਹ ਥਾਂ ਲਭ ਗਈ ਸੀ ਈਜ਼ੀਲੀ?
--ਟੌਮ-ਟੌਮ ਜਿਉਂ ਲਗਾਇਆ ਸੀ।
--ਉਹ ਆਏ ਸੀ!

ਉਹ ਦੋਵੇਂ ਬਰੋ-ਬਰਾਬਰ ਤੁਰਦੇ ਹੋਟਲ ਦੇ ਅੰਦਰ ਆ ਜਾਂਦੇ ਹਨ। ਸਾਹਮਣੇ ਰਿਸੈਪਸ਼ਨ ਹੈ ਤੇ ਸੱਜੇ ਪਾਸੇ ਰੈਸਟੋਰੈਂਟ ਤੇ ਬਾਰ ਹਨ। ਇਹ ਹੋਟਲ ਦਾ ਰੈਸਟੋਰੈਂਟ ਹੋਣ ਕਰਕੇ ਹਾਈ ਸਟ੍ਰੀਟ ਦੇ ਰੈਸਟੋਰੈਂਟਾਂ ਤੋਂ ਕੁਝ ਅਲੱਗ ਹੈ। ਇਸ ਵਿਚ ਕਿਸੇ ਖਾਸ ਕਿਸਮ ਦੀਆਂ ਰੌਸ਼ਨੀਆਂ ਜਾਂ ਸੰਗੀਤ ਦਾ ਇੰਤਜ਼ਾਮ ਨਹੀਂ ਹੈ। ਅਜਿਹੇ ਰੈਸਟੋਰੈਂਟਾਂ ਦੀ ਵੇਟਰ ਸਰਵਿਸ ਵੀ ਬਹੁਤੀ ਚੰਗੀ ਨਹੀਂ ਹੁੰਦੀ। ਇਸ ਵਿਚ ਬਹੁਤੇ ਲੋਕ ਹੋਟਲ ਵਿਚ ਰਹਿਣ ਆਏ ਹੋਏ ਹਨ। ਪਹਿਲਾਂ ਉਹ ਬੀਅਰ ਬਾਰ ਵਿਚ ਜਾ ਬੈਠਦੇ ਹਨ। ਮੋਹਨ ਪੁੱਛਦਾ ਹੈ,
--ਵਾਈਨ ਲਵੋਂਗੇ।
--ਥੋੜੀ ਜਿਹੀ, ...ਰੈੱਡ ਵਾਈਨ।

ਮੋਹਨ ਆਪਣੇ ਲਈ ਲਾਗਰ ਦਾ ਗਲਾਸ ਤੇ ਉਸ ਲਈ ਵਾਈਨ ਲੈ ਆਉਂਦਾ ਹੈ। ਮੋਹਨ ਉਸ ਵਲ ਧਿਆਨ ਨਾਲ ਦੇਖਦਾ ਹੈ। ਅਜ ਉਹ ਉਸ ਦਿਨ ਨਾਲੋਂ ਸੁਹਣੀ ਲਗ ਰਹੀ ਹੈ। ਮੋਹਨ ਪੁੱਛਦਾ ਹੈ,
--ਵੇਟ ਘਟਾਇਆ ਲਗਦਾ?
--ਟਰਾਈ ਕਰ ਰਹੀ ਆਂ। ...ਉਸ ਦਿਨ ਵਾਸਤੇ ਮੈਂ ਫਿਰ ਸੌਰੀ ਮੰਗਦੀ ਆਂ।
--ਦੈਟ ਮੈਟਰ'ਜ਼ ਫਿਨਿਸ਼ਡ, ...ਲੈਟ ਅਸ ਟੌਕ ਸਮਥਿੰਗ ਡਿਫਰੈਂਟ।

ਉਹ ਆਪੋ ਆਪਣੇ ਕੰਮਾਂ ਦੀਆਂ ਗੱਲਾਂ ਕਰਨ ਲਗਦੇ ਹਨ। ਮੋਹਨ ਇਕ ਬੀਆਰ ਹੋਰ ਲੈਂਦਾ ਹੈ ਪਰ ਸੰਦੀਪਾ ਹੋਰ ਵਾਈਨ ਨਹੀਂ ਲੈਂਦੀ। ਮੋਹਨ ਦੇ ਬੀਅਰ ਦੇ ਤੀਜੇ ਪਿੰਟ ਨਾਲ ਉਹ ਇਕ ਗਲਾਸ ਵਾਈਨ ਲੈ ਲੈਂਦੀ ਹੈ। ਨੌਂ ਕੁ ਵਜੇ ਉਹ ਖਾਣੇ ਦੇ ਟੇਬਲ ਤੇ ਜਾਂਦੇ ਹਨ। ਖਾਣੇ ਦੀ ਉਡੀਕ ਤਕ ਹੋਰ ਵਾਈਨ ਤੇ ਬੀਅਰ ਪੀ ਜਾਂਦੇ ਹਨ। ਸੰਦੀਪਾ ਨੇ ਕਦੇ ਇੰਨੀ ਵਾਈਨ ਨਹੀਂ ਪੀਤੀ। ਉਸ ਨੂੰ ਲਗ ਰਿਹਾ ਹੈ ਜਿਵੇਂ ਉਸ ਦੀ ਜੀਭ ਮੋਟੀ ਹੋ ਗਈ ਹੋਵੇ। ਉਹ ਮੋਹਨ ਨੂੰ ਪੁੱਛਦੀ ਹੈ,
--ਮੋਹਨ ਜੀ, ਦੱਸੋ ਤੁਹਾਨੂੰ ਮੈਂ ਕਿਹੋ ਜਿਹੀ ਲਗਦੀ ਆਂ?
--ਤੁਸੀਂ ਬਹੁਤ ਚੰਗੇ ਓ, ਤਾਂਹੀ ਤਾਂ ਆਪਾਂ ਇਥੇ ਬੈਠੇ ਆਂ ਪਰ ਮੈਂ ਤੁਹਾਡੇ ਉਹ ਵਰਜਿਨ ਵਾਲ਼ੇ ਫਾਰਮੂਲੇ ਨਾਲ ਸਹਿਮਤ ਨਹੀਂ।
--ਹੁਣ ਕਿਸੇ ਹੱਦ ਤਕ ਮੈਂ ਤੁਹਾਡੇ ਨਾਲ ਸਹਿਮਤ ਆਂ, ਇਸ ਨੂੰ ਗਹਿਣਾ ਆਖਦਿਆਂ ਮੈਂ ਇੰਨੇ ਸਾਲ ਗੰਵਾ ਲਏ, ਜੇ ਮੈਨੂੰ ਘਰਦੇ ਛੁੱਟ ਦਿੰਦੇ ਤਾਂ ਮੈਂ ਯੂਨੀ ਵੇਲੇ ਹੀ ਕੋਈ ਮੁੰਡਾ ਲੱਭ ਲੈਂਦੀ। ...ਪਹਿਲਾਂ ਕਹਿੰਦੇ ਸੀ ਕਿ ਪੰਡਿਤ ਹੋਵੇ, ...ਫਿਰ ਕਹਿੰਦੇ ਕਿ ਹਿੰਦੂ ਹੋਵੇ ਕਿਸੇ ਵੀ ਵੱਡੀ ਜਾਤ ਦਾ ਹੋਵੇ, ਹੁਣ ਕਹਿੰਦੇ ਆ ਕਿ ਪੰਜਾਬੀ ਹੋਵੇ, ਸਿਖ ਜਾਂ ਹਿੰਦੂ ਹੋਵੇ, ਜੱਟਾਂ ਦਾ ਵੀ ਠੀਕ।
--ਹੁਣ ਜੱਟਾਂ ਦਾ ਮੁੰਡਾ ਕਿਥੋਂ ਮਿਲੇਗਾ।

ਮੋਹਨ ਨੂੰ ਭੁਲਿਆ ਹੋਇਆ ਹੈ ਕਿ ਉਹ ਜੱਟ ਹੈ। ਸੰਦੀਪਾ ਹੱਸਣ ਲਗਦੀ ਹੈ ਤੇ ਆਖਦੀ ਹੈ,
--ਮੈਨੂੰ ਤਾਂ ਪਤਾ ਲਗਿਆ ਕਿ ਬੈਂਸ ਜੱਟ ਹੁੰਦੇ ਆ।
--ਓਹ ਆਏ ਸੀ, ਡੈਡੀ ਕੋਈ ਏਹੋ ਜਿਹੀ ਗੱਲ ਕਰਦਾ ਹੁੰਦਾ।
--ਹੁਣ ਦੱਸੋ ਤੁਸੀਂ ਮੈਨੂੰ ਪਸੰਦ ਕਰਦੇ ਓ?
--ਮੈਂ ਹਾਲੇ ਕੀ ਕਹਿ ਸਕਦਾਂ, ਜਦੋਂ ਬੈੱਡ ਵਿਚ ਜਾਵਾਂਗੇ ਤਾਂ ਦੱਸਾਂਗਾ।

ਸੰਦੀਪਾ ਸ਼ਰਮ ਨਾਲ ਆਪਣਾ ਮੂੰਹ ਲੁਕੋ ਲੈਂਦੀ ਹੈ। ਮੋਹਨ ਉਸ ਦੇ ਮੂੰਹ ਮੁਹਰਿਓਂ ਹੱਥ ਹਟਾਉਂਦਾ ਹੋਇਆ ਪੁੱਛਦਾ ਹੈ,
--ਜੇ ਕਹੋਂ ਤਾਂ ਮੈਂ ਇਥੇ ਈ ਰੂਮ ਬੁੱਕ ਕਰਵਾਵਾਂ।

ਸੰਦੀਪਾ ਇਕ ਵਾਰ ਫਿਰ ਸੰਗ ਜਾਂਦੀ ਹੈ। ਮੋਹਨ ਉਸ ਦੇ ਨੇੜੇ ਹੋ ਕੇ ਪੁੱਛਦਾ ਹੈ,
--ਸੋਚ ਲਓ।
--ਤੁਸੀਂ ਮੇਰੇ ਗਹਿਣੇ ਦੇ ਪਿੱਛੇ ਪਏ ਹੋਏ ਓ!

## ਅਠੱਤੀ

ਪਰਦੁੱਮਣ ਸਿੰਘ ਨੂੰ ਮੋਨਿਕਾ ਨੇ ਅਜਿਹੀ ਪਰੇਸ਼ਾਨੀ ਵਿਚ ਪਾ ਦਿਤਾ ਹੈ ਕਿ ਉਸ ਦੀ ਨੀਂਦ ਹਰਾਮ ਹੋ ਜਾਂਦੀ ਹੈ। ਹੁਣ ਉਹ ਫੋਨ ਵੀ ਨਹੀਂ ਚੁੱਕ ਰਹੀ। ਫੈਕਟਰੀ ਵਿਚ ਲੋਕਾਂ ਨੂੰ ਇਹ ਤਾਂ ਪਤਾ ਹੈ ਕਿ ਮੋਨਿਕਾ ਗਰਭਵਤੀ ਹੈ ਪਰ ਉਹਨਾਂ ਨੂੰ ਇਹ ਨਹੀਂ ਪਤਾ ਕਿ ਉਸ ਨੇ ਬੇਬੀ ਗਿਰਾਇਆ ਨਹੀਂ ਹੈ। ਪਰਦੁੱਮਣ ਸਿੰਘ ਸੋਚ ਰਿਹਾ ਹੈ ਕਿ ਜਦ ਲੋਕਾਂ ਨੂੰ

ਪਤਾ ਚਲੇਗਾ ਕਿ ਉਹ ਇਕ ਨਜਾਇਜ਼ ਬੱਚੇ ਦਾ ਬਾਪ ਬਣਨ ਵਾਲਾ ਹੈ ਤਾਂ ਉਹ ਕੀ ਸੋਚਣਗੇ। ਬਾਪ ਵੀ ਇਸ ਉਮਰ ਵਿਚ। ਬਲਰਾਮ, ਬਲਰਾਮ ਦੀ ਪਤਨੀ, ਸਤਿੰਦਰ, ਸਤਿੰਦਰ ਦਾ ਪਤੀ ਤੇ ਹੋਰ ਵੀ ਆਲੇ ਦੁਆਲੇ ਦੇ ਰਿਸ਼ਤੇਦਾਰ ਕੀ ਸੋਚਣਗੇ। ਉਸ ਦੀ ਤਾਂ ਸਾਰੀ ਇਜ਼ਤ ਹੀ ਮਿੱਟੀ ਵਿਚ ਮਿਲ ਜਾਵੇਗੀ। ਉਸ ਦਾ ਨੌਂ ਸਾਲ ਦਾ ਪੋਤਾ ਸੁਖਦੇਵ ਵੀ ਸਾਰੀ ਗੱਲ ਨੂੰ ਸਮਝਦਾ ਹੈ। ਉਸ ਦੀ ਪੋਤੀ ਭਗਵਾਨੋ ਜਿਸ ਦਾ ਨਾਂ ਉਸ ਨੇ ਆਪਣੀ ਮਾਂ ਵਾਲਾ ਰੱਖਿਆ ਹੈ ਉਹ ਵੀ ਅੱਠ ਸਾਲ ਦੀ ਹੈ। ਉਸ ਦਾ ਤਾਂ ਸਾਰੇ ਦਾ ਸਾਰਾ ਅਕਸ ਹੀ ਟੁੱਟ ਜਾਵੇਗਾ। ਉਹ ਸੋਚਦਾ ਹੈ ਕਿ ਹੁਣ ਕੀ ਕਰੇ। ਆਖਰ ਗੱਲ ਤਾਂ ਇਕ ਦਿਨ ਬਾਹਰ ਆਉਣੀ ਹੀ ਹੈ ਕਿਉਂ ਨਾ ਕਿਸੇ ਦੀ ਸਲਾਹ ਲਵੇ। ਉਹ ਜੱਗੇ ਨੂੰ ਫੋਨ ਕਰਦਾ ਹੈ,
--ਯੰਗ ਮੈਨ ਆ ਬਈ ਮਿਲ਼, ਤੇਰੇ ਨਾਲ਼ ਬਹੁਤ ਜ਼ਰੂਰੀ ਗੱਲ ਕਰਨੀ ਆਂ।
--ਅੰਕਲ ਜੀ, ਕੀ ਹੋ ਗਿਆ, ਬੜੇ ਪਰੇਸ਼ਾਨ ਲਗਦੇ ਓ।
--ਹਾਂ ਬਈ, ਪਰੇਸ਼ਾਨੀ ਵਾਲ਼ੀ ਗੱਲ ਈ ਆ, ਤੂੰ ਮਿਲ਼ ਤੇ ਫਿਰ ਗੱਲਾਂ ਕਰਦੇ ਆਂ।
--ਦੱਸੋ ਕਿਥੇ ਮਿਲਾਂ?
--ਜਦ ਵਿਹਲਾ ਹੋਇਆ ਤਾਂ ਦੱਸ ਦੇਵੀਂ, ਮੈਂ ਤੈਨੂੰ ਪਿਕ ਕਰ ਲਊਂ।
--ਮੈਂ ਚਾਰ ਕੁ ਵਜੇ ਘਰ ਪਹੁੰਚ ਜਾਣਾ। ਤੁਸੀਂ ਸਵਾ ਕੁ ਚਾਰ ਵਜੇ ਲੇਡੀ ਮਾਰਗੇਟ ਰੋਡ ਦੇ ਰਾਊਂਡ ਅਬਾਊਟ ਤੋਂ ਮੈਨੂੰ ਲੈ ਲਿਓ।

ਪਰਦੁੱਮਣ ਸਿੰਘ ਸਵਾ ਚਾਰ ਵਜੇ ਜੱਗੇ ਨੂੰ ਚੁੱਕ ਲੈਂਦਾ ਹੈ। ਕਾਰ ਵਿਚ ਬੈਠਦਾ ਜੱਗਾ ਉਸ ਵਲ ਦੇਖਦਾ ਬੋਲਦਾ ਹੈ,
--ਅੰਕਲ, ਤੁਹਾਨੂੰ ਕੀ ਹੋ ਗਿਆ? ...ਦੇਖੋ ਰੰਗ ਕਿੱਦਾਂ ਪੀਲ਼ਾ ਫਿਰਿਆ ਪਿਆ!
--ਬਸ ਏਦਾਂ ਦੀ ਈ ਕੋਈ ਗੱਲ ਹੋ ਗਈ, ਆਜਾ ਪਾਰਕ ਕੋਲ ਗੱਡੀ ਰੋਕ ਕੇ ਗੱਲ ਕਰਦੇ ਆਂ।

ਜੱਗੇ ਦੇ ਘਰ ਦੇ ਨਜ਼ਦੀਕ ਹੀ ਪਾਰਕ ਹੈ ਜਿਸ ਵਿਚ ਕਾਰਾਂ ਖੜੀਆਂ ਕਰਨ ਲਈ ਪਾਰਕ ਵੀ ਹੈ। ਪਰਦੁੱਮਣ ਸਿੰਘ ਕਾਰ ਰੋਕ ਕੇ ਸ਼ੀਸ਼ੇ ਚੜ੍ਹਾ ਦਿੰਦਾ ਹੈ ਕਿ ਕੋਈ ਉਹਨਾਂ ਦੀ ਗੱਲ ਸੁਣ ਹੀ ਨਾ ਲਵੇ। ਆਖਣ ਲਗਦਾ ਹੈ,
--ਜੱਗਿਆ, ਜੱਗੋਂ ਤੇਰਵੀਂ ਹੋ ਗਈ! ...ਸਾਰੀ ਉਮਰ ਮੈਂ ਔਰਤਾਂ ਨੂੰ ਆਪਣੀ ਚੁੰਗਲ ਵਿਚ ਫਸਾਇਆ ਤੇ ਹੁਣ ਇਕ ਮੈਨੂੰ ਫਸਾ ਗਈ, ...ਸਾਰੇ ਹਿਸਾਬ ਪੂਰੇ ਕਰ ਗਈ।
--ਉਹ ਕਿਦਾਂ?
--ਮੋਨਿਕਾ ਨਾਂ ਦੀ ਇਕ ਕੁੜੀ ਕੰਮ ਲਈ ਆਈ ਸੀ, ਬਹੁਤ ਹੀ ਅਸਾਨੀ ਨਾਲ ਮੇਰੀਆਂ ਗੱਲਾਂ ਮੰਨਦੀ ਗਈ, ਮੈਨੂੰ ਇਕ ਵਾਰ ਵੀ ਸ਼ੱਕ ਨਹੀਂ ਹੋਇਆ ਕਿ ਇਹ ਕਿਸੇ ਮਾਰ ‘ਤੇ ਐ।
--ਫੋਟੋ ਬਗੈਰਾ ਖਿਚ ਲਈਆਂ ਤੁਹਾਡੀਆਂ?
--ਫੋਟੂਆਂ ਤੋਂ ਵੱਡੀ ਗੱਲ ਕਰ ਗਈ, ਸਾਲ਼ੀ ਪਰੈਗਨੈਂਟ ਹੋ ਗਈ, ਉਹਨੂੰ ਕਿਸੇ ਨੇ ਵਹਿਮ ਪਾ ਦਿਤਾ ਕਿ ਬੱਚਾ ਹੋ ਜਾਵੇਗਾ ਤਾਂ ਉਸਨੂੰ ਪੀ. ਆਰ. ਮਿਲ਼ ਜਾਵੇਗੀ।
--ਬਲੈਕਮੇਲ ਵੀ ਕਰਦੀ ਆ?
--ਨਹੀਂ, ਬਲੈਕਮੇਲ ਵੀ ਕਰੂ ਪਰ ਹਾਲੇ ਤਾਂ ਉਹਦੇ ਲਈ ਪੀ. ਆਰ. ਵੀ ਬਹੁਤ ਵੱਡੀ ਗੱਲ ਐ।
--ਤੁਸੀਂ ਮਿਲ਼ ਕੇ ਚੰਗੀ ਤਰ੍ਹਾਂ ਗੱਲ ਕਰਨੀ ਸੀ ਕਿ ਉਸ ਨੂੰ ਪੱਕੀ ਕਿਸੇ ਹੋਰ ਢੰਗ ਨਾਲ਼ ਕਰਾ ਦਿੰਨੇ ਆਂ।
--ਉਹ ਤਾਂ ਕਿਤੇ ਰੂਪੋਸ਼ ਈ ਹੋ ਗਈ। ਪਹਿਲਾਂ ਫੋਨ ਚੁੱਕਦੀ ਸੀ ਪਰ ਹੁਣ ਉਹ ਵੀ ਨਹੀਂ ਚੁੱਕ ਰਹੀ।
--ਤੁਸੀਂ ਸ਼ੋਅਰ ਓ ਕਿ ਇਹ ਬੱਚਾ ਤੁਹਾਡਾ ਐ?
--ਵੈਸੇ ਉਹ ਤਾਂ ਇਹੋ ਕਹਿ ਰਹੀ ਐ ਕਿ ਬੱਚਾ ਮੇਰਾ ਨਹੀਂ ਪਰ ਮੈਨੂੰ ਪਤਾ ਕਿ ਉਹ ਮੈਨੂੰ ਟਰਕਾਉਣ ਲਈ ਕਹਿੰਦੀ ਐ, ਮੈਨੂੰ ਪਤਾ ਕਿ ਉਹਦਾ ਕਿਸੇ ਹੋਰ ਨਾਲ਼ ਵਾਹ ਈ ਨਹੀਂ ਸੀ।
--ਕੋਈ ਲਾਲਚ ਬਗੈਰਾ ਦੇ ਕੇ ਦੇਖਣਾ ਸੀ।
--ਮੈਂ ਬਹੁਤ ਕੁਸ਼ ਕੀਤਾ, ਹੁਣ ਸਭ ਕੁਸ਼ ਬਹੁਤ ਲੇਟ ਹੋ ਗਿਆ, ...ਕੁਸ਼ ਸਮਝ ਨਹੀਂ ਆਉਂਦੀ ਕਿ ਕੀ ਕਰਾਂ!

ਜੱਗਾ ਵੀ ਸੋਚਾਂ ਵਿਚ ਪੈ ਜਾਂਦਾ ਹੈ। ਕੁਝ ਦੇਰ ਬਾਅਦ ਕਹਿੰਦਾ ਹੈ,
--ਇਹ ਤਾਂ ਬਹੁਤ ਟੇਡੀ ਗੱਲ ਆ, ਉਸ ਦਾ ਕਿਸੇ ਨਾ ਕਿਸੇ ਤਰੀਕੇ ਨਾਲ਼ ਮੂੰਹ ਬੰਦ ਰੱਖਣਾ ਪਏਗਾ।
--ਕਿੰਨੀ ਕੁ ਦੇਰ ਬੰਦ ਰੱਖ ਸਕਾਂਗੇ! ...ਕੱਲ ਨੂੰ ਜਾਇਦਾਦ ਵਿਚੋਂ ਵੀ ਹਿੱਸਾ ਮੰਗੂ।
--ਜਾਇਦਾਦ ਤਾਂ ਤੁਸੀਂ ਥੋੜਾ ਬਹੁਤ ਰੱਖ ਕੇ ਬਲਰਾਮ ਜਾਂ ਫਿਰ ਰਾਜਵਿੰਦਰ ਦੇ ਨਾਂ ਕਰਾ ਦਿਓ।
--ਪਰ ਜਦ ਇਹਨਾਂ ਨੂੰ ਪਤਾ ਚਲਣਾਂ ਕਿ ਬੁੜੇ ਦਾ ਹੋਰ ਨਿਆਣਾਂ ਵੀ ਆ ਤਾਂ ਕੀ ਸੋਚਣਗੇ?

ਕਹਿੰਦਾ ਪਰਦੁੱਮਣ ਸਿੰਘ ਬੱਚਿਆਂ ਵਾਂਗ ਰੋ ਪੈਂਦਾ ਹੈ। ਜੱਗਾ ਉਸ ਦਾ ਮੋਢਾ ਥਾਪੜਦਾ ਆਖਦਾ ਹੈ,
--ਅੰਕਲ ਜੀ, ਇਹ ਤਾਂ ਜੋ ਕੁਸ਼ ਹੋਣਾ ਸੀ ਹੋ ਚੁੱਕਾ, ਆਪਾਂ ਕੋਸ਼ਿਸ਼ ਕਰਦੇ ਆਂ ਕਿ ਆਪਣਾ ਨੁਕਸਾਨ ਘੱਟ ਤੋਂ ਘੱਟ ਹੋਵੇ, ...ਜੇ ਤੁਸੀਂ ਮੈਨੂੰ ਉਹਦਾ ਫੋਨ ਨੰਬਰ ਦਿਓਂ ਤਾਂ ਮੈਂ ਉਹਨੂੰ ਫੋਨ ਕਰਕੇ ਦੇਖਦਾਂ।
--ਕੀ ਗੱਲ ਕਰੇਂਗਾ! ...ਤੇਰੀ ਕਾਲ ਦਾ ਉਹ ਕਿਹੜਾ ਜਵਾਬ ਦੇਣ ਲਗੀ ਆ।
--ਉਹ ਰਹਿੰਦੀ ਕਿਥੇ ਆ?
--ਰਹਿੰਦੀ ਤਾਂ ਆਹ ਲੇਡੀ ਮਾਰਗੇਟ ਰੋਡ ਤੇ ਬਣੇ ਫਲੈਟਾਂ ਵਿਚ ਆ, ਇਕ ਸੌ ਪੰਜਤਾਲੀ ਨੰਬਰ, ਉਹਦੀ ਕਿਸੇ ਸਹੇਲੀ ਨੂੰ ਫਲੈਟ ਮਿਲਿਆ ਹੋਇਆ, ਉਹਦੇ ਨਾਲ਼ ਈ ਰਹਿੰਦੀ ਆ, ਮੈਂ ਗਿਆ ਸੀ, ਸਹੇਲੀ ਸਾਲ਼ੀ ਉਹਦੇ ਤੋਂ ਵੀ ਤੇਜ ਆ।

--ਸਹੇਲੀ ਦਾ ਨਾਂ ਬਗੈਰਾ ਪਤਾ?
--ਸੁਨੀਤਾ ਨਾਂ ਉਹਦਾ।
-- ਉਹਦਾ ਫੋਨ ਨੰਬਰ ਤਾਂ ਨਹੀਂ ਪਤਾ ਹੋਣਾ?
--ਸ਼ਾਇਦ ਰਿਕਾਰਡ ਵਿਚ ਹੋਵੇ। ਜਦ ਕਿਸੇ ਨੂੰ ਕੰਮ ਤੇ ਰੱਖਦੇ ਆਂ ਤਾਂ ਅਸੀਂ ਉਹਦਾ ਪੂਰਾ ਐਡਰਸ ਤੇ ਘਰ ਦਾ ਫੋਨ ਨੰਬਰ ਜ਼ਰੂਰ ਭਰਦੇ ਆਂ।
--ਅੰਕਲ ਜੀ, ਪਤਾ ਨਹੀਂ ਆਪਾਂ ਹੁਣ ਬਹੁਤਾ ਕੁਸ਼ ਕਰ ਸਕਦੇ ਆਂ ਕਿ ਨਹੀਂ ਪਰ ਉਹਨੂੰ ਚੁੱਪ ਰੱਖਣ ਦੀ ਕੋਸ਼ਿਸ਼ ਕਰ ਸਕਦੇ ਆਂ।
--ਜੱਗਿਆ, ਜੋ ਵੀ ਕਰ ਸਕਦਾਂ ਕਰ, ...ਜੇ ਕਦੇ ਉਹਨੇ ਮੂੰਹ ਖੋਹਲ ਦਿਤਾ ਤਾਂ ਮੈਂ ਤਾਂ ਮਾਰਿਆ ਜਾਊਂ!

ਜੱਗਾ ਕਿਸੇ ਵਕਤ ਇਮੀਗਰੇਸ਼ਨ ਦਾ ਕੰਮ ਕਰਦਾ ਰਿਹਾ ਹੈ। ਕਾਮਰੇਡ ਇਕਬਾਲ ਦੇ ਘਰ ਉਸ ਦਫਤਰ ਹੋਇਆ ਕਰਦਾ। ਲੋਕਾਂ ਨੂੰ ਇਸ ਮੁਲਕ ਵਿਚ ਪੱਕੇ ਕਰਾਉਣ ਵਿਚ ਉਹ ਮੁਫਤ ਮਦਦ ਕਰਦਾ। ਹੁਣ ਉਸ ਦਾ ਇਸ ਕੰਮ ਨਾਲ ਵਾਹ ਨਹੀਂ ਹੈ। ਇਮੀਗਰੇਸ਼ਨ ਦਾ ਕਨੂੰਨ ਹਰ ਸਾਲ ਬਦਲ ਜਾਂਦਾ ਹੈ। ਹੁਣ ਬਹੁਤ ਸਾਲ ਹੋ ਗਏ ਜੱਗੇ ਨੇ ਆਪਣੇ ਆਪ ਨੂੰ ਇਸ ਕਨੂੰਨ ਦਾ ਹਾਣੀ ਨਹੀਂ ਬਣਾ ਕੇ ਰਖਿਆ। ਉਹ ਸੰਧੂ ਕੋਲ ਜਾਂਦਾ ਹੈ। ਸੰਧੂ ਸਾਊਥਾਲ ਦਾ ਮੰਨਿਆਂ ਹੋਇਆ ਇਮੀਗਰੇਸ਼ਨ ਦਾ ਮਾਹਿਰ ਹੈ। ਹੁਣ ਉਹ ਕਾਫੀ ਉਮਰ ਦਾ ਹੋ ਚੁੱਕਾ ਹੈ ਪਰ ਕੰਮ ਹਾਲੇ ਵੀ ਕਰਦਾ ਹੈ। ਉਹ ਸੰਧੂ ਸ਼ਰਾਬੀ ਵਕੀਲ ਦੇ ਤੌਰ ਤੇ ਮਸ਼ਹੂਰ ਹੈ। ਥੋੜੀ ਥੋੜੀ ਸਵੇਰ ਤੋਂ ਹੀ ਪੀਣੀ ਸ਼ੁਰੂ ਕਰ ਦਿੰਦਾ ਹੈ। ਜੱਗਾ ਉਸ ਨੂੰ ਪੁੱਛਦਾ ਹੈ,
--ਅੰਕਲ ਜੀ, ਜੇ ਕਿਸੇ ਔਰਤ ਦੇ ਬੱਚਾ ਹੋ ਜਾਵੇ ਤਾਂ ਉਸ ਦੇ ਪੱਕੇ ਹੋਣ ਦੇ ਚਾਂਸ ਕਿੰਨੇ ਕੁ ਆ?
--ਕਈ ਵਾਰੀ ਜੱਜ ਭਾਵੁਕ ਹੋ ਕੇ ਕੇਸ ਨੂੰ ਲੰਮਾ ਖਿਚ ਦਿੰਦੇ ਆ, ਜਿਹਦੇ ਨਾਲ਼ ਲੋਕਾਂ ਨੂੰ ਹੋਪ ਹੋਣ ਲਗਦੀ ਆ, ਜੇ ਕੇਸ ਬਹੁਤਾ ਈ ਲੰਮਾ ਹੋ ਜਾਵੇ ਤਾਂ ਕਈ ਵਾਰੀ ਦਾਅ ਲਗ ਜਾਂਦਾ ਪਰ ਓਦਾਂ ਕੋਈ ਕਨੂੰਨ ਹੈ ਨਹੀਂ, ...ਕਿਉਂ ਮੁੜ ਕੇ ਇਹ ਕੰਮ ਸ਼ੁਰੂ ਕਰ ਲਿਆ?
--ਨਹੀਂ, ਮੇਰਾ ਇਕ ਦੋਸਤ ਸਲਾਹ ਲੈਣ ਆਇਆ ਸੀ।
--ਜੇ ਕੰਮ ਸ਼ੁਰੂ ਕਰਨਾ ਤਾਂ ਮੇਰੇ ਨਾਲ ਆ ਜਾ, ਮੇਰੇ ਤੋਂ ਹੁਣ ਪਹਿਲਾਂ ਵਰਗੀ ਦੌੜ ਭੱਜ ਨਹੀਂ ਹੁੰਦੀ।
--ਨਹੀਂ ਅੰਕਲ ਜੀ, ਹੁਣ ਕੀ ਸ਼ੁਰੂ ਕਰਨਾ, ਹੁਣ ਕਈ ਇਮਤਿਆਨ ਜਿਹੇ ਦੇਣੇ ਪੈਂਦੇ ਆ, ਲੌਅ ਨਾਲ ਅੱਪਗਰੇਡ ਵੀ ਰਹਿਣਾ ਪੈਂਦਾ।
--ਇਹ ਤਾਂ ਹੈ।

ਇਕ ਦਿਨ ਜੱਗੇ ਨੂੰ ਖਿਆਲ ਆਉਂਦਾ ਹੈ ਕਿ ਉਹ ਪਰਦੁੱਮਣ ਸਿੰਘ ਜਿਹੇ ਬੰਦੇ ਦੀ ਕਿਉਂ ਉਸ ਦੇ ਮਾੜੇ ਕੰਮਾਂ ਵਿਚ ਵੀ ਮੱਦਦ ਕਰ ਰਿਹਾ ਹੈ। ਇਹ ਉਹੋ ਬੰਦਾ ਹੈ ਜਿਸ ਨੇ ਦੇਵਿਕਾ ਨੂੰ ਫਾਹੁਣ ਦੀ ਕੋਸ਼ਿਸ਼ ਵੀ ਕੀਤੀ ਹੈ ਤੇ ਜੇ ਹੁਣ ਉਹ ਕਿਸੇ ਵਲੋਂ ਫਾਹਿਆ ਗਿਆ ਹੈ ਤਾਂ ਰਹਿਣ ਦੇਵੇ ਇਸੇ ਤਰ੍ਹਾਂ ਹੀ। ਫਿਰ ਉਸ ਦੇ ਅੰਦਰੋਂ ਅਵਾਜ਼ ਆਉਣ ਲਗਦੀ ਹੈ ਕਿ ਉਹ ਕਿਹੜਾ ਦੇਵਿਕਾ ਨੂੰ ਜਾਣਦਾ ਹੈ ਕਿ ਉਹ ਕੌਣ ਹੈ। ਉਸ ਲਈ ਤਾਂ ਦੇਵਿਕਾ ਇਕ ਔਰਤ ਹੈ ਜਿਸ ‘ਤੇ ਉਸ ਨੇ ਅੱਖ ਰੱਖਣੀ ਹੀ ਰੱਖਣੀ ਹੈ, ਨਤੀਜਾ ਕੁਝ ਵੀ ਨਿਕਲੇ।

...ਇਹਨਾਂ ਦਿਨਾਂ ਵਿਚ ਦੇਵਿਕਾ ਲਈ ਉਸ ਦੇ ਮਨ ਵਿਚ ਅਜੀਬ ਜਿਹੀਆਂ ਭਾਵਨਾਵਾਂ ਉਠ ਰਹੀਆਂ ਹਨ। ਦੇਵਿਕਾ ਦੇ ਜਨਮ ਦਿਨ ਵਾਲੇ ਦਿਨ ਅਜਿਹੀਆਂ ਲਹਿਰਾਂ ਜਿਹੀਆਂ ਉਸ ਦੇ ਅੰਦਰ ਉਠਣੀਆਂ ਸ਼ੁਰੂ ਹੁੰਦੀਆਂ ਹਨ ਪਰ ਇਹਨਾਂ ਨੂੰ ਹਾਲੇ ਕੋਈ ਕਿਨਾਰਾ ਨਹੀਂ ਮਿਲ ਸਕਿਆ। ਉਹ ਇਕ ਦਿਨ ਵਾਸ-ਪਰਵਾਸ ਵਿਚ ਦੇਵਿਕਾ ਦੀ ਕਵਿਤਾ ਦੇਖਦਾ ਹੈ, ਕਾਹਲੀ ਨਾਲ ਪੜ੍ਹਨ ਲਗਦਾ ਹੈ,

...ਮੈਂ ਬਾਗ ਵਿਚ ਗਈ, ...ਇਕ ਬਹੁਤ ਖੂਬਸੂਰਤ ਫੁੱਲ ਦੇਖਿਆ, ...ਸਭ ਤੋਂ ਅਲੱਗ, ...ਕੰਡੇ ਵੀ ਥੋੜੇ ਜਿਹੇ, ...ਮੈਂ ਫੁੱਲ ਵਲ ਹੱਥ ਵਧਾਇਆ, ...ਪਰ ਫੁੱਲ ਉਪਰ ਕਿਸੇ ਦਾ ਨਾਂ ਲਿਖਿਆ ਸੀ, ...ਮੈਂ ਤ੍ਰਬਕ ਪਿੱਛੇ ਹਟ ਗਈ, ...ਸਾਰਾ ਬਾਗ ਘੁੰਮ ਮਾਰਿਆ, ...ਉਹੋ ਜਿਹਾ ਫੁੱਲ ਕਿਤੇ ਨਹੀਂ ਮਿਲਿਆ, ...ਸਾਰੇ ਬਾਗ ਵਿਚ ਇਕੋ ਫੁੱਲ, ...ਜਿਵੇਂ ਕੋਈ ਮਾਂ ਇਕੋ ਜੱਗਾ ਜੰਮਦੀ ਹੈ, ...ਕਦੇ ਕਿਸੇ ਜੱਗੇ ਦੀ ਮਾਂ ਮਿਲੀ, ...ਤਾਂ ਪੁੱਛਾਂਗੀ, ...ਇਸ ਗੱਲ ਦਾ ਰਾਜ਼।

ਉਸ ਨੂੰ ਇਹ ਕਵਿਤਾ ਇੰਨੀ ਚੰਗੀ ਲਗਦੀ ਹੈ ਕਿ ਇਸ ਨੂੰ ਵਾਰ ਵਾਰ ਪੜ੍ਹਦਾ ਹੈ। ਇੰਨੀ ਵਾਰ ਕਿ ਉਸ ਨੂੰ ਮੂੰਹ ਜ਼ੁਬਾਨੀ ਯਾਦ ਹੋ ਜਾਂਦੀ ਹੈ। ਉਹ ਇਕ ਵੱਖਰੇ ਸਵਾਦ ਵਿਚ ਰਹਿਣ ਲਗਦਾ ਹੈ। ਪਰ ਇਸ ਸਵਾਦ ਵਿਚ ਪਰਦੁੱਮਣ ਸਿੰਘ ਦਾ ਮਸਲਾ ਉਸ ਲਈ ਮੁਸੀਬਤ ਪਾਈ ਖੜਾ ਹੈ ਕਿ ਕੀ ਕੀਤਾ ਜਾਵੇ।

ਉਹ ਸੁਨੀਤਾ ਦੇ ਘਰ ਦੇ ਨੰਬਰ ਤੇ ਫੋਨ ਕਰਦਾ ਹੈ। ਸੁਨੀਤਾ ਫੋਨ ਉਠਾਉਂਦੀ ਹੈ। ਜੱਗਾ ਪੰਜਾਬੀ ਵਿਚ ਪੁੱਛਦਾ ਹੈ,
--ਕੀ ਮੈਂ ਸੁਨੀਤਾ ਥਾਪਰ ਨਾਲ ਗੱਲ ਕਰ ਸਕਦਾਂ?
--ਬੋਲ ਰਹੀ ਆਂ, ਤੁਸੀਂ ਕੌਣ?
--ਮੇਰਾ ਨਾਂ ਜਗਮੋਹਣ ਸਿੰਘ ਐ, ਮੈਂ ਇਮੀਗਰੇਸ਼ਨ ਐਕਸਪਰਟ ਆਂ, ਅਸੀਂ ਮੁਫਤ ਵਿਚ ਸਲਾਹ ਦਿੰਦੇ ਆਂ, ਨੈੱਟ ਸਰਫ ਕਰਦਿਆਂ ਤੁਹਾਡਾ ਨਾਂ ਸਾਹਮਣੇ ਆ ਗਿਆ, ਸਾਡਾ ਮਕਸਦ ਐ ਕਿ ਤੁਸੀਂ ਵਾਧੂ ਫਜ਼ੂਲ ਪੈਸੇ ਨਾ ਖਰਚ ਕਰੋਂ,

ਇਸ ਲਈ ਅਸੀਂ ਇਹ ਸੰਸਥਾ ਬਣਾਈ ਹੋਈ ਐ, ਸਾਡਾ ਨੰਬਰ ਨੋਟ ਕਰ ਲਵੋ, ਜੇ ਤੁਹਾਨੂੰ ਜਾਂ ਕਿਸੇ ਹੋਰ ਨੂੰ ਮੁਫਤ ਸਲਾਹ ਦੀ ਲੋੜ ਹੋਵੇ ਤਾਂ ਅਸੀਂ ਹਾਜ਼ਰ ਆ।
--ਤੁਸੀਂ ਮੇਰਾ ਫੋਨ ਨੰਬਰ ਕਿਥੋਂ ਲਿਆ?
--ਮੈਂ ਕਿਹਾ ਨਾ ਕਿ ਨੈੱਟ ਸਰਫ ਕਰਦਿਆਂ ਮੇਰੇ ਸਾਹਮਣੇ ਆ ਗਿਆ, ਡਰੋ ਨਾ ਅਸੀਂ ਆਪਣੀ ਸਲਾਹ ਕਿਸੇ ਤੇ ਥੋਪਦੇ ਨਹੀਂ, ਤੁਹਾਡੀ ਮਰਜ਼ੀ ਐ, ਭਾਵੇਂ ਤੁਸੀਂ ਕੋਈ ਹੋਰ ਵਕੀਲ ਵੀ ਕੀਤਾ ਹੋਇਆ ਹੋਵੇ, ਅਸੀਂ ਤੁਹਾਡੇ ਕੇਸ ਦਾ ਜ਼ਾਇਜ਼ ਦਾ ਸਕਦੇ ਆਂ ਕਿ ਇਹਦੇ ਵਿਚ ਕਿੰਨਾ ਕੁ ਦਮ ਐ।

ਜੱਗਾ ਆਪਣਾ ਫੋਨ ਨੰਬਰ ਲਿਖਵਾ ਦਿੰਦਾ ਹੈ ਤੇ ਆਪਣੇ ਘਰ ਦਾ ਸਿਰਨਾਵਾਂ ਵੀ। ਉਸ ਨੂੰ ਯਕੀਨ ਹੈ ਕਿ ਮੋਨਿਕਾ ਜਾਂ ਸੁਨੀਤਾ ਉਸ ਤਕ ਜ਼ਰੂਰ ਪਹੁੰਚ ਕਰਗੀਆਂ। ਘਰ ਦਾ ਫਰੰਟ ਰੂਮ ਜੱਗੇ ਨੇ ਪੂਰੀ ਤਰ੍ਹਾਂ ਆਪਣੇ ਲਈ ਰੱਖਿਆ ਹੋਇਆ ਹੈ। ਮਨਦੀਪ ਪਿਛਲੇ ਕਮਰੇ ਵਿਚ ਬੈਠੀ ਟੈਲੀ ਦੇਖਦੀ ਰਹਿੰਦੀ ਹੈ ਤੇ ਉਹ ਮੁਹਰਲੇ ਕਮਰੇ ਵਿਚ ਆਪਣੇ ਕੰਪਿਊਟਰ ਤੇ ਬੈਠਾ ਰਹਿੰਦਾ ਹੈ। ਫਰੰਟ ਰੂਮ ਵਿਚ ਪਿਆ ਕੰਪਿਊਟਰ, ਪਰਿੰਟਰ ਤੇ ਕਿਤਾਬਾਂ ਇਸ ਨੂੰ ਦਫਤਰ ਦਾ ਝਾਉਲ਼ਾ ਪਾਉਂਦੀਆਂ ਹਨ। ਤਿੰਨ ਦਿਨ ਬਾਅਦ ਸੁਨੀਤਾ ਦਾ ਫੋਨ ਆਉਂਦਾ ਹੈ, ਕਹਿੰਦੀ ਹੈ
--ਮੈਂ ਸੁਨੀਤਾ ਥਾਪਰ ਬੋਲ ਰਹੀ ਆਂ, ਤੁਸੀਂ ਮੈਨੂੰ ਉਸ ਦਿਨ ਫੋਨ ਕੀਤਾ ਸੀ।
--ਹਾਂ, ਮੈਨੂੰ ਯਾਦ ਆ।
--ਜਗਮੋਹਣ ਜੀ ਇਹ ਦੱਸੋ ਕਿ ਤੁਹਾਨੂੰ ਮੇਰਾ ਨਾਂ ਤੇ ਫੋਨ ਨੰਬਰ ਕਿਸ ਨੇ ਦਿਤਾ?
--ਮੈਂ ਕਿਹਾ ਨਾ ਇੰਟਰਨੈੱਟ ਤੋਂ ਲਿਆ।
--ਪਰ ਮੈਂ ਟਰਾਈ ਕਰ ਰਹੀ ਆਂ ਮੇਰੇ ਕੰਪਿਊਟਰ ਤੇ ਤਾਂ ਆ ਨਹੀਂ ਰਿਹਾ।
--ਤੁਹਾਡੇ ਕੰਪਿਊਟਰ ਤੇ ਨਹੀਂ ਆਵੇਗਾ, ਗੌਰਮਿੰਟ ਦੀ ਇਕ ਸਾਈਟ ਐ, ਜਿਹਦੇ ਵਿਚ ਚਲਦੇ ਮੁਕੱਦਮਿਆਂ ਦਾ ਵੇਰਵਾ ਹੁੰਦਾ, ਇਹ ਸਾਈਟ ਪਾਸ ਵਰਡ ਤੋਂ ਬਿਨਾਂ ਨਹੀਂ ਖੁਲ੍ਹਦੀ।
--ਓ, ਆਈ ਸੀ!...ਜੇ ਤੁਹਾਨੂੰ ਮਿਲਣਾ ਹੋਵੇ ਤਾਂ ਕਿਥੇ ਮਿਲੀਏ?
--ਮੈਂ ਆਪਣੇ ਘਰੋਂ ਈ ਸਲਾਹ ਦਿੰਨਾ, ਕਿਉਂਕਿ ਮੇਰੀ ਇਹ ਜੌਬ ਨਹੀਂ, ਅਸੀਂ ਕੁਸ਼ ਦੋਸਤ ਰਲ਼ ਕੇ ਇਹ ਮੁਫਤ ਦੀ ਸੇਵਾ ਕਰਦੇ ਆਂ, ਤੁਸੀਂ ਦੱਸੋ ਕਦੋਂ ਆਉਣਾ ਚਾਹੁੰਦੇ ਓ। ਮੈਂ ਆਪਣੀ ਸ਼ਿਫਟ ਉਸ ਦੇ ਮੁਤਾਬਕ ਕਰ ਲਵਾਂਗਾ।
--ਕੱਲ ਸਵੇਰੇ ਜੇ ਆ ਜਾਈਏ ਤਾਂ।
--ਆ ਜਾਵੋ।

ਅਗਲੇ ਦਿਨ ਹੀ ਸੁਨੀਤਾ ਅਤੇ ਮੋਨਿਕਾ ਆ ਜਾਂਦੀਆਂ ਹਨ। ਮੋਨਿਕਾ ਨੇ ਆਪਣਾ ਪੇਟ ਚੁੰਨੀ ਹੇਠ ਲੁਕੋਇਆ ਹੋਇਆ ਹੈ। ਸੁਨੀਤਾ ਦੀ ਬੱਚੀ ਵੀ ਨਾਲ ਹੈ। ਜੱਗਾ ਉਹਨਾਂ ਨੂੰ ਫਰੰਟ ਰੂਮ ਵਿਚ ਬਿਠਾਉਂਦਾ ਹੈ। ਉਸ ਨੇ ਆਪਣਾ ਕੰਪਿਊਟਰ ਚਲਾਇਆ ਹੋਇਆ ਹੈ ਜੋ ਉਸ ਦੇ ਕੰਮ ਵਿਚ ਰੁਝੇ ਹੋਣ ਦਾ ਭਰਮ ਪਾਉਂਦਾ ਹੈ। ਸੁਨੀਤਾ ਕਹਿੰਦੀ ਹੈ,
--ਮੇਰਾ ਕੇਸ ਚਲ ਰਿਹਾ ਏ, ਮੈਂ ਆਪਣੀ ਇਸ ਬੱਚੀ ਦੇ ਬੇਸ ਤੇ ਕੇਸ ਕੀਤਾ ਹੋਇਆ ਏ, ਤੁਸੀਂ ਇੰਟਰਨੈਟ ਤੇ ਦੇਖ ਈ ਲਿਆ ਹੋਵੇਗਾ, ਤੁਹਾਨੂੰ ਕੀ ਲਗਦਾ ਕਿ ਮੈਨੂੰ ਪੀ. ਆਰ. ਮਿਲ ਜਾਵੇਗਾ?
--ਪੀ. ਆਰ. ਮਿਲਣ ਲਈ ਬਹੁਤ ਟਾਈਮ ਲਗੇਗਾ, ਅਸਾਨ ਨਹੀਂ ਪਰ ਇੰਨਾ ਈ ਬਹੁਤ ਐ ਕਿ ਤੁਹਾਡਾ ਕੇਸ ਚਲ ਪਿਆ। ਹੌਲੀ ਹੌਲੀ ਦੇਖੋ ਕੀ ਬਣਦਾ।
--ਮੇਰੀ ਇਸ ਸਹੇਲੀ ਦੇ ਬੇਬੀ ਹੋਣ ਵਾਲ਼ਾ, ਇਹਦਾ ਕੇਸ ਵੀ ਮੇਰੇ ਵਾਲ਼ਾ ਈ ਏ, ਓਵਰ ਸਟੇਅ ਹੋ ਗਈ ਸੀ, ਹੁਣ ਇਹ ਕੇਸ ਕਰਨਾ ਚਾਹੁੰਦੀ ਏ, ਇਸ ਨੂੰ ਕੀ ਕਰਨਾ ਚਾਹੀਦਾ।
--ਇਹਦੇ ਵਿਚ ਤੁਹਾਨੂੰ ਜ਼ਰਾ ਧਿਆਨ ਰੱਖਣ ਦੀ ਲੋੜ ਐ, ਕਈ ਵਾਰ ਏਦਾਂ ਵੀ ਹੁੰਦੀ ਐ ਕਿ ਬੱਚਾ ਉਸਦੇ ਬਾਪ ਨੂੰ ਸੰਭਾਲ ਦਿਤਾ ਜਾਂਦਾ ਤੇ ਔਰਤ ਨੂੰ ਡਿਪੋਰਟ ਕਰ ਦਿਤਾ ਜਾਂਦਾ।

ਸੁਨੀਤਾ ਤੇ ਮੋਨਿਕਾ ਇਕ ਦੂਜੇ ਵਲ ਦੇਖਣ ਲਗਦੀਆਂ ਹਨ। ਸੁਨੀਤਾ ਕਾਹਲੀ ਵਿਚ ਆਖਦੀ ਹੈ,
--ਬੱਚੇ ਦਾ ਬਾਪ ਤਾਂ ਪਤਾ ਨਹੀਂ ਕਿਧਰ ਭੱਜ ਗਿਆ।
--ਜੇ ਤੁਸੀਂ ਬੱਚੇ ਦੇ ਬਾਪ ਬਾਰੇ ਪਰਦਾ ਰੱਖਣਾਂ ਤਾਂ ਸਦਾ ਲਈ ਰੱਖਣਾ ਪਵੇਗਾ, ਹੁਣ ਕਨੂੰਨ ਪਹਿਲਾਂ ਵਾਲਾ ਤਾਂ ਰਿਹਾ ਨਹੀਂ ਕਿ ਇਕ ਵਾਰ ਝੂਠ ਬੋਲ ਲਓ ਤੇ ਦੂਜੀ ਵਾਰ ਕੋਈ ਹੋਰ ਕਹਾਣੀ ਦੱਸ ਦਿਓ, ਤੁਹਾਨੂੰ ਇਕ ਕਹਾਣੀ ਤੇ ਸਾਰੀ ਉਮਰ ਲਈ ਪੱਕੇ ਰਹਿਣਾ ਪਏਗਾ, ਜੇ ਅਜ ਕਹੋਂਗੇ ਕਿ ਬੱਚੇ ਦਾ ਬਾਪ ਫਲਾਨਾ ਹੈ ਤੇ ਉਸ ਦਾ ਪਤਾ ਨਹੀਂ ਕਿਥੇ ਹੈ ਤੇ ਕੱਲ ਨੂੰ ਪੀ. ਆਰ. ਮਿਲਣ ਤੋਂ ਬਾਅਦ ਕਹੋਂ ਕਿ ਬੱਚੇ ਦਾ ਬਾਪ ਫਲਾਨਾ ਨਹੀਂ ਫਲਾਨਾ ਐ ਤਾਂ ਤੁਹਾਨੂੰ ਧੋਖਾ ਦੇਹੀ ਵਿਚ ਅੰਦਰ ਵੀ ਕੀਤਾ ਜਾ ਸਕਦਾ।
--ਪਰ ਕੀ ਬੱਚੇ ਦੇ ਬਾਪ ਦਾ ਨਾਂ ਦੱਸਣਾ ਜ਼ਰੂਰੀ ਐ?
--ਹਸਪਤਾਲ ਵਿਚ ਕੋਈ ਜ਼ਰੂਰੀ ਨਹੀਂ ਪਰ ਕੋਰਟ ਤਾਂ ਪੁੱਛ ਸਕਦੀ ਐ, ਉਹਨਾਂ ਤਾਂ ਕੋਈ ਰਿਕਾਰਡ ਰੱਖਣਾ ਹੋਵੇਗਾ, ਮੇਰਾ ਕਹਿਣ ਦਾ ਭਾਵ ਇਹ ਆ ਕਿ ਜਿਹੜੀ ਕਹਾਣੀ ਤੁਸੀਂ ਇਕ ਵਾਰ ਦੱਸੀ ਉਸੇ ਤੇ ਈ ਟਿਕੇ ਰਹਿਣਾ ਪਏਗਾ। ਜੇ ਤਾਂ ਉਸ ਬੰਦੇ ਦੀ ਹੋਂਦ ਹੈਗੀ ਆ ਤਾਂ ਤੁਹਾਨੂੰ ਡਿਪ੍ਰੋਟ ਕਰਨ ਦੇ ਚਾਂਸ ਵਧ ਜਾਣਗੇ।
--ਨਹੀਂ ਜੀ, ਉਹ ਬੰਦਾ ਤਾਂ ਡਿਪੋਰਟ ਕਰ ਦਿਤਾ ਗਿਆ, ਇਹ ਵਿਚਾਰੀ ਤਾਂ ਬਹੁਤ ਪਰੇਸ਼ਾਨੀ ਵਿਚ ਏ।
--ਪਰੇਸ਼ਾਨੀ ਤਾਂ ਕੁਦਰਤੀ ਹੋਣੀ ਈ ਹੋਈ, ਇਸ ਗੱਲ ਦਾ ਧਿਆਨ ਰੱਖਣਾ ਪਏਗਾ ਕਿ ਕਹਾਣੀ ਕਦੇ ਨਹੀਂ ਬਦਲਣੀ ਨਹੀਂ ਤਾਂ ਮੁਸੀਬਤ ਹੋ ਜਾਵੇਗੀ, ਅਜਕਲ ਧੋਖਾਦੇਹੀ ਦੇ ਬਹੁਤ ਮੁਕੱਦਮੇ ਚਲ ਰਹੇ ਆ।

--ਹਾਂ, ਇਹ ਤਾਂ ਮੈਂ ਵੀ ਵਾਸ-ਪਰਵਾਸ ਪੜਦੀ ਰਹਿੰਨੀ ਆਂ, ਕਲ ਦੇ ਪਰਚੇ ਵਿਚ ਸੀ ਕਿ ਕਿਸੇ ਨੂੰ ਗਲਤ ਇੰਨਸ਼ੋਅਰੈਂਸ ਨੰਬਰ ਬਣਾਉਣ ਵਿਚ ਕੈਦ ਹੋਈ।
--ਯੂ ਸੀ! ...ਪਹਿਲਾਂ ਏਦਾਂ ਨਹੀਂ ਸੀ ਹੁੰਦੀ, ਛੋਟੀ ਮੋਟੀ ਗੱਲ ਨੂੰ ਸਰਕਾਰ ਇਗਨੋਅਰ ਕਰ ਜਾਂਦੀ ਸੀ ਪਰ ਹੁਣ ਨਹੀਂ।
--ਹੁਣ ਇਹਦਾ ਕੇਸ ਕਦੋਂ ਕੁ ਫਾਈਲ ਕਰੀਏ?
--ਉਸੇ ਹਿਸਾਬ ਨਾਲ਼ ਕਰ ਦਿਓ ਜਿਸ ਤਰ੍ਹਾਂ ਤੁਸੀਂ ਆਪਣਾ ਕੇਸ ਕੀਤਾ ਸੀ।
--ਤੁਸੀਂ ਕਰ ਸਕਦੇ ਓ ਸਾਡਾ ਕੇਸ?
--ਕਰਨ ਨੂੰ ਤਾਂ ਅਸੀਂ ਵੀ ਕਰ ਦੇਵਾਂਗੇ ਪਰ ਅਸੀਂ ਪੈਸੇ ਨਹੀਂ ਲੈਣੇ ਤੇ ਤੁਹਾਨੂੰ ਸਾਡੇ ਤੇ ਵਿਸਵਾਸ਼ ਨਹੀਂ ਹੋਣਾ। ਸੋ ਤੁਸੀਂ ਕੇਸ ਤਾਂ ਕਿਤਿਓਂ ਹੋਰ ਕਰਾ ਲਓ ਤੇ ਵੇਲੇ ਕੁਵੇਲੇ ਸਲਾਹ ਬੇਸ਼ੱਕ ਸਾਡੇ ਤੋਂ ਲੈਂਦੇ ਰਹੋ, ਜੇ ਸਾਡੇ ਤੋਂ ਕਰਾਉਣਾ ਹੋਇਆ ਤਾਂ ਦਸ ਦਿਓ ਅਸੀਂ ਵੀ ਕਰ ਦੇਵਾਂਗੇ।

ਸੁਨੀਤਾ ਤੇ ਮੋਨਿਕਾ ਕੁਝ ਦੇਰ ਬੈਠ ਕੇ ਚਲੇ ਜਾਂਦੀਆਂ ਹਨ। ਜੱਗਾ ਸੋਚਣ ਲਗਦਾ ਹੈ ਕਿ ਅੰਕਲ ਹੱਥ ਵੀ ਤਾਂ ਤੇਜ਼ ਕੁੜੀ ਨੂੰ ਪਾ ਬੈਠਾ ਹੈ। ਉਹ ਮੋਨਿਕਾ ਦੀ ਅੱਖ ਤੋਂ ਹੀ ਸਮਝ ਜਾਂਦਾ ਕਿ ਉਹ ਸਧਾਰਣ ਕੁੜੀ ਨਹੀਂ ਹੈ। ਕੋਈ ਵੇਲਾ ਰਿਹਾ ਹੈ ਜਦੋਂ ਅੰਕਲ ਦੀ ਸਹੇਲੀ ਕੁਲਜੀਤ ਰਹੀ ਹੈ। ਅੰਕਲ ਨੂੰ ਕੁਲਜੀਤ ਵਰਗੀਆਂ ਹੀ ਠੀਕ ਬੈਠਦੀਆਂ ਹਨ। ਉਹ ਪਰਦੁੱਮਣ ਸਿੰਘ ਨੂੰ ਫੋਨ ਕਰਦਾ ਹੈ,
--ਅੰਕਲ ਜੀ, ਤੁਹਾਡੀ ਜਾਨ ਮੋਨਿਕਾ ਦੇਵੀ ਮਿਲੀ ਸੀ ਅਜ, ਆਪਣਾ ਇਮੀਗਰੇਸ਼ਨ ਦਾ ਕੇਸ ਮੇਰੇ ਰਾਹੀਂ ਕਰਾਉਣਾ ਚਾਹੁੰਦੀ ਆ।
--ਲੈ ਲਾ ਇਹ ਕੇਸ ਤੇ ਇਹਨੂੰ ਕਿਸੇ ਤਰ੍ਹਾਂ ਵਾਪਸ ਕਰਾ ਦੇ।
--ਅੰਕਲ, ਇਹ ਕੰਮ ਮੈਂ ਨਹੀਂ ਕਰ ਸਕਦਾ, ਮੈਂ ਇਕ ਹੋਰ ਕੰਮ ਕਰ ਦਿਤਾ ਕਿ ਉਸ ਨੂੰ ਡਰਾ ਦਿਤਾ ਕਿ ਬਾਪ ਦਾ ਨਾਂ ਕਦੇ ਵੀ ਕਿਸੇ ਨੂੰ ਨਾ ਦੱਸੇ, ਸਾਰੀ ਉਮਰ ਲਈ ਹੀ, ਜੇ ਬਿਨਾਂ ਨਾਂ ਦੱਸਣ ਤੋਂ ਪੱਕੀ ਹੋ ਗਈ ਤੇ ਕੱਲ ਨੂੰ ਦੱਸ ਦਿਤਾ ਤਾਂ ਜੇਲ੍ਹ ਹੋ ਸਕਦੀ ਆ।
--ਇਹ ਤਾਂ ਕੋਈ ਗੱਲ ਨਾ ਹੋਈ, ਉਹਨੂੰ ਜੇਲ੍ਹ ਹੁੰਦੀ ਆ ਜਾਂ ਨਹੀਂ ਪਰ ਜੇ ਨਾਂ ਦੱਸ ਦਿਤਾ ਤਾਂ ਮੇਰਾ ਤਾਂ ਸਤਿਆਨਾਸ ਹੋ ਜਾਊ।
--ਫਿਕਰ ਨਾ ਕਰੋ, ਨਹੀਂ ਦੱਸਣ ਲਗੀ ਪਰ ਇਕ ਗੱਲ ਦਸਾਂ?
--ਦੱਸ।
--ਕੁੜੀ ਸੁਹਣੀ ਆਂ, ਹੁਣ ਬੇਬੀ ਤਾਂ ਆ ਈ ਜਾਣਾ, ਇਹਨੂੰ ਰੱਖ ਛੱਡੋ।
--ਜੱਗਿਆ, ਕਿਉਂ ਟਿੱਚਰਾਂ ਕਰਦਾਂ, ਹੁਣ ਮੇਰੇ 'ਚ ਤੀਵੀਂ ਰੱਖਣ ਦੀ ਹਿੰਮਤ ਹੈਗੀ ਭਲਾ! ...ਇਹ ਤਾਂ ਆਹ ਕਿਹੜਾ ਜੋਗੀ ਜਿਹੜਾ ਟੈਲੀ ਤੇ ਆਉਂਦਾ ਉਹਦੀ ਗੋਲੀ ਨੇ ਫਸਾ 'ਤਾ।
--ਜੋ ਹੋ ਗਿਆ ਉਹ ਹੋ ਗਿਆ ਪਰ ਬੁਰਾ ਹੋਇਆ ਹੁਣ ਤੁਸੀਂ ਬਹੁਤਾ ਫਿਕਰ ਕਰਕੇ ਆਪਣੀ ਸਿਹਤ ਨਾ ਖਰਾਬ ਕਰ ਲਿਓ।
--ਉਹਨੂੰ ਕਹਿਣਾ ਸੀ ਕਿਤੇ ਮਿਲੇ ਤਾਂ ਸਹੀ।
--ਅੰਕਲ ਜੀ, ਤੁਸੀਂ ਇਸ ਕਹਾਣੀ ਨੂੰ ਭੁੱਲ ਜਾਓ।
--ਭੁੱਲਣ ਨੂੰ ਤਾਂ ਹੁਣ ਭੁੱਲਿਆ ਹੋਇਆਂ, ਪਰ ਓਦਾਂ ਤੂੰ ਉਹਦੀ ਖਬਰ ਲੈਂਦਾ ਰਹੀਂ।

## ਉਂਤਾਲੀ

ਦਫਤਰ ਵਿਚ ਸਿਗਰਟ ਦੀ ਮਨਾਹੀ ਹੈ। ਜੇ ਕਿਸੇ ਨੇ ਸਿਗਰਟ ਪੀਣੀ ਹੈ ਤਾਂ ਉਸ ਨੂੰ ਦਫਤਰ ਤੋਂ ਬਾਹਰ ਆਉਣਾ ਪੈਂਦਾ ਹੈ। ਗਰਮੀਆਂ ਵਿਚ ਤਾਂ ਠੀਕ ਹੈ ਪਰ ਸਰਦੀਆਂ ਨੂੰ ਜਾਂ ਮੀਂਹ ਵਿਚ ਔਖਾ ਹੋ ਜਾਂਦਾ ਹੈ। ਸਾਂਡਰਾ ਕਿਸੇ ਵੇਲੇ ਸਿਗਰਟ ਪੀਦੀ ਰਹੀ ਹੈ ਫਿਰ ਉਸ ਨੇ ਕਾਫੀ ਦੇਰ ਛੱਡ ਰੱਖੀਆਂ ਤੇ ਹੁਣ ਸਾਲ ਕੁ ਤੋਂ ਮੁੜ ਪੀਣ ਲਗੀ ਹੈ। ਬਹੁਤੀਆਂ ਨਹੀਂ ਪੰਜ-ਸੱਤ ਕੁ ਸਿਗਰਟਾਂ ਦਿਨ ਵਿਚ ਪੀ ਜਾਂਦੀ ਹੈ। ਬਹੁਤੀਆਂ ਸਿਗਰਟਾਂ ਉਹ ਕੰਮ 'ਤੇ ਹੀ ਪੀਂਦੀ ਹੈ। ਪਹਿਲਾਂ ਤਾਂ ਅਮਰ ਕੁਝ ਨਹੀਂ ਕਹਿੰਦਾ ਪਰ ਹੁਣ ਖਿਝਣ ਲਗਿਆ ਹੈ ਇਸ ਲਈ ਘਰ ਵਿਚ ਉਹ ਟੁਆਇਲਟ ਜਾਣ ਵੇਲੇ ਹੀ ਪੀਂਦੀ ਹੈ। ਉਹ ਸਿਗਰਟ ਪੀਣ ਲਈ ਦਫਤਰ ਤੋਂ ਬਾਹਰ ਨਿਕਲਦੀ ਹੈ ਤਾਂ ਉਸ ਨੂੰ ਮਾਈਕ ਜੇਮਜ਼ ਮਿਲ ਪੈਂਦਾ ਹੈ। ਮਾਈਕ ਉਸ ਤੋਂ ਜੂਨੀਅਰ ਹੈ। ਹੁਣੇ ਜਿਹੇ ਹੀ ਸਰੀ ਦੇ ਦਫਤਰ ਵਿਚੋਂ ਬਦਲ ਕੇ ਆਇਆ ਹੈ। ਉਹ ਸਾਂਡਰਾ ਨੂੰ ਦੇਖਦੇ ਹੀ ਆਖਦਾ ਹੈ,
--ਹੈਲੋ ਮਿਸਜ਼ ਬੇਨਜ।
--ਹੈਲੋ ਮਾਈਕ।

ਮਾਈਕ ਨੂੰ ਪਤਾ ਹੈ ਕਿ ਸਾਂਡਰਾ ਰੋਥਮਨ ਸਿਗਰਟ ਪੀਂਦੀ ਹੈ। ਮਾਈਕ ਦੀ ਵੀ ਇਹੋ ਸਿਗਰਟ ਹੈ। ਉਹ ਡੱਬੀ ਵਿਚ ਇਕ ਸਿਗਰਟ ਨੂੰ ਥੋੜਾ ਬਾਹਰ ਨੂੰ ਕੱਢ ਕੇ ਡੱਬੀ ਉਸ ਵਲ ਵਧਾਉਂਦਾ ਆਖਦਾ ਹੈ,

--ਹੈਵ ਵਨ ਪਲੀਜ਼।
--ਥੈਂਕਸ।

ਕਹਿੰਦੀ ਸਾਂਡਰਾ ਬਾਹਰ ਵਧੀ ਸਿਗਰਟ ਖਿਚ ਲੈਂਦੀ ਹੈ। ਉਹ ਆਪਣੇ ਬਲੇਜ਼ਰ ਦੀਆਂ ਜੇਬ੍ਹਾਂ ਤੇ ਹੱਥ ਮਾਰਦੀ ਹੈ ਕਿ ਲਾਈਟਰ ਕਿਹੜੀ ਜੇਬ੍ਹ ਵਿਚ ਹੋਇਆ ਤਦ ਤਕ ਮਾਈਕ ਉਸ ਦੀ ਸਿਗਰਟ ਲਵਾਉਣ ਲਈ ਆਪਣਾ ਲਾਈਟਰ ਜਗਾ ਕੇ ਉਸ ਵਲ ਵਧਾ ਦਿੰਦਾ ਹੈ। ਸਾਂਡਰਾ ਆਪਣੇ ਚਿਹਰੇ ਨੂੰ ਵਿੰਗਾ ਜਿਹਾ ਕਰਦੀ ਆਪਣੀ ਸਿਗਰਟ ਸੁਲਘਾ ਲੈਂਦੀ ਹੈ। ਇਕ ਡੂੰਘਾ ਜਿਹਾ ਕਸ਼ ਖਿਚਦੀ ਹੈ ਤੇ ਕੁਝ ਪਲ ਅੰਦਰ ਰੱਖ ਧੂਆਂ ਛਡਦੀ ਹੈ ਤੇ ਆਖਦੀ ਹੈ,
--ਮਹੀਨੇ ਦਾ ਅਖੀਰ ਹੋਣ ਕਰਕੇ ਕੰਮ ਦਾ ਪਰੈਸ਼ਰ ਬਹੁਤ ਐ।
--ਕੀ ਕਰੀਏ, ਸਾਡਾ ਕੰਮ ਈ ਪਰੈਸ਼ਰ ਵਾਲਾ ਐ, ...ਮੈਂ ਸਮੋਕ ਬਿਲਕੁਲ ਛੱਡ ਦਿਤੀ ਸੀ ਪਰ ਏਸ ਪਰੈਸ਼ਰ ਨੇ ਫਿਰ ਸ਼ੁਰੂ ਕਰਾ ਦਿਤੀ।
--ਮੇਰਾ ਵੀ ਇਹੋ ਹਾਲ ਐ, ਮੈਂ ਘਰ ਜਾ ਕੇ ਬਹੁਤ ਘੱਟ ਸਮੋਕ ਕਰਦੀ ਆਂ।
--ਮੈਂ ਵੀ, ...ਮਿਸਜ਼ ਬੇਨਜ਼, ਮੈਨੂੰ ਪਤਾ ਚਲਿਆ ਕਿ ਤੁਸੀਂ ਵੀ ਮਿਕਸ ਕਲਰ ਮੈਰਿਜ ਕੀਤੀ ਐ।
--ਹਾਂ, ਮਿਕਸ ਕਲਰ ਨਹੀਂ ਮਿਕਸ ਕਲਚਰ ਕਹਿੰਨੀ ਆਂ ਮੈ, ਮੇਰਾ ਹਸਬੈਂਡ ਇੰਡੀਅਨ ਐ ਪਰ ਬਹੁਤ ਚੰਗਾ ਐ।
--ਮੇਰੀ ਵਾਈਫ ਵੀ ਇੰਡੀਅਨ ਐ, ਸਿੱਖ ਫੈਮਲੀ ਵਿਚੋਂ, ਤੁਹਾਡਾ ਪਤੀ ਕਿਹੜੇ ਧਰਮ ਵਿਚੋਂ ਐ?

ਸਾਂਡਰਾ ਜਵਾਬ ਵਿਚ ਆਪਣੇ ਸਿਰ ਤੇ ਹੱਥ ਘੁਮਾਉਂਦੀ ਆਖਦੀ ਹੈ
--ਜਿਹੜੇ ਲੋਕ ਪੱਗ ਬੰਨਦੇ ਆ।
--ਉਹੀ ਸਿਖ ਧਰਮ ਈ ਐ, ਤੁਹਾਡਾ ਪਤੀ ਵੀ ਪੱਗ ਬੰਨਦਾ?
--ਨਹੀਂ, ਉਸ ਦਾ ਪਿਤਾ ਬੰਨਦਾ। ਇਹਨਾਂ ਇੰਡੀਅਨਾਂ ਦੀਆਂ ਵੀ ਕਈ ਕਿਸਮਾਂ।
--ਧਰਮ ਅਲੱਗ ਅਲੱਗ ਐ।
--ਨਹੀਂ ਧਰਮ ਤਾਂ ਦੋ ਜਾਂ ਤਿੰਨ ਈ ਨੇ, ਕੋਈ ਇਲਾਕੇ ਦਾ ਹਿਸਾਬ ਵੀ ਐ, ਮੇਰੇ ਪਤੀ ਨੂੰ ਵੀ ਨਹੀਂ ਪਤਾ, ਉਹ ਕਦੇ ਇੰਡੀਆ ਨਹੀਂ ਗਿਆ।
--ਮੈਨੂੰ ਤਾਂ ਕਈ ਵਾਰ ਇਹ ਸਾਰੇ ਲੋਕ ਇਕੋ ਜਿਹੇ ਈ ਲਗਦੇ ਆ, ਬਹੁਤ ਧਿਆਨ ਨਾਲ ਦੇਖ ਕੇ ਪੱਛਾਣ 'ਚ ਆਉਂਦੇ ਆ।
--ਦੋ ਧਰਮ ਤਾਂ ਬਹੁਤਾ ਫਰਕ ਨਹੀਂ ਕਰਦੇ, ਹਿੰਦੂ ਤੇ ਸਿਖ ਪਰ ਮੁਹੱਮਡਨ ਇਹਨਾਂ ਤੋਂ ਅਲੱਗ ਐ।
--ਮੁਹੱਮਡਨ ਤਾਂ ਉਹੋ ਆ ਜਿਹੜੇ ਆਹ ਟਰੱਬਲ ਕਰ ਰਹੇ ਆ, ਬਲੱਡੀ ਟੈਰਾਰੈਸਟ! ਪਹਿਲਾਂ ਨਾਈਨ ਅਲੈਵਨ ਫੇਰ ਲੰਡਨ ਵਿਚ ਸੈਵਨ ਸੈਵਨ!
--ਮੁਹੱਮਡਨ ਪਾਕਿਸਤਾਨੀ ਆਂ।
--ਨਹੀਂ, ਮੁਹੱਮਡਨ ਕਈ ਕੰਟਰੀ ਵਿਚ ਹੈਗੇ, ਇੰਡੀਆ ਵਿਚ ਵੀ ਪਰ ਟੈਰਾਰੈਸਟ ਬਹੁਤੇ ਪਾਕਿਸਤਾਨ ਤੋਂ ਆਉਂਦੇ ਆ ਉਸਾਮਾ ਬਿਨ ਲਾਡਨ ਵੀ ਉਥੇ ਈ ਲੁਕਿਆ ਹੋਇਆ। ...ਆਏ ਹੇਟ ਮੁਹੱਮਡਨਜ਼!
--ਸਾਰੇ ਇਕੋ ਜਿਹੇ ਨਹੀਂ, ਵਿਚੋਂ ਕੁਝ ਬੈਡ ਹੈਗੇ ਬਹੁਤੇ ਚੰਗੇ ਆ।
--ਤੁਹਾਡਾ ਸਰਨੇਮ ਇੰਗਲਿਸ਼ ਐ ਤੇ ਮੈਨੂੰ ਨਹੀਂ ਸੀ ਪਤਾ ਕਿ ਤੁਹਾਡਾ ਹਸਬੈਂਡ ਇੰਡੀਅਨ ਐ, ਇਹ ਤਾਂ ਮੈਨੂੰ ਮਿਸਟਰ ਮਾਰਕੋ ਨੇ ਦਸਿਆ।
--ਹਾਂ, ਆਪਣੇ ਕਈ ਸਰਨੇਮ ਇੰਡੀਅਨ ਲੋਕਾਂ ਵਿਚ ਹੈਗੇ ਖਾਸ ਤੌਰ ਤੇ ਸਿਖਾਂ ਵਿਚ। ਇਹਨਾਂ ਲੋਕਾਂ ਦੀ ਅਗੇ ਕਾਸਟਸ ਵਿਚ ਵੰਡ ਕੀਤੀ ਹੁੰਦੀ ਐ, ਇਟ'ਸ ਬਲੱਡੀ ਕੰਪਲੀਕੇਟਿਡ!
--ਇਫ ਯੂ ਡੌਂਟ ਮਾਈਂਡ, ਕੀ ਪੁੱਛ ਸਕਦਾਂ ਕਿ ਤੁਹਾਡਾ ਇਸ ਮਿਕਸ ਕਲਰ ਮੈਰਿਜ ਬਾਰੇ ਐਕਸਪੀਰੀਐਂਸ ਕੈਸਾ ਰਿਹਾ।

ਸਾਂਡਰਾ ਸੋਚਣ ਲਗਦੀ ਹੈ। ਇਕ ਲੰਮਾ ਕਸ਼ ਹੋਰ ਖਿਚਦੀ ਹੈ ਤੇ ਹੌਲੇ ਜਿਹੇ ਬੋਲਦੀ ਹੈ,
--ਇੰਨਾ ਬੁਰਾ ਨਹੀਂ, ਐਮਰ ਚੰਗਾ ਬੰਦਾ ਐ, ਮੇਰੇ ਨਾਲ ਹਰ ਤਰ੍ਹਾਂ ਐਡਜਸਟ ਕਰਦਾ, ਬਹੁਤੀ ਪਰੌਬਲਮ ਨਹੀਂ ਆਉਂਦੀ। ਜਿਹੜੀ ਆਉਂਦੀ ਐ ਉਹ ਰੰਗ ਕਰਕੇ ਨਹੀਂ ਆਉਂਦੀ। ਮੇਰੀ ਇਕ ਹੋਰ ਸਹੇਲੀ ਐ ਉਹ ਵੀ ਇੰਡੀਅਨ ਫੈਮਲੀ ਵਿਚ ਵਿਆਹੀ ਐ, ਉਸ ਦੀ ਲਾਈਫ ਉਸ ਦੇ ਹਸਬੈਂਡ ਦੇ ਘਰਦਿਆਂ ਨੇ ਹੈੱਲ ਬਣਾ ਦਿਤੀ ਸੀ ਤੇ ਉਹਨੂੰ ਅਲੱਗ ਹੋਣਾ ਪਿਆ ਸੀ, ਕਈ ਇੰਡੀਅਨਜ਼ ਵਾਈਫ ਨੂੰ ਯੂਜ਼ਏਬਲ ਥਿੰਗ ਈ ਸਮਝਦੇ ਆ। ਇਕ ਗੱਲ ਜਿਹੜੀ ਖਾਸ ਐ ਉਹ ਇਹ ਕਿ ਅਸੀਂ ਦੋ ਵੱਖਰੇ ਕਲਚਰਜ਼ ਦੇ ਲੋਕ ਆਂ ਤੇ ਅਸੀਂ ਦੋ ਕਲਚਰਜ਼ ਨੂੰ ਰੈਪਰੇਜ਼ੈਂਟ ਕਰਦੇ ਆਂ ਤੇ ਜਦੋਂ ਦੋਨੋਂ ਕਲਚਰਜ਼ ਆਪਸ ਵਿਚ ਟਕਰਾਉਂਦੇ ਆ ਤਾਂ ਅਸੀਂ ਆਪੋ ਆਪਣੇ ਕਲਚਰ ਨਾਲ ਜਾ ਖੜਦੇ ਆਂ, ...ਸਾਡੀ ਕਈ ਵਾਰ ਲੜਾਈ ਹੁੰਦੀ ਐ, ਹਰ ਵਾਰ ਦੀ ਲੜਾਈ ਦੇ ਰੀਜ਼ਨਜ਼ ਇਥੇ ਈ ਪਏ ਹੁੰਦੇ ਆ; ਕਲਚਰਜ਼ ਦੇ ਕੰਟਰਾਸਟ ਵਿਚ, ਅਸੀਂ ਰੀਜ਼ਨਜ਼ ਲਭ ਕੇ ਹੱਲ ਲੱਭ ਲੈਨੇ ਆਂ। ਮਿਕਸ ਕਲਚਰ ਦੀ ਆਪਣੀ ਬਿਊਟੀ ਵੀ ਐ।
--ਮੇਰੀ ਵਾਈਫ, ਸੱਤੀ, ਵੀ ਆਪਣੇ ਕਲਚਰ ਉਪਰ ਬਹੁਤ ਮਾਣ ਕਰਦੀ ਐ, ਕਈ ਵਾਰ ਤਾਂ ਮੈਨੂੰ ਇਹ ਕਲਚਰ ਵਧੀਆ ਲਗਦਾ ਤੇ ਕਈ ਵਾਰ ਬਹੁਤ ਫੋਕਾ ਜਿਹਾ, ਕਈ ਵਾਰ ਆਰਟੀਫੀਸ਼ਅਲ ਜਿਹਾ। ਇਕ ਤਾਂ ਇਹ ਤੁਹਾਡੇ ਤੋਂ ਬਹੁਤ ਆਸਾਂ ਰੱਖਣ ਲਗਦੇ ਆ ਕਿ ਸਾਨੂੰ ਇਹ ਕਰਨਾ ਚਾਹੀਦਾ, ਸਾਨੂੰ ਓਹ ਕਰਨਾ ਚਾਹੀਦਾ, ਇਕ ਗੱਲ ਜੋ ਮੈਨੂੰ

ਇਹਨਾਂ ਦੇ ਕਲਚਰ ਦੀ ਗਲ ਗਲਤ ਲਗਦੀ ਆ ਕਿ ਇਹਨਾਂ ਦੀਆਂ ਰਸਮਾਂ ਬਹੁਤ ਲੰਮੀਆਂ ਤੇ ਰੁੱਖੀਆਂ ਹੁੰਦੀਆਂ, ਇਕ ਇਹ ਆਪਣੇ ਰਿਸ਼ਤਿਆਂ ਨੂੰ ਐਵੇਂ ਈ ਫੜੀ ਰੱਖਦੇ ਆ। ਲੋੜ ਤੋਂ ਬਿਨਾਂ ਈ ਲੋਕਾਂ ਨੂੰ ਮਿਲੀ ਜਾਂਦੇ ਆ।

--ਇਸ ਮਾਮਲੇ ਵਿਚ ਮੇਰਾ ਬਹੁਤਾ ਵਾਹ ਨਹੀਂ ਪਿਆ। ਅਮਰ ਦਾ ਪਿਤਾ ਸਾਡੇ ਵਿਆਹ ਦੇ ਖਿਲਾਫ ਸੀ ਤੇ ਅਸੀਂ ਕਈ ਸਾਲ ਉਸ ਨੂੰ ਮਿਲੇ ਈ ਨਹੀਂ। ਅਮਰ ਦਾ ਭਰਾ ਮੋਹਨ ਤੇ ਇਸ ਦੀ ਭੈਣ ਇਥੇ ਜੰਮੇ ਹੋਣ ਕਰਕੇ ਬ੍ਰਿਟਿਸ਼ ਇੰਡਅਨ ਆਂ ਤੇ ਇੰਨੇ ਬੁਰੇ ਨਹੀਂ ਹੈਗੇ ਉਹ। ਹੁਣ ਅਸੀਂ ਇਹਨਾਂ ਦੇ ਪਿਤਾ ਨੂੰ ਮਿਲਣ ਜਾਨੇ ਆਂ, ਸਭ ਠੀਕ ਐ।

--ਸੱਤੀ ਦਾ ਪਰਿਵਾਰ ਵੱਡਾ ਹੈਗਾ, ਕਈ ਭੈਣਾਂ, ...ਪਿਓ ਇਹਨਾਂ ਦਾ ਬਹੁਤ ਧਾਰਮਿਕ ਐ, ਤੁਹਨੂੰ ਪਤਾ ਧਾਰਮਿਕ ਲੋਕ ਪੁਰਾਣੇ ਖਿਆਲਾਂ ਦੇ ਹੁੰਦੇ ਆ।

--ਹਾਂ ਇਹ ਤਾਂ ਹੈ, ...ਤੇਰੇ ਪੇਰਿੰਟਸ ਨੇ ਇਸ ਵਿਆਹ ਨੂੰ ਕਿਵੇਂ ਲਿਆ ਸੀ?

--ਮੇਰੇ ਡੈਡ ਨੇ ਇਕ ਵਾਰੀ ਕਿਹਾ ਸੀ ਕਿ ਸੋਚ ਲੈ, ਤੁਹਾਡੇ ਬੱਚਿਆਂ ਲਈ ਮੁਸ਼ਕਲ ਆ ਜਾਵੇਗੀ ਕਿ ਉਹ ਨਾ ਇੰਗਲਿਸ਼ ਹੋਣਗੇ ਤੇ ਨਾ ਹੀ ਇੰਡੀਅਨ, ਮੈਂ ਕਿਹਾ ਸੀ ਕਿ ਹੁਣ ਸਭ ਮਿਕਸ ਅੱਪ ਹੋ ਰਿਹਾ, ਕੋਈ ਫਰਕ ਨਹੀਂ ਪੈਂਦਾ, ਮੈਂ ਸੱਤੀ ਨਾਲ ਬਹੁਤ ਪਿਆਰ ਵਿਚ ਸਾਂ ਇਸ ਕਰਕੇ ਬਹੁਤਾ ਕੁਝ ਸੋਚ ਵੀ ਨਹੀਂ ਸੀ ਹੋ ਰਿਹਾ।

--ਹੁਣ ਕਿਵੇਂ ਓ? ...ਤੁਹਾਡੀ ਮੈਰਿਡ ਲਾਈਫ ਕਿਵੇਂ ਐ?

--ਸਾਡੀ ਮੈਰਿਡ ਲਾਈਫ ਠੀਕ ਐ, ਸੱਤੀ ਚੰਗੀ ਵਾਈਫ ਐ ਪਰ ਮੈਂ ਬੋਰ ਹੋਣ ਲਗਿਆਂ। ਮੈਂ ਦੇਖਿਆ ਕਿ ਜੋ ਕੁਝ ਇੰਗਲਿਸ਼ ਔਰਤ ਵਿਚ ਐ ਉਹ ਇੰਡੀਅਨ ਵਿਚ ਨਹੀਂ।

--ਕੋਈ ਮਿਸਾਲ ਦਿਓ ਤਾਂ।

--ਮੈਂ ਐਕਸਪਲੇਨ ਨਹੀਂ ਕਰ ਸਕਦਾ ਬਸ ਫੀਲ ਕਰ ਸਕਦਾਂ।

--ਮਾਈਕ, ਬੋਰ ਤਾਂ ਆਪਾਂ ਕਈ ਵਾਰ ਇਕ ਦੂਜੇ ਤੋਂ ਹੋ ਈ ਜਾਨੇ ਆਂ ਚਾਹੇ ਤੁਹਾਡੇ ਪਾਟਰਨਰ ਦਾ ਕਲਚਰ ਕੋਈ ਵੀ ਹੋਏ, ਪਰ ਵਿਆਹ ਬਹੁਤ ਸਟਰੌਂਗ ਟਾਈ ਐ, ਇਹਦੇ ਵਿਚ ਬੱਚੇ ਹੁੰਦੇ ਆ, ਇਹਦੇ ਵਿਚ ਤੁਹਾਡੀ ਪਰੌਪ੍ਰਟੀ ਹੁੰਦੀ ਐ ਸੋ ਸਭ ਕੁਝ ਦੇਖਣਾ ਪੈਂਦਾ।

--ਇਹ ਤਾਂ ਤੁਹਾਡੀ ਗੱਲ ਠੀਕ ਐ ਮਿਸਜ਼ ਬੇਨਜ਼।

ਉਹ ਖੜੇ ਖੜੇ ਦੋ ਦੋ ਸਿਗਰਟਾਂ ਫੂਕ ਦਿੰਦੇ ਹਨ। ਫਿਰ ਸਾਂਡਰਾ ਨੂੰ ਵਕਤ ਦਾ ਖਿਆਲ ਆਉਂਦਾ ਹੈ। ਉਹ ਕਾਹਲੀ ਨਾਲ ਆਪਣੀ ਬਚਦੀ ਸਿਗਰਟ ਪੈਰ ਹੇਠ ਮਸਲ ਕੇ ਆਪਣੇ ਕੰਮ ਨੂੰ ਵਾਪਸ ਮੁੜ ਪੈਂਦੀ ਹੈ। ਮਾਈਕ ਵੀ ਆਪਣੇ ਟੇਬਲ ਤੇ ਜਾ ਬੈਠਦਾ ਹੈ।

ਬਾਕੀ ਦਾ ਦਿਨ ਸਾਂਡਰਾ ਦਾ ਸੋਚਦਿਆਂ ਹੀ ਲੰਘ ਜਾਂਦਾ ਹੈ। ਮਾਈਕ ਵਾਲੀ ਗੱਲ ਉਸ ਤੇ ਵੀ ਲਾਗੂ ਹੋ ਰਹੀ ਹੈ। ਉਹ ਵੀ ਅਮਰ ਨਾਲ ਰਹਿੰਦੀ ਬੋਰ ਹੋਣ ਲਗ ਪਈ ਹੈ। ਕਈ ਵਾਰ ਅਮਰ ਦੀਆਂ ਗੱਲਾਂ ਵੀ ਬੋਰ ਕਰਦੀਆਂ ਹਨ। ਅਮਰ ਆਪਣੀ ਮਾਂ ਬਾਰੇ ਗੱਲ ਇਵੇਂ ਕਰਦਾ ਹੈ ਜਿਵੇਂ ਧਰਤੀ ਦੀ ਉਹ ਹੀ ਇਕੋ ਇਕ ਚੰਗੀ ਮਾਂ ਹੋਈ ਹੋਵੇ। ਉਹ ਇੰਡੀਅਨ ਫੂਡ ਪ੍ਰਤੀ ਇੰਨਾ ਹੇਜ ਦਿਖਾਉਣ ਲਗਦਾ ਹੈ ਜਿਵੇਂ ਇੰਗਲਿਸ਼ ਫੂਡ ਗੰਦ ਹੋਵੇ। ਇਵੇਂ ਹੀ ਕਈ ਇੰਡੀਅਨ ਰਸਮਾਂ ਦੀ ਤਰੀਫ ਕਰੇਗਾ ਤਾਂ ਕਰਦਾ ਹੀ ਚਲੇ ਜਾਏਗਾ ਪਰ ਸਾਂਡਰਾ ਉਸ ਨਾਲ ਹਰ ਤਰ੍ਹਾਂ ਐਡਜਸਟ ਕਰ ਲੈਂਦੀ ਹੈ। ਬੋਰ ਭਾਵੇਂ ਉਹ ਹੈ ਪਰ ਇਹ ਕਦੇ ਨਹੀਂ ਸੋਚ ਸਕਦੀ ਕਿ ਉਹ ਅਮਰ ਤੋਂ ਬਿਨਾਂ ਕਦੇ ਰਹਿ ਸਕਦੀ ਹੈ।

ਅਮਰ ਦਾ ਮਨ ਵੀ ਕਈ ਵਾਰ ਕਾਹਲਾ ਪੈਣ ਲਗਦਾ ਹੈ। ਉਸ ਨੂੰ ਕਈ ਵਾਰ ਮਹਿਸੂਸ ਹੋਣ ਲਗਦਾ ਹੈ ਜਿਵੇਂ ਇਹ ਸਭ ਕੁਝ ਆਰਜ਼ੀ ਜਿਹਾ ਹੋਵੇ। ਇਹ ਸਭ ਨਕਲੀ ਜਿਹਾ ਹੋਵੇ। ਉਸ ਦੀ ਸਥਾਈ ਜ਼ਿੰਦਗੀ ਕਿਧਰੇ ਹੋਰ ਹੈ। ਇਹ ਬੱਚੇ, ਇਹ ਪਤਨੀ, ਇਹ ਘਰ ਉਸ ਦੇ ਨਹੀਂ ਹਨ। ਫਿਰ ਸੋਚਦਾ ਹੈ ਕਿ ਸ਼ਾਇਦ ਇਹ ਇਸ ਕਰਕੇ ਲਗਦਾ ਹੋਵੇ ਕਿ ਸਾਂਡਰਾ ਦੇ ਘਰ ਵਿਚ ਉਸ ਦੀ ਉਹ ਇਜ਼ਤ ਨਹੀਂ ਜਿਹੜੀ ਭਾਰਤੀ ਸਮਾਜ ਵਿਚ ਕਿਸੇ ਰਿਸ਼ਤੇਦਾਰ ਦੀ ਹੋਇਆ ਕਰਦੀ ਹੈ। ਭਾਵੇਂ ਉਹ ਉਸ ਦੇ ਪਿਤਾ ਨੂੰ ਮਿਲਣ ਬਹੁਤ ਘੱਟ ਜਾਇਆ ਕਰਦਾ ਹੈ ਤੇ ਜਿਹੜੀਆਂ ਗੱਲਾਂ ਵੀ ਕਰਦਾ ਹੈ ਬਹੁਤ ਸੰਖੇਪ ਜਿਹੀਆਂ ਕਰਿਆ ਕਰਦਾ ਹੈ ਪਰ ਫਿਰ ਵੀ ਉਸ ਨੂੰ ਅਜੀਬ ਜਿਹੀ ਮਹਿਸੂਸਣਾ ਹੁੰਦੀ ਰਹਿੰਦੀ ਹੈ। ਅਜਿਹਾ ਸੋਚਦਿਆਂ ਉਸ ਨੂੰ ਲਗਦਾ ਹੈ ਕਿ ਉਹ ਬਹੁਤ ਇਕੱਲਾ ਹੈ।

ਭਾਰਤੀ ਸਮਾਜ ਦਾ ਆਪਸ ਵਿਚ ਨੇੜੇ ਨੇੜੇ ਰਹਿਣ ਦਾ ਸਕੰਲਪ ਉਸ ਨੂੰ ਬਹੁਤ ਚੰਗਾ ਲਗਦਾ ਹੈ। ਉਸ ਨੂੰ ਲਗਦਾ ਹੈ ਕਿ ਉਹ ਦਿਨੋ ਦਿਨ ਭਾਰਤੀ ਹੋ ਰਿਹਾ ਹੈ। ਕਈ ਵਾਰ ਉਸ ਨੂੰ ਮਹਿਸੂਸ ਹੋਣ ਲਗਦਾ ਹੈ ਕਿ ਉਹ ਤਾਂ ਹੈ ਹੀ ਭਾਰਤੀ, ਬ੍ਰਿਟਿਸ਼ ਹੋਣ ਦਾ ਤਾਂ ਉਹ ਅਭਿਨਯ ਕਰ ਰਿਹਾ ਹੈ। ਉਸ ਨੂੰ ਯਾਦ ਆਉਂਦਾ ਹੈ ਕਿ ਉਸ ਦਾ ਪਿਤਾ ਉਹਨਾਂ ਨੂੰ ਕਹਿੰਦਾ ਰਿਹਾ ਹੈ ਕਿ ਚਲੋ ਇੰਡੀਆ ਚਲੀਏ। ...ਇੰਡੀਆ ਦੇਖ ਕੇ ਆਓ, ਤੁਹਾਡਾ ਆਪਣਾ ਮੁਲਕ ਹੈ। ...ਤੁਸੀਂ ਇੰਡੀਅਨ ਹੋ। ਕਈ ਵਾਰ ਉਸ ਨੂੰ ਖਿਝ ਚੜ੍ਹਨ ਲਗਦੀ ਹੈ ਕਿ ਉਹਨਾਂ ਦਾ ਪਿਤਾ ਇਸ ਮੁਲਕ ਵਿਚ ਆਇਆ ਹੀ ਕਿਉਂ। ਉਸ ਨੂੰ ਯਾਦ ਆਉਂਦਾ ਹੈ ਕਿ ਉਸ ਨੇ ਮੋਹਨ ਵਲੋਂ ਦਿਤੀ ਕਿਤਾਬ ਵਿਚ ਪੜ੍ਹਿਆ ਹੋਇਆ ਹੈ ਕਿ ਜਦ ਲੋਕ ਇਕ ਮੁਲਕ ਤੋਂ ਦੂਜੇ ਮੁਲਕ ਵਿਚ ਜਾ ਕੇ ਵਸਦੇ ਹਨ ਤਾਂ ਉਹਨਾਂ ਨੂੰ ਪਰਵਾਸ ਭੋਗਣਾ ਪੈਂਦਾ ਹੈ, ਇਹ ਪਰਵਾਸ ਉਹ ਸੌ ਸਾਲ ਤਕ ਭੋਗਦੇ ਰਹਿੰਦੇ ਹਨ। ਹਾਲੇ ਤਾਂ ਉਹ ਦੂਸਰੀ ਪੀੜੀ ਵਿਚ ਹੀ ਆਉਂਦਾ ਹੈ, ਇਹ ਪਰਵਾਸ ਤਾਂ ਆਉਣ ਵਾਲੀਆਂ ਕਈ ਪੀੜ੍ਹੀਆਂ ਨੇ ਭੋਗਣਾ ਹੈ। ਅਮਰ ਅਜਿਹੀਆਂ ਸੋਚਾਂ ਵਿਚ ਪਵੇਗਾ ਤਾਂ ਬਹੁਤ ਨਿਢਾਲ ਹੋ ਜਾਵੇਗਾ। ਅਜਿਹੇ ਸਮੇਂ ਹੀ ਸਾਂਡਰਾ ਸਾਹਮਣੇ ਆਵੇਗੀ, ਉਸ ਵਲ ਦੇਖਦੀ ਪੁੱਛੇਗੀ,

--ਅਮਰ, ਤੂੰ ਠੀਕ ਐਂ?

--ਹਾਂ, ਠੀਕ ਆਂ।

--ਪਰ ਲਗਦਾ ਨਹੀਂ, ...ਦਸ ਕੀ ਸੋਚ ਰਿਹੈਂ?
--ਮੈਂ ਸੋਚ ਰਿਹਾਂ ਕਿ ਆਏ ਲਵ ਯੂ ਸੋ ਮੱਚ!
--ਮੀ ਟੂ!

ਕਹਿੰਦੀ ਸਾਂਡਰਾ ਉਸ ਨੂੰ ਚੁੱਬੜ ਜਾਵੇਗੀ। ਅਮਰ ਉਸ ਦੀ ਛਾਤੀ ਵਿਚ ਆਪਣਾ ਸਿਰ ਛੁਪਾ ਲਵੇਗਾ। ਕਈ ਵਾਰ ਉਹ ਆਪਣੇ ਦਿਲ ਦੀ ਗੱਲ ਸਾਂਡਰਾ ਨਾਲ ਸਾਂਝੀ ਵੀ ਕਰ ਲਵੇਗਾ ਪਰ ਬਹੁਤੀ ਵਾਰ ਉਹ ਚੁੱਪ ਰਹੇਗਾ ਇਹ ਸੋਚ ਕੇ ਕਿ ਇਹ ਅਹਿਸਾਸ ਉਸ ਦੇ ਹਨ ਸਿਰਫ ਉਸ ਦੇ। ਸਾਂਡਰਾ ਉਸ ਦੇ ਅੰਦਰ ਚਲਦੇ ਘੋਲ ਨੂੰ ਥੋੜਾ ਥੋੜਾ ਸਮਝਦੀ ਹੈ ਕਿਉਂਕਿ ਅਜਿਹਾ ਕੁਝ ਕਈ ਵਾਰ ਉਸ ਦੇ ਅੰਦਰ ਵੀ ਚਲਣ ਲਗਦਾ ਹੈ ਪਰ ਉਹ ਅਮਰ ਜਿੰਨਾ ਦੂਰ ਨਹੀਂ ਜਾਂਦੀ।

ਅਮਰ ਨੂੰ ਹੁਣ ਸਾਊਥਾਲ ਜਾਣਾ ਬਹੁਤ ਚੰਗਾ ਲਗਦਾ ਹੈ। ਉਹ ਗੁਰਦਵਾਰੇ ਮੱਥਾ ਟੇਕਣ ਤਾਂ ਅਕਸਰ ਜਾਂਦਾ ਹੀ ਰਹਿੰਦਾ ਹੈ। ਕਈ ਵਾਰ ਸਾਂਡਰਾ ਤੇ ਮੁੰਡੇ ਵੀ ਉਸ ਨਾਲ ਚਲੇ ਜਾਇਆ ਕਰਦੇ ਹਨ ਪਰ ਇਹ ਉਹ ਉਦੋਂ ਹੀ ਕਰਦੇ ਹਨ ਜਦੋਂ ਕਦੇ ਪਾਲਾ ਸਿੰਘ ਨੂੰ ਮਿਲਣ ਜਾਣਾ ਹੋਵੇ। ਹੁਣ ਕਈ ਵਾਰ ਅਮਰ ਇਕੱਲਾ ਵੀ ਚਲੇ ਜਾਂਦਾ ਹੈ। ਪਾਲਾ ਸਿੰਘ ਨਾਲ ਕਿੰਨੀ ਕਿੰਨੀ ਦੇਰ ਤਕ ਗੱਲਾਂ ਕਰਦਾ ਰਹਿੰਦਾ ਹੈ। ਉਹ ਇੰਡੀਆ ਜਾਣ ਬਾਰੇ ਵੀ ਸਲਾਹਾਂ ਕਰਨ ਲਗਦਾ ਹੈ। ਇਕ ਦਿਨ ਪਾਲਾ ਸਿੰਘ ਉਸ ਨੂੰ ਆਖਦਾ ਹੈ,
--ਅਮਰਦੇਵ, ਕਿਉਂ ਨਹੀਂ ਤੂੰ ਇੰਡੀਆ ਦਾ ਗੇੜਾ ਮਾਰ ਆਉਂਦਾ, ਆਪਣੀ ਗੋਰੀ ਨੂੰ ਵੀ ਲੈ ਜਾ ਤੇ ਮੁੰਡਿਆਂ ਨੂੰ ਵੀ।
--ਡੈਡ, ਉਥੇ ਮੈਨੂੰ ਜਾਣਦਾ ਈ ਕੌਣ ਆਂ?
--ਵੈਸੇ ਤਾਂ ਉਥੇ ਆਪਣਾ ਘਰ ਹੈਗਾ, ਪਰੂੰ-ਪਰਾਰ ਮੈਂ ਜਾ ਕੇ ਈ ਆਇਆਂ, ਤੇਰੇ ਤਾਏ ਚਾਚੇ ਸਾਰੇ ਓਥੇ ਆ, ਫੇਰ ਆਹ ਜਿਹੜੇ ਹਜ਼ਾਰਾਂ ਗੋਰੇ ਇੰਡੀਆ 'ਚ ਤੁਰੇ ਫਿਰਦੇ ਆ ਇਹਨਾਂ ਨੂੰ ਕੌਣ ਜਾਣਦਾ ਹੁੰਦਾ। ਇੰਨੇ ਹੋਟਲ ਆ ਰਹਿਣ ਲਈ, ਇਸ ਤੋਂ ਵੀ ਵੱਧ ਆਹ ਆਪਣੇ ਜੱਗੇ ਦਾ ਡੈਡੀ ਮੇਰਾ ਦੋਸਤ ਐ, ਉਹਦੀ ਸਿਹਤ ਹਾਲੇ ਚੰਗੀ ਭਲੀ ਆ ਮੈਂ ਉਹਨੂੰ ਕਹਿ ਦਿੰਨਾਂ, ਤੁਹਾਨੂੰ ਘੁਮਾ ਦੇਊ, ...ਤੂੰ ਗੇੜਾ ਮਾਰ ਆ।
--ਗੱਲ ਤਾਂ ਡੈਡ ਤੇਰੀ ਠੀਕ ਆ, ਮੈਂ ਸਾਂਡਰਾ ਨਾਲ ਸਲਾਹ ਕਰੂੰ।

ਘਰ ਆ ਕੇ ਉਹ ਸਾਂਡਰਾ ਨਾਲ ਗੱਲ ਕਰਦਾ ਹੈ। ਕਹਿੰਦਾ ਹੈ,
--ਡਾਰਲਿੰਗ, ਮੈਨੂੰ ਖਿਆਲ ਆਇਆ ਕਿ ਆਪਾਂ ਅਗਲੀਆਂ ਛੁੱਟੀਆਂ ਵਿਚ ਇੰਡੀਆ ਚਲੀਏ, ਤਾਜ ਮਹੱਲ ਦੇਖ ਕੇ ਆਈਏ।
--ਆਪਾਂ ਹੌਨਾਲੂਲੂ ਵੀ ਨਹੀਂ ਗਏ ਹਾਲੇ।
--ਠੀਕ ਆ, ਇਕ ਵਾਰੀ ਹੌਨਾਲੂਲੂ ਚਲੇ ਚਲਾਂਗੇ ਤੇ ਇਕ ਵਾਰੀ ਇੰਡੀਆ, ਕੀ ਖਿਆਲ ਐ?
--ਖਿਆਲ ਤਾਂ ਬੁਰਾ ਨਹੀਂ, ਸੋਚ ਲੈਂਨੇ ਆਂ ਪਰ ਮੈਨੂੰ ਪਤਾ ਇੰਡੀਆ ਦਾ ਵੈਦਰ, ਗਰਮੀਆਂ ਵਿਚ ਬੱਚਿਆਂ ਨੂੰ ਛੁੱਟੀਆਂ ਤੇ ਗਰਮੀ ਉਥੇ ਬਹੁਤ ਪੈਂਦੀ ਐ।
--ਸਰਦੀਆਂ ਵਿਚ ਚਲਾਂਗੇ।
--ਠੀਕ ਐ ਪਰ ਸਰਦੀਆਂ ਵਿਚ ਇਹਨਾਂ ਦੀਆਂ ਛੁੱਟੀਆਂ ਥੋੜੀਆਂ ਹੁੰਦੀਆਂ।
--ਥੋੜੇ ਦਿਨਾਂ ਲਈ ਸਹੀ। ਸਿਧੇ ਚਲਾਂਗੇ ਆਪਾਂ ਤਾਜ ਮਹੱਲ ਦੇਖਣ।
--ਇਕ ਵਾਰ ਐਂਥਨੀ ਦਸਦਾ ਸੀ ਕਿ ਗੋਆ ਦੇਖਣ ਵਾਲੀ ਜਗਾਹ ਐ।
--ਗੋਆ ਸਹੀ, ਜੇ ਚੰਗਾ ਲਗਿਆ ਤਾਂ ਅਗਲੀ ਵਾਰ ਕਿਸੇ ਹੋਰ ਪਾਸੇ ਸਹੀ।

ਸਾਂਡਰਾ ਹਾਮੀ ਭਰ ਦਿੰਦੀ ਹੈ। ਅਮਰ ਖੁਸ਼ ਹੋ ਜਾਂਦਾ ਹੈ। ਉਹ ਇਕ ਨਵੇਂ ਉਤਸ਼ਾਹ ਨਾਲ ਭਰ ਜਾਂਦਾ ਹੈ। ਉਸੇ ਦਿਨ ਉਹ ਸੰਦੀਪਾ ਨਾਲ ਇੰਡੀਆ ਬਾਰੇ ਗੱਲਾਂ ਕਰਨ ਲਗਦਾ ਹੈ। ਸੰਦੀਪਾ ਤਕਰੀਬਨ ਇਕ ਸਾਲ ਛੱਡ ਕੇ ਇੰਡੀਆ ਜਾਂਦੀ ਰਹਿੰਦੀ ਹੈ। ਉਹ ਪੁੱਛਦਾ ਹੈ,
--ਸੰਦੀਪਾ, ਤੈਨੂੰ ਇੰਡੀਆ ਜਾਣਾ ਚੰਗਾ ਲਗਦਾ?
--ਹਾਂ।
--ਕੀ ਖਾਸੀਅਤ ਐ ਇੰਡੀਆ ਦੀ?
--ਇੰਡੀਆ ਗਰੀਬ ਮੁਲਕ ਐ ਪਰ ਹੁਣ ਬਹੁਤ ਤਰੱਕੀ ਕਰ ਰਿਹੈ, ਤੂੰ ਅਖਬਾਰਾਂ ਵਿਚ ਵੀ ਪੜ੍ਹਦਾ ਹੋਵੇਂਗਾ ਕਿ ਉਸ ਦੀ ਇਕੌਨਮੀ ਕਿਵੇਂ ਪਰੋਗਰੈੱਸ ਵਿਚ ਐ।
--ਤੈਨੂੰ ਉਥੇ ਜਾ ਕੇ ਕਿਹੜੀ ਚੀਜ਼ ਚੰਗੀ ਲਗਦੀ ਐ।
--ਸਿਰਫ ਇਕ ਚੀਜ਼ ਕਿ ਉਥੇ ਜਾ ਕੇ ਸਾਨੂੰ ਆਪਣਾ ਆਪ ਓਪਰਾ ਨਹੀਂ ਲਗਦਾ। ਸਾਰੇ ਲੋਕ ਈ ਸਾਡੇ ਰੰਗ ਦੇ ਹੁੰਦੇ ਆ।

ਅਮਰ ਸੋਚਣ ਲਗਦਾ ਹੈ ਕਿ ਇਹ ਗੱਲ ਕਿੰਨੀ ਕੁ ਚੰਗੀ ਹੈ। ਉਸ ਦਾ ਪਰਿਵਾਰ ਤਾਂ ਦੋਨਾਂ ਰੰਗਾਂ ਦਾ ਹੈ। ਉਹਨਾਂ ਦਾ ਵੱਡੇ ਮੁੰਡੇ ਹਰਪਾਲ ਦਾ ਮੜੰਗਾ ਅਮਰ ਤੇ ਹੈ ਤੇ ਛੋਟੇ ਵਿਲੀਅਮ ਦਾ ਕੁਝ ਕੁਝ ਸਾਂਡਰਾ 'ਤੇ। ਦੋਵਾਂ ਦੇ ਰੰਗ ਵਿਚਕਾਰ ਜਿਹੇ ਹਨ।

...ਇਕ ਦਿਨ ਵਿਲੀਅਮ ਸਾਂਡਰਾ ਨੂੰ ਪੁੱਛਦਾ ਹੈ,
--ਮੌਮ, ਤੈਨੂੰ ਕੋਈ ਇੰਗਲਿਸ਼ ਬੰਦਾ ਨਹੀਂ ਮਿਲਿਆ ਵਿਆਹ ਕਰਾਉਣ ਲਈ?
--ਨਹੀਂ, ਮੈਂ ਇਸੇ ਨੂੰ ਪਿਆਰ ਕਰਦੀ ਸੀ ਤੇ ਕਰਦੀ ਆਂ।

--ਉਹ ਤਾਂ ਠੀਕ ਐ ਪਰ ਜਿਹੜੇ ਮੁੰਡੇ ਮੈਨੂੰ ਸਕੂਲ ਵਿਚ ਪਾਕੀ ਕਹਿੰਦੇ ਆ ਉਹਨਾਂ ਦਾ ਕੀ ਕਰਾਂ?

## ਚਾਲੀ

ਨਵਤੇਜ ਤੇ ਗੌਰਵ ਕਿਰਨ ਨੂੰ ਬ੍ਰਾਡਵੇਅ ਤੇ ਮਿਲਦੇ ਹਨ ਤਾਂ ਉਹਨਾਂ ਨੂੰ ਪਹਿਲਾਂ ਪੱਬ ਲੈ ਜਾਂਦਾ ਹੈ। ਉਹਨਾਂ ਨਾਲ ਗੱਲਾਂ ਕਰਨੀਆਂ ਕਿਰਨ ਨੂੰ ਚੰਗਾ ਲਗਦਾ ਹੈ। ਉਹ ਪੁੱਛਦਾ ਹੈ,

--ਤੁਸੀਂ ਮੇਰੇ ਘਰ ਚਲਣਾ ਚਾਹੋਗੇ? ...ਨਜ਼ਦੀਕ ਈ ਐ।

--ਕਿਉਂ ਨਹੀਂ।

ਉਹ ਦੋਵੇਂ ਤਿਆਰ ਹੋ ਜਾਂਦੇ ਹਨ। ਇਕ ਵਾਰ ਤਾਂ ਕਿਰਨ ਸੋਚਦਾ ਹੈ ਕਿ ਉਹਨਾਂ ਨੂੰ ਘਰ ਲੈਜਾ ਕੇ ਉਹ ਕੋਈ ਗਲਤੀ ਤਾਂ ਨਹੀਂ ਕਰ ਰਿਹਾ ਕਿਉਂਕਿ ਮੰਮੀ ਡੈਡੀ ਤਾਂ ਆਪਸ ਵਿਚ ਬੋਲਦੇ ਹੀ ਕਦੇ ਕਦੇ ਹਨ। ਉਹ ਫਿਰ ਸੋਚਦਾ ਹੈ ਕਿ ਉਹ ਦੋਵੇਂ ਹੀ ਉਸ ਨੂੰ ਤਾਂ ਬਹੁਤ ਪਿਆਰ ਕਰਦੇ ਹਨ। ਉਹ ਤਿੰਨੇ ਘਰ ਆਉਂਦੇ ਹਨ ਤਾਂ ਕਿਰਨ ਆਪਣੀ ਮਾਂ ਨੂੰ ਕਹਿੰਦਾ ਹੈ,

--ਮੌਮ, ਇਹ ਮੇਰੇ ਕਲਾਸ ਫੈਲੋ, ਸੇਮ ਯੂਨੀ 'ਚ ਆ, ...ਇਹ ਇੰਡੀਆ ਤੋਂ ਹੈਗੇ ਆ।

ਮਨਦੀਪ ਉਹਨਾਂ ਦੇ ਨਾਂ ਪੁੱਛਦੀ ਹੈ ਤੇ ਉਹਨਾਂ ਦੇ ਸਿਰ ਤੇ ਹੱਥ ਫੇਰਦੀ ਹੈ। ਫਿਰ ਕਹਿੰਦੀ ਹੈ,

--ਕੀ ਖਾਵੋਂਗੇ, ਦੱਸੋ ਕੀ ਬਣਾਵਾਂ?

--ਨਹੀਂ ਅੰਟੀ, ਅਸੀਂ ਕੁਸ਼ ਨਹੀਂ ਖਾਣਾ, ਅਸੀਂ ਤਾਂ ਸਾਊਥਾਲ ਦੇਖਣ ਆਏ ਸੀ ਕਿ ਕਿਰਨ ਮਿਲ ਪਿਆ। ਅਸੀਂ ਸਭ ਕੁਸ਼ ਖਾ ਕੇ ਆਏ ਆਂ।

--ਸਾਊਥਾਲ ਆ ਕੇ ਕੁਸ਼ ਖਾਧਾ?

--ਨਹੀਂ, ਅਸੀਂ ਯੂਨੀ ਤੋਂ ਖਾ ਕੇ ਤੁਰੇ ਸੀ।

ਨਵਤੇਜ ਆਖਦਾ ਹੈ। ਅਸਲ ਵਿਚ ਉਹਨਾਂ ਦੀ ਕੁਝ ਖਾਣ ਦੀ ਤਿਆਰੀ ਹੀ ਵਿਚ ਹੀ ਕਿਰਨ ਮਿਲ ਪੈਣ ਕਾਰਨ ਉਹ ਭੁੱਖੇ ਰਹਿ ਗਏ ਹਨ। ਮਨਦੀਪ ਕੁਝ ਬੋਲੇ ਬਿਨਾਂ ਪਕੌੜੇ ਬਣਾਉਣ ਲਗਦੀ ਹੈ। ਕਿਰਨ ਉਹਨਾਂ ਨੂੰ ਆਪਣਾ ਕਮਰਾ ਦਿਖਾਉਣ ਲੈ ਜਾਂਦਾ ਹੈ। ਆਪਣਾ ਕੰਪਿਊਟਰ, ਆਪਣੀਆਂ ਗੇਮਾਂ ਤੇ ਹੋਰ ਨਿਕ ਸੁਕ ਦਿਖਾਉਂਦਾ ਹੈ। ਨਵਤੇਜ ਪੁੱਛਦਾ ਹੈ,

--ਕਿਰਨ, ਤੂੰ ਇੰਡੀਆ ਕਿੰਨੇ ਚਿਰ ਬਾਅਦ ਜਾਨਾਂ?

--ਬਚਪਨ ਵਿਚ ਗਿਆ ਸੀ ਪਰ ਕੁਸ਼ ਯਾਦ ਨਹੀਂ, ਏਦਾਂ ਕਹੋ ਕਿ ਮੈਂ ਇੰਡੀਆ ਕਦੇ ਨਹੀਂ ਗਿਆ, ਹੁਣ ਕਦੇ ਡੈਡ ਨਾਲ ਜਾਣਾਂ ਮੰਗਦਾਂ।

--ਤੂੰ ਇੰਡੀਆ ਕਦੇ ਨਹੀਂ ਗਿਆ! ...ਅਜੀਬ ਗੱਲ ਏ, ਜੇ ਤੂੰ ਇੰਡੀਆ ਨਹੀਂ ਗਿਆ ਤਾਂ ਤੂੰ ਕਾਹਦਾ ਇੰਡੀਅਨ!

--ਮੈਂ ਤਾਂ ਕਦੇ ਨਹੀਂ ਗਿਆ ਪਰ ਜਿਹੜੇ ਜਾਂਦੇ ਵੀ ਆ ਉਹ ਤਾਂ ਐਵੇਂ ਜਸਟ ਫਾਰ ਫੀਊ ਡੇਜ ਓਨਲੀ, ਉਹਨਾਂ ਨੂੰ ਵੀ ਇੰਡੀਆ ਦਾ ਕੁਸ਼ ਨਹੀਂ ਪਤਾ ਹੁੰਦਾ, ਇਸੇ ਲਈ ਮੈਂ ਤੁਹਾਡੀਆਂ ਬਹੁਤ ਸਾਰੀਆਂ ਗੱਲਾਂ ਨਹੀਂ ਅੰਡਰਸਟੈਂਡ ਕਰਦਾ ਤੇ ਤੁਸੀ ਮੇਰੇ ਤੋਂ ਆਸ ਰੱਖਦੇ ਓ ਕਿ ਆਏ ਸ਼ੁੱਡ ਨੋ ਐਵਰੀਥਿੰਗ। ਇਹ ਜਿਹੜਾ ਵ੍ਰਡ ਆ ਬੀ. ਬੀ. ਸੀ. ਡੀ. ਇਹ ਇਥੋਂ ਈ ਨਿਕਲਿਆ ਕਿ ਤੁਸੀਂ ਸੋਚਦੇ ਓ ਕਿ ਅਸੀਂ ਕੰਨਫਿਊਜ਼ਡ ਆਂ। ਇਸੇ ਲਈ ਮੈਂ ਕਹਿੰਨਾਂ ਕਿ ਵੀ ਆਰ ਬ੍ਰਿਟਿਸ਼ ਇੰਡੀਅਨ।

--ਪਰ ਤੁਹਾਨੂੰ ਇੰਡੀਆ ਜਾਣਾ ਚਾਹੀਦਾ।

--ਜਾਣਾ ਤਾਂ ਚਾਹੀਦਾ ਪਰ ਡਿਪੈਂਡਜ਼ ਅਪੌਨ ਸਰਕਮਸਟਾਂਸਜ਼, ਮੇਰਾ ਗਰਾਂਡ ਪੇਰਿੰਟਸ ਇੰਡੀਆ ਹੈਗੇ, ਹੁਣ ਜਾਣਾਂ ਮੈਂ।

ਗੌਰਵ ਆਹਿਸਤਾ ਜਿਹੇ ਉਸ ਨੂੰ ਪੁੱਛਦਾ ਹੈ,

--ਤੂੰ ਗੀਤਾ ਨੂੰ ਲਵ ਕਰਦਾਂ।

--ਸਮਥਿੰਗ ਲਾਈਕ ਦੈਟ।

--ਵਿਆਹ ਕਦੋਂ ਕਰਾਉਣਾ?

--ਹੁਣ ਤੁਹਾਨੂੰ ਮੈਂ ਕਹਿੰਨਾ ਕਿ ਜਲਦੀ ਤੋਂ ਜਲਦੀ ਬ੍ਰਿਟਿਸ਼ ਬਣ ਜਾਓ ਤੇ ਬ੍ਰਿਟਿਸ਼ ਪੀਪਲ ਵਿਆਹ ਲਈ ਲਵ ਨਹੀਂ ਕਰਦੇ, ਲਵ ਹੋਰ ਚੀਜ਼ ਆ ਤੇ ਵਿਆਹ ਹੋਰ। ਲਵ ਟੈਂਪਰੇਰੀ ਫੀਲਿੰਗ ਆ ਤੇ ਮੈਰਿਜ ਲੌਂਗ ਲਾਸਟਿੰਗ।

ਉਹਨਾਂ ਦੇ ਗੱਲਾਂ ਕਰਦਿਆਂ ਮਨਦੀਪ ਪਕੌੜੇ ਤੇ ਚਾਹ ਮੇਜ਼ ਤੇ ਲਿਆ ਰੱਖਦੀ ਹੈ। ਜਦ ਤਕ ਜੱਗਾ ਵੀ ਆ ਜਾਂਦਾ ਹੈ। ਉਹ ਵੀ ਮੁੰਡਿਆਂ ਨਾਲ ਬਹੁਤ ਪਿਆਰ ਨਾਲ ਮਿਲਦਾ ਹੈ। ਉਹ ਜਾਣ ਲਗਦੇ ਹਨ ਤਾਂ ਨਵਤੇਜ ਕਿਰਨ ਨੂੰ ਕਹਿੰਦਾ ਹੈ,

--ਕਿਰਨ, ਤੂੰ ਵੀ ਸਾਡੇ ਨਾਲ ਈ ਕਿਉਂ ਨਹੀਂ ਚਲਦਾ, ਨਵਾਂ ਸਾਲ ਇਕੱਠੇ ਮਨਾਵਾਂਗੇ।

ਕਿਰਨ ਜੱਗੇ ਵਲ ਦੇਖਦਾ ਹੈ। ਜੱਗਾ ਇਸ਼ਾਰੇ ਨਾਲ ਹੀ ਕਹਿ ਦਿੰਦਾ ਹੈ ਕਿ ਤੇਰੀ ਮਰਜ਼ੀ ਹੈ। ਕਿਰਨ ਤਿਆਰ ਹੋਣ ਲਗਦਾ ਹੈ। ਉਹ ਜੱਗੇ ਨੂੰ ਪੁੱਛਦਾ ਹੈ,

--ਡੈਡ, ਕੈਨ ਯੂ ਡਰੌਪ ਅਸ ਯੂਨੀ?

--ਵਾਈ ਨੌਟ!

ਕਿਰਨ ਤੁਰਨ ਲਗਦਾ ਹੈ ਤਾਂ ਮਨਦੀਪ ਤੜਫ ਉਠਦੀ ਹੈ। ਉਹ ਕਹਿੰਦੀ ਹੈ,

--ਹਾਲੇ ਤਾਂ ਛੁੱਟੀਆਂ ਏਨੀਆਂ ਪਈਆਂ, ਹੁਣੇ ਕਿਉਂ ਚੱਲਿਆਂ?

--ਮੌਮ, ਇਥੇ ਮੈਂ ਕੀ ਕਰਨਾਂ, ਤੂੰ ਕੰਮ 'ਤੇ ਡੈਡ ਕੰਮ 'ਤੇ। ਹੁਣ ਕ੍ਰਿਸਮਸ ਹੋ ਗਈ, ਨਵਾਂ ਸਾਲ ਮੈਂ ਦੋਸਤਾਂ ਵਿਚ ਹੋਣਾਂ ਮੰਗਦਾਂ।

ਕਹਿੰਦਾ ਉਹ ਜੱਗੇ ਦੀ ਕਾਰ ਵਿਚ ਜਾ ਬੈਠਦਾ ਹੈ। ਮਨਦੀਪ ਨੂੰ ਪਛਤਾਵਾ ਜਿਹਾ ਹੋਣ ਲਗਦਾ ਹੈ ਕਿ ਉਹ ਕ੍ਰਿਸਮਸ ਦੀਆਂ ਛੁੱਟੀਆਂ ਵਿਚ ਵੀ ਕੰਮ ਕਰਦੀ ਰਹੀ ਹੈ। ਜਦੋਂ ਦਾ ਜੱਗਾ ਅਲੱਗ ਹੋਣ ਦੀ ਗੱਲ ਕਰਨ ਲਗਿਆ ਹੈ ਉਸ ਵੀ ਸੋਚਣ ਲਗੀ ਹੈ ਕਿ ਘਰ ਜੋਗੇ ਪੈਸੇ ਜੋੜ ਲਵੇ। ਉਹ ਜੱਗੇ ਨੂੰ ਅੱਧ ਦੇ ਕੇ ਇਹ ਘਰ ਰੱਖ ਲੈਣਾ ਚਾਹੁੰਦੀ ਹੈ। ਜੱਗਾ ਕਿਰਨ ਤੇ ਉਹਦੇ ਦੋਸਤਾਂ ਨੂੰ ਯੂਨੀ ਉਤਾਰ ਆਉਂਦਾ ਹੈ। ਪਹਿਲਾਂ ਉਹ ਕਿਰਨ ਦੇ ਕਮਰੇ ਵਿਚ ਜਾਂਦੇ ਹਨ ਤੇ ਫਿਰ ਕਿਰਨ ਉਹਨਾਂ ਦੇ ਕਮਰੇ ਵਿਚ ਆ ਜਾਂਦਾ ਹੈ। ਉਥੇ ਤੇਜਿੰਦਰ ਤੇ ਹੋਰ ਕੁਝ ਮੁੰਡੇ ਵੀ ਹਨ। ਕਿਰਨ ਨੂੰ ਦੇਖ ਕੇ ਪਹਿਲਾਂ ਤਾਂ ਸਾਰੇ ਹੈਰਾਨ ਹੁੰਦੇ ਹਨ ਕਿਉਂਕਿ ਕਿਰਨ ਉਹਨਾਂ ਵਿਚ ਰਲ਼ਦਾ ਨਹੀਂ। ਉਹ ਸਾਰੇ ਹੱਸ ਹੱਸ ਕੇ ਗੱਲਾਂ ਕਰਨ ਲਗਦੇ ਹਨ। ਕਿਰਨ ਵੀ ਉਹਨਾਂ ਦੀ ਗੱਲ ਨੂੰ ਸਹਿਣ ਦੀ ਕੋਸ਼ਿਸ਼ ਕਰਦਾ ਹੈ। ਸ਼ੰਦੇਸ਼ ਉਸ ਨੂੰ ਪੁੱਛਦਾ ਹੈ,

--ਤੇਰੀ ਉਹ ਇੰਡੀਅਨ ਗਰਲ ਫਰੈਂਡ ਚੰਗੀ ਏ ਕਿ ਗੋਰੀ?

--ਦੋਨੋਂ ਈ।

--ਨਹੀਂ, ਬੈੱਡ ਵਿਚ ਕਿਹੜੀ ਬੈਟਰ ਏ?

--ਇਹ ਤਾਂ ਬਹੁਤ ਪਰਸਨਲ ਗੱਲ ਐ।

--ਫਰੈਂਡਜ਼ ਵਿਚ ਕੁਝ ਵੀ ਪਰਸਨਲ ਨਹੀਂ ਹੁੰਦਾ, ਸਭ ਦੇ ਸੀਕਰਟ ਸਾਂਝੇ ਹੁੰਦੇ ਆ।

ਕਿਰਨ ਇਕ ਪਲ ਲਈ ਸੋਚਦਾ ਹੈ ਤੇ ਫਿਰ ਸੰਗਦਾ ਜਿਹਾ ਆਖਦਾ ਹੈ,

--ਪੈਟ।

--ਸ਼ੀ ਡੱਜ ਓਰਲ..., ਵਿਦ ਮਾਊਥ?

--ਦੈਟ'ਜ਼ ਟੂ ਮੱਚ, ਆਏ'ਮ ਨੌਟ ਟੈਲਿੰਗ ਯੂ ਐਨੀਥਿੰਗ।

--ਨਹੀਂ ਯਾਰ, ਤੂੰ ਹੈਗਾ ਬ੍ਰਿਟਿਸ਼ ਤੇ ਤੇਰੀ ਨੌਲਜ ਜ਼ਿਆਦਾ ਹੈਗੀ, ਅਸੀਂ ਠਹਿਰੇ ਇੰਡੀਅਨ, ਕੁਸ਼ ਸਾਨੂ ਵੀ ਸਿਖਾ ਕਿ ਇਹ ਸਭ ਕਿਵੇਂ ਹੁੰਦਾ।

--ਲੁਕ, ਆਏ ਕਾਂਟ ਅੰਡਰਸਟੈਂਡ ਯੋਅਰ ਲੌਟ ਔਫ ਥਿੰਗਜ਼, ਆਏ ਡੌਂਟ ਨੋ ਯੂ ਆਰ ਪੁਲਿੰਗ ਮਾਈ ਲੈੱਗ ਔਰ ਵੌਹ?

--ਹੁਣ ਤੇਰੀ ਇਹ ਗੱਲ ਸਾਡੇ ਸਮਝ ਨਹੀਂ ਆਈ।

ਉਸੇ ਵਕਤ ਪੈਟ ਲਭਦੀ ਹੋਈ ਉਥੇ ਪੁੱਜ ਜਾਂਦੀ ਹੈ। ਉਹ ਆਖਦੀ ਹੈ,

--ਮੈਂ ਤੈਨੂੰ ਉਡੀਕੀ ਜਾ ਰਹੀ ਆਂ, ਤੂੰ ਇਧਰ ਆ ਕੇ ਬਹਿ ਗਿਆਂ!

ਅਸਲ ਵਿਚ ਕਿਰਨ ਘਰੋਂ ਤੁਰਨ ਤੋਂ ਪਹਿਲਾਂ ਪੈਟ ਨੂੰ ਫੋਨ ਕਰ ਦਿੰਦਾ ਹੈ। ਉਸ ਵਕਤ ਪੈਟ ਨਵਾਂ ਸਾਲ ਆਪਣੇ ਪਰਿਵਾਰ ਵਿਚ ਮਨਾਉਣ ਲਈ ਜਾਣ ਲਈ ਤਿਆਰ ਹੋ ਰਹੀ ਹੈ ਪਰ ਕਿਰਨ ਕਾਰਨ ਰੁਕ ਜਾਂਦੀ ਹੈ। ਹੁਣ ਕਿਰਨ ਦਾ ਇਹਨਾਂ ਦੋਸਤਾਂ ਵਿਚ ਆ ਬੈਠਣਾ ਬੁਰਾ ਲਗਦਾ ਹੈ। ਕਿਰਨ ਆਖਦਾ ਹੈ,

--ਸੌਰੀ ਪੈਟ, ਤੇਰੇ ਕਮਰੇ ਦਾ ਬੂਹਾ ਬੰਦ ਸੀ ਤੇ ਅੰਦਰ ਕੋਈ ਹਰਕਤ ਵੀ ਨਹੀਂ ਸੀ, ਮੈਂ ਸੋਚਿਆ ਤੂੰ ਸੁੱਤੀ ਪਈ ਹੋਵੇਂਗੀ।

--ਤੂੰ ਡੋਰ ਨੌਕ ਕਰ ਕੇ ਦੇਖ ਲੈਂਦਾ, ਮੈਂ ਮਿਲਟਨ ਕੀਨਜ਼ ਜਾਣ ਲਈ ਤੇਰੀ ਵੇਟ ਕਰੀ ਜਾਨੀ ਆਂ।

ਕਿਰਨ ਉਠ ਕੇ ਸਭ ਤੋਂ ਅਲਵਿਦਾ ਲੈਂਦਾ ਪੈਟ ਨਾਲ ਤੁਰ ਪੈਂਦਾ ਹੈ। ਪੈਟ ਕਹਿੰਦੀ ਹੈ,

--ਤੈਨੂੰ ਪਤਾ ਕਿ ਇਹ ਲੋਕ ਤੈਨੂੰ ਪਸੰਦ ਨਹੀਂ ਕਰਦੇ।

--ਮੈਨੂੰ ਪਤਾ, ਇਹ ਮੇਰਾ ਰੰਗ ਦੇਖ ਕੇ ਮੈਨੂੰ ਇੰਡੀਅਨ ਸਮਝੀ ਜਾਂਦੇ ਆ।

--ਨਹੀਂ, ਤੇਰੇ ਨਾਲ ਈਰਖਾ ਕਰਦੇ ਆ ਕਿ ਤੈਨੂੰ ਦੋ ਕਲਚਰਾਂ ਦੀ ਸਮਝ ਆ, ਇਹਨਾਂ ਵਿਚੋਂ ਉਹ ਜਿਹੜਾ ਮੋਟਾ ਜਿਹਾ ਦੋ ਵਾਰ ਤੇਰੇ ਖਿਲਾਫ ਬੋਲ ਚੁੱਕਾ ਪਰ ਮੈਂ ਉਹ ਨੂੰ ਹਰ ਵਾਰ ਚੁੱਪ ਰਹਿਣ ਲਈ ਕਹਿ ਦਿੰਨੀ ਆਂ।

ਪੈਟ ਉਸ ਦਾ ਹੱਥ ਫੜ ਕੇ ਆਪਣੇ ਕਮਰੇ ਵਿਚ ਲੈ ਜਾਂਦੀ ਹੈ। ਬੂਹਾ ਬੰਦ ਕਰਕੇ ਉਸ ਨੂੰ ਬਾਹਾਂ ਵਿਚ ਲੈਂਦੀ ਆਖਦੀ ਹੈ,

--ਇਧਰ ਮੇਰਾ ਮੁੱਛਾਂ ਵਾਲਾ ਰਾਇਨ ਗਿਆ ਹੋਇਆ ਤੇ ਓਧਰ ਤੇਰੀ ਸਾੜੀ ਵਾਲੀ ਵੀ ਤੇ ਤੂੰ ਇਹਨਾਂ ਅਵਾਰਾ ਜਿਹੇ ਲੋਕਾਂ ਵਿਚ ਬੈਠ ਟਾਈਮ ਖਰਾਬ ਕਰੀ ਜਾਨਾਂ।

ਨਵਾਂ ਸਾਲ ਮਨਾਉਣ ਲਈ ਉਹ ਏਲਜ਼ਬਰੀ ਦੀ ਇਕ ਕਲੱਬ ਵਿਚ ਜਾਂਦੇ ਹਨ। ਸਵੇਰ ਦੇ ਚਾਰ ਵਜੇ ਮੁੜਦੇ ਹਨ। ਫਿਰ ਛੁੱਟੀਆਂ ਖਤਮ ਹੋਣ ਤਕ ਪੈਟ ਤੇ ਕਿਰਨ ਇਕੱਠੇ ਘੁੰਮਦੇ ਫਿਰਦੇ ਹਨ। ਕਈ ਵਾਰ ਉਹ ਇਕੱਠੇ ਹੀ ਤੇਜਿੰਦਰ ਹੋਰਾਂ ਵਿਚ ਵੀ ਜਾ ਬੈਠਦੇ ਹਨ। ਉਹਨਾਂ ਦਾ ਰਵੱਈਆ ਹੁਣ ਪਹਿਲਾਂ ਵਰਗਾ ਨਹੀਂ ਹੈ। ਕਿਰਨ ਨੂੰ ਪਤਾ ਹੈ ਕਿ ਗੀਤਾ ਪੈਟ ਵਾਲੀ ਗੱਲ ਦੱਸਣਗੇ ਪਰ ਉਸ ਨੂੰ ਪਰਵਾਹ ਨਹੀਂ ਕਰਦਾ। ਪੈਟ ਦੇ ਦੋਸਤ ਰਾਇਨ ਨਾਲ ਗੱਲ ਕਰਨ ਦੀ ਇਹਨਾਂ ਦੀ ਹਿੰਮਤ ਸ਼ਾਇਦ ਹੀ ਪਵੇ। ਪੈਟ ਦੇ ਸਾਥ ਵਿਚੋਂ ਉਸ ਦੀਆਂ ਸਿਗਰਟਾਂ ਹੀ ਉਸ ਨੂੰ ਤੰਗ ਕਰਦੀਆਂ ਹਨ ਨਹੀਂ ਤਾਂ ਪੈਟ ਦੀ ਲਤੀਫੇਬਾਜ਼ੀ ਤੇ ਉਸ ਦਾ ਟਹਿਕਵਾਂ ਸੁਭਾਅ ਉਸ ਦਾ ਦਿਲ ਲਾਈ ਰੱਖਦਾ ਹੈ।

ਕਿਰਨ ਨਵੇਂ ਸਾਲ ਦੀ ਵਧਾਈ ਦੇਣ ਲਈ ਗੀਤਾ ਨੂੰ ਫੋਨ ਕਰਦਾ ਹੈ। ਗੀਤਾ ਉਸ ਨਾਲ ਸਿਧੇ ਮੂੰਹ ਗੱਲ ਨਹੀਂ ਕਰ ਰਹੀ। ਬਹਾਨਾ ਬਣਾ ਕੇ ਫੋਨ ਰੱਖ ਦਿੰਦੀ ਹੈ। ਉਹ ਈਮੇਲ ਕਰਦਾ ਹੈ;

"ਨਵਾਂ ਸਾਲ ਮੁਬਾਰਕ! ਲੋਕ ਨਵੇਂ ਸਾਲ ਤੇ ਗਲੇ ਮਿਲਦੇ ਹਨ ਤੇ ਤੂੰ ਨਰਾਜ਼ ਹੋ ਰਹੀ ਹੈਂ, ਜਲਦੀ ਜਵਾਬ ਦੇ-ਕਿਰਨ।"

"ਨਵਾਂ ਸਾਲ ਤੂੰ ਪੈਟ ਨਾਲ ਮਨਾ ਰਿਹਾਂ ਤੇ ਗਲੇ ਮੇਰੇ ਮਿਲਣਾ ਚਾਹੁੰਨਾ! ਆਪਣਾ ਰਾਹੇ ਪੈ-ਗੀਤਾ।"

"ਤੈਨੂੰ ਪਤਾ ਕਿ ਪੈਟ ਰਾਇਨ ਦੀ ਗਰਲ ਫਰੈਂਡ ਹੈ, ਸਾਧਾਰਨ ਗੱਲਾਂ ਕਰਨ 'ਤੇ ਇੰਨੀ ਨਰਾਜ਼ਗੀ?-ਕਿਰਨ।"

"ਕਲੱਬ ਜਾਣਾ ਸਧਾਰਨ ਗੱਲ ਕਰਨਾ ਨਹੀਂ, ਤੇਰੇ ਦੋਸਤ ਸਾਰੀ ਖਬਰ ਦੇ ਰਹੇ ਹਨ-ਗੀਤਾ"

"ਤੈਨੂੰ ਪਤਾ ਕਿ ਇਹ ਫਰੈੱਸੀ ਆਪਣੇ ਨਾਲ ਕਿਵੇਂ ਈਰਖਾ ਕਰਦੇ ਹਨ। ਤੈਨੂੰ ਮੇਰੇ ਤੋਂ ਖੋਹਣਾ ਚਾਹੁੰਦੇ ਹਨ। ਜੇ ਤੂੰ ਇਵੇਂ ਚਾਹੁੰਦੀ ਹੈਂ ਤਾਂ ਤੇਰੀ ਮਰਜ਼ੀ-ਕਿਰਨ।"

"ਮੈਂ ਕੋਈ ਫਲ-ਫਰੂਟ ਨਹੀਂ ਕਿ ਮੈਨੂੰ ਕੋਈ ਖੋਹ ਲਵੇ। ਤੂੰ ਪੈਟ ਨਾਲ ਅਨੰਦ ਮਾਣ ਤੇ ਮੈਨੂੰ ਇਕੱਲੀ ਛੱਡ ਦੇ-ਗੀਤਾ।"

ਕਿਰਨ ਇਸ ਈਮੇਲ ਦਾ ਜਵਾਬ ਨਹੀਂ ਦਿੰਦਾ। ਉਸ ਨੂੰ ਆਪਣੇ ਦੋਸਤਾਂ 'ਤੇ ਗੁੱਸਾ ਆਉਣ ਲਗਦਾ ਹੈ। ਉਸ ਨੂੰ ਪਤਾ ਹੈ ਕਿ ਪੈਟ ਕਾਰਨ ਤੇ ਫਿਰ ਗੀਤਾ ਕਾਰਨ ਉਹਨਾਂ ਵਿਚੋਂ ਕਈ ਈਰਖਾ ਕਰ ਰਹੇ ਹਨ। ਇਹਨਾਂ ਇੰਡੀਅਨ ਦੋਸਤਾਂ ਨੂੰ ਇਹ ਵੀ ਗਿਲਾ ਹੈ ਕਿ ਉਹ ਉਹਨਾਂ ਨੂੰ ਛੱਡ ਕੇ ਪੈਟ ਨਾਲ ਨਵਾਂ ਸਾਲ ਮਨਾਉਣ ਚਲੇ ਗਿਆ ਹੈ।

ਵਾਪਸ ਯੂਨੀ ਪੁੱਜ ਕੇ ਵੀ ਗੀਤਾ ਉਸ ਨਾਲ ਰਾਬਤਾ ਨਹੀਂ ਕਰਦੀ। ਕਿਰਨ ਨੂੰ ਹਲਕਾ ਜਿਹਾ ਪਛਤਾਵਾ ਤਾਂ ਹੁੰਦਾ ਹੈ ਪਰ ਫਿਰ ਵੀ ਪ੍ਰਵਾਹ ਕਰਨੀ ਛੱਡ ਦਿੰਦਾ ਹੈ। ਕਲਾਸ ਵਿਚ ਵੀ ਉਹ ਇਕ ਦੂਜੇ ਤੋਂ ਪਾਸਾ ਜਿਹਾ ਵੱਟ ਕੇ ਲੰਘਣ ਲਗਦੇ ਹਨ। ਇਕ ਦਿਨ ਗੀਤਾ ਰਾਇਨ ਤੇ ਪੈਟ ਨੂੰ ਇਕੱਠਿਆਂ ਜਾਂਦਿਆਂ ਦੇਖਦੀ ਹੈ ਤਾਂ ਉਹ ਮੁੜ ਕਿਰਨ ਵਲ ਝੁਕਣ ਲਗਦੀ ਹੈ। ਇਕ ਦਿਨ ਕਲਾਸ ਤੋਂ ਬਾਅਦ ਉਸ ਕੋਲ ਜਾ ਕੇ ਆਖਣ ਲਗਦੀ ਹੈ,

--ਕਿਉਂ ਛੱਡ ਗਈ ਤੇਰੀ ਪੈਟ?

--ਮੇਰੀ ਪੈਟ ਉਹ ਕਦੋਂ ਸੀ, ਤੂੰ ਐਵੇਂ ਈ ਦੂਰ ਬੈਠੀ ਗੱਲਾਂ ਘੜੀ ਜਾਂਦੀ ਐਂ।

--ਚਲ, ਕੌਫੀ ਪਿਲਾ।

ਗੀਤਾ ਉਸ ਦਾ ਹੱਥ ਫੜ ਕੇ ਕੰਟੀਨ ਵਲ ਤੁਰਦੀ ਕਹਿੰਦੀ ਹੈ।

ਪੈਟ ਤੇ ਕਿਰਨ ਬਾਰੇ ਸ਼ਿਕਾਇਤ ਰਾਇਨ ਤਕ ਵੀ ਜਾ ਪੁੱਜਦੀ ਹੈ। ਇਕ ਦਿਨ ਰਾਇਨ ਆਪਣੇ ਦੋ ਦੋਸਤ ਲੈ ਕੇ ਕਿਰਨ ਦਾ ਰਾਹ ਰੋਕ ਕੇ ਆਖਦਾ ਹੈ,

--ਤੂੰ ਪਾਕੀ, ਮੇਰੇ ਬ੍ਰਡ ਤੋਂ ਪਰ੍ਹੇ ਰਹਿ।

--ਕੀ ਕਿਹਾ? ਇਕ ਵਾਰ ਫਿਰ ਕਹਿ।

ਕਿਰਨ ਗੁੱਸੇ ਨਾਲ ਉਸ ਵਲ ਦੇਖਦਾ ਕਹਿੰਦਾ ਹੈ। ਰਾਇਨ ਆਪਣੀ ਗੱਲ ਦੁਹਰਾਉਂਦਾ ਹੈ। ਕਿਰਨ ਥਾੜ ਕਰਦਾ ਮੁੱਕਾ ਰਾਇਨ ਦੇ ਮੂੰਹ 'ਤੇ ਮਾਰਦਾ ਹੈ। ਮੁੱਕਾ ਇੰਨੇ ਜ਼ੋਰ ਦਾ ਹੈ ਕਿ ਰਾਇਨ ਇਕ ਪਾਸੇ ਨੂੰ ਡਿਗ ਪੈਂਦਾ ਹੈ। ਰਾਇਨ ਦੇ ਦੋਸਤ ਦੇਖਦੇ ਰਹਿ ਜਾਂਦੇ ਹਨ। ਕਿਰਨ ਦੂਜੇ ਮੁੱਕਾ ਮਾਰਨ ਲਈ ਉਸ ਵਲ ਵਧਦਾ ਹੈ ਤਾਂ ਪੈਟ ਦੂਰੋਂ ਹੀ ਰੌਲ਼ਾ ਪਾਉਂਦੀ ਉਹਨਾਂ ਵਲ ਵਧਦੀ ਹੈ। ਹੋਰ ਲੋਕ ਵੀ ਇਕੱਠੇ ਹੋ ਜਾਂਦੇ ਹਨ। ਪੈਟ ਰਾਇਨ ਨੂੰ ਗਾਲ਼ਾਂ ਕੱਢਣ ਲਗਦੀ ਹੈ ਤੇ ਉਸ ਨੂੰ ਬਾਹੋਂ ਫੜ ਇਕ ਪਾਸੇ ਨੂੰ ਲੈ ਤੁਰਦੀ ਹੈ। ਕਿਰਨ ਥੁੱਕਦਾ ਹੋਇਆ ਆਪਣੇ ਕਮਰੇ ਵਲ ਚਲ ਪੈਂਦਾ ਹੈ। ਤੇਜਿੰਦਰ ਤੇ ਉਸ ਦੇ ਦੋਸਤ ਹੈਰਾਨ ਹੋਏ ਖੜੇ ਹਨ। ਇਕ ਕਾਲੀ ਨਸਲ ਦਾ ਮੁੰਡਾ ਉਸ ਨੂੰ ਅੰਗੂਠਾ ਦਿਖਾਉਂਦਾ ਆਖਦਾ ਹੈ,

--ਵੈੱਲ ਡੱਨ!

ਅਗਲੇ ਦਿਨ ਪੈਟ ਰਾਇਨ ਤੇ ਕਿਰਨ ਦੀ ਸੁਲਾਹ ਕਰਾ ਦਿੰਦੀ ਹੈ। ਦੋਵੇਂ ਹੱਥ ਮਿਲਾ ਲੈਂਦੇ ਹਨ ਪਰ ਇਸ ਲੜਾਈ ਦੀ ਚਰਚਾ ਕਈ ਦਿਨ ਤਕ ਹੁੰਦੀ ਰਹਿੰਦੀ ਹੈ। ਇਕ ਦਿਨ ਗੌਰਵ ਉਸ ਨੂੰ ਕਹਿੰਦਾ ਹੈ,

--ਇਹ ਸੰਦੇਸ਼ ਸੀ ਜਿਹਨੇ ਰਾਇਨ ਨੂੰ ਦੱਸਿਆ ਸੀ।

ਕਿਰਨ ਉਸ ਦੀ ਗੱਲ ਦਾ ਕੋਈ ਪ੍ਰਤੀਕਰਮ ਨਹੀਂ ਦਿਖਾਉਂਦਾ। ਉਸ ਲਈ ਸਭ ਕੁਝ ਆਮ ਵਾਂਗ ਹੋ ਜਾਂਦਾ ਹੈ। ਗੀਤਾ ਨਾਲ ਉਹ ਪਹਿਲਾਂ ਵਾਂਗ ਘੁੰਮਣ ਫਿਰਨ ਲਗਦਾ ਹੈ। ਇੰਡੀਆ ਤੋਂ ਆਏ ਵਿਦਿਆਰਥੀਆਂ ਵਿਚ ਉਹ ਸਾਰੇ ਹੁਣ ਕਿਰਨ ਤੋਂ ਭੈਅ ਜਿਹਾ ਖਾਣ ਲਗੇ ਹਨ। ਕੁਝ ਦੇਰ ਲਈ ਉਸ ਨੂੰ ਲਗਦਾ ਹੈ ਕਿ ਸ਼ਾਇਦ ਰਾਇਨ ਫਿਰ ਉਸ ਨਾਲ ਕੋਈ ਅੜਿੱਕਾ ਲਵੇ ਪਰ ਰਾਇਨ ਉਸ ਨਾਲ ਹੱਸ ਕੇ ਮਿਲਣ ਲਗਦਾ ਹੈ।

...ਯੂਨੀ ਵਿਚ ਸਟੂਡੈਂਟ ਯੂਨੀਅਨ ਦੀ ਦੁਕਾਨ ਹੈ ਜਿਥੇ ਗਰੌਸਰੀ ਤੇ ਹੋਰ ਲੋੜੀਂਦਾ ਸਮਾਨ ਵਿਕਦਾ ਹੈ। ਯੂਨੀਅਨ ਵਾਲੇ ਇਸ ਦੁਕਾਨ ਨੂੰ ਬਿਨਾਂ ਕਿਸੇ ਮੁਨਾਫੇ ਤੋਂ ਚਲਾ ਰਹੇ ਹਨ। ਦੁਕਾਨ ਦੇ ਦਰਵਾਜ਼ੇ ਤੇ ਇਕ ਨੋਟਿਸ ਲਗਿਆ ਹੋਇਆ ਹੈ ਕਿ ਇਕ ਸ਼ੌਪ ਅਸੈਸਟੈਂਟ ਦੀ ਲੋੜ ਹੈ, ਜਿਸ ਦਾ ਤਜਰਬਾ ਹੋਵੇ ਉਹ ਅਪਲਾਈ ਕਰੇ। ਕਿਰਨ ਸੋਚਣ ਲਗਦਾ ਹੈ ਕਿ ਜੇ ਉਸ ਨੂੰ ਇਹ ਪਾਰਟ-ਟਾਈਮ ਜੌਬ ਮਿਲ ਜਾਵੇ ਤਾਂ ਕਿੰਨਾ ਚੰਗਾ ਰਹੇ। ਭਾਵੇਂ ਉਸ ਦਾ ਪਿਤਾ ਉਸ ਨੂੰ ਜਿੰਨੇ ਉਹ ਮੰਗੇ ਪੈਸੇ ਦੇ ਦਿੰਦਾ ਹੈ ਪਰ ਜੇ ਇਹ ਕੰਮ ਮਿਲ ਜਾਵੇ ਤਾਂ ਉਸ ਕੋਲ ਕੁਝ ਵਾਧੂ ਪੈਸੇ ਹੋ ਜਾਣ। ਉਹ ਮਨ ਮਰਜ਼ੀ ਦਾ ਖਰਚ ਕਰ ਸਕੇਗਾ। ਪਿਛੇ ਜਿਹੇ ਦੋਸਤ ਆਖ ਰਹੇ ਸਨ ਕਿ ਸਪੇਨ ਜਾਣਾ ਹੈ। ਅਜਿਹੇ ਮੌਕੇ ਉਸ ਨੂੰ ਘਰੋਂ ਪੈਸੇ ਨਹੀਂ ਮੰਗਣੇ ਪੈਣਗੇ। ਉਸ ਨੇ ਸਕੂਲ ਦੇ ਵਰਕ ਐਕਸਪੀਅਰੈਂਸ ਵੇਲੇ ਆਪਣੇ ਇਕ ਦੋਸਤ ਦੇ ਪਿਤਾ ਦੀ ਦੁਕਾਨ ਵਿਚ ਦੋ ਹਫਤੇ ਕੰਮ ਕੀਤਾ ਵੀ ਹੋਇਆ ਹੈ। ਉਸ ਨੂੰ ਟਿੱਲ ਚਲਾਉਣੀ ਆਉਂਦੀ ਹੈ ਤੇ ਸ਼ੈਲਫਾਂ ਭਰਨ ਦਾ ਵੀ ਪਤਾ ਹੈ। ਉਹ ਕਾਊਂਟਰ ਤੇ ਜਾ ਕੇ ਪੁੱਛਦਾ ਹੈ,

--ਆਹ ਜਿਹੜੀ ਜੌਬ ਲਗੀ ਐ ਇਹਦੇ ਲਈ ਫਾਰਮ ਕਿਥੋਂ ਮਿਲੇਗਾ?
--ਤੇਰਾ ਕੋਈ ਤਜਰੁਬਾ ਹੈ ਦੁਕਾਨ ਦਾ?
--ਹਾਂ, ਮੈਂ ਇਹ ਟਿੱਲ ਚਲਾ ਸਕਦਾਂ ਤੇ ਸ਼ੈਲਫਾਂ ਭਰ ਸਕਦਾਂ। ਪਰਾਈਸ ਗੱਨ ਵੀ ਵਰਤ ਸਕਦਾਂ।

ਕਾਊਂਟਰ 'ਤੇ ਖੜੀ ਔਰਤ ਕਿਸੇ ਨਾਲ ਮੁਬਾਈਲ ਤੇ ਗੱਲ ਕਰਦੀ ਹੈ ਤੇ ਉਹ ਕਿਰਨ ਤੋਂ ਉਸ ਦਾ ਨਾਂ ਤੇ ਕਲਾਸ ਪੁੱਛਦੀ ਹੈ ਤੇ ਉਸ ਦਾ ਫੋਨ ਨੰਬਰ ਲੈ ਲੈਂਦੀ ਹੈ। ਕਿਰਨ ਨੂੰ ਅਗਲੇ ਦਿਨ ਯੂਨੀਅਨ ਦੇ ਸੈਕਟਰੀ ਦਾ ਫੋਨ ਆ ਜਾਂਦਾ ਹੈ ਕਿ ਆਵੇ ਤੇ ਕੰਮ ਕਰ ਕੇ ਦਿਖਾਵੇ। ਜੇ ਉਸ ਦਾ ਕੰਮ ਪਸੰਦਾ ਆਇਆ ਤਾਂ ਉਸ ਨੂੰ ਇਹ ਜੌਬ ਮਿਲ ਸਕਦੀ ਹੈ। ਤੇ ਕਿਰਨ ਨੂੰ ਉਹ ਕੰਮ ਮਿਲ ਜਾਂਦਾ ਹੈ। ਚਾਰ ਘੰਟੇ ਰੋਜ਼ਾਨਾ ਤੇ ਪੰਜ ਦਿਨ। ਪੰਜ ਪੌਂਡ ਘੰਟੇ ਦੇ ਹਿਸਾਬ ਨਾਲ ਤਨਖਾਹ ਮਿਲਣੀ ਹੈ। ਉਹ ਖ਼ੁਸ਼ ਹੈ।

ਜੌਗਿੰਗ ਲਈ ਜਦ ਉਹ ਨਿਕਲਦਾ ਹੈ ਨਿਕਲਸ ਅਕਸਰ ਉਸ ਨੂੰ ਮਿਲ ਪੈਂਦਾ ਹੈ ਤੇ ਫਿਰ ਉਹ ਇਕੱਠੇ ਦੌੜਨ ਲਗਦੇ ਹਨ। ਕਈ ਵਾਰ ਕੈਂਪਸ ਵਿਚ ਹੀ ਪਰ ਬਹੁਤੀ ਵਾਰ ਉਹ ਮੁਖ ਸੜਕ ਵਲ ਨਿਕਲ ਜਾਂਦੇ ਹਨ। ਇਕ ਦਿਨ ਕਿਰਨ ਪੁੱਛਦਾ ਹੈ,
--ਨਿਕਲਸ, ਤੂੰ ਕੁਝ ਉਦਾਸ ਲਗਦੈ, ਕੀ ਕਾਰਨ ਐ?
--ਮੇਰੀ ਗਰਾਂਟ ਨਹੀਂ ਆਈ ਹਾਲੇ, ਤੇ ਯੂਨੀ ਵਾਲੇ ਮੈਨੂੰ ਫੀਸ ਜਮ੍ਹਾਂ ਕਰਾਉਣ ਵਾਸਤੇ ਜ਼ੋਰ ਪਾ ਰਹੇ ਆ।
--ਅੱਛਾ! ਮੈਂ ਅਜ ਹੀ ਯੂਨੀਅਨ ਦੇ ਸੈਕਟਰੀ ਲੀਅਮ ਨਾਲ ਗੱਲ ਕਰਾਂਗਾ।
--ਮੈਂ ਕੀਤੀ ਸੀ ਪਰ ਉਹ ਬਹੁਤੇ ਮੱਦਦਗਾਰ ਸਿਧ ਨਹੀਂ ਹੋ ਰਹੇ। ਐਵੇਂ ਗੱਲ ਨੂੰ ਅਣਗੌਲ ਰਹੇ ਆ।
--ਮੇਰੀ ਲੀਅਮ ਨਾਲ ਚੰਗੀ ਬਣਦੀ ਐ, ਮੈਂ ਅਜ ਉਹਨੂੰ ਮਿਲਾਂਗਾ।

ਸਟੂਡੈਂਟ ਯੂਨੀਅਨ ਦੀ ਦੁਕਾਨ ਵਿਚ ਕੰਮ ਕਰਨ ਕਰਕੇ ਯੂਨੀਅਨ ਵਾਲਿਆਂ ਦਾ ਉਸ ਨਾਲ ਕਾਫੀ ਨੇੜ ਹੈ। ਕਿਰਨ ਆਪਣਾ ਕੰਮ ਵਧੀਆ ਤਰੀਕੇ ਨਾਲ ਕਰਦਾ ਹੋਣ ਕਰਕੇ ਉਹ ਕਿਰਨ ਦੀ ਕਦਰ ਕਰਦੇ ਹਨ। ਖਾਸ ਤੌਰ ਤੇ ਲੀਅਮ ਤਾਂ ਕਈ ਵਾਰ ਖੜ ਕੇ ਉਸ ਨਾਲ ਗੱਲਾਂ ਕਰਨ ਲਗਦਾ ਹੈ। ਉਹ ਤਾਂ ਉਸ ਨੂੰ ਅਗਲੀ ਵਾਰ ਯੂਨੀਅਨ ਦੀ ਚੋਣ ਲੜਨ ਲਈ ਵੀ ਤਿਆਰ ਕਰ ਰਿਹਾ ਹੈ ਪਰ ਕਿਰਨ ਨੂੰ ਚੋਣ ਦਾ ਕੋਈ ਸ਼ੌਂਕ ਨਹੀਂ ਹੈ। ਲੀਅਮ ਦੁਕਾਨ ਵਿਚ ਆਉਂਦਾ ਹੈ ਤਾਂ ਉਹ ਉਸ ਨੂੰ ਕਹਿਣ ਲਗਦਾ ਹੈ,
--ਲੀਅਮ, ਮੇਰੇ ਦੋਸਤ ਨਿਕਲਸ ਦੀ ਗਰਾਂਟ ਕਿਸੇ ਗੱਲੋਂ ਲੇਟ ਹੋ ਗਈ, ਉਹਦੀ ਕੋਈ ਸਹਾਇਤਾ ਈ ਕਰ ਦੇ।
--ਕਿਹੜੇ ਨਿਕਲਸ ਦੀ?
--ਨਿਕਲਸ ਰੋਏ ਦੀ।
--ਅੱਛਾ ਉਹ ਮੁੰਡਾ, ਉਹ ਮੇਰੇ ਕੋਲ ਆਇਆ ਵੀ ਸੀ ਪਰ ਇਹ ਕੰਮ ਕੌਂਸਲ ਦਾ ਐ, ਮੈਂ ਉਸ ਨੂੰ ਕਿਹਾ ਸੀ ਕਿ ਆਪਣੀ ਲੋਕਲ ਕੌਂਸਲ ਕੋਲ ਜਾਵੇ ਤੇ ਪਤਾ ਕਰੇ।
--ਪਰ ਉਹਨੂੰ ਫੀਸ ਆਪਣੀ ਜੇਬ੍ਹ ਵਿਚੋਂ ਭਰਨੀ ਪੈ ਰਹੀ ਐ।
--ਇਹ ਫਿਰ ਰਿਫੰਡ ਹੋ ਜਾਵੇਗੀ।
--ਪਰ ਹੁਣ ਉਹਨੂੰ ਇਹ ਪੈਸੇ ਆਪਣੇ ਮਾਂਪਿਓ ਤੋਂ ਮੰਗਣੇ ਪੈਣਗੇ।
--ਕਿਰਨ, ਇਹਦੇ ਵਿਚ ਮੈਂ ਬਹੁਤਾ ਕੁਝ ਨਹੀਂ ਕਰ ਸਕਦਾ।

ਲੀਅਮ ਮੋਢੇ ਚੁੱਕਦਾ ਬੁੱਲ੍ਹ ਅਟੇਰਦਾ ਹੈ ਜਿਵੇਂ ਗੋਰੇ ਕਰਿਆ ਹੀ ਕਰਦੇ ਹਨ। ਕਿਰਨ ਸੋਚਣ ਲਗਦਾ ਹੈ ਕਿ ਇਹ ਕਾਹਦੀ ਸਟੂਡੈਂਟ ਯੂਨੀਅਨ ਹੋਈ ਜੋ ਵਿਦਿਆਰਥੀਆਂ ਦੀ ਸਹਾਇਤਾ ਹੀ ਨਹੀਂ ਕਰ ਸਕਦੀ। ਯੂਨੀ ਵਿਚ ਇਕ ਹੋਰ ਅਦਾਰਾ ਵੀ ਹੈ ਜਿਸ ਨੂੰ ਆਰਕ ਕਿਹਾ ਜਾਂਦਾ ਹੈ ਜਿਸ ਦਾ ਪੂਰਾ ਨਾਂ ਹੈ ਐਡਵਾਈਜ਼ ਰੈਪਰੇਜ਼ੈਂਟ ਕੌਂਸਲ। ਕਿਰਨ ਤੇ ਨਿਕਲਸ ਉਸ ਦੇ ਸੈਕਟਰੀ ਬੈੱਨ ਲਈਅਰ ਨੂੰ ਮਿਲਦੇ ਹਨ। ਬੈੱਨ ਉਸੇ ਵੇਲੇ ਇਕ ਲੈਟਰ ਯੂਨੀ ਦੇ ਫਿਨਾਸ਼ੀਅਲ ਸੈਕਸ਼ਨ ਨੂੰ ਲਿਖਦਾ ਹੈ ਜੋ ਫੀਸ ਲੈਣ ਦਾ ਜ਼ਿੰਮੇਵਾਰ ਹੈ ਤੇ ਇਕ ਲੈਟਰ ਨਿਕਲਸ ਦੀ ਲੋਕਲ ਕੌਂਸਲ ਨੂੰ। ਨਿਕਲਸ ਦਾ ਕੰਮ ਹੋ ਜਾਂਦਾ ਹੈ। ਫਿਨਾਸ਼ੀਅਲ ਸੈਕਸ਼ਨ ਵਾਲੇ ਫੀਸ ਮੰਗਣ ਤੋਂ ਰੁਕ ਜਾਂਦੇ ਹਨ ਤੇ ਕੌਂਸਲ ਵਲੋਂ ਗਰਾਂਟ ਦੀ ਮਨਜ਼ੂਰੀ ਵੀ ਆ ਜਾਂਦੀ ਹੈ। ਕਿਰਨ ਨੂੰ ਸਟੂਡੈਂਟ ਯੂਨੀਅਨ ਤੇ ਬਹੁਤ ਗੁੱਸਾ ਆਉਂਦਾ ਹੈ ਤੇ ਅਗਲੇ ਦਿਨ ਦੁਕਾਨ ਵਾਲੀ ਜੌਬ ਛੱਡ ਦਿੰਦਾ ਹੈ।

...ਕਿਰਨ ਆਪਣੇ ਕਮਰੇ ਵਿਚ ਹੋਵੇ ਤਾਂ ਲਿੰਗਮ ਤੇ ਮਹਿਮਤ ਨਾਲ ਗੱਲਾਂ ਕਰਦਾ ਰਹਿੰਦਾ ਹੈ। ਸੂਜ਼ੀ ਤੇ ਪੈਟ ਵੀ ਹਨ ਪੈਟ ਨੂੰ ਮਿਲਣ ਆਇਆ ਰਾਇਨ ਵੀ ਉਸ ਦੇ ਕਮਰੇ ਵਿਚ ਆ ਜਾਂਦਾ ਹੈ। ਕਈ ਵਾਰ ਗੀਤਾ ਵੀ ਉਥੇ ਹੁੰਦੀ ਹੈ। ਪਰ ਬਾਹਰ ਉਸ ਦੇ ਦੋਸਤਾਂ ਦਾ ਹੋਰ ਗਰੁੱਪ ਹੈ। ਮਾਰਕ ਹੈ ਜੋ ਸਾਊਥ ਐਂਡ ਸ਼ਹਿਰ ਦਾ ਰਹਿਣ ਵਾਲਾ ਹੈ। ਸ਼ੌਨ ਆਇਰਸ਼ ਹੈ। ਚਾਰਲੀ ਸਕੌਟਿਸ਼ ਹੈ ਤੇ ਨਿਕਲਸ ਰੋਏ ਜਮੀਕਨ ਹੈ। ਗੀਤਾ ਨਾਲ ਵੀ ਉਸ ਦਾ ਕਾਫੀ ਸਮਾਂ ਨਿਕਲਦਾ ਹੈ। ਇਮਤਿਆਨ ਆਉਣ ਵਾਲੇ ਹਨ ਇਸ ਲਈ ਉਸ ਦਾ ਬਹੁਤਾ ਵਕਤ ਲਾਇਬਰੇਰੀ ਵਿਚ ਬੀਤਦਾ ਹੈ। ਇਕ ਦਿਨ ਤੇਜਿੰਦਰ ਉਸ ਦੇ ਕਮਰੇ ਵਿਚ ਆਉਂਦਾ ਹੈ। ਭਾਵੇਂ ਉਹ ਉਹਨਾਂ ਨਾਲ ਇੰਨਾ ਨਹੀਂ ਭਿੱਜਦਾ ਜਿੰਨਾ ਉਹ ਉਸ ਦੇ ਨੇੜੇ ਨੂੰ ਆਉਂਦੇ ਹਨ ਫਿਰ ਵੀ ਕਦੇ ਕਦੇ ਉਹਨਾਂ ਵਿਚ ਬੈਠ ਜਾਇਆ ਕਰਦਾ ਹੈ। ਰਾਇਨ ਨਾਲ ਲੜਾਈ ਵੇਲੇ ਕਿਰਨ ਦੇ ਤੇਵਰ ਦੇਖ ਕੇ ਉਸ ਨਾਲ ਦੋਸਤੀ ਨੂੰ ਫਾਇਦੇਮੰਦ ਸਮਝਦੇ ਕਿ ਕਿਤੇ ਕੰਮ ਹੀ ਆਵੇਗਾ। ਤੇਜਿੰਦਰ ਉਸ ਦੇ ਲੈਪਟੌਪ ਨੂੰ ਖੋਹਲ ਲੈਂਦਾ ਹੈ। ਉਸ ਵਿਚ ਕਿਰਨ ਦੀਆਂ ਕੁਝ ਤਸਵੀਰਾਂ ਹਨ। ਇਕ ਥਾਂ ਉਸ ਦੇ ਕਬੱਡੀ ਖੇਲਦੇ ਦੀਆਂ ਤਸਵੀਰਾਂ ਵੀ ਹਨ। ਤੇਜਿੰਦਰ ਹੈਰਾਨ ਹੋ ਕੇ ਪੁੱਛਦਾ ਹੈ,

--ਤੂੰ ਕਬੱਡੀ ਵੀ ਖੇਲਦਾਂ?
--ਹਾਂ, ਕਿਉਂ?
--ਤੈਨੂੰ ਪਤਾ ਕਿ ਕਬੱਡੀ ਇੰਡੀਆ ਦੀ ਬਹੁਤ ਪੁਰਾਣੀ ਖੇਡ ਐ?
--ਹਾਂ, ਮੈਨੂੰ ਪਤਾ।
--ਤੂੰ ਖੇਡਦਾ ਏਂ ਕਬੱਡੀ ਤੇ ਕਹਿੰਨਾ ਕਿ ਤੂੰ ਇੰਡੀਅਨ ਨਹੀਂ, ਤੂੰ ਤੇ ਕੱਟੜ ਇੰਡੀਅਨ ਏਂ, ਇਥੇ ਬੀ. ਬੀ. ਸੀ. ਡੀ. ਵਾਲੀ ਗੱਲ ਸਿੱਧ ਹੁੰਦੀ ਏ ਕਿ ਤੂੰ ਆਪਣੇ ਬਾਰੇ ਕੰਨਫਿਊਜ਼ਡ ਐਂ, ਤੈਨੂੰ ਪਤਾ ਨਹੀਂ ਕਿ ਤੂੰ ਇੰਡੀਅਨ ਏਂ ਕਿ ਬ੍ਰਿਟਿਸ਼।
--ਤੈਨੂੰ ਫਿਰ ਇਹ ਗੱਲ ਨਹੀਂ ਸਮਝ ਪੈ ਰਹੀ ਕਿ ਮੇਰਾ ਰੰਗ ਇੰਡੀਅਨ ਐ, ਮੇਰੇ ਕਲਚਰ ਦਾ ਬਹੁਤ ਸਾਰਾ ਹਿੱਸਾ ਇੰਡੀਅਨ ਐ ਪਰ ਮੇਰਾ ਬਹੁਤਾ ਕੁਸ਼ ਬ੍ਰਿਟਿਸ਼ ਵੀ ਐ ਇਸੇ ਲਈ ਮੈਂ ਬ੍ਰਿਟਿਸ਼ ਇੰਡੀਅਨ ਆਂ। ਇਸ ਟਰਮ ਨੂੰ ਸਮਝਣ ਦੀ ਕੋਸ਼ਿਸ਼ ਕਰ।

## ਇਕਤਾਲੀ

ਗੁਰਮੇਲ ਕਈ ਦਿਨ ਨੌਰਵੁੱਡ ਰੋਡ ਉਪਰ ਖੜਦਾ ਰਹਿੰਦਾ ਹੈ ਜਿਥੇ ਲੋਕ ਕੰਮ ਦੀ ਤਲਾਸ਼ ਵਿਚ ਖੜਿਆ ਕਰਦੇ ਹਨ ਪਰ ਗੁਰਮੇਲ ਦੀ ਕਿਸਮਤ ਵੀ ਹੋਰਨਾਂ ਕਈਆਂ ਵਰਗੀ ਹੀ ਹੈ ਜਿਹਨਾਂ ਨੂੰ ਕੰਮ ਨਹੀਂ ਮਿਲਦਾ। ਗੁਰਮੇਲ ਹਲਕੀ ਵਿਤ ਦਾ ਮਾਲਕ ਹੋਣ ਕਰਕੇ ਅਗਲੇ ਸੋਚਦੇ ਹਨ ਕਿ ਇਹ ਭਾਰਾ ਕੰਮ ਕਿਵੇਂ ਕਰ ਲਵੇਗਾ। ਕਿਉਂਕਿ ਜੋ ਮਜਦੂਰਾਂ ਦੀ ਤਲਾਸ਼ ਵਿਚ ਇਥੇ ਆਉਂਦੇ ਹਨ ਉਹਨਾਂ ਵਿਚ ਬਹੁਤੇ ਬਿਲਡਰ ਹੀ ਹੁੰਦੇ ਹਨ। ਗੁਰਮੇਲ ਦੇ ਜਮ੍ਹਾਂ ਕੀਤੇ ਪੈਸੇ ਖਤਮ ਹੋ ਰਹੇ ਹਨ। ਉਹ ਬਹੁਤੇ ਪੈਸੇ ਆਪਣੇ ਪਾਸ ਰੱਖਿਆ ਵੀ ਨਹੀਂ ਕਰਦਾ। ਜੋ ਕਮਾਉਂਦਾ ਹੈ ਘਰ ਨੂੰ ਭੇਜਦਾ ਜਾਂਦਾ ਹੈ। ਉਸ ਨੂੰ ਇਹੋ ਫਿਕਰ ਖਾ ਰਿਹਾ ਹੈ ਕਿ ਹੁਣ ਕਿਰਾਇਆ ਕਿਥੋਂ ਦੇਵੇਗਾ ਤੇ ਖਾਵੇਗਾ ਕਿਥੋਂ। ਸ਼ਾਮ ਨੂੰ ਉਹ ਸੁੱਚੇ ਕੋਲ ਚਲੇ ਜਾਂਦਾ ਹੈ। ਸੁੱਚਾ ਉਸ ਦਾ ਪੁਰਾਣਾ ਦੋਸਤ ਹੈ। ਉਹ ਸੁੱਚੇ ਕੋਲ ਰੋਟੀ ਖਾ ਆਉਂਦਾ ਹੈ ਤੇ ਸ਼ਰਾਬ ਪੀ ਲੈਂਦਾ ਹੈ। ਸੁੱਚੇ ਦੇ ਨਾਲ਼ਦੇ ਭਾਵੇਂ ਪੈਸੇ ਇਕ ਥਾਂ ਇਕੱਠੇ ਕਰ ਕੇ ਰੋਟੀ ਬਣਾਉਂਦੇ ਹਨ ਪਰ ਗੁਰਮੇਲ ਨੂੰ ਕੋਈ ਮੱਥੇ ਵੱਟ ਨਹੀਂ ਪਾਉਂਦਾ। ਇਕ ਦਿਨ ਸਭ ਦੇ ਬੈਠਿਆਂ ਤੇ ਗੁਰਮੇਲ ਕਹਿੰਦਾ ਹੈ,
--ਯਾਰ ਸੁੱਚੇ, ਮੇਰਾ ਦਿਲ ਕਰਦਾ ਮੈਂ ਇੰਡੀਆ ਚਲੇ ਜਾਵਾਂ, ਇਥੇ ਹੁਣ ਬਹੁਤ ਮੁਸ਼ਕਲ ਪੈ ਰਿਹਾ।
--ਕਾਹਲਾ ਨਾ ਪੈ, ਥੋੜੀ ਹੋਰ ਉਡੀਕ ਕਰ, ਰੱਬ ਤੇ ਭਰੋਸਾ ਰੱਖ, ਮਿਲ ਜਾਊ ਕੰਮ ਵੀ। ਐਸ ਐਤਵਾਰ ਆਪਾਂ ਦੇਖਦੇ ਆਂ ਕਬੱਡੀ, ਮਨ ਹੋਰ ਪਾਸੇ ਪਊ, ...ਕੰਮ ਵੀ ਮਿਲ ਜਾਊ।

ਸੁੱਚਾ ਉਸ ਨੂੰ ਹੌਸਲਾ ਦਿੰਦਾ ਆਖਦਾ ਹੈ। ਕਬੱਡੀ ਦਾ ਜ਼ਿਕਰ ਆਉਣ ਤੇ ਮੇਜਰ ਕਹਿਣ ਲਗਦਾ ਹੈ,
--ਕਬੱਡੀ ਵਾਲਿਆਂ ਨੇ ਯਾਰ ਆਪਣਾ ਗਦਰ ਪਾ ਰੱਖਿਆ, ਭੈਣ ਦੇਣੀ ਦੀ ਗਰਾਊਂਡ ਈ ਏਦਾਂ ਦੇ ਥਾਂ ਤੇ ਹੁੰਦੀ ਆ ਕਿ ਜਿਥੇ ਸਾਲ਼ੀ ਕੋਈ ਬੱਸ ਵੀ ਨਹੀਂ ਜਾਂਦੀ ਹੁੰਦੀ।
--ਗੱਲ ਤੇਰੀ ਠੀਕ ਆ, ਪਰ ਏਹਨਾਂ ਕਬੱਡੀ ਵਾਲਿਆਂ 'ਚ ਫੁੱਟ ਈ ਏਨੀ ਆਂ ਕਿ ਇਕ ਦੂਜੇ ਦੀਆਂ ਸ਼ਿਕਾਇਤਾਂ ਲਾਈ ਜਾਂਦੇ ਆ ਤੇ ਨੇੜੇ ਤੇੜੇ ਇਹਨਾਂ ਨੂੰ ਕੋਈ ਗਰਾਊਂਡ ਨਹੀਂ ਦਿੰਦਾ, ਜਿਹੜੀ ਗਰਾਊਂਡ ਇਕ ਵਾਰੀ ਮਿਲਦੀ ਆ ਉਹ ਮੁੜ ਕੇ ਨਹੀਂ ਮਿਲਦੀ।
--ਸਾਡੇ ਬੰਦੇ ਦਾਰੂ ਪੀ ਕੇ ਗੰਦ ਵੀ ਤਾਂ ਬਹੁਤ ਪਾਉਂਦੇ ਆ, ਖੱਪ ਵੀ ਪਾਉਂਦੇ ਆ, ਆਹ ਗੁਰਦੇਵ ਸਾਲ਼ਾ ਪਿਛਲੇ ਸਾਲ ਜਿਥੇ ਖੜਾ ਖਾਂਦਾ ਸੀ ਓਥੇ ਈ ਪਿਸ਼ਾਬ ਕਰਨ ਲਗ ਪਿਆ, ਕੋਈ ਗੋਰਾ ਦੇਖੇ ਤਾਂ ਕੀ ਕਹੇ ਕਿ ਏਦਾਂ ਦੇ ਹੁੰਦੇ ਆ ਇੰਡੀਅਨ!
--ਦਾਰੂ ਕਬੱਡੀ 'ਚ ਬੰਦ ਕਰਨੀ ਚਾਹੀਦੀ ਆ।
--ਦਾਰੂ ਬਿਨਾਂ ਕਾਹਦੀ ਕਬੱਡੀ!

ਉਹਨਾਂ ਦੀਆਂ ਗੱਲਾਂ ਗੁਰਮੇਲ ਨੂੰ ਬੋਰ ਕਰਨ ਲਗਦੀਆਂ ਹਨ। ਉਹ ਕਹਿਣ ਲਗਦਾ ਹੈ,
--ਯਾਰ ਤੁਹਾਨੂੰ ਆਪਣੀ ਪਈ ਹੋਈ ਆ, ਏਧਰ ਮੇਰਾ ਦਿਲ ਕਰਦਾ ਕਿ ਮੈਂ ਬਾਹਰ ਰੋਡ ਤੇ ਖੜ ਜਾਵਾਂ ਤੇ ਊਧਮ ਸੂੰਹ ਵਾਂਗੂੰ ਗਾਣਾ ਗਾਵਾਂ ਕਿ ਮੈਨੂੰ ਫੜ ਲਓ ਲੰਡਨ ਵਾਸੀਓ ਮੈਂ ਖੜਾ ਪੁਕਾਰਾਂ।
--ਤੂੰ ਸਾਲ਼ਿਆ ਕਿਧਰ ਦਾ ਦੇਸ਼ ਭਗਤ ਹੋ ਗਿਆ ਆਪਣਾ ਮੁਕਾਬਲਾ ਊਧਮ ਸੂੰਹ ਨਾਲ ਕਰੀ ਜਾਨਾਂ।
--ਹੈਗਾ ਤਾਂ ਯਾਰ ਮੈਂ ਵੀ ਦੇਸ਼ ਭਗਤ ਬਸ ਸ਼ਹੀਦ ਹੋਣ ਦੀ ਕਸਰ ਆ, ਮੈਨੂੰ ਲਗਦਾ ਜੇ ਕੰਮ ਨਾ ਮਿਲਿਆ ਤਾਂ ਸ਼ਹੀਦ ਵੀ ਹੋ ਜਾਣਾਂ।

ਕਹਿ ਕੇ ਗੁਰਮੇਲ ਹੱਸਣ ਲਗਦਾ ਹੈ। ਕਈ ਵਾਰ ਸ਼ਰਾਬੀ ਹੋਇਆ ਗੁਰਮੇਲ ਉਥੇ ਹੀ ਸੌਂ ਜਾਂਦਾ ਹੈ।

...ਇਕ ਰਾਤ ਇਕ ਅੱਧਖੜ ਜਿਹਾ ਬੰਦਾ ਆ ਕੇ ਪੱਚੀ ਨੰਬਰ ਦਾ ਦਰਵਾਜ਼ਾ ਖੜਕਾਉਂਦਾ ਹੈ। ਸੂਰਤੀ ਦਰਵਾਜ਼ਾ ਖੋਹਲਦਾ ਹੈ। ਉਹ ਆਖਦਾ ਹੈ,
--ਮੈਂ ਇਕੀ ਨੰਬਰ ਵਿਚ ਰਹਿੰਨਾ, ਦਰਜੀ ਦਾ ਕੰਮ ਕਰਦਾਂ, ਅਜ ਮੈਂ ਸ਼ੌਪਿੰਗ ਨਹੀਂ ਜਾ ਹੋਇਆ ਤੇ ਮੇਰੀ ਸ਼ਰਾਬ ਮੁੱਕ ਗਈ, ਜੇ ਕਿਤੇ ਪਾਈਆ ਕੁ ਹੈਗੀ ਤਾਂ ਦੇ ਦਿਓ, ਕੱਲ ਨੂੰ ਮੋੜ ਦੇਊਂ।

ਸੂਰਤੀ ਅੰਦਰ ਜਾਂਦਾ ਹੈ ਤੇ ਅੱਧੀ ਕੁ ਬਚਦੀ ਵਿਸਕੀ ਦੀ ਬੋਤਲ ਲਿਆ ਕੇ ਉਸ ਬੰਦੇ ਨੂੰ ਦੇ ਦਿੰਦਾ ਹੈ। ਉਹ ਬੰਦਾ ਉਸਦਾ ਧੰਨਵਾਦ ਕਰਦਾ ਚਲੇ ਜਾਂਦਾ ਹੈ। ਅਗਲੀ ਸ਼ਾਮ ਉਹ ਪੂਰੀ ਬੋਤਲ ਵਿਸਕੀ ਦੀ ਲੈ ਕੇ ਫਿਰ ਆ ਜਾਂਦਾ ਹੈ। ਸ਼ਨਿਚਰਵਾਰ ਦਾ ਦਿਨ ਹੋਣ ਕਰਕੇ ਸਾਰੇ ਘਰ ਹੀ ਹਨ। ਰਸੋਈ ਵਿਚ ਮੀਟ ਬਣ ਰਿਹਾ ਹੈ। ਆਮ ਵਾਂਗ ਸੁੱਚੇ ਦੇ ਕਮਰੇ ਵਿਚ ਸਾਰੇ ਬੈਠੇ ਹਨ। ਸੂਰਤੀ ਵੀ ਹੈ। ਉਹ ਬੋਤਲ ਉਹਨਾਂ ਦੇ ਵਿਚਕਾਰ ਰੱਖਦਾ ਕਹਿੰਦਾ ਹੈ,

--ਮੈਂ ਰਾਤੀ ਲੈ ਗਿਆ ਸੀ, ...ਦੁਕਾਨਾਂ ਬੰਦ ਹੋ ਗਈਆਂ ਕਰਕੇ।

--ਕੋਈ ਕਾਹਲ਼ੀ ਤਾਂ ਨਹੀਂ ਸੀ।

ਸੂਰਤੀ ਕਹਿੰਦਾ ਹੈ। ਸੂਰਤੀ ਉਸ ਬਾਰੇ ਸਭ ਨੂੰ ਦਸ ਚੁੱਕਾ ਹੈ। ਸੁੱਚਾ ਉਸ ਲਈ ਪੈੱਗ ਤਿਆਰ ਕਰਦਾ ਪੁੱਛਦਾ ਹੈ,

--ਕਿੰਨਾ ਕੁ ਚਿਰ ਹੋ ਗਿਆ ਇਥੇ ਰਹਿੰਦੇ ਨੂੰ?

--ਕਈ ਸਾਲ ਹੋ ਗਏ, ਕੌਂਸਲ ਦਾ ਘਰ ਆ, 'ਰਾਮ ਨਾਲ਼ ਬੈਠੇ ਆਂ, ਨਿਆਣਾ ਨਿਕਾ ਸਾਡੇ ਹੈ ਨਹੀਂ ਕੋਈ, ਦੋ ਜੀਅ, ਕੋਈ ਹੇਹਾ ਨਾ ਖੇਹਾ, ਦਰਜੀ ਦਾ ਕੰਮ ਕਰਦਾਂ, ਜੋ ਕਮਾ ਹੋ ਜਾਏ ਸਾਡੇ ਦੋ ਜੀਆਂ ਲਈ ਬਹੁਤ ਆ।

--ਕੀ ਨਾਂ ਬਈ ਤੇਰਾ?

--ਮੈਨੂੰ ਸਾਰੇ ਦਰਜੀ ਕਹਿੰਦੇ ਆ।

--ਚਲ ਦਰਜੀ ਈ ਚੱਲੂ, ਲੈ ਬਈ ਦਰਜੀ ਭਾਈ, ਸੰਗਣ ਦੀ ਲੋੜ ਨਹੀਂ, ਆਪਣਾ ਘਰ ਸਮਝ ਕੇ ਖਾਹ ਪੀ। ਫੇਰ ਵੀ ਕਦੇ ਲੋੜ ਪਵੇ ਤਾਂ ਵੈਲਕਮ ਆਂ।

ਮੇਜਰ ਬੋਲਦਾ ਹੈ। ਦੋ ਦੋ ਪੈੱਗ ਹੋਰ ਪੀਂਦੇ ਹਨ ਤਾਂ ਮੇਜਰ ਉਸ ਵਲ ਧਿਆਨ ਨਾਲ ਦੇਖਦਾ ਆਖਦਾ ਹੈ,

--ਗੱਲ ਸੁਣ ਦਰਜੀਆ, ਤੇਰੀ ਉਮਰ ਤਾਂ ਇੰਨੀ ਹੈ ਨਹੀਂ ਫੇਰ ਬੱਚਾ ਕਿਉਂ ਨਹੀਂ ਹੁੰਦਾ।

--ਬਸ ਜੀ, ਜੋ ਕਰੇ ਕਰਤਾਰ!

--ਇਹ ਕਰਤਾਰ ਨੇ ਨਹੀਂ, ਤੂੰ ਕਰਨਾ, ...ਜੇ ਨਹੀਂ ਤਾਂ ਕਿਸੇ ਦੀ ਮਦਦ ਲੈ ਲਾ।

--ਕਿਹਦੀ ਮੱਦਦ ਲਵਾਂ?

--ਆਹ ਆਪਣਾ ਸੂਰਤੀ ਹੈਗਾ।

--ਸਾਲ਼ਿਆ, ਮੈਂ ਸਾਨ੍ਹ ਆਂ?

ਸੂਰਤੀ ਗੁੱਸੇ ਵਿਚ ਆ ਜਾਂਦਾ ਹੈ ਤੇ ਬਾਕੀ ਹੱਸਣ ਲਗਦੇ ਹਨ। ਮੇਜਰ ਫਿਰ ਕਹਿੰਦਾ ਹੈ,

--ਸੂਰਤ ਸਿਆਂ, ਕਿਸੇ ਦੀ ਹੈਲਪ ਕਰਨੀ ਮਾੜੀ ਗੱਲ ਨਹੀਂ ਹੁੰਦੀ।

--ਸਾਲ਼ਿਆ, ਤੂੰ ਕਰਦੇ ਹੈਲਪ, ਤੂੰ ਵੀ ਤਾਂ ਵਿਹਲਾ ਈ ਐਂ।

--ਨਹੀਂ, ਮੈਂ ਨਹੀਂ ਕਰ ਸਕਦਾ, ਮੇਰੇ ਨਿਆਣੇ ਦਾ ਮੜੰਗਾ ਮੇਰੇ ਤੇ ਪੈਣ ਲਗ ਪੈਂਦਾ, ਲੋਕਾਂ ਨੂੰ ਪਤਾ ਲੱਗ ਜਾਣਾਂ। ਚਲ ਗੁਰਦੇਵ, ਤੂੰ ਆਪਣੇ ਦਰਜੀ ਭਰਾ ਲਈ ਕਰ ਦੇ ਕੁਸ਼।

ਗੁਰਦੇਵ ਮੇਜਰ ਨੂੰ ਗਾਲ਼ ਕੱਢਦਾ ਲੜਨ ਲਈ ਉਠ ਕੇ ਖੜਾ ਹੋ ਜਾਂਦਾ ਹੈ। ਦਰਜੀ ਉਸ ਨੂੰ ਆਖਦਾ ਹੈ,

--ਓ ਭਰਾਓ, ਮੇਰਾ ਇੰਨਾ ਫਿਕਰ ਕਰਨ ਲਈ ਸ਼ੁਕਰੀਆ, ਅਸਲ ਵਿਚ ਗੱਲ ਇਹ ਆ ਕਿ ਮੇਰੀ ਘਰਵਾਲੀ ਨੂੰ ਔਰਤਾਂ ਵਾਲੀ ਕੋਈ ਬਿਮਾਰੀ ਹੈਗੀ ਆ ਤੇ ਉਹਦੇ ਬੱਚਾ ਹੋ ਨਹੀਂ ਸਕਣਾ, ਨਹੀਂ ਤਾਂ ਤੁਹਾਡੇ ਵਰਗੇ ਮੇਰੇ ਕਈ ਕਈ ਦੋਸਤ ਆਏ ਤੇ ਕਈ ਗਏ।

--ਗੱਲ ਸੁਣ ਓਏ ਦਰਜੀਆ, ਓਹ ਝੜੇ ਜਿਹੇ ਚਿਤੜਾਂ ਵਾਲੀ ਔਰਤ ਤੇਰੀ ਤੀਵੀਂ ਆ?

--ਦੇਖ ਬਈ ਹੁਣ ਅਸੀਂ ਤੇਰੀ ਮਦਦ ਕਰਨ 'ਤੇ ਆ ਗਏ ਆਂ, ਤੂੰ ਏਦਾਂ ਕਰ ਕਿ ਵਿਆਹ ਹੋਰ ਕਰਾ ਲੈ ਕਿ ਅਸੀਂ ਤੇਰੇ ਕੰਮ ਆ ਸਕੀਏ।

--ਜੇ ਵਿਆਹ ਕਰਾਉਣਾ ਹੁੰਦਾ ਤਾਂ ਮੈਂ ਬਹੁਤ ਸਾਲ ਪਹਿਲਾਂ ਕਰਾ ਲੈਂਦਾ, ਹੁਣ ਮੇਰੀ ਸ਼ਕਲ ਦੇਖੋ ਮੇਰਾ ਵਿਆਹ ਕੌਣ ਕਰ ਦੇਊ, ਹੁਣ ਤਾਂ ਇਹੋ ਆ ਕਿ ਇਹਦੇ ਬੱਚਾ ਹੋਣਾ ਨਹੀਂ ਤੇ ਨਾ ਈ ਮੇਰਾ ਵਿਆਹ ਹੋਣਾਂ, ਸੋ ਦਿਨ ਕਟੀ ਕਰੀ ਜਾਨੇ ਆਂ।

ਦਰਜੀ ਉਹਨਾਂ ਵਿਚ ਰਚ ਮਿਚ ਜਾਂਦਾ ਹੈ। ਉਸ ਨੂੰ ਉਹਨਾਂ ਦੀ ਮਹਿਫਲ ਚੰਗੀ ਲਗਦੀ ਹੈ। ਅਗਲੇ ਸ਼ਨਿਚਰਵਾਰ ਫਿਰ ਉਹ ਇਕ ਬੋਤਲ ਵਿਸਕੀ ਦੀ ਲੈ ਕੇ ਉਹਨਾਂ ਵਿਚ ਆ ਬੈਠਦਾ ਹੈ। ਜਦੋਂ ਸਾਰੇ ਥੋੜੀ ਰੰਗੀਨੀ ਵਿਚ ਆ ਜਾਂਦੇ ਦਰਜੀ ਆਖਦਾ ਹੈ,

--ਲੈ ਬਈ ਭਰਾਓ, ਜੇ ਮੈਂ ਤੁਹਾਡੇ ਕਿਸੇ ਕੰਮ ਆ ਸਕਿਆ ਤਾਂ ਮੇਰਾ ਧੰਨਭਾਗ ਹੋਏਗਾ, ਕੋਈ ਕੰਮ ਹੋਏ ਤਾਂ ਝਿਜਕਣਾ ਨਹੀਂ।

--ਦਰਜੀਆ, ਤੇਰੇ 'ਚ ਗੁਣ ਕਿਹੜਾ ਕਿ ਤੂੰ ਸਾਡੇ ਕੰਮ ਆਏਂਗਾ?

--ਲਓ ਜੀ, ਮੈਂ ਤੁਰੀ ਜਾਂਦੀ ਔਰਤ ਨੂੰ ਦੇਖ ਕੇ ਦਸ ਸਕਦਾਂ ਕਿ ਇਹਦਾ ਲੱਕ ਕਿੰਨਾ ਹੋਏਗਾ ਤੇ ਉਪਰੋਂ ਕੀ ਸਾਈਜ਼।

---ਚਲ ਇਹ ਗੱਲ ਤਾਂ ਕਪੜੇ ਸੀਣ ਦਾ ਸਾਈਜ਼ ਲੈਂਦਾ ਹੋਏਂਗਾ, ਚਲ ਮੰਨ ਲਿਆ ਕਿ ਇਕ ਤਾਂ ਤੇਰੇ ਵਿਚ ਇਹ ਗੁਣ ਕਿ ਤੂੰ ਕਪੜੇ ਸੀਂਅ ਲੈਂਨਾ ਹੋਰ ਤੇਰੇ ਵਿਚ ਕਿਹੜਾ ਗੁਣ ਆ ਜਿਹੜਾ ਸਾਡੇ ਕੰਮ ਆ ਸਕੇ?

--ਕਪੜਾ ਈ ਨਹੀਂ ਕੋਈ ਵੀ ਚੀਜ਼ ਫਟੀ ਹੋਵੇ ਤਾਂ ਮੈਂ ਸੀਂਅ ਸਕਦਾਂ।

ਕਹਿ ਕੇ ਦਰਜ਼ੀ ਸੂਰਤੀ ਵਲ ਵਿੰਗੀ ਨਜ਼ਰ ਨਾਲ ਦੇਖਦਾ ਹੈ। ਬਾਕੀ ਸਾਰੇ ਹੱਸ ਪੈਂਦੇ ਹਨ ਸੂਰਤੀ ਫਿਰ ਪੁੱਛਦਾ ਹੈ,

--ਕੋਈ ਹੋਰ?

--ਮੈਨੂੰ ਅੰਗਰੇਜ਼ੀ ਆਉਂਦੀ ਆ।

--ਅੰਗਰੇਜ਼ੀ ਦੀ ਇਸ ਮੁਲਕ ਵਿਚ ਕਦੋਂ ਲੋੜ ਪੈਂਦੀ ਆ, ਆਹ ਦੇਖ ਸੁੱਚਾ, ਰਾਤੀਂ ਇਹਨੂੰ ਇਕ ਸੁਮਾਲਣ ਮਿਲ ਪਈ, ਨਾ ਏਹਨੂੰ ਅੰਗਰੇਜ਼ੀ ਦਾ ਇੱਲ-ਕੁਕੜ ਆਵੇ ਨਾ ਉਹਨੂੰ ਪਰ ਇਹਦੇ ਕੋਲ ਰਾਤ ਰਹਿ ਕੇ ਗਈ ਆ।

ਮੇਜਰ ਆਖਦਾ ਹੈ। ਉਹ ਕੁਝ ਦੇਰ ਬਾਅਦ ਫਿਰ ਕਹਿੰਦਾ ਹੈ,

--ਮੈਨੂੰ ਤਾਂ ਬਈ ਦਰਜੀ ਗੇਅ ਲਗਦਾ।

--ਉਹ ਕਿਦਾਂ?

--ਦੇਖ ਨਾ ਏਹਦੀਆਂ ਉਂਗਲਾਂ ਕਿੰਨੀਆਂ ਪਤਲੀਆਂ, ਇਹਦੇ ਲੰਮੇ ਵਾਲ਼ ਵੀ, ...ਸੱਚ ਦੱਸ ਦਰਜੀਆ।

--ਸੱਚ ਤਾਂ ਕਦੇ ਮੇਰੇ ਨਾਲ਼ ਸੌਂ ਕੇ ਦੇਖ ਫੇਰ ਈ ਪਤਾ ਚੱਲੂ।

ਇਵੇਂ ਉਹ ਦੇਰ ਰਾਤ ਤਕ ਬੈਠੇ ਗੱਲਾਂ ਕਰਦੇ ਰਹਿੰਦੇ ਹਨ। ਦਰਜੀ ਹੁਣ ਕਦੇ ਕਦੇ ਘਰੋਂ ਉਹਨਾਂ ਵਾਸਤੇ ਖਾਣ ਲਈ ਵੀ ਕੁਝ ਲੈ ਆਉਂਦਾ ਹੈ ਪਰ ਸੁੱਚੇ ਤੇ ਮੇਜਰ ਨੂੰ ਆਪਣਾ ਬਣਾਇਆ ਹੀ ਚੰਗਾ ਲਗਦਾ ਹੈ। ਇਕ ਦਿਨ ਦਰਜੀ ਵੀ ਬੈਠਾ ਹੈ ਤਾਂ ਜੋਧ ਸਿੰਘ ਮਾਲਕ ਮਕਾਨ ਕਿਰਾਇਆ ਲੈਣ ਆ ਜਾਂਦਾ ਹੈ। ਦਰਜੀ ਵਲ ਦੇਖ ਕੇ ਸੋਚਦਾ ਹੈ ਕਿ ਸ਼ਾਇਦ ਇਹ ਵੀ ਇਥੇ ਹੀ ਮੁਫਤ ਵਿਚ ਰਹਿੰਦਾ ਹੋਵੇ। ਉਹ ਇਕ ਦਮ ਆਖਦਾ ਹੈ,

--ਤੇਰਾ ਨਾਂ ਕੀ ਬਈ? ਤੂੰ ਵੀ ਇਥੇ ਰਹਿੰਨਾ?

ਦਰਜੀ ਨੇ ਉਸ ਨੂੰ ਪਹਿਲਾਂ ਵੀ ਕਿਰਾਇਆ ਲੈਣ ਆਉਂਦੇ ਦੇਖਿਆ ਹੋਇਆ ਹੈ। ਉਹ ਕਹਿੰਦਾ ਹੈ,

--ਦੇਖ, ਸਾਲ਼ਾ ਗਿੱਠ-ਮੁਠੀਆ ਜਿਹਾ ਕੀ ਗੱਲ ਕਰਦਾ! ...ਓ ਸ਼੍ਰੀਮਾਨ, ਮੈਂ ਬ੍ਰਿਟਿਸ਼ ਸਿਟੀਜਨ ਆਂ, ਬ੍ਰਿਟਿਸ਼ ਸਿਟੀਜਨ, ਦੋ ਬ੍ਰਿਟਿਸ਼ ਪਾਸਪੋਰਟ ਆ ਮੇਰੇ ਕੋਲ, ਦੋ! ਇਕੀ ਨੰਬਰ ਵਿਚ ਰਹਿੰਨਾ ਮੈਂ, ਕਦੇ ਮੁਫਤ ਦੀ ਦਾਰੂ ਪੀਣੀ ਹੋਈ ਤਾਂ ਆ ਜਾਈਂ।

ਜੋਧ ਸਿੰਘ ਨੂੰ ਉਸ ਦੀਆਂ ਗੱਲਾਂ ਤੇ ਗੁੱਸਾ ਤਾਂ ਆਉਂਦਾ ਹੈ ਪਰ ਗੱਲ ਉਸ ਨੇ ਆਪ ਸ਼ੁਰੂ ਹੋਣ ਕਰਕੇ ਚੁੱਪ ਰਹਿੰਦਾ ਹੈ। ਸੁੱਚਾ ਉਸ ਨੂੰ ਸਭ ਵਲੋਂ ਇਕੱਠਾ ਕੀਤਾ ਹੋਇਆ ਕਿਰਾਇਆ ਦਿੰਦਾ ਆਖਦਾ ਹੈ,

--ਅੰਕਲ, ਗਲਾਸੀ ਪਾਵਾਂ?

--ਛੋਟਾ ਪੈੱਗ ਰੱਖੀਂ, ਤੇਰਾ ਹੱਥ ਵੀ ਜ਼ਰਾ ਭਾਰਾ ਐ।

--ਅੰਕਲ, ਪੈਗ ਜਿੱਡਾ ਮਰਜੀ ਲੈ ਲਾ ਪਰ ਮੇਰਾ ਇਕ ਕੰਮ ਕਰਦੇ।

--ਕਿਹੜਾ ਕੰਮ?

--ਆਹ ਗੁਰਮੇਲ ਦਾ ਕੰਮ ਟੁੱਟ ਗਿਆ, ਇਹਨੂੰ ਕਿਤੇ ਸੈੱਟ ਕਰਲਾ।

--ਅਜਕਲ, ਕੰਮ ਬਹੁਤ ਠੰਡਾ ਐ।

--ਕਿਤੇ ਠੰਡੇ ਵਿਚ ਈ ਵਾੜ ਲੈ, ਤੇਰਾ ਅਹਿਸਾਨ ਹੋਊ।

ਜੋਧ ਸਿੰਘ ਗੁਰਮੇਲ ਵਲ ਦੇਖਦਾ ਕਹਿੰਦਾ ਹੈ,

--ਇਹ ਭਾਰਾ ਕੰਮ ਕਰ ਲਊ?

--ਤੂੰ ਇਕ ਵਾਰੀ ਟਰਾਈ ਕਰਾ ਕੇ ਦੇਖ, ਇਹ ਦੇਖਣ ਨੂੰ ਈ ਛੋਟਾ ਜਿਹਾ ਲਗਦਾ, ਕੰਮ ਨੂੰ ਬਹੁਤ ਚੀੜਾ।

--ਥੋੜੇ ਦਿਨ ਪੱਧਰੇ ਆ ਲੈਣ ਦੇ।

--ਤੂੰ ਪੱਧਰੇ ਦਿਨਾਂ ਤਕ ਤਨਖਾਹ ਨਾ ਦੇਈਂ, ਇਹ ਕੱਲ ਨੂੰ ਤੇਰੀ ਫੈਕਟਰੀ ਆ ਜਾਊ।

--ਚਲ ਆ ਜਾਵੇ ਪਰ ਮੈਨੂੰ ਦੇਖਣਾ ਪੈਣਾ।

--ਨਾਲ਼ੇ ਅੰਕਲ ਇਕ ਹੋਰ ਗੱਲ, ਆਹ ਦੇਖ ਸੁਦਾਗਰ ਸੂੰਹ ਦੀ ਐੱਸ ਐਂਡ ਐੱਸ ਵਿੰਡੋਜ਼ ਦਾ ਰੇਡੀਓ ਉਪਰ ਕਿੱਦਾਂ ਰੌਲ਼ਾ ਪੈਂਦਾ, ਤੂੰ ਵੀ ਐਡ ਦੇ ਆਪਣੀ, ਤਾਂ ਈ ਕੰਮ ਚੱਲਣਾਂ। ਅਜ ਦੁਨੀਆਂ ਰੌਲ਼ੇ ਦੀ ਆ। ਸਬਜ਼ੀ ਓਹਦੀ ਜ਼ਿਆਦਾ ਵਿਕਦੀ ਆ ਜਿਹਦਾ ਹੋਕਾ ਉਚਾ ਹੁੰਦਾ।

--ਕਿੱਦਾਂ ਕੰਮ ਓਹਦਾ?

--ਕੰਮ ਦੀ ਸਲੈਕ ਤਾਂ ਓਹਦੇ ਵੀ ਹੈਗੀ ਆ ਪਰ ਫੇਰ ਵੀ ਐਡ ਨਾਲ਼ ਕੰਮ ਤੁਰਿਆ ਜਾਂਦਾ।

--ਇਹ ਰੇਡੀਓ ਵਾਲ਼ੇ ਪੈਸੇ ਈ ਬਹੁਤ ਮੰਗਦੇ ਆ।

ਆਖਦਾ ਜੋਧ ਸਿੰਘ ਆਪਣੀ ਗਲਾਸੀ ਖਾਲੀ ਕਰਦਾ ਹੈ ਤੇ ਤੁਰ ਪੈਂਦਾ ਹੈ। ਸੁੱਚਾ ਆਖਦਾ ਹੈ,

--ਲੈ ਬਈ ਗੁਰਮੇਲ, ਤੇਰਾ ਤੋਪਾ ਭਰ ਹੋ ਗਿਆ।

ਫਿਰ ਉਹ ਦਰਜੀ ਨੂੰ ਪੁੱਛਦਾ ਹੈ,

--ਗੱਲ ਸੁਣ ਓਏ ਦਰਜੀਆ, ਤੇਰੇ ਕੋਲ ਦੋ ਬ੍ਰਿਟਿਸ਼ ਪਾਸਪੋਰਟ ਕਿੱਦਾਂ ਹੋ ਗਏ?

--ਇਕ ਮੇਰਾ ਤੇ ਇਕ ਮੇਰੀ ਘਰਵਾਲ਼ੀ ਦਾ।

ਕਹਿੰਦਾ ਉਹ ਖਚਰੀ ਜਿਹੀ ਹਾਸੀ ਹੱਸਦਾ ਹੈ ਤੇ ਬਾਕੀ ਵੀ ਹੱਸਣ ਲਗਦੇ ਹਨ।

...ਉਹਨਾਂ ਦੀ ਇਹ ਮਹਿਫਲ ਸਿਰਫ ਸ਼ਨਿਚਰਵਾਰ ਨੂੰ ਹੀ ਲਗਦੀ ਹੈ। ਕਦੇ ਕਦੇ ਸ਼ੁਕਰਵਾਰ ਨੂੰ ਵੀ। ਕਦੇ ਕਦੇ ਕੇਸਰ ਵੀ ਆ ਜਾਂਦਾ ਹੈ ਪਰ ਕੇਸਰ ਸ਼ਰਾਬ ਨਹੀਂ ਪੀਂਦਾ ਇਸ ਕਰਕੇ ਬਹੁਤੀ ਦੇਰ ਬੈਠਦਾ ਵੀ ਨਹੀਂ। ਇਕ ਦਿਨ ਗੁਰਦੇਵ ਦਾ ਇਕ ਭਾਈਵੰਦ ਉਸ ਨੂੰ ਮਿਲਣ ਆਉਂਦਾ ਹੈ। ਉਸ ਦਾ ਸੁਭਾਅ ਵੀ ਸੁਗਲੀ ਜਿਹਾ ਹੈ। ਮਹਿਫਲ ਵਿਚ ਬੈਠ ਉਹ ਆਪਣੇ ਪਿੰਡ ਦੀ ਖਾਸੀਅਤ ਦੱਸਦਾ ਕਹਿੰਦਾ ਹੈ,

--ਸਾਡੇ ਪਿੰਡ ਨੂੰ ਪੰਜ ਰਾਹ ਲਗਦੇ ਆ, ਕਿਸੇ ਵੀ ਪਿੰਡ ਦਾ ਭੁੱਲਿਆ ਭਟਕਿਆ ਹੋਵੇ ਸਾਡੇ ਪਿੰਡ ਆ ਰੁਕਦਾ, ਇਕ ਬੁੜੀ ਦਾ ਕਮਲ਼ਾ ਜਿਹਾ ਹੋਇਆ ਮੁੰਡਾ ਇਕ ਵਾਰੀ ਗੁਆਚ ਗਿਆ, ਉਹ ਸਾਡੇ ਪਿੰਡ ਦੇ ਇਕ ਸਾਧ ਕੋਲ਼ ਪੁੱਛ ਪੁਆਉਣ ਆਈ, ਸਾਧ ਕਹਿੰਦਾ ਦੋ ਦਿਨ ਠਹਿਰ ਮੁੰਡੇ ਨੇ ਇਥੇ ਈ ਆ ਜਾਣਾਂ, ਮੁੰਡਾ ਸੱਚੀਂ ਆ ਗਿਆ, ਬੁੜੀ ਸਾਧ ਦਾ ਥੈਂਕਿਊ ਕਰੀ ਜਾਵੇ, ਸਾਧ ਕਹਿੰਦਾ ਕਿ ਪਿੰਡ ਨੂੰ ਆਉਂਦੇ ਇਹਨਾਂ ਪੰਜਾਂ ਰਾਹਾਂ ਦਾ ਥੈਂਕਿਊ ਕਰ ਕਿ ਹਰ ਭੁੱਲਿਆ ਭਟਕਿਆ ਏਸ ਪਿੰਡ ਆ ਵੜਦਾ।

--ਫੇਰ ਤਾਂ ਤੁਹਾਡੇ ਪਿੰਡ ਕਈ ਕਮਲ਼ੇ ਹੋਣੇ ਆਂ ਏਦਾਂ ਦੇ ਆਏ ਹੋਏ।

ਮੇਜਰ ਆਖਦਾ ਹੈ। ਭਾਈਵੰਦ ਆਖਦਾ ਹੈ,

--ਹਰ ਵੇਲੇ ਇਕ ਦੋ ਕਮਲ਼ੇ ਹਰ ਵੇਲੇ ਪਿੰਡ 'ਚ ਹਾਜ਼ਰ ਰਹਿੰਦੇ ਆ।

--ਅੱਛਾ, ਜੇ ਕੋਈ ਮਰ ਮੁਰ ਜਾਵੇ?

--ਅਵੱਲ ਤਾਂ ਕੋਈ ਹੋਰ ਉਹਦੀ ਥਾਂ ਭਰਨ ਆ ਜਾਂਦਾ ਨਹੀਂ ਤਾਂ ਅਸੀਂ ਕੁੜੀ ਦੇ ਕੇ ਲੈ ਆਈਦਾ।

ਉਸ ਦੀ ਗੱਲ ਸੁਣ ਸਾਰੇ ਹੱਸਣ ਲਗਦੇ ਹਨ। ਮੇਜਰ ਕਹਿੰਦਾ ਹੈ,

--ਹੁਣ ਤੂੰ ਇਥੇ ਕਮਲ਼ਾ ਲੱਭਣ ਤਾਂ ਨਹੀਂ ਆਇਆ?

ਬਾਕੀ ਸਾਰੇ ਹੱਸ ਪੈਂਦੇ ਹਨ। ਭਾਈਵੰਦ ਹੱਸਦਾ ਹੋਇਆ ਕਹਿੰਦਾ ਹੈ,

--ਇਹ ਸੱਚੀ ਗੱਲ ਆ ਬਈ ਸਾਡੇ ਪਿੰਡ ਦੇ ਅੱਧੇ ਜਵਾਈ ਕਮਲ਼ੇ ਆ, ...ਜਾਣਦੇਂ ਸੁਦਾਗਰ ਸੂਹ ਨੂੰ, ਜਿਹਦੀਆਂ ਸਾਰੀਆਂ ਕੁੜੀਆਂ ਨੇ ਆਪਣੇ ਦਾਇਰੇ ਤੋਂ ਬਾਹਰ ਵਿਆਹ ਕਰਾਏ ਆ ਤੇ ਹੁਣ ਇਕ ਕੁੜੀ ਬਿਨਾਂ ਵਿਆਹ ਤੋਂ ਐਡਾ ਸਾਰਾ ਢਿੱਡ ਲਈ ਫਿਰਦੀ ਆ।

--ਮੈਂ ਤਾਂ ਉਹਦੀ ਫੈਕਟਰੀ ਵਿਚ ਕੰਮ ਕਰਦਾਂ।

--ਇਹ ਸਾਡੇ ਪਿੰਡ ਵਿਆਹਿਆ ਹੋਇਆ।

--ਇਹ ਬੰਦਾ ਤਾਂ ਤੇਜ਼ ਆ।

--ਕਾਹਦਾ ਤੇਜ਼ ਹੋਇਆ, ਜਿਹਦੇ ਨੱਕ ਹੇਠਾਂ ਕੁੜੀਆਂ ਇਹ ਕੰਮ ਕਰਦੀਆਂ ਹੋਣ, ਕਾਹਦਾ ਤੇਜ਼ ਹੋਇਆ, ਕਮਲ਼ਾ ਈ ਹੋਇਆ ਨਾ।

--ਹੁਣ ਕੀ ਕਰੇ ਉਹ, ਸਾਧੂ ਸੂੰਹ ਵਾਂਗੂੰ ਕੁੜੀਆਂ ਮਾਰੀ ਜਾਵੇ।

--ਨਾ ਮਾਰੇ, ਕੋਈ ਰੜਕ ਤਾਂ ਰੱਖੇ!

--ਲੈ ਬਈ ਭਾਈਬੰਦਾ, ਤੇਰੀ ਗੱਲ ਤਾਂ ਠੀਕ ਆ ਪਰ ਏਹ ਮੁਲਕ ਵੀ ਬੰਦੇ ਨੂੰ ਕਮਲ਼ਾ ਬਣਾ ਦਿੰਦਾ।

--ਏਸ ਮੁਲਕ ਨੂੰ ਵੀ ਕਈ ਰਾਹ ਆਉਂਦੇ ਆ।

ਉਹ ਫਿਰ ਆਖਦਾ ਹੈ। ਕੁਝ ਦੇਰ ਬੈਠ ਕੇ ਉਹ ਚਲੇ ਜਾਂਦਾ ਹੈ। ਉਸਦੇ ਜਾਣ ਤੋਂ ਬਾਅਦ ਸੂਰਤੀ ਆਖਦਾ ਹੈ,

--ਬਈ ਬੰਦਾ ਤਾਂ ਡੂੰਘੀਆਂ ਗੱਲਾਂ ਕਰ ਗਿਆ।

--ਪਰ ਲਗਦਾ ਸਾਡੇ ਵਰਗਾ ਕੋਈ ਫੌਜੀ ਈ ਆ।

--ਇਹ ਫੌਜੀ ਨਹੀਂ ਹੋ ਸਕਦਾ, ਕਦੇ ਕੋਈ ਫੌਜੀ ਵੀ ਮੋਟਾ ਹੋ ਸਕਦਾ? ...ਕਦੇ ਵੀ ਨਹੀਂ, ਉਹਨੂੰ ਫਿਕਰ ਮੋਟਾ ਹੋਣ ਈ ਨਹੀਂ ਦਿੰਦੇ।

...ਇਕ ਦਿਨ ਸੂਰਤੀ ਖਬਰ ਲਿਆਉਂਦਾ ਹੈ, ਉਹ ਸਭ ਨੂੰ ਦਸਦਾ ਹੈ,

--ਲੈ ਬਈ ਅਗਲੇ ਤੋਂ ਅਗਲੇ ਸ਼ਨਿਚਰਵਾਰ ਮਿਸ ਦੀਪਾ ਦਾ ਖਾੜਾ ਲਗਣਾ।

ਸਾਊਥਾਲ ਵਿਚ ਗਾਉਣ ਵਾਲਿਆਂ ਦੇ ਪਰੋਗਰਾਮਾਂ ਨੂੰ ਕਈ ਲੋਕ ਖਾੜਾ ਲਗਣਾ ਆਖਦੇ ਹਨ। ਸਾਰੇ ਫੌਜੀ ਹੀ ਇਹਨਾਂ ਖਾੜਿਆਂ ਦੇ ਸ਼ੌਕੀਨ ਹਨ। ਸੁੱਚਾ ਕਹਿਣ ਲਗਦਾ ਹੈ,

--ਅੱਛਾ! ਲੈ ਬਈ ਫੇਰ ਤਾਂ ਮਜਾ ਆ ਜਾਊ।

--ਇਹਨੇ ਸਾਲ਼ੀ ਮੇਰੀ ਨੇ ਧੂੜਾਂ ਪੱਟੀਆਂ ਪਈਆਂ, ਸਾਰੇ ਗਾਉਣ ਵਾਲ਼ੇ ਫ਼ੇਲ ਕਰਕੇ ਰੱਖਤੇ, ਹਰੇਕ ਸਿੰਗਰ ਨਾਲ ਗਾਈ ਜਾਂਦੀ ਆ ਤੇ ਹਰ ਗਾਣਾ ਹਿੱਟ।

--ਬਹੁਤ ਗਾਏ ਗਾਣੇ, ਤੇ ਹੈਗੇ ਵੀ ਚੰਗੇ, ਗੰਦਾ ਗਾਣਾ ਕੋਈ ਨੀਂ। ਵਿਡੀਓ 'ਚ ਵੀ ਜਦ ਜੱਫੀ ਪਾਉਣੀ ਹੋਊ ਜਾਂ ਕਿੱਸ ਕਰਨੀ ਹੋਊ ਤਾਂ ਹੋਰ ਕੁੜੀ ਤੋਂ ਕਰਾ ਦਊ, ਨਹੀਂ ਤਾਂ ਆਪ ਨੱਚੀ ਟੱਪੀ ਜਾਊ।

--ਓਦਾਂ ਵੀ ਸੁਹਣੀ ਆਂ, ਬੜੀ ਮਜ਼ੇਦਾਰ ਚੀਜ਼ ਆ।

--ਤੂੰ ਸਾਲ਼ਿਆ, ਚੱਟ ਕੇ ਦੇਖੀ ਆ?

--ਨਹੀਂ ਬਈ, ਚੀਜ਼ ਵਧੀਆ, ...ਸੂਰਤੀ, ਕੱਲ ਨੂੰ ਟਿਕਟਾਂ ਦਾ ਇੰਤਜ਼ਾਮ ਕਰ।

--ਕਿੰਨੀਆਂ?

--ਚਾਰ ਆਪਾਂ, ਗੁਰਮੇਲ ਹੋ ਜਾਊ, ਦਰਜੀ ਨੂੰ ਪੁੱਛ ਲਓ, ਹੋਰ ਦੇਖ ਲਓ ਕਿਹੜਾ ਜਾਣ ਵਾਲ਼ਾ।

## ਬਤਾਲੀ

ਗੁਰਮੁੱਖ ਸਿੰਘ ਸਵੇਰੇ ਉਠਦਾ ਹੈ। ਗੁਸਲ ਜਾ ਕੇ ਰਸੋਈ ਵਿਚ ਆ ਜਾਦਾ ਹੈ। ਥੋੜਾ ਦੁੱਧ ਗਰਮ ਕਰਦਾ ਹੈ ਤੇ ਬਰੈੱਡ ਦੇ ਦੋ ਪੀਸ ਉਸ ਵਿਚ ਡੋਬ ਡੋਬ ਕੇ ਖਾਣ ਲਗਦਾ ਹੈ। ਹਾਲੇ ਦੰਦ ਉਸ ਦੇ ਗੁਜ਼ਾਰੇ ਜੋਗੇ ਹਨ। ਦੰਦਾਂ ਵਾਲੇ ਡਾਕਟਰ ਕੋਲ ਜਾਂਦਾ ਹੈ ਤਾਂ ਡਾਕਟਰ ਕਹਿਣ ਲਗਦਾ ਹੈ ਕਿ ਸਾਰੇ ਦੰਦ ਕਢਵਾ ਕੇ ਉਸ ਨੂੰ ਨਵੇਂ ਲਗਵਾ ਲੈਣੇ ਚਾਹੀਦੇ ਹਨ ਪਰ ਉਹ ਸੋਚਦਾ ਹੈ ਪਝੱਤਰ ਸਾਲ ਪੁਰਾਣੇ ਦੰਦ ਕਿਉਂ ਕਢਵਾਵੇ। ਜਦ ਉਸ ਨੂੰ ਕੋਈ ਤਕਲੀਫ ਹੀ ਨਹੀਂ ਤੇ ਕੰਮ ਚਲ ਰਿਹਾ ਹੈ ਤਾਂ ਦੰਦਾਂ ਨੂੰ ਇਵੇਂ ਹੀ ਕਿਉਂ ਨਾ ਰਹਿਣ ਦੇਵੇ। ਡਾਕਖਾਨੇ ਪੈਸੇ ਚੁੱਕਣ ਗਏ ਨੂੰ ਫੌਜਾ ਸਿੰਘ ਸਲਾਹ ਦੇਣ ਲਗਦਾ ਹੈ,

--ਗੁਰਮੁੱਖ ਸਿਆਂ, ਦੰਦਾਂ ਦਾ ਤੇ ਅੱਖਾਂ ਦਾ ਇਲਾਜ ਇੰਡੀਆ 'ਚ ਬਹੁਤ ਵਧੀਆ, ਤੂੰ ਇੰਡੀਆ ਜਾਹ ਤੇ ਉਥੋਂ ਐਨਕਾਂ ਲਗਵਾ ਤੇ ਦੰਦ ਲਗਵਾ, ਪੂਰਾ ਪਾਇਦਾਰ ਤੇ ਸਸਤਾ ਕੰਮ। ਆਹ ਸੁਹਰੀਆਂ ਐਨਕਾਂ ਇਥੇ ਡੇੜ ਸੌ ਪੌਂਡ ਦੀਆਂ ਤੇ ਉਥੇ ਦਸ ਪੌਂਡ ਦੀਆਂ, ਏਦਾਂ ਦੀ ਦੰਦ ਵੀ ਦਸਵਾਂ ਹਿੱਸਾ ਕੀਮਤ ਤੇ।

ਗੁਰਮੁੱਖ ਸਿੰਘ ਸੋਚਣ ਲਗਦਾ ਹੈ ਕਿ ਉਸ ਦਾ ਹੁਣ ਇੰਡੀਆ ਵਿਚ ਹੈ ਹੀ ਕੌਣ। ਜ਼ਮੀਨ ਦਾ ਪਤਾ ਨਹੀਂ ਸੁਦਾਗਰ ਸਿੰਘ ਨੇ ਕੀ ਕੀਤਾ ਹੈ। ਘਰ ਵੀ ਇਸ ਨੇ ਢਾਹ ਕੇ ਦੁਬਾਰਾ ਛੱਤਿਆ ਹੈ। ਦਸਦਾ ਹੈ ਕਿ ਰਹਿਣ ਲਈ ਬਹੁਤ ਵਧੀਆ ਹੈ ਪਰ ਉਥੇ ਜਾ ਕੇ ਉਹ ਕੀ ਕਰੇਗਾ। ਉਸ ਨੂੰ ਕੋਈ ਜਾਣਦਾ ਨਹੀਂ, ਬੁਝਦਾ ਨਹੀਂ, ਐਵੇਂ ਜਾ ਕੇ ਝੱਖ ਮਾਰੇਗਾ। ਗੁਰਮੁੱਖ ਸਿੰਘ ਇੰਡੀਆ ਜਾਣ ਬਾਰੇ ਕਦੇ ਨਹੀਂ ਸੋਚਦਾ। ਹਰਨਾਮ ਕੋਰ ਨਾਲ ਕਦੇ ਸਲਾਹਾਂ ਕਰਦਾ ਰਿਹਾ ਹੈ ਕਿ ਇੰਡੀਆ ਦਾ ਗੇੜਾ ਮਾਰੀਏ ਪਰ ਸਭ ਸਲਾਹਾਂ ਹੀ ਰਹਿ ਜਾਂਦੀਆਂ ਹਨ। ਹੁਣ ਤਾਂ ਉਹ ਸੋਚਦਾ ਹੈ ਕਿ ਕਿਸੇ ਤਰ੍ਹਾਂ ਲੱਤਾਂ ਵਿਚ ਕੁਝ ਜਾਨ ਆ ਜਾਵੇ ਤਾਂ ਜੋ ਉਹ ਤੁਰਨ ਫਿਰਨ ਜੋਗਾ ਹੋ ਜਾਵੇ ਪਰ ਲੱਤਾਂ ਹਨ ਕਿ ਦਿਨੋ ਦਿਨ ਕਮਜ਼ੋਰ ਹੁੰਦੀਆਂ ਜਾ ਰਹੀਆਂ ਹਨ। ਹੁਣ ਤਾਂ ਉਸ ਨੂੰ ਉਪਰ ਬੈੱਡਰੂਮ ਵਿਚ ਜਾਣਾ ਵੀ ਮੁਸ਼ਕਲ ਲਗਦਾ ਹੈ। ਕਈ ਵਾਰ ਉਸ ਦਾ ਦਿਲ ਚਾਹੁੰਦਾ ਹੈ ਕਿ ਬੈੱਡ ਹੇਠਾਂ ਹੀ ਹੋਵੇ ਤੇ ਇਥੇ ਹੀ ਸੌਂ ਜਾਇਆ ਕਰੇ।

ਉਸ ਦੀ ਕੋਸ਼ਿਸ਼ ਹੁੰਦੀ ਹੈ ਕਿ ਬਾਹਰ ਨਿਕਲੇ ਤੇ ਕੁਝ ਦੇਰ ਤੁਰੇ ਫਿਰੇ ਤੇ ਹਵਾ ਖੋਰੀ ਕਰੇ ਪਰ ਉਸ ਤੋਂ ਨਿਕਲ ਨਹੀਂ ਹੁੰਦਾ। ਜਿਸ ਦਿਨ ਪੈਨਸ਼ਨ ਲੈਣੀ ਹੋਵੇ ਤਾਂ ਉਹ ਡਾਕਖਾਨੇ ਜਾਂਦਾ ਹੈ। ਡਾਕਖਾਨੇ ਵਾਲਾ ਬਿੰਦਰਾ ਆਖਣ ਲਗਦਾ ਹੈ,

--ਗੁਰਮੁੱਖ ਸਿੰਘ, ਜੇ ਚਾਹੋਂ ਤਾਂ ਘਰ ਹੀ ਪੈਨਸ਼ਨ ਭੇਜ ਛੱਡਾਂ।

--ਬਿੰਦਰਾ ਸਾਹਿਬ, ਮੈਂ ਘਰ ਪੈਨਸ਼ਨ ਕੀ ਕਰਨੀ ਆਂ, ਇਹ ਖਰਚਣੀ ਤਾਂ ਤੁਹਾਡੀ ਦੁਕਾਨ ਤੇ ਆ।

--ਫਿਰ ਤੁਹਾਡੀ ਸ਼ੌਪਿੰਗ ਵੀ ਘਰੇ ਆ ਜੂ।

--ਦੇ ਦੇ ਫੇਰ ਆਪਣਾ ਫੋਨ ਨੰਬਰ।

ਬਿੰਦਰਾ ਉਸ ਨੂੰ ਹੋਰ ਵੀ ਹੱਥਲ ਕਰ ਦਿੰਦਾ ਹੈ। ਜਿਹੜਾ ਹਫਤੇ ਵਿਚ ਤੁਰ ਕੇ ਦੁਕਾਨ ਤਕ ਜਾਂਦਾ ਹੈ ਉਹ ਵੀ ਰਹਿ ਜਾਂਦਾ ਹੈ। ਘਰ ਹੀ ਸਭ ਕੁਝ ਪੁੱਜਦਾ ਹੋ ਜਾਂਦਾ ਹੈ ਤਾਂ ਉਹ ਹੋਰ ਵੀ ਘਾਉਲੀ ਬਣ ਜਾਂਦਾ ਹੈ। ਸਵੇਰੇ ਉਠ ਬਰੈੱਡ ਖਾ ਕੇ ਟੈਲੀ ਮੁਹਰੇ ਬੈਠ ਜਾਂਦਾ ਹੈ। ਜਾਂ ਫਿਰ ਖਿੜਕੀ ਵਿਚ ਬੈਠ ਲੰਘਦੇ ਵੜਦੇ ਲੋਕਾਂ ਨੂੰ ਦੇਖਣ ਲਗਦਾ ਹੈ। ਇਹ ਖਿੜਕੀ ਵੀ ਉਸ ਦਾ ਟੈਲੀਵੀਯਨ ਹੀ ਹੈ। ਸੜਕ ਦੀ ਰੋਜ਼-ਮਰਾਹ ਦੀ ਆਵਾਜਾਈ ਦੇਖਦਾ ਹੈ। ਨਿਤ ਦੇ ਲੰਘਦੇ ਲੋਕਾਂ ਨਾਲ ਉਸ ਦੀ ਅਜੀਬ ਜਿਹੀ ਸਾਂਝ ਪੈਦਾ ਹੋ ਜਾਂਦੀ ਹੈ। ਪਟਿਆਂ ਵਾਲਾ ਮੁੰਡਾ ਅੱਠ ਵਜੇ ਲੰਘਦਾ ਹੈ; ਹੋ ਸਕਦਾ ਹੈ ਨੌਂ ਵਜੇ ਕੰਮ ਸ਼ੁਰੂ ਕਰਦਾ ਹੈ। ਉਚੀ ਸਕਰੱਟ ਵਾਲੀ ਕੁੜੀ ਸਵਾ ਅੱਠ ਵਜੇ ਲੰਘਦੀ ਹੈ; ਉਹ ਵੀ ਸ਼ਾਇਦ ਕਿਸੇ ਦਫਤਰ ਵਿਚ ਹੀ ਕੰਮ ਕਰਦੀ ਹੋਵੇਗੀ ਤੇ ਕੰਮ ਵੀ ਸ਼ਾਇਦ ਜ਼ਰਾ ਕੁ ਨਜ਼ਦੀਕ ਹੋਵੇ ਜਿਥੇ ਉਹ ਪੰਜਤਾਲੀ ਮਿੰਟ ਵਿਚ ਪੁੱਜ ਸਕਦੀ ਹੋਵੇ। ਸੱਠ ਕੁ ਸਾਲ ਦੀ ਭਾਰੀ ਜਿਹੀ ਔਰਤ ਵੀ ਇਸੇ ਕੁ ਵਕਤ ਆਪਣੇ ਪੋਤੇ ਜਾਂ ਦੋਹਤੇ ਨੂੰ ਲੈ ਕੇ ਲੰਘਦੀ ਹੈ। ਉਹ ਅੱਧੇ ਕੁ ਘੰਟੇ ਵਿਚ ਮੁੜ ਆਉਂਦੀ ਹੈ। ਬੱਚੇ ਨੂੰ ਸਕੂਲ ਛੱਡਣ ਜਾਂਦੀ ਹੋਵੇਗੀ। ਜੇ ਕਿਤੇ ਉਹ ਲੇਟ ਹੋ ਜਾਵੇ ਤਾਂ ਗੁਰਮੁੱਖ ਸਿੰਘ ਚਿੰਤਾਵਾਨ ਹੋ ਜਾਂਦਾ ਹੈ ਕਿ ਆਈ ਕਿਉਂ ਨਹੀਂ। ਉਹ ਮੁੜਦੀ ਹੈ ਤਾਂ ਉਸ ਨੂੰ ਕੁਝ ਤਸੱਲੀ ਹੁੰਦੀ ਹੈ ਕਿ ਕਿਤੇ ਗੱਲਾਂ ਕਰਨ ਖੜ ਗਈ ਹੋਵੇਗੀ। ਹੋਰ ਵੀ ਕਿੰਨੇ ਸਾਰੇ ਚਿਹਰੇ ਉਸ ਦੀ ਰੋਡ ਤੋਂ ਲੰਘਦੇ ਹਨ। ਉਸ ਨੂੰ ਪਤਾ ਹੈ ਕਿਸ ਘਰ ਵਿਚ ਕੇਅਰਰ ਆਉਂਦੀ ਹੈ, ਕਿਸ ਘਰ ਵਿਚ ਨਰਸ ਨੇ ਆਉਣਾ ਹੁੰਦਾ ਹੈ। ਡਾਕੀਆ ਪੂਰੇ ਗਿਆਰਾਂ ਵਜੇ ਆਉਣਾ ਚਾਹੀਦਾ ਹੈ ਨਹੀਂ ਤਾਂ ਉਸ ਦਾ ਬਲੱਡ ਪਰੈਸ਼ਰ ਵਧਣ ਲਗਦਾ ਹੈ। ਉਸ ਨੂੰ ਲਗਦਾ ਹੈ ਕਿ ਅਜ ਪੋਸਟਮੈਨ ਨੂੰ ਕੁਝ ਹੋ ਨਾ ਗਿਆ ਹੋਵੇ। ਲੇਟ ਹੋਏ ਪੋਸਟਮੈਨ ਦੀ ਵਿਆਕੁਲਤਾ ਨਾਲ ਉਡੀਕ ਕਰਨ ਲਗਦਾ ਹੈ ਹਾਲਾਂ ਕਿ ਪੋਸਟਮੈਨ ਨੇ ਉਸ ਦੀ ਚਿੱਠੀ ਨਹੀਂ ਲਿਆਉਣੀ। ਜਦ ਪਤਾ ਚਲਦਾ ਹੈ ਕਿ ਇਹ ਕੋਈ ਨਵਾਂ ਹੈ ਤਾਂ ਉਸ ਨੂੰ ਕੁਝ ਤਸੱਲੀ ਹੁੰਦੀ ਹੈ; ਨਵੇਂ ਬੰਦੇ ਨੂੰ ਕੰਮ ਸਿਖਣ ਲਈ ਕੁਝ ਵਕਤ ਲਗਦਾ ਹੀ ਹੈ, ਉਸ ਨੇ ਵੀ ਤਾਂ ਫੈਕਟਰੀ ਵਿਚ ਕਈ ਮਹੀਨੇ ਲਾ ਕੇ ਖਰਾਦ ਕੰਮ ਸਿਖਿਆ ਹੈ। ਮੀਂਹ ਵਾਲੇ ਦਿਨ ਉਸ ਨੂੰ ਇਹਨਾਂ ਲੋਕਾਂ ਦਾ ਫਿਕਰ ਲਗਣ ਲਗ ਜਾਂਦਾ ਹੈ ਕਿ ਅਜ ਇਹ ਬਹੁਤ ਔਖੇ ਹੋਣਗੇ।

ਉਸ ਨੂੰ ਚਿੱਠੀ ਹੁਣ ਕਿਸ ਨੇ ਲਿਖਣੀ ਹੈ। ਮੁੰਡੇ ਤਾਂ ਨਾ ਫਾਦਰ ਡੇ ਤੇ ਕਾਰਡ ਭੇਜਦੇ ਹਨ ਤੇ ਨਾ ਹੀ ਕ੍ਰਿਸਮਸ ਤੇ। ਉਸ ਦੇ ਜਨਮਦਿਨ ਦਾ ਤਾਂ ਹੁਣ ਉਹਨਾਂ ਨੂੰ ਚੇਤਾ ਵੀ ਨਹੀਂ ਹੋਵੇਗਾ। ਉਸ ਨੂੰ ਉਹਨਾਂ ਨਾਲ ਬਹੁਤਾ ਗਿਲਾ ਨਹੀਂ ਹੈ।

ਗਏ ਤਾਂ ਗਏ। ਉਸ ਦੇ ਤਾਂ ਸਿਰਫ ਬਿੱਲ ਆਉਂਦੇ ਹਨ ਜਾਂ ਫਿਰ ਕਦੇ ਕਦੇ ਵਧੀ ਪੈਨਸ਼ਨ ਦੀ ਚਿੱਠੀ। ਉਸ ਦਾ ਦਰਵਾਜ਼ਾ ਉਸ ਦੇ ਮੀਟਰ ਪੜਨ ਵਾਲੇ ਹੀ ਖੜਕਾਉਂਦੇ ਹਨ। ਕਦੇ ਕਦੇ ਕੋਈ ਸਮਾਨ ਵੇਚਣ ਵਾਲੇ। ਸੁਦਾਗਰ ਸਿੰਘ ਵੀ ਕਦੇ ਕਦਾਈਂ ਆ ਕੇ ਉਸ ਦਾ ਬੂਹਾ ਖੋਹਲ ਲੈਂਦਾ ਹੈ। ਉਸ ਕੋਲ ਚਾਬੀ ਹੈ ਇਸ ਲਈ ਘੰਟੀ ਕਰਨ ਦੀ ਲੋੜ ਨਹੀਂ ਪੈਂਦੀ। ਪਹਿਲਾਂ ਸੁਦਾਗਰ ਸਿੰਘ ਹਫਤੇ ਵਿਚ ਦੋ ਦਿਨ ਵੀ ਆਉਂਦਾ ਰਿਹਾ ਹੈ। ਫਿਰ ਮਹੀਨੇ ਵਿਚ ਇਕ ਵਾਰ ਆਉਣ ਲਗਦਾ ਹੈ ਤੇ ਹੁਣ ਉਦੋਂ ਹੀ ਆਉਂਦਾ ਹੈ ਜਦ ਉਹ ਕਿਸੇ ਮੁਸੀਬਤ ਵਿਚ ਹੋਵੇ। ਗੁਰਮੁੱਖ ਸਿੰਘ ਸਮਝਦਾ ਹੈ ਕਿ ਉਸ ਦੀ ਆਪਣੀ ਜ਼ਿੰਦਗੀ ਹੈ। ਉਸ ਦੀਆਂ ਆਪਣੀਆਂ ਸਮਸਿਆਵਾਂ ਹਨ। ਉਸ ਦੀਆਂ ਕੁੜੀਆਂ ਉਸ ਨੂੰ ਕਾਫੀ ਤਕਲੀਫਾਂ ਦੇ ਰਹੀਆਂ ਹਨ। ਗੁਰਮੁੱਖ ਸਿੰਘ ਨੂੰ ਸੁਦਾਗਰ ਸਿੰਘ ਨਾਲ ਕੋਈ ਗਿਲਾ ਨਹੀਂ ਹੈ। ਉਸ ਨੂੰ ਕਿਸੇ ਨਾਲ ਕੋਈ ਗਿਲਾ ਨਹੀਂ ਹੈ। ਉਹ ਸੋਚਦਾ ਹੈ ਕਿ ਸਭ ਵਕਤ ਦਾ ਤਕਾਜ਼ਾ ਹੈ। ਇਹ ਸਭ ਤਾਂ ਉਸ ਨੂੰ ਉਸ ਦਿਨ ਸੋਚਣਾ ਚਾਹੀਦਾ ਹੈ ਜਿਸ ਦਿਨ ਉਹ ਇੰਗਲੈਂਡ ਆਉਣ ਦਾ ਫੈਸਲਾ ਕਰਦਾ ਹੈ। ਉਸ ਨੇ ਤਾਂ ਸੁਦਾਗਰ ਸਿੰਘ ਨੂੰ ਵੀ ਖਰਾਬ ਕੀਤਾ ਹੈ ਨਹੀਂ ਤਾਂ ਚੰਗੀ ਭਲੀ ਖਾਨਦਾਨੀ ਵੀਹ ਏਕੜ ਜ਼ਮੀਨ ਹੈ, ਇੰਨੀ ਕੁ ਜ਼ਮੀਨ ਨਾਲ ਤਾਂ ਇੰਡੀਆ ਵਿਚ ਵਧੀਆ ਗੁਜ਼ਾਰਾ ਹੋ ਸਕਦਾ ਹੈ।

ਦਸ ਕੁ ਵਜੇ ਦੇਖਦਾ ਹੈ ਕਿ ਸੁਦਾਗਰ ਸਿੰਘ ਦੀ ਕਾਰ ਉਸ ਦੇ ਘਰ ਮੂਹਰੇ ਆ ਕੇ ਰੁਕਦੀ ਹੈ। ਉਹ ਖਿੜਕੀ ਵਿਚ ਬੈਠਾ ਦੇਖ ਰਿਹਾ ਹੈ। ਉਹ ਵੈਸਾਖੀਆਂ ਦਾ ਸਹਾਰਾ ਲੈਂਦਾ ਸੈਟੀ ਤੇ ਬੈਠ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਸੁਦਾਗਰ ਸਿੰਘ ਕੋਲ ਚਾਬੀ ਹੈ ਤੇ ਦਰਵਾਜ਼ਾ ਉਸ ਨੇ ਆਪ ਹੀ ਖੋਹਲ ਲੈਣਾ ਹੈ। ਸੁਦਾਗਰ ਸਿੰਘ ਅੰਦਰ ਆਉਂਦਾ ਹੈ ਤੇ ਪੁੱਛਦਾ ਹੈ,

--ਆਹ ਸਮੈੱਲ ਜਿਹੀ ਕਾਹਦੀ ਆ?

--ਪਤਾ ਨਹੀਂ, ਹੁਣ ਸਫਾਈ ਵੀ ਤਾਂ ਪੂਰੀ ਤਰ੍ਹਾਂ ਨਹੀਂ ਹੁੰਦੀ।

--ਬੜੇ ਭਾਈ, ਕੇਅਰਰ ਨੂੰ ਕਿਉਂ ਨਹੀਂ ਬੁਲਾ ਲੈਂਦਾ, ਕੇਅਰਰ ਲੈਣ ਦਾ ਤੇਰਾ ਹੱਕ ਬਣਦਾ, ਸਵੇਰੇ ਸ਼ਾਮ ਆਊ ਤੇ ਥੋੜੀ ਬਹੁਤ ਸਫਾਈ ਕਰ ਜਾਇਆ ਕਰੂ ਤੇ ਨਾਲ਼ੇ ਤੇਰੀ ਸ਼ੌਪਿੰਗ ਕਰ ਦਿਆ ਕਰੂ।

--ਸੁਦਾਗਰ ਸਿਆਂ, ਹੁਣ ਮੈਂ ਮਾੜਾ ਮੋਟਾ ਹੱਥ ਹਿਲਾ ਲੈਨਾ ਫੇਰ ਏਹਦੇ ਤੋਂ ਵੀ ਜਾਊਂ।

--ਕਿੰਨੀ ਵਾਰ ਕਿਹਾ ਕਿ ਗੁਰਦਵਾਰੇ ਆ ਜਾਇਆ ਕਰ ਜਾਂ ਫੇਰ ਉਹ ਤੇਰੇ ਵਰਗੇ ਬੁੜਿਆਂ ਲਈ ਈ ਬਣਾਇਆ ਡੇ ਸੈਂਟਰ।

--ਉਥੇ ਵੀ ਐਵੇਂ ਲੋਕ ਜਾਭਾਂ ਦਾ ਭੇੜ ਕਰੀ ਜਾਂਦੇ ਆ। ...ਤੂੰ ਸੁਣਾ ਨਿਆਣੇ ਨਿੱਕੇ ਤੇ ਕਾਰੋਬਾਰ?

--ਕਾਰੋਬਾਰ ਤਾਂ ਅਜਕਲ ਕੁਸ਼ ਠੰਡਾ ਪਰ ਚਲੀ ਜਾ ਰਿਹਾ, ਆਹ ਹੁਣ ਸ਼ੈਰਨ ਨੇ ਬਹੁਤ ਵੱਡਾ ਪੰਗਾ ਖੜਾ ਕਰ 'ਤਾ, ਕਿਸੇ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਛੱਡਿਆ।

--ਅੱਛਾ! ...ਹੁਣ ਕੀ ਹੋ ਗਿਆ?

--ਉਹ ਬੇਵਕੂਫ ਕੁੜੀ ਪਰੈਗਨੈਂਟ ਹੋਈ ਫਿਰਦੀ ਆ।

--ਵਾਹਿਗੁਰੂ, ਵਾਹਿਗੁਰੂ! ਇਹ ਤਾਂ ਬਈ ਕਲ਼ਯੁਗ ਆ ਗਿਆ, ਅਸਲੀ ਕਲ਼ਯੁਗ, ...ਵਾਹਿਗੁਰੂ! ...ਚੱਲ ਹੁਣ ਜੋ ਹੋ ਗਿਆ ਹੋ ਗਿਆ, ਤੁਹਾਡੇ ਪਿਛਲੇ ਪਰਧਾਨ ਦੀ ਕੁੜੀ ਵੀ ਇਹ ਗਲਤੀ ਕਰ ਬੈਠੀ ਸੀ, ਏਸ ਮੁਲਕ ਵਿਚ ਕਈ ਕੱਜ ਕੱਜੇ ਜਾਂਦੇ ਆ, ਦਿਲਰਾਜ ਕੋਰ ਨੂੰ ਕਹਿ ਕਿ ਕੋਈ ਓਹੜ ਪੋਹੜ ਕਰੇ।

--ਨਹੀਂ, ਟਾਈਮ ਨੰਘ ਗਿਆ, ਕੁੜੀ ਜ਼ਿਦ ਕਰੀ ਬੈਠੀ ਆ ਕਿ ਉਹਨੇ ਏਸ ਬੱਚੇ ਨੂੰ ਜਨਮ ਦੇਣਾ ਤੇ ਵਿਆਹ ਤੋਂ ਬਿਨਾਂ ਦੇਣਾ।

--ਹੇ ਵਾਹਿਗੁਰੂ! ਹੇ ਵਾਹਿਗੁਰੂ! ...ਬਚਾ, ਬਚਾ! ...ਹੁਣ ਫੇਰ ਕੀ ਹੋਊ?

--ਬੜੇ ਭਾਈ, ਮੈਂ ਬਹੁਤ ਕੁਸ਼ ਬਰਦਾਸ਼ਤ ਕਰ ਲਿਆ, ਹੁਣ ਹੋਰ ਨਹੀਂ ਕਰ ਹੁੰਦਾ।

ਆਖਦਾ ਸੁਦਾਗਰ ਸਿੰਘ ਅੱਖਾਂ ਭਰ ਲੈਂਦਾ ਹੈ। ਗੁਰਮੁੱਖ ਸਿੰਘ ਕਹਿਣ ਲਗਦਾ ਹੈ,

--ਦਿਲ ਥੋੜਾ ਨਾ ਕਰ, ਹੌਂਸਲਾ ਰੱਖ ਤੇ ਇਹਦਾ ਹੱਲ ਸੋਚ।

--ਇਹਦਾ ਹੱਲ ਇਹ ਕਿ ਮੈਂ ਕੁੜੀ ਨੂੰ ਘਰੋਂ ਬਾਹਰ ਕੱਢ ਦਾ ਨੋਟਿਸ ਦੇ ਦਿਤਾ, ਕਹਿ ਦਿਤਾ ਕਿ ਜਲਦੀ ਤੋਂ ਜਲਦੀ ਉਹ ਘਰੋਂ ਚਲੇ ਜਾਵੇ। ਮੇਰੀ ਵੀ ਤਾਂ ਕੋਈ ਇੱਜ਼ਤ ਆ। ਮੈਂ ਵੀ ਤਾਂ ਚਾਰ ਬੰਦਿਆਂ ਵਿਚ ਬੈਠਣਾ।

ਗੁਰਮੁੱਖ ਸਿੰਘ ਕੁਝ ਸੋਚਣ ਲਗਦਾ ਹੈ ਤੇ ਫਿਰ ਆਖਦਾ ਹੈ,

--ਏਦਾਂ ਤਾਂ ਉਹਨੂੰ ਕੌਂਸਲ ਦਾ ਫਲੈਟ ਮਿਲ਼ ਜਾਣਾਂ ਪਰ ਉਹਨਾਂ ਫਲੈਟਾਂ ਵਿਚ ਕਿਹੋ ਜਿਹੇ ਬੰਦੇ ਹੁੰਦੇ ਆ ਇਹ ਤਾਂ ਤੈਨੂੰ ਪਤਾ ਈ ਆ।

--ਜਿੱਦਾਂ ਦੇ ਬੰਦੇ ਹੁੰਦੇ ਆ ਇਹ ਉਹੋ ਜਿਹੀ ਹੋ ਤਾਂ ਗਈ ਹੋਰ ਕੀ ਹੋਣਾਂ। ਸਿੰਗਲ ਮਦਰਜ਼ ਉਥੇ ਭਰੀਆਂ ਹੁੰਦੀਆਂ।

--ਪਰ ਉਸ ਤੋਂ ਬਾਅਦ ਹੋਰ ਕਰਾਈਮ ਵੀ ਤਾਂ ਹੁੰਦੇ ਆ, ਜੋ ਵੀ ਹੈ ਉਥੇ ਰਹਿ ਕੇ ਤਾਂ ਕੁੜੀ ਹੋਰ ਵੀ ਦਲਦਲ ਵਿਚ ਧੱਸ ਜਾਊ।

--ਫੇਰ ਹੋਰ ਕੀ ਹੋਵੇ?

--ਮੇਰੀ ਤਾਂ ਇਹ ਸਲਾਹ ਐ ਕਿ ਤੇਰੇ ਕੋਲ਼ ਪੈਸੇ ਤਾਂ ਹੈਗੇ ਆ, ਪੱਚੀ ਹਜ਼ਾਰ ਮੇਰੇ ਕੋਲ਼ ਵੀ ਹੈਗਾ, ਲੈ ਜਾ, ਕੁੜੀ ਨੂੰ ਦੂਰ ਨੇੜੇ ਫਲੈਟ ਲੈ ਦੇ।

--ਪਰ ਇਹ ਤਾਂ ਉਹਦੇ ਲਈ ਕੋਈ ਸਜ਼ਾ ਨਾ ਹੋਈ।

--ਤੂੰ ਕੌਣ ਹੁੰਨਾ ਸਜਾ ਦੇਣ ਵਾਲ਼ਾ, ਏਸ ਵੇਲੇ ਤਾਂ ਤੈਨੂੰ ਸਜ਼ਾ ਮਿਲ਼ ਰਹੀ ਆ, ਮੈਨੂੰ ਸਜ਼ਾ ਮਿਲ਼ ਰਹੀ ਆ, ਉਹਨਾਂ ਗੁਨਾਹਾਂ ਦੀ ਜਿਹੜੇ ਅਸੀਂ ਕੀਤੇ ਹੀ ਨਹੀਂ।

--ਬੜੇ ਭਾਈ, ਇਹਨਾਂ ਸਾਰੀਆਂ ਕੁੜੀਆਂ ਨੇ ਮੇਰੀ ਇਜ਼ਤ ਮਿੱਟੀ ਵਿਚ ਮਿਲਾਉਣ ਵਿਚ ਕੋਈ ਕਸਰ ਨਹੀਂ ਛੱਡੀ, ਦੇਖ ਮੇਰੀ ਕਿੰਨੀ ਇਜ਼ਤ ਸੀ, ਮੈਂ ਹਰ ਫੰਕਸ਼ਨ 'ਚ ਮੂਹਰੇ ਹੁੰਦਾ ਸੀ, ਵਾਸ-ਪਰਵਾਸ 'ਚ ਮੇਰੀਆਂ ਫੋਟੋ ਲਗਣੀਆਂ ਪਰ ਇਹਨਾਂ ਕਾਰਨ ਮੈਂ ਲੋਕਾਂ ਵਿਚ ਵਿਚਰਨ ਘੱਟ ਕਰ ਦਿਤਾ, ਮੈਂ ਇਹਨਾਂ ਨੂੰ ਕਦੇ ਮੁਆਫ ਨਹੀਂ ਕਰ ਸਕਦਾ।

--ਮੈਨੂੰ ਪਤਾ, ਮੈਂ ਮੁਆਫ ਕਰਨ ਲਈ ਨਹੀਂ ਕਹਿੰਦਾ, ਮੈਂ ਉਹਦੀ ਸਜ਼ਾ ਨੂੰ ਬਹੁਤੀ ਨਾ ਵਧਾਉਣ ਲਈ ਕਹਿੰਨਾ। ਜੇ ਉਹਦੇ ਕੋਲ ਕੌਂਸਲ ਦਾ ਫਲੈਟ ਹੋਇਆ ਤਾਂ ਉਸ ਦੀ ਕੰਪਨੀ ਹੋਰ ਵੀ ਬੁਰੀ ਹੋ ਜਾਊ, ਕਿਉਂਕਿ ਉਥੇ ਬਹੁਤੇ ਨਿਕੰਮੇ ਲੋਕ ਜਾਂਦੇ ਆ, ਜੇ ਉਹਦੇ ਕੋਲ ਆਪਣਾ ਫਲੈਟ ਹੋਊ ਤਾਂ ਸ਼ਾਇਦ ਕੁਝ ਦੇ ਬਾਅਦ ਸੁਧਰ ਵੀ ਜਾਵੇ।

--ਹੁਣ ਗੋਦੀ ਵਿਚ ਬਿਨਾਂ ਵਿਆਹ ਦੇ ਹਰਾਮਦਾ ਬੱਚਾ ਲਈ ਫਿਰੂ ਤਾਂ ਉਸ ਦੇ ਹਲਾਤ ਕਿਥੋਂ ਸੁਧਰ ਜਾਣਗੇ!

--ਚੱਲ ਹੋਊ, ਪਤਾ ਨਹੀਂ ਉਪਰ ਵਾਲ਼ੇ ਨੂੰ ਕੀ ਮਨਜ਼ੂਰ ਐ, ਤੂੰ ਬਹੁਤਾ ਕਲ਼ਪ ਨਾ ਤੇ ਆਪਣੀ ਸਿਹਤ ਦਾ ਧਿਆਨ ਰੱਖ। ਓਹ ਡਰਾਅ ਚੋਂ ਮੇਰੀ ਚੈਕ ਬੁੱਕ ਚੁੱਕ।

ਸੁਦਾਗਰ ਸਿੰਘ ਦੋ ਕੁ ਘੰਟੇ ਆਪਣੇ ਭਰਾ ਕੋਲ ਬੈਠ ਕੇ ਚਲੇ ਜਾਂਦਾ ਹੈ। ਉਸ ਦਾ ਮਨ ਕੁਝ ਹਲਕਾ ਹੁੰਦਾ ਹੈ ਪਰ ਇੰਨਾ ਹਲਕਾ ਵੀ ਨਹੀਂ ਹੁੰਦਾ ਕਿ ਉਸ ਦੀ ਬੇਚੈਨੀ ਘਟੇ। ਉਸ ਦਾ ਘਰ ਜਾਣ ਨੂੰ ਦਿਲ ਹੀ ਨਹੀਂ ਕਰਦਾ। ਸ਼ੈਰਨ ਤਾਂ ਉਸ ਦੇ ਸਾਹਮਣੇ ਹੀ ਨਹੀਂ ਹੁੰਦੀ। ਉਹ ਆਪਣਾ ਗੁੱਸਾ ਦਿਲਰਾਜ ਕੋਰ ਤੇ ਹੀ ਕੱਢਣ ਲਗਦਾ ਹੈ ਫਿਰ ਉਸ ਨੂੰ ਪਤਾ ਹੈ ਕਿ ਦਿਲਰਾਜ ਕੋਰ ਦਾ ਵੀ ਇਸ ਵਿਚ ਕੀ ਕਸੂਰ ਹੈ। ਸ਼ਾਮ ਨੂੰ ਦੋ ਗਲਾਸੀਆਂ ਪੀ ਕੇ ਦੋ ਕੁ ਵਾਰ ਉਚੀ ਅਵਾਜ਼ ਵਿਚ ਆਪਣੀ ਪਤਨੀ ਨੂੰ ਕਹਿ ਦਿੰਦਾ ਹੈ,

--ਏਹਨੂੰ ਕਹਿ ਕਿ ਇਥੋਂ ਜਲਦੀ ਤੋਂ ਜਲਦੀ ਦਫਾ ਹੋ ਜਾਵੇ ਨਹੀਂ ਤਾਂ ਮੈ ਏਹਨੂੰ ਵਾਲ਼ੋਂ ਫੜ ਕੇ ਬਾਹਰ ਕੱਢੂੰ।

--ਜੀ, ਏਦਾਂ ਨਾ ਕਹੋ, ਲੋਕ ਤਮਾਸ਼ਾ ਦੇਖਣਗੇ।

--ਹੁਣ ਲੋਕ ਤਮਾਸ਼ਾ ਨਹੀਂ ਦੇਖ ਰਹੇ? ਇਹਦੇ ਤਾਏ ਨੇ ਪੱਚੀ ਹਜ਼ਾਰ ਦੇ 'ਤੇ, ਬਾਕੀ ਆਪਾਂ ਪਾ ਕੇ...।

ਦਿਲਰਾਜ ਕੋਰ ਆਪਣੀ ਗੱਲ ਪੂਰੀ ਨਹੀਂ ਕਰ ਸਕਦੀ। ਉਹ ਕਾਹਲ ਕਰਕੇ ਸਾਊਥਾਲ ਤੋਂ ਬਾਹਰ ਇਕ ਫਲੈਟ ਖਰੀਦ ਕੇ ਸ਼ੈਰਨ ਨੂੰ ਉਥੇ ਛੱਡ ਆਉਂਦੀ ਹੈ। ਸ਼ੈਰਨ ਨੂੰ ਜਿਵੇਂ ਕਿਸੇ ਗੱਲ ਦਾ ਅਸਰ ਹੀ ਨਾ ਹੋਵੇ। ਦਿਲਰਾਜ ਕੋਰ ਉਸ ਨੂੰ ਕਹਿੰਦੀ ਹੈ,

--ਜੇ ਤੂੰ ਇਹਦੇ ਪਿਓ ਦਾ ਨਾਂ ਈ ਦੱਸ ਦੇਵੇਂ ਤਾਂ ਅਸੀਂ ਉਹਨਾਂ ਤਾਈ ਪਹੁੰਚ ਕਰੀਏ ਤੇ ਤੇਰਾ ਵਿਆਹ ਕਰ ਦੇਈਏ।

--ਮੌਮ, ਮੈਨੂੰ ਕੀ ਪਤਾ, ਸੱਤ ਅੱਠ ਜਾਣਿਆਂ ਨਾਲ ਤੁਸੀਂ ਮੇਰਾ ਵਿਆਹ ਕਿੱਦਾਂ ਕਰ ਦੇਵੋਗੇ!

--ਸਟੂਪਿਡ ਗਰਲ, ਤੈਨੂੰ ਏਨਾ ਵੀ ਨਹੀਂ ਪਤਾ ਕਿ ਇਹ ਕਿਹਦਾ ਐ?

--ਮੌਮ, ਥੋੜੀ ਦੇਰ ਠਹਿਰ, ਰੰਗ ਜਾਂ ਸ਼ਕਲ ਦੇਖ ਕੇ ਪਤਾ ਲਗ ਜਾਊ।

ਸ਼ੈਰਨ ਹੱਸਦੀ ਹੋਈ ਆਖਦੀ ਹੈ ਤੇ ਦਿਲਰਾਜ ਕੋਰ ਆਪਣਾ ਸਿਰ ਫੜ ਕੇ ਬੈਠ ਜਾਂਦੀ ਹੈ।

ਉਹ ਇਕ ਦੋ ਦਿਨ ਬਾਅਦ ਸ਼ੈਰਨ ਕੋਲ ਗੇੜਾ ਮਾਰਦੀ ਰਹਿੰਦੀ ਹੈ। ਸ਼ੈਰਨ ਦੀਆਂ ਹੋਰ ਸਹੇਲੀਆਂ ਵੀ ਆਉਂਦੀਆਂ ਰਹਿੰਦੀਆਂ ਹਨ। ਜੀਤੀ ਸ਼ੈਰਨ ਨਾਲ ਕੁਝ ਦੇਰ ਲਈ ਗੁੱਸੇ ਰਹਿੰਦੀ ਹੈ ਪਰ ਫਿਰ ਠੀਕ ਹੋ ਜਾਂਦੀ ਹੈ। ਸੱਤੀ ਤਾਂ ਇਸ ਗੱਲ ਦਾ ਬੁਰਾ ਮਨਾਉਂਦੀ ਹੀ ਨਹੀ। ਕਿੰਨੀਆਂ ਕੁੜੀਆਂ ਬਗੈਰ ਵਿਆਹ ਦੇ ਬੱਚੇ ਪੈਦਾ ਕਰ ਲੈਂਦੀਆਂ ਹਨ ਜੇ ਕਿਸੇ ਹੋਰ ਸਮਾਜ ਵਿਚ ਇਹ ਗੁਨਾਹ ਨਹੀਂ ਤਾਂ ਸਾਡੇ ਸਮਾਜ ਵਿਚ ਹੀ ਕਿਉਂ ਹੋਵੇ। ਗੁਰੀ ਇੰਨੀ ਨਰਾਜ਼ ਨਹੀਂ ਪਰ ਉਸ ਦਾ ਪਤੀ ਤੇ ਉਸ ਦੇ ਹੋਰ ਰਿਸ਼ਤੇਦਾਰ ਬਹੁਤ ਗੁੱਸੇ ਵਿਚ ਹਨ। ਉਹ ਗੁਰੀ ਨੂੰ ਸ਼ੈਰਨ ਨਾਲ ਮਿਲਣ ਤੋਂ ਵਰਜ ਦਿੰਦੇ ਹਨ।

ਜਿਵੇਂ ਜਿਵੇਂ ਦਿਨ ਨੇੜੇ ਆ ਰਹੇ ਹਨ ਬੱਚੇ ਬਾਰੇ ਸ਼ੈਰਨ ਦਾ ਉਤਸ਼ਾਹ ਵਧਦਾ ਜਾ ਰਿਹਾ ਹੈ। ਉਸ ਨੂੰ ਲਗਦਾ ਹੈ ਜਿਵੇਂ ਉਹ ਕੋਈ ਕਰਾਮਾਤ ਕਰਨ ਜਾ ਰਹੀ ਹੈ। ਦਿਲਰਾਜ ਕੋਰ ਉਸ ਨੂੰ ਮਿਲਣ ਉਸ ਦੇ ਫਲੈਟ ਵਿਚ ਚਲੇ ਜਾਇਆ ਕਰਦੀ ਹੈ, ਸੁਦਾਗਰ ਸਿੰਘ ਉਸ ਨੂੰ ਨਹੀਂ ਰੋਕਦਾ। ਉਹ ਬਹੁਤੀ ਗੱਲ ਹੀ ਨਹੀਂ ਕਰਦਾ। ਇਕ ਚੁੱਪ ਜਿਹੀ ਛਾਈ ਰਹਿੰਦੀ ਹੈ ਹਨ ਵੇਲੇ ਉਸ ਦੇ ਚਿਹਰੇ ਤੇ। ਉਹ ਹੁਣ ਗੁਰਦਵਾਰੇ ਵੀ ਬਹੁਤਾ ਨਹੀਂ ਜਾਂਦਾ। ਫੈਕਟਰੀ ਵਿਚ ਸਭ ਨੂੰ ਪਤਾ ਹੈ ਕਿ ਉਸ ਦੀ ਧੀ ਬਿਨਾਂ ਵਿਆਹ ਦੇ ਬੱਚੇ ਨੂੰ ਜਨਮ ਦੇਣ ਜਾ ਰਹੀ ਹੈ ਪਰ ਸਾਰੇ ਚੁੱਪ ਹਨ। ਕੋਈ ਇਸ ਬਾਰੇ ਗੱਲ ਨਹੀਂ ਕਰਦਾ। ਦਿਲਰਾਜ ਕੋਰ ਵੀ ਉਸ ਨਾਲ ਸ਼ੈਰਨ ਦੀ ਕੋਈ ਗੱਲ ਨਹੀਂ ਕਰਦੀ। ਉਹ ਘਰ ਆ ਕੇ ਦੋ ਗਲਾਸੀਆਂ ਲਾ ਕੇ ਆਪਣੇ ਬੈੱਡ ਵਿਚ ਜਾ ਵੜਦਾ ਹੈ। ਸ਼ੈਰਨ ਤੋਂ ਛੋਟੀ ਬਿੰਦੀ ਅਜਕਲ ਆਪਣੀ ਡਿਗਰੀ ਕਰਕੇ ਨੌਕਰੀ ਤੇ ਲਗ ਗਈ ਹੈ ਤੇ ਉਸ ਸਿਆਸਤ ਵਿਚ ਹਿੱਸਾ ਲੈ ਰਹੀ ਹੈ। ਉਸ ਨੇ ਕੰਨਜ਼ਰਟਿਵ ਪਾਰਟੀ ਦੀ ਮੈਂਬਰਸ਼ਿੱਪ ਤਾਂ ਉਸ ਨੇ ਪਹਿਲਾਂ ਹੀ ਲਈ ਹੈ। ਉਸ ਨੂੰ ਲਗਦਾ ਹੈ ਕਿ ਲੇਬਰ ਪਾਰਟੀ ਇਸ ਮੁਲਕ ਲਈ ਬਹੁਤ ਨੁਕਸਾਨ ਦੇਹ ਹੈ। ਕਦੇ ਕਦੇ ਉਸ ਦੇ ਬਿਆਨ ਲੋਕਲ ਅਖਬਾਰ ਵਿਚ ਆ ਰਹੇ ਹਨ। ਉਹ ਲੇਬਰ ਪਾਰਟੀ ਨੂੰ ਬੁਰੀ ਤਰ੍ਹਾਂ ਭੰਡ ਰਹੀ ਹੈ। ਉਸ ਦੇ ਬਿਆਨਾਂ ਤੋਂ ਕੰਨਜ਼ਰਟਿਵ ਪਾਰਟੀ ਦਾ ਐਮ. ਪੀ. ਦਾ ਸੰਭਾਵੀ ਸਿੱਖ ਉਮੀਦਵਾਰ ਵੀ ਕੰਨ ਭੰਨਣ ਲਗਿਆ ਹੈ। ਬਿੰਦੀ ਦੀ ਸਥਾਨਕ ਅੰਗਰੇਜ਼ੀ ਦੇ ਮੁਹਾਵਰਿਆਂ ਮੂਹਰੇ ਕਈ ਪੰਜਾਬੀ ਝਿਜਕਣ ਲਗਦੇ ਹਨ। ਜਿਵੇਂ ਲੰਡਨ ਦੇ ਹਰ ਹਿੱਸੇ ਦੇ ਲੋਕਾਂ ਦਾ ਇਕ ਖਾਸ ਉਚਾਰਣ ਹੈ ਸਾਊਥਾਲ ਦੀ ਅੰਗਰੇਜ਼ੀ ਦਾ ਵੀ ਇਕ ਵਿਸ਼ੇਸ਼ ਲਹਿਜ਼ਾ ਹੈ ਜਿਸ ਲਹਿਜੇ ਵਿਚ ਇਥੇ ਦੇ ਜੰਮੇ ਬੱਚੇ ਹੀ ਬੋਲ ਸਕਦੇ ਹਨ। ਕੰਨਜ਼ਰਵਟਿਵ ਪਾਰਟੀ ਦੇ ਬਹੁਤੇ ਲੋਕ ਬਿੰਦੀ ਤੋਂ ਖੁਸ਼ ਹਨ ਕਿ ਉਹਨਾਂ ਨੂੰ ਏਸ਼ੀਅਨ ਲੋਕਾਂ ਵਿਚੋਂ

ਇਕ ਚੰਗੀ ਲੀਡਰ ਮਿਲਣ ਦੀ ਆਸ ਬੱਝਦੀ ਹੈ। ਸੁਦਾਗਰ ਸਿੰਘ ਨੂੰ ਬਿੰਦੀ ‘ਤੇ ਮਾਣ ਹੈ ਪਰ ਉਸ ਦਾ ਮਾਣ ਸ਼ੈਰਨ ਦੇ ਇਸ ਕਦਮ ਨੇ ਮਿੱਟੀ ਵਿਚ ਰੋਲ਼ ਕੇ ਰੱਖ ਦਿਤਾ ਹੈ।

ਇਕ ਦਿਨ ਪਰਦੁੱਮਣ ਸਿੰਘ ਉਸ ਨੂੰ ਮਿਲਦਾ ਹੈ। ਕਹਿੰਦਾ ਹੈ,

--ਸੁਦਾਗਰ ਸਿਆਂ, ਤੂੰ ਬਹੁਤ ਕਿਸਮਤ ਵਾਲ਼ਾਂ, ਦੇਖੀ ਤੇਰੀ ਕੁੜੀ ਇਕ ਦਿਨ ਐਮ.ਪੀ. ਬਣੂ, ਆਹ ਜੋ ਕੁਸ਼ ਆਪਣੇ ਨਾਲ ਗਲਤ ਵਾਪਰਦਾ ਪਿਆ ਤੇਰੀ ਇਹ ਕੁੜੀ ਸਾਰੀਆਂ ਘਾਟਾਂ ਪੂਰੀਆਂ ਕਰ ਦੇਊ।

...ਸ਼ੈਰਨ ਬੱਚੇ ਦੇ ਜਨਮ ਲਈ ਹਸਪਤਾਲ ਜਾਂਦੀ ਹੈ। ਦਿਲਰਾਜ ਕੌਰ ਉਸ ਦੇ ਨਾਲ ਹੈ। ਸ਼ੈਰਨ ਪੀੜ ਨਾਲ ਕਰਾਹ ਰਹੀ ਹੈ। ਉਹ ਵਾਰ ਵਾਰ ਦਿਲਰਾਜ ਕੌਰ ਨੂੰ ਕਹਿਣ ਲਗਦੀ ਹੈ,

--ਮੌਮ, ਇਕ ਵਾਰ ਬਚਾ ਲੈ, ਮੁੜ ਕੇ ਮੈਂ ਕਿਸੇ ਮਰਦ ਦੇ ਨੇੜੇ ਨਹੀਂ ਜਾਂਦੀ, ਮੈਨੂੰ ਤੇਰੀ ਸੌਂਹ ਮੌਮ, ਪਲੀਜ਼ ਮੈਨੂੰ ਬਚਾ ਲੈ! ...ਆਏ ਹੇਟ ਬਲੱਡੀ ਮੈਨ!

## ਤਰਤਾਲੀ

ਜੱਗੇ ਦੇ ਅੰਦਰਲੀ ਉਥਲ ਪੁਥਲ ਵਿਚ ਦੋ ਗੱਲਾਂ ਵਾਧਾ ਕਰਨ ਲਗਦੀਆਂ ਹਨ। ਇਸ ਉਥਲ-ਪੁਥਲ ਦਾ ਮੂੰਹ ਉਸ ਦੇ ਅਤੀਤ ਵਲ ਹੈ। ਉਸ ਦਾ ਅਤੀਤ ਉਸ ਦੇ ਸਦਾ ਨਾਲ ਚਲਦਾ ਆਇਆ ਹੈ। ਸੁੱਖੀ, ਜਿਸ ਦੇ ਕਤਲ ਨੇ ਕਿਸੇ ਵੇਲੇ ਉਸ ਨੂੰ ਪਾਗਲ ਕਰ ਰਖਿਆ ਹੈ, ਉਸ ਨੂੰ ਹਾਲੇ ਵੀ ਨਹੀਂ ਭੁੱਲੀ। ਉਸ ਦਾ ਪਰੇਮੀ ਹਸਨ, ਜੋ ਉਸ ਨੂੰ ਸਾਧੂ ਸਿੰਘ ਦੀ ਤਲਵਾਰ ਸਾਹਮਣੇ ਇਕੱਲੀ ਨੂੰ ਛੱਡ ਕੇ ਭੱਜ ਜਾਂਦਾ ਹੈ, ਜੱਗੇ ਦੀ ਉਸ ਪ੍ਰਤੀ ਨਫਰਤ ਹਾਲੇ ਵੀ ਘੱਟ ਨਹੀਂ ਹੋਈ। ਇਕ ਦਿਨ ਉਸ ਨੂੰ ਪਤਾ ਚਲਦਾ ਹੈ ਕਿ ਹਸਨ ਸਾਊਥਾਲ ਦੇ ਗੇੜੇ ਮਾਰ ਰਿਹਾ ਹੈ ਤਾਂ ਉਸ ਦੇ ਅੰਦਰ ਕੁਝ ਕੁਝ ਹੋਣ ਲਗਦਾ ਹੈ। ਇਹ ਗੱਲ ਉਸ ਨੂੰ ਆਪਣੇ ਪੁਰਾਣੇ ਮਿੱਤਰ ਗੁਰਚਰਨ ਰਾਹੀਂ ਪਤਾ ਚਲਦੀ ਹੈ। ਜੱਗੇ ਦਾ ਦਿਲ ਕਰਦਾ ਹੈ ਕਿ ਹਸਨ ਉਸ ਨੂੰ ਮਿਲੇ ਤਾਂ ਉਸ ਨੂੰ ਰੋਕ ਕੇ ਪੁੱਛੇ ਕਿ ਤੂੰ ਇਹ ਵਿਸ਼ਵਾਸ਼ਘਾਤ ਕਿਉਂ ਕੀਤਾ। ਉਹ ਕਈ ਵਾਰ ਬ੍ਰਾਡਵੇਅ ਦਾ ਚਕਰ ਮਾਰਨ ਚਲੇ ਜਾਂਦਾ ਹੈ ਕਿ ਸ਼ਾਇਦ ਉਸ ਨੂੰ ਹਸਨ ਕਿਧਰੇ ਦਿਸ ਪਵੇ। ਉਸ ਹਸਨ ਨੂੰ ਪਹਿਚਾਣਦਾ ਹੈ। ਸਵਿਮਿੰਗ ਪੂਲ ਉਹ ਸੁੱਖੀ ਨਾਲ ਆਉਂਦਾ ਰਿਹਾ ਹੈ। ਉਸ ਦਾ ਚਿਹਰਾ ਅਜ ਵੀ ਉਸ ਦੀਆਂ ਅੱਖਾਂ ਸਾਹਮਣੇ ਅਜ ਵੀ ਖੜਾ ਹੈ।

ਦੂਜੀ ਗੱਲ ਜੋ ਉਸ ਨੂੰ ਤੰਗ ਕਰਨ ਲਗੀ ਹੈ ਉਸ ਦਾ ਸਬੰਧ ਗਰੇਵਾਲ ਨਾਲ ਹੈ। ਉਸ ਦੇ ਬਹੁਤ ਪੁਰਾਣੇ ਦੋਸਤ ਗਰੇਵਾਲ ਨਾਲ। ਗਰੇਵਾਲ ਤਾਂ ਬਹੁਤ ਸਾਲ ਪਹਿਲਾਂ ਪੂਰਾ ਹੋ ਚੁੱਕਾ ਹੈ ਤੇ ਉਸ ਦੇ ਨਾਲ ਹੀ ਹੋਰ ਵੀ ਬਹੁਤ ਕੁਝ। ਗਰੇਵਾਲ ਦੀ ਪਤਨੀ ਜੁਗਿੰਦਰ ਕੌਰ ਉਹਨਾਂ ਦਿਨਾਂ ਗਰੇਵਾਲ ਨੂੰ ਛੱਡ ਕੇ ਅਮਰੀਕ ਵਸ ਚੁੱਕੀ ਹੈ। ਕੁਝ ਲੋਕ ਕਹਿੰਦੇ ਹਨ ਕਿ ਗਰੇਵਾਲ ਦੇ ਇਕ ਬੇਟੀ ਵੀ ਹੈ ਪਰ ਇਸ ਦਾ ਗਰੇਵਾਲ ਨੂੰ ਵੀ ਨਹੀਂ ਪਤਾ ਹੁੰਦਾ। ਉਹ ਜੱਗੇ ਨੂੰ ਸਾਫ ਦਸਦਾ ਰਿਹਾ ਹੈ ਕਿ ਬੇਟੀ ਦਾ ਹੋਣਾ ਉਸ ਲਈ ਵੀ ਇਕ ਅਫਵਾਹ ਵਾਂਗ ਹੀ ਹੈ। ਨਾ ਹੀ ਉਸ ਨੇ ਜੁਗਿੰਦਰ ਕੌਰ ਤੋਂ ਇਸ ਬਾਰੇ ਜਾਨਣ ਦੀ ਕੋਸ਼ਿਸ਼ ਕੀਤੀ ਤੇ ਨਾ ਹੀ ਜੁਗਿੰਦਰ ਕੌਰ ਨੇ ਉਸ ਨੂੰ ਦਸਿਆ। ਉਹ ਆਪਣੇ ਸਾਰੇ ਗੁੱਸੇ, ਗਿਲੇ ਲੈ ਕੇ ਤੁਰ ਗਿਆ। ਆਪਣਾ ਸ਼ੁਰੂ ਕੀਤਾ ਗਰੇਵਾਲ ਇੰਪੋਰੀਅਮ, ਜਿਸ ਨੂੰ ਉਸ ਦੇ ਭਰਾਵਾਂ ਨੇ ਉਸ ਤੋਂ ਹਥਿਆ ਲਿਆ ਹੈ ਉਹ ਵੀ ਉਵੇਂ ਹੀ ਛੱਡ ਗਿਆ, ਨਾ ਕੋਈ ਵਸੀਅਤ ਤੇ ਨਾ ਕੋਈ ਲਿਖਤ ਪੜ੍ਹਤ। ਇਕ ਦਿਨ ਰਣਬੀਰ ਕੌਰ ਖਬਰ ਲਿਆਉਂਦੀ ਹੈ,

--ਜੱਗਾ ਸਿਆਂ, ਤੇਰੇ ਦੋਸਤ ਗਰੇਵਾਲ ਦੀ ਘਰਵਾਲੀ ਅਜ ਦੇਖੀ ਮੈਂ ਤੇ ਨਾਲ਼ੇ ਉਹਦੀ ਕੁੜੀ।

--ਕਿਥੇ?

--ਗਰੇਵਾਲ ਇੰਪੋਰੀਅਮ ‘ਚ। ਮੈਂ ਤਾਂ ਆਪਣੀ ਕੋਈ ਸ਼ੌਪਿੰਗ ਕਰਨ ਗਈ ਸੀ ਤੇ ਉਥੇ ਧੜਮਸ ਪਿਆ ਹੋਇਆ ਸੀ।

--ਅੱਛਾ!

--ਇਕ ਔਰਤ ਕਹਿ ਰਹੀ ਸੀ ਕਿ ਮੈਂ ਜੁਗਿੰਦਰ ਕੌਰ ਆਂ, ਗਰੇਵਾਲ ਦੀ ਵਾਈਫ ਤੇ ਇਕ ਕੁੜੀ ਵਲ ਇਸ਼ਾਰਾ ਕਰਕੇ ਕਹਿੰਦੀ ਸੀ ਕਿ ਇਹ ਗਰੇਵਾਲ ਦੀ ਡੌਟਰ ਆ, ਸੁਖਪ੍ਰੀਤ ਗਰੇਵਾਲ। ਉਥੇ ਤਾਂ ਵਾਹਵਾ ਰੌਲ਼ਾ ਜਿਹਾ ਪਿਆ ਹੋਇਆ ਸੀ, ਪਹਿਲਾਂ ਤਾਂ ਮਾਲਕ ਕਹਿੰਦੇ ਕਿ ਅਸੀਂ ਪੁਲੀਸ ਸੱਦ ਲੈਣੀ ਆਂ ਪਰ ਫੇਰ ਉਹਨਾਂ ਨੂੰ ਪਿੱਛੇ ਲੈ ਗਏ, ਬਾਅਦ ਵਿਚ ਪਤਾ ਨਹੀਂ ਕੀ ਹੋਇਆ।

ਜੱਗੇ ਦੇ ਮਨ ਵਿਚ ਕਾਹਲ ਜਿਹੀ ਪੈਣ ਲਗਦੀ ਹੈ। ਉਹ ਚਾਹੁੰਦਾ ਹੈ ਕਿ ਇਕ ਨਜ਼ਰ ਗਰੇਵਾਲ ਦੀ ਧੀ ਨੂੰ ਦੇਖ ਸਕੇ। ਗਰੇਵਾਲ ਦੇ ਭਰਾ ਗੁਰਜਾ ਤੇ ਸੁਰਜਾ, ਜੋ ਅਜ ਕਲ ਗਰੇਵਾਲ ਇੰਪੋਰੀਅਮ ਦੇ ਮਾਲਕ ਹਨ, ਉਸ ਦੇ ਵਾਕਫ ਤਾਂ ਹਨ ਪਰ ਬਹੁਤ ਸਾਲਾਂ ਤੋਂ ਉਹ ਉਹਨਾਂ ਨੂੰ ਮਿਲਿਆ ਨਹੀਂ ਹੈ। ਉਸ ਦਾ ਦਿਲ ਕਰਦਾ ਹੈ ਕਿ ਜਾ ਕੇ ਉਹਨਾਂ ਨੂੰ ਮਿਲੇ। ਉਹ ਅਗਲੇ ਦਿਨ ਹੀ ਉਹਨਾਂ ਨੂੰ ਮਿਲਣ ਚਲੇ ਜਾਂਦਾ ਹੈ। ਸੁਰਜਾ ਉਸ ਨੂੰ ਦੇਖ ਕਿ ਇਵੇਂ ਵਰਤਾਵ ਕਰਦਾ ਹੈ ਕਿ ਜਿਵੇਂ ਉਸ ਨੂੰ ਉਡੀਕ ਹੀ ਰਿਹਾ ਹੋਵੇ। ਸੁਰਜਾ ਉਸ ਨੂੰ ਮਿਲਦਿਆਂ ਹੀ ਪੁੱਛਦਾ ਹੈ,

--ਤੂੰ ਬਾਈ ਦੇ ਏਨੇ ਨੇੜੇ ਰਿਹਾਂ, ਕਦੇ ਓਹਨੇ ਆਪਣੇ ਕੁੜੀ ਦੀ ਗੱਲ ਕੀਤੀ ਸੀ?

--ਨਹੀਂ, ਉਹ ਕਿਹਾ ਕਰਦੇ ਸੀ ਕਿ ਉਸ ਲਈ ਇਹ ਇਕ ਅਫਵਾਹ ਈ ਆ।

--ਫੇ' ਇਹ ਔਰਤ ਪਤਾ ਨਹੀਂ ਕਿਊਂ ਆਪਣੇ ਆਪ ਨੂੰ ਹਾਲੇ ਵੀ ਬਾਈ ਦੀ ਵਾਈਫ ਦਸੀ ਜਾ ਰਹੀ ਏ ਤੇ ਪਤਾ ਨਹੀਂ ਕਿਥੋਂ ਕੋਈ ਕੁੜੀ ਫੜ ਲਿਆਈ ਤੇ ਬਾਈ ਦੀ ਧੀ ਬਣਾਈ ਜਾਂਦੀ ਏ।

--ਆ ਕੇ ਹਿੱਸਾ ਮੰਗਦੀ ਸੀ?

--ਹਿੱਸਾ ਕਿਕਣ ਮੰਗ ਲਏਗੀ! ...ਬਾਈ ਦੇ ਨਾਂ 'ਤੇ ਤਾਂ ਲੀਜ਼ ਸੀ ਬਾਅਦ ਵਿਚ ਅਸੀਂ ਫਰੀਹੋਲਡ ਖਰੀਦ ਲਈ ਏ ਇਹ ਪ੍ਰੌਪਰਟੀ, ...ਹਿੱਸੇ ਦੀ ਗੱਲ ਤਾਂ ਹਾਲੇ ਨਹੀਂ ਕਰਦੀ ਉਹ, ਉਹ ਆਖਦੀ ਏ ਕਿ ਇਸ ਕੁੜੀ ਨੂੰ ਅਪਣਾਓ। ਇਹ ਅਵਾਰਾਗਰਦ ਔਰਤ ਪਤਾ ਨਹੀਂ ਕਿਹਦੀ ਕੁੜੀ ਲੈ ਕੇ ਸਾਨੂੰ ਬਲੈਕਮੇਲ ਕਰਨ ਦੇ ਚੱਕਰ ਵਿਚ ਏ, ਏਕਣ ਵੀ ਗੱਲਾਂ ਹੁੰਦੀਆਂ ਨੇ ਭਲਾ!

--ਗੱਲ ਤਾਂ ਬਾਈ ਸਿਆਂ ਤੇਰੀ ਠੀਕ ਆ, ਜੇ ਕੁੜੀ ਨੂੰ ਅਪਣਾਉਣ ਲਈ ਕਹਿਣਾ ਸੀ ਤਾਂ ਐਨੇ ਸਾਲ ਕਿਥੇ ਰਹੀ। ਸਰਜੀ ਦੇ ਜੀਂਦੇ ਜੀ ਆਉਂਦੀ, ਉਹਨਾਂ ਨੂੰ ਵੀ ਤਸੱਲੀ ਹੁੰਦੀ।

--ਜੱਗਿਆ, ਤੂੰ ਨਹੀਂ ਜਾਣਦਾ ਏਹਨੂੰ, ਇਹ ਤਾਂ ਪੂਰੀ ਛਿੱਟ ਜਨਾਨੀ ਐਂ। ਬਾਈ ਨੂੰ ਜਿਕਣ ਛੱਡ ਕੇ ਗਈ ਏ ਅਸੀਂ ਈ ਜਾਣਦੇ ਆਂ।

ਸੁਰਜਾ ਗੁੱਸੇ ਵਿਚ ਕਹਿ ਰਿਹਾ ਹੈ। ਉਸ ਨੂੰ ਪਤਾ ਹੈ ਕਿ ਜੇ ਕੋਈ ਅਜਿਹੀ ਗੱਲ ਹੁੰਦੀ ਤਾਂ ਗਰੇਵਾਲ ਨੇ ਜੱਗੇ ਨਾਲ ਜ਼ਰੂਰ ਸਾਂਝੀ ਕਰ ਲਈ ਹੁੰਦੀ। ਜੱਗੇ ਲਈ ਵੀ ਕੁਝ ਕੁ ਅਚੰਭਾ ਹੈ ਪਰ ਉਹ ਇਸ ਗੱਲ ਨੂੰ ਬਿਲਕੁਲ ਨਹੀਂ ਨਕਾਰ ਰਿਹਾ ਕਿ ਉਹ ਕੁੜੀ ਗਰੇਵਾਲ ਦੀ ਨਹੀਂ ਹੋਵੇਗੀ। ਉਹ ਸੋਚਦਾ ਹੈ ਕਿ ਕਈ ਵਾਰ ਆਪਸ ਵਿਚ ਗੁੱਸਾ ਹੀ ਇੰਨਾ ਹੁੰਦਾ ਹੈ ਕਿ ਦੋ ਇਨਸਾਨ ਸਾਲਾਂ ਬੱਧੀ ਆਪਸ ਵਿਚ ਗੱਲ ਨਹੀਂ ਕਰਨੀ ਚਾਹੁੰਦੇ ਤੇ ਫਿਰ ਗੱਲ ਸ਼ੁਰੂ ਕਰਨ ਵਿਚ ਮੁਸ਼ਕਲ ਆਉਣ ਲਗਦੀ ਹੈ ਕਿ ਪਹਿਲ ਕੌਣ ਕਰੇ। ਇਸ ਲਈ ਸ਼ਾਇਦ ਜੁਗਿੰਦਰ ਕੋਰ, ਗਰੇਵਾਲ ਨੂੰ ਨਾ ਦਸ ਸਕੀ ਹੋਵੇ ਕਿ ਉਸ ਦੇ ਇਕ ਧੀ ਵੀ ਹੈ। ਉਹਨਾਂ ਦਿਨਾਂ ਵਿਚ ਅਫਵਾਹ ਉਡੀ ਹੈ ਤਾਂ ਇਸ ਪਿੱਛੇ ਕੋਈ ਨਾ ਕੋਈ ਸੱਚ ਛੁਪਿਆ ਹੋ ਸਕਦਾ ਹੈ। ਜੱਗੇ ਦਾ ਦਿਲ ਕਰਦਾ ਹੈ ਕਿ ਉਹ ਉਹਨਾਂ ਮਾਂ-ਧੀ ਨੂੰ ਮਿਲੇ ਤੇ ਗਰੇਵਾਲ ਨਾਲ ਬਿਤਾਏ ਸਮੇਂ ਬਾਰੇ ਉਸ ਦੀ ਕੁੜੀ ਨਾਲ ਗੱਲਾਂ ਕਰੇ। ਉਸ ਨੂੰ ਦੱਸੇ ਕਿ ਉਸ ਦਾ ਪਿਤਾ ਕੋਈ ਆਮ ਆਦਮੀ ਨਹੀਂ ਸੀ। ਹਫਤੇ ਕੁ ਬਾਅਦ ਜੱਗੇ ਨੂੰ ਸੁਰਜੇ ਤੋਂ ਹੀ ਪਤਾ ਚਲਦਾ ਹੈ ਕਿ ਉਹ ਦੋਵੇਂ ਵਾਪਸ ਅਮਰੀਕਾ ਚਲੇ ਗਈਆਂ ਹਨ। ਇਹ ਘਟਨਾ ਕਈ ਦਿਨ ਜੱਗੇ ਦੇ ਮਨ 'ਤੇ ਛਾਈ ਰਹਿੰਦੀ ਹੈ।

...ਇਕ ਦਿਨ ਰਣਬੀਰ ਕੋਰ ਫੋਨ ਕਰਦੀ ਹੈ। ਉਹ ਕਹਿੰਦੀ ਹੈ,

--ਆਪਣੇ ਭਰਾ ਦਾ ਕੁਸ਼ ਕਰ, ਏਹਨੂੰ ਕਹਿ ਪੀਣੀ ਕੁਸ਼ ਘੱਟ ਕਰੇ, ਸਾਡੀ ਫੈਮਲੀ ਲਾਈਫ ਖਰਾਬ ਕਰ ਰੱਖੀ ਆ।

--ਭਰਜਾਈ, ਤੈਨੂੰ ਚੰਗਾ ਭਲਾ ਪਤਾ ਕਿ ਉਹ ਕੀ ਚਾਹੁੰਦਾ।

--ਖਤਮ ਆਂ ਹੁਣ ਉਹ, ਸ਼ਰਾਬ ਨੇ ਉਹਦਾ ਬਲੱਡ ਪਰੈਸ਼ਰ ਵਧਾਇਆ ਹੋਇਆ, ਐਡੀ ਵੱਡੀ ਗੋਲ਼ੀ ਖਾਂਦਾ ਉਹ, ਖਤਮ ਆਂ ਉਹ ਹੁਣ।

--ਟਰਾਈ ਮਾਰ, ਸਤੀ-ਸਵਿਤਰੀ ਨੇ ਆਪਣਾ ਪਤੀ ਭਗਵਾਨ ਕੋਲੋਂ ਮੋੜ ਲਿਆਂਦਾ ਸੀ ਤੇ ਇਹ ਤਾਂ ਹਾਲੇ ਨੇੜੇ ਈ ਆ।

--ਤੂੰ ਬਹੁਤੀਆਂ ਝੇਡਾਂ ਨਾ ਕਰ ਤੇ ਮੇਰੀ ਗੱਲ ਧਿਆਨ ਨਾਲ ਸੁਣ।

--ਹਾਂ, ਦਸ।

--ਦੇਖ ਜੱਗੇ, ਰਜਨੀ ਦੀ ਗਰੈਜੂਏਸ਼ਨ ਆ ਰਹੀ ਆ, ਤੇ ਇਹ ਹਰ ਬੱਚੇ ਲਈ ਬਹੁਤ ਵੱਡਾ ਦਿਨ ਹੁੰਦਾ, ਰਜਨੀ ਚਾਹੁੰਦੀ ਆ ਕਿ ਸਾਰਾ ਟੱਬਰ ਉਹਦੀ ਗਰੈਜੂਏਸ਼ਨ 'ਤੇ ਜਾਈਏ ਪਰ ਤੇਰਾ ਭਰਾ ਤਾਂ ਹਰ ਵੇਲੇ ਸ਼ਰਾਬੀ ਰਹਿੰਦਾ ਤੇ ਸ਼ਰਾਬੀ ਬੰਦਾ ਯੂਨੀ ਲੈਜਾ ਕੇ ਮੈਂ ਆਪਣੀ ਧੀ ਦੀ ਬੇਇਜ਼ਤੀ ਕਰਾਉਣੀ ਆਂ।

ਰਣਬੀਰ ਕੋਰ ਥੱਕੀ ਹੋਈ ਅਵਾਜ਼ ਵਿਚ ਕਹਿੰਦੀ ਹੈ। ਜੱਗਾ ਵੀ ਸੋਚਣ ਲਗਦਾ ਹੈ ਕਿ ਇਹ ਗੱਲ ਤਾਂ ਬਿਲਕੁਲ ਠੀਕ ਹੈ। ਵਿਦਿਆਰਥੀ ਲਈ ਗਰੈਜੂਏਸ਼ਨ ਦਾ ਇਡਾ ਵੱਡਾ ਦਿਨ ਹੁੰਦਾ ਹੈ, ਉਸ ਦੀ ਮਿਹਨਤ ਨੂੰ ਫਲ਼ ਲਗਣ ਦਾ ਦਿਨ ਜੇ ਉਸ ਦਿਨ ਵੀ ਉਸ ਨੂੰ ਖੁਸ਼ੀ ਨਾ ਮਿਲੇ ਤਾਂ ਉਸ ਬੱਚੇ ਦੇ ਮਨ 'ਤੇ ਕੀ ਬੀਤੇਗੀ। ਇਹ ਗੱਲ ਉਸ ਨੂੰ ਕਿਰਨ ਦੇ ਮਾਮਲੇ ਵਿਚ ਵੀ ਤੰਗ ਕਰਨ ਲਗਦੀ ਹੈ ਕਿ ਉਸ ਦੀ ਗਰੈਜੂਏਸ਼ਨ ਵੇਲੇ ਕੀ ਬੀਤੇਗੀ। ਉਹ ਅਗਲੀ ਸ਼ਾਮ ਹੀ ਭੁਪਿੰਦਰ ਨੂੰ ਮਿਲਣ ਉਸ ਦੇ ਘਰ ਆਉਂਦਾ ਹੈ ਤੇ ਸਾਰੀ ਗੱਲ ਕਰਦਾ ਹੈ। ਭੁਪਿੰਦਰ ਅਗੋਂ ਕਹਿਣ ਲਗਦਾ ਹੈ,

--ਯਾਰ ਜੱਗੇ, ਸਾਰੇ ਟੱਬਰ ਨੇ ਮੈਨੂੰ ਰਿਜੈਕਟ ਕੀਤਾ ਪਿਆ, ਇਹ ਚਾਹੁੰਦੇ ਆ ਕਿ ਮੈਂ ਜਗਾਹ ਵਿਹਲੀ ਕਰਾਂ, ਇਹ ਚਾਹੁੰਦੇ ਈ ਨਹੀਂ ਕਿ ਮੈਂ ਆਪਣੀ ਧੀ ਦੀ ਗਰੈਜੂਏਸ਼ਨ 'ਤੇ ਜਾਵਾਂ।

--ਤੂੰ ਸ਼ੋਅਰ ਐਂ ਕਿ ਉਸ ਦਿਨ ਸ਼ਰਾਬ ਨਹੀਂ ਪੀਵੇਂਗਾ?

--ਬਿਲਕੁਲ, ਮੈਨੂੰ ਵੀ ਧੀ ਓਨੀ ਈ ਪਿਆਰੀ ਆ।

ਭੁਪਿੰਦਰ ਮੋਹ ਨਾਲ ਆਖਦਾ ਹੈ। ਜੱਗਾ ਦੂਜੇ ਕਮਰੇ ਵਿਚ ਜਾ ਕੇ ਰਣਬੀਰ ਕੋਰ ਨੂੰ ਲੈ ਆਉਂਦਾ ਹੈ। ਉਹ ਆਖਦੀ ਹੈ,

--ਜੱਗੇ, ਤੂੰ ਏਹਦੇ ਤੇ ਇਤਬਾਰ ਕਰਦਾਂ?

--ਹਾਂ, ਮੈਂ ਕਰਦਾਂ।

--ਫੇਰ ਏਦਾਂ ਕਰ, ਅਗਲੇ ਫਰਾਈਡੇ ਗਰੈਜੂਏਸ਼ਨ ਆ, ਤੂੰ ਛੁੱਟੀ ਕਰ ਤੇ ਏਹਨੂੰ ਤਿਆਰ ਕਰਕੇ ਸਾਡੇ ਨਾਲ ਭੇਜ ਤੇ ਇਹ ਗੱਲ ਹੋਵੇ ਕਿ ਇਹ ਡਰਿੰਕ ਨਾ ਕਰੇ ਨਹੀਂ ਤਾਂ ਤੈਨੂੰ ਏਹਦੀ ਜਗਾਹ ਜਾਣਾ ਪਊ।

ਜੱਗਾ ਸੁਕਰਵਾਰ ਵਾਲੇ ਦਿਨ ਤਿਆਰ ਹੋ ਕੇ ਸਵਰੇ ਸਾਰ ਉਹਨਾਂ ਦੇ ਘਰ ਪੁੱਜ ਜਾਂਦਾ ਹੈ। ਭੁਪਿੰਦਰ ਤਿਆਰ ਹੈ। ਰਣਬੀਰ ਕੋਰ ਉਸ ਨੂੰ ਦੇਖ ਕੇ ਖੁਸ਼ ਹੋ ਜਾਂਦੀ ਹੈ ਪਰ ਉਦਾਸੀ ਉਸ ਦੀਆਂ ਅੱਖਾਂ ਵਿਚ ਬੈਠੀ ਹੈ। ਜੱਗਾ ਕਹਿੰਦਾ ਹੈ,

--ਭਰਜਾਈ ਹੁਣ ਤਾਂ ਖੁਸ਼ ਹੋ ਜਾ, ਦੇਖ ਭੁਪਿੰਦਰ ਤਿਆਰ ਬੈਠਾ, ਠੀਕ ਠਾਕ।

--ਨਹੀਂ, ਇਹ ਸਵੇਰੇ ਵੇਲੇ ਸਿਰ ਈ ਬਾਹਰ ਦਾ ਗੇੜਾ ਕੱਢ ਆਇਆ।

--ਜੱਗੇ, ਇਹ ਐਵੇਂ ਮੇਰੇ ਤੇ ਇਲਜ਼ਾਮ ਲਾਈ ਜਾਂਦੀ ਆ।

ਭੁਪਿੰਦਰ ਅਪਰਾਧੀਆਂ ਵਾਂਗ ਬੋਲਦਾ ਹੈ। ਰਣਬੀਰ ਕੋਰ ਕਹਿਣ ਲਗਦੀ ਹੈ,

--ਜੱਗੇ, ਦਸ ਮੈਂ ਕੀ ਕਰਾਂ, ਰਜਨੀ ਚਾਰ ਟਿਕਟਾਂ ਲਿਆਈ ਗਰੈਜੂਏਸ਼ਨ ਦੀਆਂ ਕਿ ਸਾਰੀ ਫੈਮਲੀ ਚਲਾਂਗੇ, ਬੜਾ ਮੁੰਡਾ ਕੰਮ ਤੋਂ ਨਹੀਂ ਆਇਆ ਕਿ ਛੁੱਟੀ ਨਹੀਂ ਮਿਲੀ, ਛੋਟਾ ਆਪਣੇ ਪਿਓ ਵਾਲ਼ੇ ਰਾਹ ਤੁਰ ਪਿਆ, ਉਪਰ ਜਾ ਕੇ ਦੇਖ ਲਾ ਪਤਾ ਨਹੀਂ ਸ਼ਰਾਬ ਪੀਤੀ ਆ ਜਾਂ ਕੁਸ਼ ਹੋਰ, ਬੈੱਡ ਚੋਂ ਨਹੀਂ ਨਿਕਲ ਰਿਹਾ, ਸਾਡੇ ਨਾਲ ਕੀ ਜਾਊ, ਇਹਦੇ ਆਪਣੇ ਭਰਾ ਦੇ ਮੂੰਹ ‘ਚੋਂ ਮੁਸ਼ਕ ਲੈ ਕੇ ਦੇਖ ਲੈ।

ਜੱਗਾ ਭੁਪਿੰਦਰ ਵਲ ਦੇਖਦਾ ਹੈ ਤੇ ਅਗਿਓਂ ਉਹ ਅੱਖਾਂ ਨੀਵੀਂਆ ਕਰ ਲੈਂਦਾ ਹੈ। ਰਣਬੀਰ ਕੋਰ ਫਿਰ ਆਖਦੀ ਹੈ,

--ਓਧਰ ਰਜਨੀ ਰੋਈ ਜਾਂਦੀ ਆ ਕਿ ਕਿਹੋ ਜਿਹੇ ਘਰ ਜੰਮ ਪਈ।

--ਭਰਜਾਈ, ਮੈਂ ਚਲਦਾਂ ਤੁਹਾਡੇ ਨਾਲ, ਮੈਂ ਰਜਨੀ ਦਾ ਚਾਚਾ ਆਂ, ਉਹ ਮੇਰੀ ਧੀ ਆ, ਕਿਰਨਜੋਤ ਤੇ ਜੀਵਨਜੋਤ ਵਾਂਗੂੰ ਈ, ਮੈਂ ਚਲਦਾਂ ਉਹਦੇ ਨਾਲ।

ਜੱਗਾ ਉਠ ਕੇ ਦੂਜੇ ਕਮਰੇ ਵਿਚ ਜਾਂਦਾ ਹੈ ਜਿਥੇ ਰਜਨੀ ਬੈਠੀ ਹੈ। ਰਜਨੀ ਉਸ ਨੂੰ ਦੇਖ ਕੇ ਰੋਣ ਲਗਦੀ ਹੈ। ਉਹ ਉਸ ਦੇ ਹੰਝੂ ਪੂੰਝਦਾ ਆਖਦਾ ਹੈ,

--ਰਜਨੀ ਬੇਟੇ, ਆਏ’ਮ ਲਾਈਕ ਯੋਅਰ ਫਾਦਰ, ਆਏ ਔਲਵੇਜ਼ ਫੀਲ ਇਟ, ਮੈਂ ਤੇਰੇ ਨਾਲ ਚਲਦਾਂ, ਮੈਂ ਤਾਂ ਬਹੁਤ ਖੁਸ਼ੀ ਆ ਕਿ ਤੂੰ ਡਿਗਰੀ ਕਰ ਲਈ, ਯੂ ਹੈਵ ਡੱਨ ਬਿੱਗ ਥਿੰਗ! ਚਲੋ ਤਿਆਰ ਹੋਵੋ ਆਪਾਂ ਜਿੰਨੇ ਕੁ ਵੀ ਜਾ ਸਕੀਏ ਤੇ ਅਜ ਦੇ ਦਿਨ ਨੂੰ ਫੈਸਟੀਵਲ ਵਾਂਗ ਮਨਾਈਏ। ਸਾਡੀ ਬੇਟੀ ਨੇ ਡਿਗਰੀ ਕਰ ਲਈ ਭਲਾ ਕਿੰਨੇ ਕੁ ਬੱਚੇ ਇਥੇ ਤਕ ਪੁੱਜਦੇ ਆ।

ਹੰਝੂਆਂ ਵਿਚ ਕਿਧਰੇ ਸੂਰਜ ਦੀਆਂ ਕਿਰਨਾਂ ਟਿਮਟਿਮਾਉਣ ਲਗਦੀਆਂ ਹਨ। ਜੱਗਾ ਰਜਨੀ ਨੂੰ ਤੇ ਰਣਬੀਰ ਕੋਰ ਨੂੰ ਲੈ ਕੇ ਯੂਨੀ ਨੂੰ ਚਲ ਪੈਂਦਾ ਹੈ। ਉਹ ਰਜਨੀ ਨੂੰ ਆਪਣੇ ਬਰਾਬਰ ਦੀ ਸੀਟ ਤੇ ਬੈਠਾਉਂਦਾ ਹੈ ਤਾਂ ਜੋ ਰਸਤੇ ਵਿਚ ਉਸ ਨਾਲ ਛੋਟੀਆਂ ਛੋਟੀਆਂ ਗੱਲਾਂ ਕਰ ਸਕੇ। ਉਸ ਉਸ ਦੇ ਅਗਾਂਹ ਦੇ ਪਰੋਗਰਾਮ ਬਾਰੇ ਪੁੱਛਦਾ ਹੈ। ਉਸ ਦੇ ਦੋਸਤਾਂ ਬਾਰੇ ਪੁੱਛਦਾ ਹੈ। ਕਿਥੇ ਕਿਥੇ ਕਿਸੇ ਨੌਕਰੀ ਲਈ ਅਪਲਾਈ ਕਰ ਰੱਖਿਆ ਹੈ ਅਜਿਹੇ ਸਵਾਲ ਵੀ ਕਰਦਾ ਹੈ। ਯੂਨੀ ਹਰਟਫੋਰਡ ਨਾਮੀਂ ਸ਼ਹਿਰ ਵਿਚ ਹੈ। ਜੱਗਾ ਪਹਿਲਾਂ ਜਾ ਚੁੱਕਿਆ ਹੈ। ਇਸ ਲਈ ਉਸ ਨੂੰ ਰਾਹ ਦਾ ਪਤਾ ਹੀ ਹੈ। ਸਾਊਥਾਲ ਤੋਂ ਏ ਫੋਰਟੀ ਲੈ ਕੇ ਅਗੇ ਐਮ ਟੁਅੰਟੀ ਫਾਈਵ ਤੇ ਆ ਕੇ ਅਗੇ ਪੌਣੇ ਕੁ ਘੰਟੇ ਵਿਚ ਹਾਰਟਫੋਰਡ ਵਾਲੀ ਸਲਿੱਪ ਰੋਡ। ਯੂਨੀ ਦੀ ਪੁਰਾਣੀ ਪਰ ਖੁਲ੍ਹੀ ਇਮਾਰਤ ਹੈ। ਵੱਡਾ ਸਾਰਾ ਕਾਰ ਪਾਰਕ ਹੈ। ਉਹ ਕਾਰ ਪਾਰਕ ਕਰਦੇ ਹਨ। ਕਾਰ ਪਾਰਕ ਵਿਚ ਹੀ ਯੂਨੀ ਦੇ ਵੁਲੰਟੀਅਰ ਉਹਨਾਂ ਨੂੰ ਦਸਦੇ ਜਾ ਰਹੇ ਹਨ ਕਿ ਕਿਸ ਪਾਸੇ ਜਾਣਾ ਹੈ। ਰਜਨੀ ਉਹਨਾਂ ਨੂੰ ਉਥੇ ਖੜਿਆਂ ਕਰਕੇ ਆਪਣੇ ਲਈ ਟੋਪੀ ਤੇ ਗਾਊਨ ਲੈਣ ਚਲੇ ਜਾਂਦੀ ਹੈ ਜਿਸ ਨੂੰ ਡਿਗਰੀ ਪ੍ਰਾਪਤ ਕਰਨ ਸਮੇਂ ਉਸ ਨੇ ਪਹਿਨਣਾ ਹੈ। ਰਜਨੀ ਖੁਸ਼ ਹੈ। ਰਣਬੀਰ ਕੋਰ ਕਹਿੰਦੀ ਹੈ,

--ਜੱਗਿਆ, ਤੇਰਾ ਕਿਥੇ ਦੇਣ ਦੇਊਂ!

--ਇਹ ਦੇਣ ਮੈਂ ਆਪੇ ਲੈ ਲਊਂ, ਤੂੰ ਫਿਕਰ ਨਾ ਕਰ।

--ਦੇਖ, ਰਜਨੀ ਕਿੰਨੀ ਖੁਸ਼ ਆ, ਜੇ ਤੂੰ ਵੀ ਨਾ ਆਉਂਦਾ ਤਾਂ ਕੀ ਹੁੰਦਾ!

--ਮੈਂ ਤਾਂ ਖੈਰ ਆਉਣਾ ਈ ਸੀ, ਜੇ ਮੈਨੂੰ ਸਾਰੀ ਪਰੋਬਲਮ ਦਾ ਪਹਿਲਾਂ ਪਤਾ ਚਲ ਜਾਂਦਾ ਤਾਂ ਮੈਂ ਆਪਣੇ ਆਪ ਨੂੰ ਵਧੀਆ ਤਰੀਕੇ ਨਾਲ ਤਿਆਰ ਕਰ ਸਕਦਾ।

ਉਹਨਾਂ ਨੂੰ ਸਾਹਮਣੇ ਰਜਨੀ ਆਉਂਦੀ ਦਿਸ ਪੈਂਦੀ ਹੈ। ਉਸ ਨੇ ਕਾਲਾ ਗਾਊਨ ਪਾ ਕੇ ਸਿਰ ਤੇ ਕਾਲੀ ਹੀ ਚੌਰਸ ਟੋਪੀ ਲਈ ਹੋਈ ਹੈ ਤੇ ਗਲ਼ ਵਿਚ ਲਾਲ ਰੰਗ ਦਾ ਮਫਲਰ ਹੈ। ਜੱਗੇ ਨੂੰ ਆਪਣਾ ਵੇਲਾ ਯਾਦ ਆਉਂਦਾ ਹੈ। ਉਸ ਨੇ ਵੀ ਕਦੇ ਕਨੂੰਨ ਦੀ ਪੜਾਈ ਕਰਕੇ ਡਿਗਰੀ ਲਈ ਹੈ। ਉਸ ਨੇ ਵੀ ਇਹ ਗਾਊਨ ਤੇ ਟੋਪੀ ਪਾਉਣ ਦਾ ਅਨੰਦ ਚੱਖਿਆ ਹੋਇਆ ਹੈ। ਜੱਗਾ ਉਸ ਦੀਆਂ ਤਸਵੀਰਾਂ ਖਿਚਣ ਲਗਦਾ ਹੈ। ਕੁਝ ਤਸਵੀਰਾਂ ਉਸ ਦੀ ਇਕੱਲੀ ਦੀਆਂ ਤੇ ਕੁਝ ਮਾਂ-ਧੀ ਦੀਆਂ ਇਕੱਠੀਆਂ ਵੀ। ਇਕ ਤਸਵੀਰ ਰਜਨੀ ਜੱਗੇ ਨਾਲ ਵੀ ਖਿਚਵਾਉਂਦੀ ਹੈ। ਫਿਰ ਰਜਨੀ ਆਪਣੇ ਜਮਾਤੀਆਂ ਵਲ ਚਲੇ ਜਾਂਦੀ ਹੈ। ਉਹਨਾਂ ਨਾਲ ਹੱਸ ਹੱਸ ਕੇ ਗੱਲਾਂ ਕਰ ਰਹੀ ਹੈ। ਰਣਬੀਰ ਕੋਰ ਖੀਵੀ ਹੋਈ ਜੱਗੇ ਵਲ ਦੇਖਣ ਲਗਦੀ ਹੈ।

ਰਜਨੀ ਜਾ ਕੇ ਰਜਿਸਟਰੇਸ਼ਨ ਕਰਵਾ ਕੇ ਆਉਂਦੀ ਹੈ ਤੇ ਉਸ ਤੋਂ ਬਾਅਦ ਕਾਰੋਬਾਰੀ ਫੋਟੋਗਰਾਫਰਾਂ ਨੇ ਤਸਵੀਰਾਂ ਲੈਣੀਆਂ ਹਨ। ਸਾਰੇ ਵਿਦਿਆਰਥੀ ਆਪਣੇ ਪਰਿਵਾਰ ਨਾਲ ਤਸਵੀਰਾਂ ਖਿਚਵਾ ਰਹੇ ਹਨ। ਇਕੱਲੇ ਵਿਦਿਆਰਥੀ ਦੀ ਤਸਵੀਰ ਦੇ ਚਾਲੀ ਪੌਂਡ ਹਨ ਪਰਿਵਾਰ ਨਾਲ ਤਸਵੀਰਾਂ ਖਿਚਵਾਉਣੀਆਂ ਹੋਣ ਤਾਂ ਪੈਕੇਜ-ਡੀਲ ਸੱਠ

ਪੌਂਡ ਦੀ ਹੈ ਤੇ ਪੰਜ ਪੌਂਡ ਡਾਕ ਖਰਚਾ। ਜੱਗਾ ਸੋਚ ਰਿਹਾ ਹੈ ਕਿ ਉਸ ਨੂੰ ਉਹਨਾਂ ਦੀ ਪਰਿਵਾਰਿਕ ਤਸਵੀਰ ਵਿਚ ਹੋਣ ਦਾ ਕੋਈ ਹੱਕ ਨਹੀਂ ਹੈ। ਰਜਨੀ ਸ਼ਾਇਦ ਉਸ ਦੀ ਦੁਬਿਧਾ ਨੂੰ ਤਾੜ ਜਾਂਦੀ ਹੈ, ਉਹ ਆਖਦੀ ਹੈ,

--ਅੰਕਲ, ਯੂ ਵਿਲ ਬੀ ਵਿਦ ਮੀ ਇਨ ਫੈਮਲੀ ਫੋਟੋ।

--ਓ.ਕੇ., ਇਕ ਸੈਸ਼ਨ ਤੂੰ ਆਪਣੀ ਮੰਮੀ ਨਾਲ ਕਰਲੈ ਤੇ ਇਕ ਮੇਰੇ ਨਾਲ।

--ਨਹੀਂ ਅੰਕਲ, ਐਵਰੀ ਬੌਡੀ ਟੁਗੈਦਰ, ਐਜ ਵੀ ਕੇਮ ਐਜ ਫੈਮਲੀ!

ਰਜਨੀ ਜ਼ੋਰ ਪਾ ਕੇ ਆਖਦੀ ਹੈ। ਜੱਗਾ ਰਣਬੀਰ ਕੋਰ ਵਲ ਦੇਖਦਾ ਹੈ। ਰਣਬੀਰ ਕੋਰ ਦੀਆਂ ਅੱਖਾਂ ਚਮਕ ਰਹੀਆਂ ਹਨ। ਫੋਟੋ ਤੋਂ ਪਹਿਲਾਂ ਪੈਸੇ ਦੇ ਕੇ ਰਸੀਦ ਲੈਣੀ ਹੈ। ਰਜਨੀ ਪੈਸੇ ਦੇਣ ਲਗਦੀ ਹੈ, ਜੱਗਾ ਉਸ ਨੂੰ ਰੋਕਦਾ ਹੋਇਆ ਆਖਦਾ ਹੈ,

--ਆਏ ਵਿਲ ਪੇਅ, ਹਿਅਰ ਆਏ'ਮ ਯੋਅਰ ਡੈਡ!

ਤਸਵੀਰਾਂ ਤੋਂ ਬਾਅਦ ਉਸ ਉਸ ਹਾਲ ਵਿਚ ਆ ਜਾਂਦੇ ਹਨ ਜਿਥੇ ਡਿਗਰੀਆਂ ਵੰਡਣ ਦੀ ਰਸਮ ਹੋਣੀ ਹੈ। ਇਹ ਪੁਰਾਣੇ ਜ਼ਮਾਨੇ ਦੇ ਸਿਨਮੇ ਵਰਗਾ ਹਾਲ ਹੈ। ਹੇਠਾਂ ਡਿਗਰੀਆਂ ਲੈਣ ਵਾਲੇ ਵਿਦਿਆਰਥੀਆਂ ਦੀਆਂ ਕੁਰਸੀਆਂ ਹਨ ਤੇ ਉਪਰ ਬਾਲਕੋਨੀ ਵਿਚ ਉਹਨਾਂ ਦੇ ਮਾਂਪਿਆਂ ਜਾਂ ਹੋਰ ਵਾਲੀ ਵਾਰਸਾਂ ਦੀਆਂ। ਮੰਚ ਉਪਰ ਯੂਨੀ ਦੇ ਅਧਿਆਪਕਾਂ ਦੀਆਂ ਕੁਰਸੀਆਂ ਹਨ। ਯੂਨੀ ਦੀ ਵਾਈਸ ਚਾਂਸਲਰ ਲੈਕਚਰ ਕਰਦੀ ਹੈ ਤੇ ਫਿਰ ਕੁਝ ਹੋਰ ਅਧਿਕਾਰੀ। ਫਿਰ ਡਿਗਰੀ ਦੇਣ ਦੀ ਰਸਮ ਅਰੰਭ ਹੁੰਦੀ ਹੈ। ਵਾਰੀ ਵਾਰੀ ਨਾਂ ਬੋਲੇ ਜਾ ਰਹੇ ਹਨ। ਜੱਗਾ ਵੀਡੀਓ ਬਣਾ ਰਿਹਾ ਹੈ। ਭਾਵੇਂ ਸਟੇਜ ਉਸ ਤੋਂ ਕਾਫੀ ਦੂਰ ਹੈ ਪਰ ਫਿਰ ਵੀ ਕੈਮਰਾ ਵਧੀਆ ਹੋਣ ਕਰਕੇ ਤਸਵੀਰ ਠੀਕ ਆ ਰਹੀ ਹੈ। ਰਜਨੀ ਦਾ ਨਾਂ ਬੋਲਿਆ ਜਾਂਦਾ ਹੈ। ਉਹ ਵੀ ਬਾਕੀਆਂ ਵਾਂਗ ਸਟੇਜ ਤੇ ਆ ਕੇ ਵਾਈਸ ਚਾਂਸਲਰ ਦੇ ਹੱਥੋਂ ਡਿਗਰੀ ਲੈਂਦੀ ਹੈ। ਤਾੜੀਆਂ ਨਾਲ ਹਾਲ ਗੂੰਜ ਰਿਹਾ ਹੈ। ਰਣਬੀਰੋ ਦੀਆਂ ਅੱਖਾਂ ਵਿਚ ਹੰਝੂ ਹਨ। ਜੱਗਾ ਭਵਿੱਖ ਵਿਚ ਕਿਰਨ ਨੂੰ ਡਿਗਰੀ ਲੈਂਦਿਆਂ ਦੇਖਦਾ ਹੈ ਤੇ ਫਿਰ ਜੀਵਨ ਨੂੰ ਵੀ। ਵਿਦਿਆਰਥੀਆਂ ਨੂੰ ਡਿਗਰੀਆਂ ਦੇਣ ਤੋਂ ਬਾਅਦ ਕੁਝ ਔਨਰੇਰੀ ਡਿਗਰੀਆਂ ਵੀ ਦਿਤੀਆਂ ਜਾਂਦੀਆਂ ਹਨ। ਫਿਰ ਵਾਈਸ ਚਾਂਸਲਰ ਦਾ ਲੈਕਚਰ ਹੈ। ਉਹ ਆਖਣਾ ਸ਼ੁਰੂ ਕਰਦੀ ਹੈ,

--ਸਾਡੀ ਇਹ ਯੂਨੀਵਰਸਟੀ ਇਕ ਵਿਦਿਅਕ ਅਦਾਰਾ ਹੈ, ਸਾਡਾ ਕੰਮ ਤੁਹਾਨੂੰ ਤਲੀਮ ਦੇਣਾ ਹੈ, ਮਿਹਨਤ ਕਰਨਾ ਤੁਹਾਡਾ ਫਰਜ਼ ਹੈ, ਤੁਸੀਂ ਮਿਹਨਤ ਕੀਤੀ ਤੇ ਅਜ ਡਿਗਰੀ ਹਾਸਲ ਕੀਤੀ ਹੈ, ਇਸ ਨਾਲ ਤੁਸੀਂ ਸਾਡੀ ਯੂਨੀਵਰਸਟੀ ਦੀ ਇਜ਼ਤ ਵਧਾਈ ਹੈ ਪਰ ਇਹ ਡਿਗਰੀ ਤੁਸੀਂ ਕਦੇ ਵੀ ਨਾ ਲੈ ਸਕਦੇ ਜੇਕਰ ਤੁਹਾਡੇ ਮਾਂ-ਬਾਪ ਤੁਹਾਡੀ ਪਿੱਠ 'ਤੇ ਨਾ ਹੁੰਦੇ। ਹੁਣ ਤੁਸੀਂ ਸਭ ਡਿਗਰੀਆਂ ਲੈ ਚੁੱਕੇ ਹੋ ਤੇ ਹੁਣ ਖੜੇ ਹੋ ਕੇ ਪਿਛਾਂਹ ਬਾਲਕੋਨੀ ਵਲ ਮੂੰਹ ਕਰਕੇ, ਤਾੜੀਆਂ ਵਜਾ ਕੇ ਉਹਨਾਂ ਸਭ ਦਾ ਧੰਨਵਾਦ ਕਰੋ ਜਿਹਨਾਂ ਨੇ ਤੁਹਾਨੂੰ ਇਹ ਡਿਗਰੀ ਦਵਾਈ ਤੇ ਉਹਨਾਂ ਨੂੰ ਕਦੇ ਨਾ ਭੁੱਲਣਾ!

ਸਾਰੇ ਵਿਦਿਆਰਥੀ ਉਠ ਕੇ ਪਿਛਾਂਹ ਨੂੰ ਮੁੜਦੇ ਹੱਥ ਹਿਲਾਉਂਦੇ ਆਪਣਿਆਂ ਦਾ ਧੰਨਵਾਦ ਕਰਦੇ ਹਾਲ ਨੂੰ ਇਕ ਵਾਰ ਫਿਰ ਤਾੜੀਆਂ ਨਾਲ ਗੁੰਜਾਅ ਦਿੰਦੇ ਹਨ। ਕਈ ਮਾਂਪਿਆਂ ਦੀਆਂ ਅੱਖਾਂ ਵਿਚ ਅਥਰੂ ਹਨ। ਮਹੌਲ ਕੁਝ ਭਾਵੁਕ ਹੋ ਜਾਂਦਾ ਹੈ।

ਗਿਆਰਾਂ ਵਜੇ ਦਾ ਅਰੰਭ ਹੋਇਆ ਇਹ ਡਿਗਰੀ ਸਮਾਰੋਹ ਦੋ ਵਜੇ ਖਤਮ ਹੁੰਦਾ ਹੈ। ਸਮਾਰੋਹ ਤੋਂ ਬਾਅਦ ਰਜਨੀ ਦੇ ਕੁਝ ਦੋਸਤ ਇਕੱਠੇ ਹੋ ਜਾਂਦੇ ਹਨ ਤੇ ਇਕ ਦੂਜੇ ਨੂੰ ਵਧਾਈ ਦੇਣ ਲਗਦੇ ਹਨ। ਇਕ ਪਾਸੇ ਹਾਲ ਵਿਚ ਸਨੈਕਸ ਤੇ ਵਾਈਨ ਦਾ ਪਰਬੰਧ ਕੀਤਾ ਹੋਇਆ ਹੈ ਪਰ ਜੱਗਾ ਸੋਚਦਾ ਹੈ ਕਿ ਹੁਣ ਚਲਦੇ ਹੀ ਹਾਂ। ਉਹ ਰਜਨੀ ਤੋਂ ਡਿਗਰੀ ਫੜ ਕੇ ਧਿਆਨ ਨਾਲ ਦੇਖਦਾ ਆਖਦਾ ਹੈ,

--ਸਕੈਨ ਕਰਕੇ ਇਕ ਕਾਪੀ ਮੈਨੂੰ ਈਮੇਲ ਕਰ ਦੇਵੀਂ, ਆਏ ਵਿਲ ਸੇਵ ਇਨ ਮਾਈ ਸਿਸਟਮ।

--ਸ਼ੋਅਰ! ...ਬਟ ਥੈਂਕਸ ਅੰਕਲ, ਥੈਂਕਸ ਫਾਰ ਕੰਮਿੰਗ।

--ਯੂ ਆਰ ਮਾਈ ਡੌਟਰ ਨਾਓ, ਆਏ'ਮ ਕੁਆਈਟ ਹੈਪੀ 'ਕੌਜ ਆਏ ਹੈਵ ਨੋ ਡੌਟਰ!

ਕਹਿੰਦਾ ਉਹ ਰਜਨੀ ਨੂੰ ਬਾਹਾਂ ਵਿਚ ਲੈ ਲੈਂਦਾ ਹੈ। ਉਹ ਫਿਰ ਪੁੱਛਦਾ ਹੈ,

--ਜਦੋਂ ਤੂੰ ਫਰੀ ਹੋ ਗਈ ਦੱਸ ਦੇਵੀਂ, ਦੈਨ ਵੀ ਗੋ।

--ਦੈਟ'ਸ ਇੱਟ, ਆਏ'ਮ ਫਰੀ ਨਾਓ, ਲੈੱਟ'ਸ ਗੋ।

ਰਜਨੀ ਜਾ ਕੇ ਗਾਊਨ ਤੇ ਟੋਪੀ ਵਾਪਸ ਕਰ ਆਉਂਦੀ ਹੈ। ਜੇ ਇਹ ਚੀਜ਼ਾਂ ਖਰੀਣੀਆਂ ਹੋਣ ਤਾਂ ਇਸ ਦੀ ਕੀਮਤ ਸੌ ਪੌਂਡ ਹੈ। ਰਣਬੀਰੋ ਇਕ ਵਾਰ ਫਿਰ ਆਖਦੀ ਹੈ,

--ਜੱਗਿਆ, ਤੇਰਾ ਦੇਣ ਕਿਥੇ ਦੇਉਂਗੀ!

--ਗੱਲ ਤਾਂ ਇਹ ਕੁਸ਼ ਨਹੀਂ, ਹਾਂ, ਭਰਜਾਈ ਮੈਨੂੰ ਤੇਰੇ ਤੋਂ ਕੁਸ਼ ਚਾਹੀਦਾ।

--ਹੁਕਮ ਕਰ ਮੇਰੀ ਜਾਨ!

--ਕੁੜੀ ਨੂੰ ਆ ਲੈਣ ਦੇ ਮੇਰੀ ਜਾਨ!

ਜੱਗਾ ਉਸ ਦੇ ਲਹਿਜ਼ੇ ਵਿਚ ਹੀ ਗੱਲ ਨੂੰ ਜ਼ਰਾ ਲਮਾਕ ਕੇ ਆਖਦਾ ਹੈ। ਰਜਨੀ ਆ ਜਾਂਦੀ ਹੈ। ਉਹ ਕਾਰ ਵਾਪਸ ਘਰ ਨੂੰ ਤੋਰ ਲੈਂਦੇ ਹਨ। ਰਜਨੀ ਬਹੁਤ ਖੁਸ਼ ਹੈ। ਮੋਟਰਵੇਅ ਤੇ ਕਾਰ ਪੈਂਦੀ ਹੈ ਤਾਂ ਰਜਨੀ ਆਖਦੀ ਹੈ,

--ਅੰਕਲ, ਆਏ ਓ ਯੂ ਵਨ।

--ਆਏ ਵਿਲ ਕਲੇਮ ਇਟ ਟੂਡੇ।

--ਸ਼ੋਅਰ, ਵੱਟ ਐਵਰ ਯੂ ਸੇਅ!

ਫਿਰ ਜੱਗਾ ਰਣਬੀਰ ਕੌਰ ਵਲ ਮੂੰਹ ਕਰਦਾ ਆਖਦਾ ਹੈ,
--ਭਾਬੀ, ਤੂੰ ਕਹੀ ਜਾਨੀਂ ਆਂ ਨਾ ਕਿ ਮੇਰਾ ਦੇਣਾ ਕਿਥੇ ਦੇਵੇਂਗੀ, ...ਤੂੰ ਇਥੇ ਈ ਦੇਵੇਂਗੀ, ਨਾਲ਼ੇ ਤੂੰ ਤੇ ਨਾਲ਼ੇ ਰਜਨੀ, ਔਲ ਰਾਈਟ ਰਜਨੀ?
--ਔਲ ਰਾਈਟ ਅੰਕਲ, ਟੈਲ ਮੀ ਵੌਹ?
--ਤੁਸੀਂ ਦੋਨਾਂ ਨੇ ਘਰ ਜਾ ਕੇ ਭੁਪਿੰਦਰ ਨਾਲ਼ ਕੋਈ ਘੱਟ ਵੱਧ ਗੱਲ ਨਹੀਂ ਕਰਨੀ, ਜੋ ਹੋ ਗਿਆ ਹੋ ਗਿਆ, ਉਸ ਨੂੰ ਕੋਈ ਗੱਲ ਚਿਤਾਰਨੀ ਨਹੀਂ, ਪਰੌਮਿਜ਼ ਕਰੋ ਮੇਰੇ ਨਾਲ਼, ਕਿਉਂ ਰਜਨੀ?
ਰਜਨੀ ਇਕ ਪਲ ਲਈ ਸੋਚਦੀ ਹੈ ਤੇ ਫਿਰ ਕਹਿੰਦੀ ਹੈ,
--ਆਏ ਪਰੌਮਿਜ਼ ਅੰਕਲ।
--ਤੂੰ ਵੀ ਬੋਲ ਭਰਜਾਈਏ।
--ਜੱਗਿਆ, ਤੂੰ ਪਾਗਲ ਆਂ, ਪਾਗਲ ਜਿਹੜਾ ਓਸ ਬੰਦੇ ਦੇ ਨਾਲ਼ ਖੜਾਂ।
--ਦੇਖ ਭਾਬੀ, ਤੂੰ ਕਿਹਾ ਸੀ ਕਿ ਜੋ ਕੁਸ਼ ਕਹੂੰ ਤੂੰ ਕਰੇਂਗੀ, ਹੁਣ ਮੁੱਕਰ ਨਹੀਂ ਸਕਦੀ।
--ਠੀਕ ਆ ਜਿੱਦਾਂ ਤੂੰ ਕਹੇਂ ਪਰ ਉਹਨੂੰ ਆਪਣੀ ਗਲਤੀ ਦਾ ਅਹਿਸਾਸ ਤਾਂ ਹੋਣਾ ਚਾਹੀਦਾ ਕਿ ਨਹੀਂ?
--ਉਹਨੂੰ ਸਭ ਪਤਾ ਬਸ ਸ਼ਰਾਬ ਨੇ ਉਹਨੂੰ ਤੋੜਿਆ ਹੋਇਆ, ਤੁਸੀਂ ਉਹਨੂੰ ਕੁਸ਼ ਨਹੀਂ ਕਹਿਣਾ ਹੋਊ। ਆਪਾਂ ਘਰ ਚਲ ਕੇ ਟੋਸਟ ਕਰਦੇ ਆਂ ਤੇ ਮੈਂ ਇਕ ਡਰਿੰਕ ਓਹਦੇ ਨਾਲ ਵੀ ਲਊਂ। ਉਹਨੂੰ ਵਧਾਈਆਂ ਦੇਊਂ ਪਰ ਤੁਸੀਂ ਕੋਈ ਗੱਲ ਚਿਤਾਰਨੀ ਨਹੀਂ।

## <u>ਚੁਤਾਲੀ</u>

ਮੋਹਨ ਮਨਿੰਦਰ ਦੇ ਘਰ ਜਾਂਦਾ ਹੈ। ਮਨਿੰਦਰ ਆਪਣੇ ਬੁਆਏ ਫਰੈਂਡ ਡੈਰਨ ਨਾਲ ਮੁਜ਼ਵੈਲ ਹਿੱਲ ਦੇ ਇਲਾਕੇ ਵਿਚ ਰਹਿ ਰਹੀ ਹੈ। ਬਹਾਨਾ ਤਾਂ ਉਸ ਦੀ ਬੇਟੀ ਮਾਰੀਆ ਦੇ ਜਨਮ ਦਿਨ ਦਾ ਹੈ ਪਰ ਮਨਿੰਦਰ ਚਾਹੁੰਦੀ ਹੈ ਕਿ ਉਸ ਦੇ ਭਰਾ ਉਸ ਦੇ ਘਰ ਆਉਣ-ਜਾਣ। ਅਮਰ ਤਾਂ ਆਮ ਤੌਰ ਤੇ ਆਉਂਦਾ ਰਹਿੰਦਾ ਹੈ ਪਰ ਮੋਹਨ ਘੱਟ ਆਇਆ ਹੈ। ਅਜ ਅਮਰ ਨਹੀਂ ਆ ਸਕਦਾ ਪਰ ਮੋਹਨ ਤੋਹਫੇ ਲੈ ਕੇ ਵਕਤ ਸਿਰ ਪੁੱਜ ਜਾਂਦਾ ਹੈ। ਘਰ ਵਿਚ ਹੀ ਛੋਟੀ ਜਿਹੀ ਪਾਰਟੀ ਹੈ। ਦਸ ਕੁ ਬੱਚੇ ਹਨ। ਇਕ ਡੈਰਨ ਦਾ ਰਿਸ਼ਤੇਦਾਰ ਵੀ ਹੈ। ਉਹ ਸਭ ਨਾਲ ਪਿਆਰ ਨਾਲ ਮਿਲਦਾ ਹੈ। ਡੈਰਨ ਹੈ ਤਾਂ ਭਾਰਤੀ ਮੂਲ ਦਾ ਹੀ ਪਰ ਮਰੌਸੀਅਨ ਹੈ। ਉਸ ਦੇ ਵਡੇਰੇ ਕਈ ਪੁਸ਼ਤਾਂ ਪਹਿਲਾਂ ਮਰੌਸੀਅਸ ਵਿਚ ਜਾ ਵਸੇ ਹੋਣਗੇ। ਡੈਰਨ ਮਨਿੰਦਰ ਨਾਲ ਹੀ ਵੈਸਟਮਨਿਸਟਰ ਕੌਂਸਲ ਵਿਚ ਕੰਮ ਕਰਦਾ ਹੈ। ਮਨਿੰਦਰ ਟੂਰਿਸਟ ਵਿਭਾਗ ਵਿਚ ਹੈ ਤੇ ਡੈਰਨ ਕੰਨਜੈਸ਼ਨ ਚਾਰਜਜ਼ ਦੇ ਸੈਕਸ਼ਨ ਵਿਚ। ਮੋਹਨ ਪਹਿਲਾਂ ਵੀ ਕਈ ਵਾਰ ਡੈਰਨ ਨੂੰ ਮਿਲ ਚੁੱਕਾ ਹੈ। ਮੋਹਨ ਉਸ ਨੂੰ ਬਹੁਤਾ ਪਸੰਦ ਨਹੀਂ ਕਰਦਾ। ਡੈਰਨ ਦਾ ਕੱਦ ਕੁਝ ਛੋਟਾ ਹੈ ਤੇ ਮੋਹਨ ਸੋਚਦਾ ਹੈ ਕਿ ਉਹ ਮਨਿੰਦਰ ਦੇ ਬਰਾਬਰ ਦਾ ਮਰਦ ਨਹੀਂ ਹੈ। ਮੋਹਨ ਇਕ ਵਾਰ ਮਨਿੰਦਰ ਨੂੰ ਕਹਿ ਵੀ ਦਿੰਦਾ ਹੈ,
--ਤੂੰ ਆਪਣੇ ਲਈ ਮਰਦ ਤਾਂ ਢੰਗ ਦਾ ਲਭਦੀ।
--ਭਾਜ, ਤੂੰ ਵੀ ਤਾਂ ਚੰਦਾ ਲੱਭੀ ਹੀ ਆ, ਉਹ ਕਿਹੜੇ ਪਾਸਿਓਂ ਤੇਰੇ ਬਰਾਬਰ ਦੀ ਆ ਪਰ ਡੈਰਨ ਬਹੁਤ ਚੰਗਾ ਬੰਦਾ ਐ, ਮੇਰੀ ਬਹੁਤ ਕੇਅਰ ਕਰਦਾ।
ਮੋਹਨ ਮਾਰੀਆ ਨੂੰ ਚੁੱਕਦਾ ਹੈ। ਆਪਣੀ ਗੋਦੀ ਵਿਚ ਉਹ ਪਹਿਲੀ ਵਾਰ ਕਿਸੇ ਬੱਚੇ ਨੂੰ ਬਿਠਾਉਂਦਾ ਹੈ। ਉਸ ਨੂੰ ਬਹੁਤ ਚੰਗਾ ਲਗਦਾ ਹੈ। ਇਕ ਤਰੋ-ਤਾਜ਼ਾ ਜਿਹੀ ਮਹਿਕ ਮਹਿਸੂਸ ਹੋਣ ਹੁੰਦੀ ਹੈ। ਉਹ ਸੋਚਦਾ ਹੈ ਕਿ ਐਵੇਂ ਤਾਂ ਨਹੀਂ ਚੰਦਾ ਬੱਚੇ ਲਈ ਇੰਨਾ ਤੜਫਦੀ ਰਹੀ। ਇਕ ਪਲ ਲਈ ਤਾਂ ਉਸ ਨੂੰ ਆਪਣਾ ਆਪ ਚੰਦਾ ਦਾ ਗੁਨਾਹਗਾਰ ਜਾਪਣ ਲਗਦਾ ਹੈ। ਉਹ ਮਾਰੀਆ ਨੂੰ ਓਨੀ ਦੇਰ ਤਕ ਚੁੱਕੀ ਰੱਖਦਾ ਹੈ ਜਦ ਤਕ ਮਾਰੀਆ ਅੱਕ ਨਹੀਂ ਜਾਂਦੀ। ਮਨਿੰਦਰ ਉਸ ਵਲ ਦੇਖਦੀ ਪੁੱਛਦੀ ਹੈ,
--ਜਿਹੜੀ ਕੁੜੀ ਨਾਲ ਤੇਰੀ ਡੇਟਿੰਗ ਚਲ ਰਹੀ ਐ ਕਿਹੋ ਜਿਹੀ ਐ?
--ਵੈਸੇ ਤਾਂ ਠੀਕ ਐ ਪਰ ਕੋਈ ਐਸੀ ਗੱਲ ਨਹੀਂ ਕਿ ਉਹ ਮੈਨੂੰ ਖਿਚ ਪਾਉਂਦੀ ਹੋਵੇ।
--ਨੇਚਰ ਕਿਹੋ ਜਿਹੀ ਐ?
--ਨੇਚਰ ਬਹੁਤ ਜੈਂਟਲ ਐ, ਪਰ ਮੈਂ ਹਾਲੇ ਉਹਨੂੰ ਬਹੁਤਾ ਨਹੀਂ ਮਿਲਿਆ। ਮਨਿੰਦਰ, ਤੂੰ ਕਿਸੇ ਦਿਨ ਡੈਡ ਨੂੰ ਮਿਲ ਆ।
--ਯੂ ਨੋਅ ਦਾ ਸਕੋਰ ਭਾਜ।
--ਉਹਦੇ ਵਿਚ ਹੁਣ ਉਹ ਗੱਲ ਨਹੀਂ ਰਹੀ।
--ਭਾਜ, ਟੈੱਲ ਮੀ ਟਰੁੱਥ, ਉਹਨੇ ਕਦੇ ਮੈਨੂੰ ਚੰਗੇ ਤਰੀਕੇ ਨਾਲ ਚੇਤੇ ਕੀਤਾ?
ਮੋਹਨ ਸੋਚਦਾ ਹੈ ਕਿ ਕੀ ਜਵਾਬ ਦੇਵੇ। ਵਾਕਿਆ ਹੀ ਡੈਡੀ ਨੇ ਤਾਂ ਜਦੋਂ ਪਤਾ ਚਲਿਆ ਕਿ ਮਨਿੰਦਰ ਦੇ ਵਿਆਹ ਤੋਂ ਬਿਨਾਂ ਬੱਚਾ ਹੋਇਆ ਹੈ ਤਾਂ ਮੁੜ ਕੇ ਉਸ ਨੇ ਮਨਿੰਦਰ ਦੇ ਨਾਂ ਦਾ ਜ਼ਿਕਰ ਤਕ ਨਹੀਂ ਕੀਤਾ। ਇਸੇ ਕਾਰਨ

ਉਹ ਗੁਰਦਵਾਰੇ ਰਖਾਉਣ ਵਾਲੇ ਪਾਠ ਦਾ ਵਿਚਾਰ ਵੀ ਛੱਡ ਦਿੰਦਾ ਹੈ। ਭਾਵੇਂ ਪਾਲਾ ਸਿੰਘ ਨੇ ਮਨਿੰਦਰ ਨਾਲ ਜੋ ਕੀਤਾ ਮਨਿੰਦਰ ਭੁੱਲੀ ਨਹੀਂ ਪਰ ਕਈ ਵਾਰ ਉਸ ਨੂੰ ਆਪਣੇ ਪਿਓ ਦੀ ਯਾਦ ਆਉਣ ਲਗਦੀ ਹੈ। ਆਪਣਾ ਘਰ, ਆਪਣੀ ਮਾਂ ਸਭ ਕੁਝ ਉਸ ਨੂੰ ਬਹੁਤ ਯਾਦ ਆਉਂਦਾ ਹੈ। ਉਸ ਦਾ ਦਿਲ ਕਰਨ ਲਗਦਾ ਹੈ ਕਿ ਭੱਜ ਕੇ ਘਰ ਨੂੰ ਚਲੀ ਜਾਵੇ। ਮਨਿੰਦਰ ਕਈ ਵਾਰ ਸੋਚਦੀ ਹੈ ਕਿ ਜਿਵੇਂ ਸਾਰੇ ਕਹਿੰਦੇ ਹਨ ਕਿ ਡੈਡੀ ਬਹੁਤ ਬਦਲ ਗਿਆ ਹੈ ਤੇ ਜੇ ਡੈਡੀ ਆਪ ਆ ਕੇ ਉਸ ਨੂੰ ਘਰ ਜਾਣ ਲਈ ਕਹੇ ਤਾਂ ਸ਼ਾਇਦ ਉਹ ਚਲੇ ਵੀ ਜਾਵੇ। ਮੋਹਨ ਉਸ ਦੀ ਗੱਲ ਦਾ ਜਵਾਬ ਦਿਤੇ ਬਿਨਾਂ ਉਸ ਨੂੰ ਪੁੱਛਦਾ ਹੈ,

--ਲੰਡਨ ਦੇ ਮੇਅਰ ਨਾਲ ਕਿੰਨਾ ਕੁ ਵਾਹ ਪੈਂਦਾ?

--ਉਹ ਟੂਰਿਜ਼ਮ ਤੇ ਬਹੁਤਾ ਕੰਨਸਟਰੇਟ ਕਰ ਰਿਹਾ, ਇਸ ਲਈ ਹਫਤੇ ਵਿਚ ਇਕ ਮੀਟਿੰਗ ਹੋ ਜਾਂਦੀ ਐ।

--ਹੀ ਲੁਕਸ ਬਿਟ ਫੱਨੀ ਮੈਨ!

--ਦੈਟ'ਜ਼ ਹਿੱਜ਼ ਵੇਅਜ਼, ਹੀ'ਜ਼ ਨਾਈਸ ਮੈਨ, ...ਘਰ ਕਦੋਂ ਲੈ ਰਿਹਾਂ ਤੂੰ?

--ਮੈਂ ਦੇਖ ਰਿਹਾਂ, ...ਸੂਨ, ਵੈਰੀ ਸੂਨ।

ਮੋਹਨ ਉਸ ਦੇ ਘਰੋਂ ਆਉਣ ਤੋਂ ਪਹਿਲਾਂ ਇਕ ਵਾਰ ਫਿਰ ਮਾਰੀਆ ਨੂੰ ਗੋਦੀ ਵਿਚ ਚੁੱਕਦਾ ਹੈ। ਉਸ ਨੂੰ ਅਜੀਬ ਜਿਹਾ ਸਕੂਨ ਮਿਲਦਾ ਹੈ ਘਰ ਨੂੰ ਆਉਂਦਿਆਂ ਉਹ ਸੰਦੀਪਾ ਬਾਰੇ ਸੋਚਦਾ ਆਉਂਦਾ ਹੈ। ਸੰਦੀਪਾ ਨਾਲ ਹੋਟਲ ਵਿਚ ਬਿਤਾਈ ਪਹਿਲੀ ਰਾਤ ਉਸ ਨੂੰ ਹਾਲੇ ਤਕ ਯਾਦ ਹੈ। ਉਸ ਰਾਤ ਉਸ ਨੂੰ ਮਹਿਸੂਸ ਹੁੰਦਾ ਹੈ ਕਿ ਕੰਵਾਰਪਨ ਵਕਿਆ ਹੀ ਇਕ ਗਹਿਣਾ ਹੁੰਦਾ ਹੈ। ਉਹ ਅਗਲੀ ਸਵੇਰ ਸੰਦੀਪਾ ਨੂੰ ਆਖਦਾ ਵੀ ਹੈ,

--ਆਏ'ਮ ਸੌਰੀ ਟੂ ਕਰੌਸ ਯੂ ਬੱਟ ਵਰਜੈਨਟੀ 'ਜ਼ ਗਰੇਟ ਥਿੰਗ!

--ਹੁਣ ਇਹ ਕਹਿਣ ਦਾ ਕੀ ਫਾਇਦਾ! ...ਹੁਣ ਦਸੋ ਤੁਸੀਂ ਮੇਰੇ ਬਾਰੇ ਕੀ ਸੋਚਦੇ ਓ?

--ਯੂ ਆਰ ਨਾਈਸ ਗਰਲ, ਆਪਾਂ ਫਿਰ ਮਿਲਾਂਗੇ, ਅਗੇਨ ਐਂਡ ਅਗੇਨ।

--ਨਹੀਂ ਏਨਾ ਮਿਲ ਸਕਣਾ ਮੇਰੇ ਵਸ ਵਿਚ ਨਹੀਂ ਹੋਏਗਾ, ਮੈਂ ਆਪਣੇ ਘਰ ਅਜ ਕਿਸੇ ਸਹੇਲੀ ਦੇ ਘਰ ਰਹਿਣ ਦਾ ਬਹਾਨਾ ਲਾਇਆ, ਬਹੁਤੀ ਵਾਰ ਇਹ ਬਹਾਨਾ ਨਹੀਂ ਬਣਾ ਸਕਦੀ।

ਇੰਨਾ ਕਹਿਣ ਤੋਂ ਬਾਅਦ ਵੀ ਉਹ ਦੋ ਵਾਰ ਫਿਰ ਉਸ ਨਾਲ ਹੋਟਲ ਵਿਚ ਰਾਤ ਰਹਿ ਲੈਂਦੀ ਹੈ। ਮੋਹਨ ਨੂੰ ਹੋਟਲਾਂ ਵਿਚ ਰਾਤ ਰਹਿਣਾ ਚੰਗਾ ਨਹੀਂ ਲਗਦਾ ਤੇ ਡੈਡੀ ਦੇ ਘਰ ਉਹ ਕਿਸੇ ਨੂੰ ਲਿਆਉਣਾ ਨਹੀਂ ਚਾਹੁੰਦਾ। ਡੈਡੀ ਉਹਨਾਂ ਦੀ ਅਜ਼ਾਦੀ ਵਿਚ ਦਖਲ ਦੇਵੇਗਾ। ਭਾਵੇਂ ਉਹ ਮੂੰਹੋਂ ਕੁਝ ਨਾ ਕਹੇ ਪਰ ਉਸ ਦੀ ਹਾਜ਼ਰੀ ਹੀ ਦਖਲ ਹੈ। ਕਈ ਵਾਰ ਉਸ ਦਾ ਦਿਲ ਕਰਦਾ ਹੈ ਕਿ ਦੋਸਤਾਂ ਨੂੰ ਘਰ ਲਿਆਵੇ ਪਰ ਉਸ ਦੇ ਅੰਦਰ ਇਕ ਝਿਜਕ ਜਿਹੀ ਬਣੀ ਰਹਿੰਦੀ ਹੈ। ਹੁਣ ਉਹ ਸੰਦੀਪਾ ਨਾਲ ਸਬੰਧ ਹੋਰ ਵਧਾ ਕੇ ਦੇਖਣੇ ਚਾਹੁੰਦਾ ਹੈ ਪਰ ਇਹ ਸਭ ਉਹ ਡੈਡੀ ਦੇ ਘਰ ਨਹੀਂ ਕਰ ਸਕਦਾ। ਉਹ ਘਰ ਦੇਖਣ ਲਗਦਾ ਹੈ ਤੇ ਲੇਡੀ ਮਾਰਗੇਟ ਵਿਚੋਂ ਹੀ ਨਿਕਲਦੀ ਐਸਕੌਰਟ ਗਾਰਡਨ ਉਪਰ ਇਕ ਘਰ ਉਸ ਨੂੰ ਪਸੰਦ ਆ ਜਾਂਦਾ ਹੈ। ਉਹ ਇਸ ਦਾ ਬਿਆਨਾ ਦੇ ਦਿੰਦਾ ਹੈ। ਚੰਦਾ ਨਾਲ ਉਸ ਦਾ ਫਲੈਟ ਹਾਲੇ ਵੀ ਸਾਂਝਾ ਹੈ ਇਸ ਲਈ ਮੌਰਟਗੇਜ ਲੈਣ ਵਿਚ ਥੋੜਾ ਕੁ ਅੜਿੱਕਾ ਹੈ ਪਰ ਏਜੰਟ ਆਖਦਾ ਹੈ ਕਿ ਉਹ ਸਭ ਠੀਕ ਕਰ ਦੇਵੇਗਾ। ਇਹ ਘਰ ਪਾਲਾ ਸਿੰਘ ਦੇ ਘਰ ਦੇ ਨਜ਼ਦੀਕ ਹੀ ਹੈ। ਮੋਹਨ ਨੂੰ ਇਹ ਜਗਾਹ ਇਸ ਕਰਕੇ ਵੀ ਚੰਗੀ ਲਗਦੀ ਹੈ ਕਿ ਇਹ ਸਾਊਥਾਲ ਦੇ ਭੀੜ ਭੜੱਕੇ ਤੋਂ ਦੂਰ ਹੈ ਤੇ ਸਾਰੇ ਮੋਟਰਵੇਅ ਬਹੁਤ ਨਜ਼ਦੀਕ ਪੈਂਦੇ ਹਨ। ਦੂਰ ਦੇ ਸਫਰ ਵਿਚ ਅਸਾਨੀ ਰਹਿੰਦੀ ਹੈ। ਉਹ ਸੰਦੀਪਾ ਨੂੰ ਲੈ ਕੇ ਲੇਕ ਡਿਸਟ੍ਰਿਕਟ ਜਾਣ ਦਾ ਆਪਣੇ ਮਨ ਵਿਚ ਪਰੋਗਰਾਮ ਬਣਾ ਰਿਹਾ ਹੈ ਇਸ ਲਈ ਮੋਟਰਵੇਅ ਬਾਰੇ ਸੋਚਣ ਲਗਦਾ ਹੈ। ਉਹ ਪਾਲਾ ਸਿੰਘ ਨੂੰ ਦਸਦਾ ਹੈ,

--ਡੈਡ, ਮੈਂ ਘਰ ਲੈ ਲਿਆ ਐਸਕੌਰਟ ਗਾਰਡਨ ਉਪਰ।

ਪਾਲਾ ਸਿੰਘ ਹੈਰਾਨ ਹੋਇਆ ਉਸ ਵਲ ਦੇਖਦਾ ਹੈ ਤੇ ਪੁੱਛਦਾ ਹੈ,

--ਮੋਹਨਦੇਵ ਪੁੱਤਰਾ, ਕਿਉਂ ਇਹ ਘਰ ਨਹੀਂ?

--ਡੈਡ, ਇਹ ਘਰ ਆ ਪਰ ਤੇਰਾ, ...ਮੈਂ ਆਪਣਾ ਘਰ ਲੈਣ ਲਗਾਂ।

--ਜੇ ਕਹੇਂ ਤਾਂ ਤੇਰੇ ਨਾਂ ਕਰਾ ਦਿੰਨਾਂ।

--ਨਹੀਂ ਡੈਡ, ਤੂੰ ਆਪਣਾ ਘਰ ਰੱਖ ਤੇ ਮੇਰੇ ਕੋਲ ਮੇਰਾ ਰਹਿਣ ਦੇ।

--ਤੇਰੀ ਮਰਜ਼ੀ।

ਉਹ ਬਿਮਾਰ ਜਿਹੀ ਅਵਾਜ਼ ਵਿਚ ਆਖਦਾ ਹੈ। ਜਿਹੜਾ ਮਹਿਲ ਪਾਲਾ ਸਿੰਘ ਨੂੰ ਜਾਪਦਾ ਹੈ ਕਿ ਮੁੜ ਉਸਰ ਚੁੱਕਾ ਹੈ ਉਹ ਇਕ ਵਾਰ ਫਿਰ ਢਹਿ ਢੇਰੀ ਹੋ ਜਾਂਦਾ ਹੈ। ਪਾਲਾ ਸਿੰਘ ਦੀ ਸਿਹਤ ਹੁਣ ਪਹਿਲਾਂ ਜਿਹੀ ਤਾਂ ਨਹੀਂ ਹੈ ਪਰ ਤੁਰਿਆ ਫਿਰਦਾ ਹੈ। ਘਰ ਦੇ ਸਾਰੇ ਕੰਮ ਆਪ ਕਰ ਲੈਂਦਾ ਹੈ। ਸੋਟੀ ਆਸਰੇ ਤੁਰਦਾ ਸਵੇਰੇ ਗੁਰਦਵਾਰੇ ਤਕ ਚਲੇ ਜਾਂਦਾ ਹੈ। ਕਦੇ ਕਦੇ ਪਾਰਕ ਵਿਚ ਵੀ ਜਾ ਬੈਠਦਾ ਹੈ। ਜਿਹੜੀ ਮੜਕ ਉਸ ਵਿਚ ਵਾਪਸ ਆਈ ਸੀ ਗਾਇਬ ਹੋਣ ਲਗਦੀ ਹੈ। ਹੁਣ ਉਹ ਮੋਹਨ ਦੇ ਘਰੋਂ ਜਾਣ ਦੀ ਉਡੀਕ ਕਰਨ ਲਗਦਾ ਹੈ।

ਇਕ ਦਿਨ ਮੋਹਨ ਸੰਦੀਪਾ ਨੂੰ ਆਖਦਾ ਹੈ,

--ਮੈਂ ਆਪਣਾ ਘਰ ਲੈ ਰਿਹਾਂ ਜੇ ਤੂੰ ਚਾਹੇਂ ਤਾਂ ਮੇਰੇ ਨਾਲ਼ ਮੂਵ ਹੋ ਸਕਦੀ ਐਂ।

--ਇਟ ਮੀਨਜ਼ ਤੁਸੀਂ ਵਿਆਹ ਕਰਾ ਰਹੇ ਓ ਮੇਰੇ ਨਾਲ਼।

--ਨਹੀਂ, ਵਿਆਹ ਨਹੀਂ, ਹਾਂ ਆਜਾ ਮੂਵ ਹੋ ਜਾ ਜੇ ਚਾਹੁੰਨੀ ਆਂ ਤਾਂ।

--ਨਹੀਂ, ਵਿਆਹ ਤੋਂ ਬਿਨਾਂ ਨਹੀਂ, ਸਾਡਾ ਸਮਾਜ ਹਾਲੇ ਇਸ ਦੀ ਇਜਾਜ਼ਤ ਨਹੀਂ ਦਿੰਦਾ।
--ਕਿਹੜੇ ਸਮਾਜ ਦੀ ਗੱਲ ਕਰਦੀ ਐਂ, ਆਪਣਾ ਸਮਾਜ ਬ੍ਰਿਟਿਸ਼ ਐ।
--ਨਹੀਂ, ਬ੍ਰਿਟਿਸ਼ ਇੰਡੀਅਨ।
--ਚਲ ਇਹੋ ਸਹੀ, ਪਰ ਤੂੰ ਕੁਸ਼ ਤਾ ਬ੍ਰਿਟਿਸ਼ ਬਣ।
--ਤੁਸੀਂ ਕੁਸ਼ ਕੁ ਇੰਡੀਅਨ ਬਣੋ।
--ਐਨੀ ਵੇਅ, ਮੈਂ ਵਿਆਹ ਲਈ ਹਾਲੇ ਤਿਆਰ ਨਹੀਂ।

ਮੋਹਨ ਪੱਲਾ ਝਾੜਦਾ ਆਖਦਾ ਹੈ। ਸੰਦੀਪਾ ਚੁੱਪ ਕਰ ਜਾਂਦੀ ਹੈ। ਮੋਹਨ ਇਕ ਵਾਰ ਫਿਰ ਉਸ ਨੂੰ ਫੋਨ ਕਰਦਾ ਹੈ ਆਪਣੇ ਨਾਲ ਰਹਿਣ ਲਈ ਆਖਦਾ ਹੈ ਪਰ ਸੰਦੀਪਾ ਹੁਣ ਵਿਆਹ ਤੇ ਅੜ ਜਾਂਦੀ ਹੈ, ਆਖਦੀ ਹੈ,
--ਜੇ ਤੂੰ ਮੇਰੇ ਨਾਲ ਵਿਆਹ ਈ ਨਹੀਂ ਕਰਾਉਣਾ ਤਾਂ ਮੈਂ ਕੀ ਕਰਨ ਆਉਣਾ, ...ਤੇਰਾ ਬੈੱਡ ਗਰਮ ਕਰਨ?

ਮੋਹਨ ਕੁਝ ਨਹੀਂ ਆਖਦਾ। ਸੰਦੀਪਾ ਗੁੱਸੇ ਭਰੇ ਇਕ ਦੋ ਹੋਰ ਬੋਲ ਬੋਲ ਕੇ ਫੋਨ ਕੱਟ ਦਿੰਦੀ ਹੈ। ਮੋਹਨ ਨਾਲ ਰਿਸ਼ਤਾ ਜੋੜ ਕੇ ਇਕ ਵਾਰ ਤਾਂ ਉਸ ਨੂੰ ਲਗਣ ਲਗਦਾ ਹੈ ਕਿ ਉਸ ਦੀ ਜ਼ਿੰਦਗੀ ਵਿਚ ਬਹਾਰ ਆਉਣ ਵਾਲੀ ਹੈ। ਮੋਹਨ ਦਾ ਸਾਥ ਉਸ ਨੂੰ ਬਹੁਤ ਚੰਗਾ ਲਗਦਾ ਹੈ। ਕਿਸੇ ਵੀ ਮਰਦ ਦਾ ਸਾਥ ਉਸ ਨੇ ਪਹਿਲੀ ਵਾਰੀ ਮਾਣਿਆਂ ਹੈ। ਇਸ ਨਾਲ ਉਹ ਬਹੁਤ ਖੁਸ਼ ਹੈ ਪਰ ਹੁਣ ਮੋਹਨ ਵਿਆਹ ਤੋਂ ਇਨਕਾਰ ਕਰਕੇ ਉਸ ਦੀਆਂ ਸਾਰੀਆਂ ਖੁਸ਼ੀਆਂ ਤੇ ਪਾਣੀ ਫੇਰ ਦਿੰਦਾ ਹੈ। ਉਹ ਬਹੁਤ ਉਦਾਸ ਰਹਿਣ ਲਗਦੀ ਹੈ। ਇਕ ਇਨ ਅਮਰ ਪੁੱਛਦਾ ਹੈ,
--ਸੰਦੀਪਾ, ਕੀ ਗੱਲ ਹੋ ਗਈ, ਤੇਰਾ ਚਿਹਰਾ ਏਨਾ ਕਿਉਂ ਮੁਰਝਾਇਆ ਹੋਇਐ?
--ਤੇਰੇ ਭਰਾ ਨੇ ਵਿਆਹ ਕਰਾਉਣ ਤੋਂ ਜਵਾਬ ਦੇ ਦਿਤਾ, ਏਨੇ ਦਿਨ ਮੈਨੂੰ ਵਰਤਿਆ ਤੇ ਹੁਣ ਡੰਪ ਕਰ ਦਿਤਾ।
--ਸੰਦੀਪਾ, ਇਕ ਗੱਲ ਬਾਰੇ ਤੂੰ ਆਪਣੀ ਥਿੰਕਿੰਗ ਬਦਲ, ਇਸ ਦੁਨੀਆਂ ਵਿਚ ਕੋਈ ਕਿਸੇ ਨੂੰ ਨਹੀਂ ਵਰਤਦਾ ਤੇ ਆਪਾਂ ਸਾਰੇ ਹੀ ਇਕ ਦੂਜੇ ਨੂੰ ਵਰਤਦੇ ਆਂ।
--ਇਹੀ ਗੱਲ ਤੇਰਾ ਭਰਾ ਆਖਦਾ।
--ਸੰਦੀਪਾ, ਮੈਂ ਤੇਰਾ ਦੋਸਤ ਆਂ ਏਸ ਲਈ ਤੇਰਾ ਈ ਪੱਖ ਲਵਾਂਗਾ ਪਰ ਉਸ ਦੀ ਇਸ ਗੱਲ ਨਾਲ ਮੈਂ ਸਹਿਮਤ ਆਂ, ਦੇਖ ਨਾ ਤੁਸੀਂ ਇਕੱਠੇ ਬਾਹਰ ਜਾਂਦੇ ਓ, ਡੇਟ ‘ਤੇ ਜਾਂ ਜਿਥੇ ਵੀ, ਤੁਸੀਂ ਦੋਵੇਂ ਇੰਜੁਆਏ ਕਰਦੇ ਓ ਨਾ ਕਿ ਕੋਈ ਇਕ ਜਾਣਾਂ, ਤੂੰ ਆਪ ਦਸ ਕਿ ਇੰਜੁਆਏ ਤਾਂ ਤੂੰ ਵੀ ਕੀਤਾ ਨਾ?
--ਪਰ ਅਮਰ ਮੈਂ ਇਹ ਕਹਿ ਰਹੀ ਆਂ ਕਿ ਮੈਂ ਆਪਣੀ ਮਾਂ ਦੀ ਮਰਜ਼ੀ ਦੇ ਖਿਲਾਫ ਮੋਹਨ ਨਾਲ਼ ਗਈ, ਕਈ ਕਿਸਮ ਦਾ ਰਿਸਕ ਲਿਆ ਪਰ ਹੁਣ ਉਹ...।
--ਸੰਦੀਪਾ, ਦੇਖ ਉਹ ਚੰਦਾ ਨਾਲ ਦਸ ਸਾਲ ਰਿਹਾ ਤੇ ਇਸੇ ਕਰਕੇ ਉਹਨਾਂ ਦੀ ਛੱਡ ਛਡਾਈ ਹੋ ਗਈ ਕਿ ਚੰਦਾ ਵਿਆਹ ਚਾਹੁੰਦੀ ਸੀ ਤੇ ਬੱਚੇ ਵੀ, ਨਹੀਂ ਤਾਂ ਇਹਨਾਂ ਦੀ ਰਿਲੇਸ਼ਨਸ਼ਿੱਪ ਬਹੁਤ ਪੱਕੀ ਸੀ।
--ਬੱਚੇ ਬਾਰੇ ਤਾਂ ਮੈਂ ਨਹੀਂ ਸੋਚਦੀ ਪਰ ਮੇਰੀ ਪਰੌਬਲਮ ਆ ਕਿ ਮੇਰਾ ਵਿਆਹ ਨਹੀਂ ਹੋ ਰਿਹਾ ਤੇ ਹੁਣ ਆਸ ਬੱਝੀ ਸੀ ਤੇ ਉਹ ਵੀ ਟੁੱਟ ਗਈ।
--ਆਏ'ਮ ਸੌਰੀ ਸੰਦੀਪਾ, ਆਪਾਂ ਏਨੇ ਸਾਲਾਂ ਤੋਂ ਜਾਣਦੇ ਆਂ, ਮੈਨੂੰ ਪਤਾ ਕਿ ਤੇਰੀ ਜ਼ਿੰਗਦੀ ਵਿਚ ਪਹਿਲਾਂ ਕੋਈ ਮਰਦ ਨਹੀਂ ਆਇਆ ਜੇ ਹੁਣ ਕੋਈ ਆਇਆ ਤਾਂ ਏਹਨੂੰ ਏਦਾਂ ਜਾਣ ਨਾ ਦੇ, ਮੋਹਨ ਨੂੰ ਮੈਂ ਜਾਣਦਾਂ, ਇਹ ਬਹੁਤ ਇਮਾਨਦਾਰ ਐ, ਕਦੇ ਤੈਨੂੰ ਧੋਖਾ ਨਹੀਂ ਦੇਵੇਗਾ, ਵਿਆਹ ਤਾਂ ਇਕ ਪੇਪਰ ਆ, ਪੇਪਰ ਤੇਰਾ ਕੀ ਸਵਾਰ ਦੇਏਗਾ! ਜੇ ਤੂੰ ਮੋਹਨ ਨੂੰ ਛੱਡ ਬੈਠੀ ਤੇ ਉਹਨੇ ਕੋਈ ਹੋਰ ਗਰਲ ਫਰੈਂਡ ਲਭ ਲਈ ਤਾਂ ਉਹਨੇ ਮੁੜ ਕੇ ਤੇਰੇ ਹੱਥ ਨਹੀਂ ਆਉਣਾ।
--ਮੇਰੀ ਮੰਮੀ-ਡੈਡੀ ਕਦੇ ਨਹੀਂ ਮੰਨਣ ਲਗੇ ਕਿ ਵਿਆਹ ਤੋਂ ਬਿਨਾਂ ਮੈਂ ਕਿਸੇ ਨਾਲ਼ ਰਹਾਂ।
--ਚੱਲ ਤੂੰ ਉਹਨਾਂ ਨੂੰ ਕਹਿ ਕਿ ਮੇਰੇ ਲਈ ਮੁੰਡਾ ਲੱਭ ਦਿਓ।
--ਉਹਨਾਂ ਨੂੰ ਮੁੰਡਾ ਤਾਂ ਏਨੇ ਸਾਲਾਂ ਤੋਂ ਨਹੀਂ ਲੱਭਾ, ਜਿਹੜਾ ਲੱਭਦੇ ਵੀ ਆ ਕੋਈ ਫਰੈੱਸ਼ੀ ਹੁੰਦਾ ਜਾਂ ਕੋਈ ਟੁੱਟਾ ਫੁੱਟਾ ਜਿਹਾ, ਹੁਣ ਉਹ ਕੀ ਲੱਭਣਗੇ।
--ਫੇਰ ਉਹਨਾਂ ਨੂੰ ਕਹਿ ਕਿ ਜਿਹੜਾ ਤੂੰ ਆਪ ਲਭਿਆ ਉਹਨੂੰ ਤਾਂ ਰਹਿਣ ਦੇਣ ਤੇ ਇਕ ਕਾਗਜ਼ ਦੇ ਪੀਸ ਖਾਤਰ ਤੇਰੀ ਜ਼ਿੰਦਗੀ ਖਰਾਬ ਨਾ ਕਰਨ, ਮੇਰੀ ਗੱਲ ਧਿਆਨ ਨਾਲ਼ ਸੁਣ ਲੈ ਜੇ ਹੁਣ ਮੋਹਨ ਤੈਨੂੰ ਆਪ ਕਹਿ ਰਿਹਾ ਕਿ ਉਸ ਨਾਲ ਮੂਵ ਹੋ ਜਾਹ। ਜੇ ਇਹ ਮੌਕਾ ਗਵਾ ਲਿਆ ਤਾਂ ਤੈਨੂੰ ਨਾਲ ਰਹਿਣ ਲਈ ਵੀ ਕੋਈ ਮਰਦ ਨਹੀਂ ਲੱਭਣਾ।
--ਅਮਰ, ਪਲੀਜ਼ ਮੇਰੀ ਹੈਲਪ ਕਰ, ਮੈਨੂੰ ਕੁਸ਼ ਨਹੀਂ ਪਤਾ ਚਲ ਰਿਹਾ ਕਿ ਮੈਂ ਕੀ ਕਰਾਂ।
--ਸੱਚੇ ਦਿਲੋਂ ਦਸ ਤੈਨੂੰ ਮੋਹਨ ਪਸੰਦਾ ਐ?
--ਹਾਂ, ਬਹੁਤ!
--ਫਿਰ ਉਹਨੂੰ ਗਵਾ ਨਾ, ਮੈਂ ਤੇਰੀ ਪੂਰੀ ਮਦਦ ਕਰਾਂਗਾ, ਜੇ ਵਿਆਹ ਤੇਰੇ ਲਈ ਪਰੌਬਲਮ ਆਂ ਤਾਂ ਮੈਂ ਉਹਨੂੰ ਮਨਾ ਲਵਾਂਗਾ, ਸਲੋਅਲੀ ਸਲੋਅਲੀ ਵਿਨਜ਼ ਦਾ ਰੇਸ!

ਸੰਦੀਪਾ ਹੋਰ ਸੋਚਦੀ ਹੈ, ਬਹੁਤ ਸੋਚਦੀ ਹੈ ਅੰਤ ਉਹ ਫੈਸਲਾ ਕਰ ਲੈਂਦੀ ਹੈ ਕਿ ਉਹ ਮੋਹਨ ਨਾਲ ਰਹੇਗੀ। ਉਸ ਦੇ ਮੰਮੀ ਡੈਡੀ ਕੁਝ ਵੀ ਕਹਿਣ ਉਹ ਹੁਣ ਉਹਨਾਂ ਦੀ ਹੋਰ ਨਹੀਂ ਮੰਨੇਗੀ। ਉਹ ਮੋਹਨ ਨੂੰ ਫੋਨ ਕਰਦੀ ਹੈ,
--ਹੈਲੋ ਬੀ. ਬੀ. ਸੀ. ਡੀ., ਕੀ ਹਾਲ ਐ?
--ਇਹ ਕੀ ਹੋਇਆ?

--ਭੁੱਲ ਗਿਆਂ ਯੂਨੀ ਦੇ ਦਿਨ, ਜਦ ਇੰਡੀਆ ਤੋਂ ਆਏ ਫਰੈੱਸ਼ੀ ਸਾਨੂੰ ਕਿਹਾ ਕਰਦੇ ਸੀ।
--ਹਾਂ ਹਾਂ, ਪਰ ਤੂੰ ਇਹ ਕਿਉਂ ਕਹਿ ਰਹੀ ਐਂ?
--ਮੈਂ ਸੋਚ ਰਹੀ ਆਂ ਕਿ ਕੀ ਅਸੀਂ ਸੱਚ ਹੀ ਬ੍ਰਿਟਿਸ਼ ਬੌਰਨ ਕੰਨਫਿਊਜ਼ਡ ਦੇਸੀ ਆਂ।
--ਮੈਂ ਤਾਂ ਨਹੀਂ ਤੂੰ ਹੋਵੇਂਗੀ, ਮੈਂ ਤਾਂ ਹਰ ਗੱਲ ਵਿਚ ਸਪੱਸ਼ਟ ਆਂ। ਤੈਨੂੰ ਨਾਲ਼ ਰਹਿਣ ਦੀ ਔਫਰ ਦਿਤੀ ਸੀ ਪਰ ਤੂੰ ਇਸ ਬਾਰੇ ਕੰਨਫਿਊਜ਼ਡ ਆਂ।
--ਨਹੀਂ, ਮੈਂ ਵੀ ਨਹੀਂ ਹੁਣ ਕੰਨਫਿਊਜ਼ਡ।
--ਰਹਿਣਾ ਚਾਹੇਂਗੀ ਮੇਰੇ ਨਾਲ਼?
--ਇਕ ਸ਼ਰਤ ਤੇ।
--ਕਿਹੜੀ ਸ਼ਰਤ?
--ਆਪਾਂ ਘਰ ਸਾਂਝਾ ਲਵਾਂਗੇ, ਜਿਵੇਂ ਜ਼ਿੰਦਗੀ ਸਾਂਝੀ ਜਿਊਣਾ ਚਾਹੁੰਦੇ ਆਂ ਇਸ ਤਰ੍ਹਾਂ ਹਰ ਮਟੀਅਰਲ ਚੀਜ਼ ਵੀ ਸਾਂਝੀ ਹੋਏਗੀ।

ਮੋਹਨ ਸੋਚਣ ਲਗਦਾ ਹੈ ਕਿ ਉਹ ਉਸ ਨਾਲ ਇੰਨੇ ਨੇੜਲੇ ਸਬੰਧਾਂ ਲਈ ਹਾਲੇ ਤਿਆਰ ਨਹੀਂ ਹੈ। ਉਹ ਤਾਂ ਹਾਲੇ ਉਸ ਨੂੰ ਹੋਰ ਪਰਖਣਾ ਚਾਹੁੰਦਾ ਹੈ। ਫਿਰ ਸੋਚਦਾ ਹੈ ਕਿ ਸੰਦੀਪਾ ਇੰਨੀ ਵਾਰੀ ਉਸ ਨਾਲ ਬਾਹਰ ਗਈ ਹੈ, ਲਗਦਾ ਹੈ ਕਿ ਉਹ ਠੀਕ ਹੀ ਹੋਵੇਗੀ, ਮਨ ਹੀ ਮਨ ਆਖਦਾ ਹੈ ਕਿ ਚਲੋ ਕੋਸ਼ਿਸ਼ ਕਰਕੇ ਦੇਖਦੇ ਹਾਂ। ਨਹੀਂ ਬਣੇਗੀ ਤਾਂ ਘਰ ਵੇਚ ਕੇ ਅਲੱਗ ਹੋ ਜਾਵਾਂਗੇ। ਉਹ ਆਖਦਾ ਹੈ,
--ਮੈਨੂੰ ਕੋਈ ਮਾਂਈਡ ਨਹੀਂ, ਮੈਨੂੰ ਤਾਂ ਪਹਿਲਾਂ ਈ ਮੌਰਟਗੇਜ ਵਾਲੇ ਪਰੌਬਲਮ ਦੇ ਰਹੇ ਆ, ਤੇਰਾ ਨਾਂ ਹੋਏਗਾ ਤਾਂ ਸੌਖਾ ਹੋਏਗਾ, ਮੈਨੂੰ ਡਿਪਾਜ਼ਟ ਵੀ ਥੋੜਾ ਦੇਣਾ ਪਏਗਾ।

ਦੋ ਕੁ ਮਹੀਨੇ ਵਿਚ ਘਰ ਦੀ ਚਾਬੀ ਮਿਲ ਜਾਂਦੀ ਹੈ। ਮੋਹਨ ਨਾਲੋਂ ਸੰਦੀਪਾ ਜ਼ਿਆਦਾ ਖੁਸ਼ ਹੈ। ਭਾਵੇਂ ਉਹ ਆਪਣੇ ਵਿਆਹ ਦੀਆਂ ਰੌਣਕਾਂ ਦੇ ਸੁਫਨੇ ਦੇਖਦੀ ਰਹੀ ਹੈ ਤੇ ਉਸ ਨੂੰ ਸੁਫਨਾ ਪੂਰਾ ਨਾ ਹੋ ਸਕਣ ਦਾ ਦੁੱਖ ਹੈ ਪਰ ਨਵੀਂ ਜ਼ਿੰਦਗੀ ਸ਼ੁਰੂ ਕਰਨ ਦੀ ਅਥਾਹ ਖੁਸ਼ੀ ਵੀ ਹੈ। ਉਹ ਘਰ ਵਿਚ ਕਿਸੇ ਨੂੰ ਦਸਦੀ ਨਹੀਂ ਕਿ ਉਸ ਨੇ ਮੋਹਨ ਨਾਲ ਰਲ ਕੇ ਘਰ ਲੈ ਲਿਆ ਹੈ। ਮਾਂ ਨੂੰ ਇਸ਼ਾਰਾ ਜਿਹਾ ਹੀ ਕਰਦੀ ਹੈ ਕਿ ਜੇ ਕੋਈ ਚੱਜ ਦਾ ਮੁੰਡਾ ਨਹੀਂ ਮਿਲਦਾ ਤਾਂ ਉਹ ਕਿਸੇ ਨਾਲ ਵਿਆਹ ਤੋਂ ਬਿਨਾਂ ਹੀ ਰਹਿਣ ਲਗ ਪਵੇਗੀ। ਪਹਿਲਾਂ ਉਹ ਦੋ ਰਾਤਾਂ ਮੋਹਨ ਨਾਲ ਨਵੇਂ ਘਰ ਵਿਚ ਠਹਿਰਦੀ ਹੈ, ਫਿਰ ਕੁਝ ਦਿਨ ਛੱਡ ਕੇ ਦੋ ਰਾਤਾਂ ਹੋਰ। ਉਹ ਹੌਲੀ ਹੌਲੀ ਆਪਣੇ ਮੰਮੀ-ਡੈਡੀ ਨੂੰ ਆਪਣੀ ਗੈਰਹਾਜ਼ਰੀ ਦੀ ਆਦਤ ਪਾ ਦੇਣਾ ਚਾਹੁੰਦੀ ਹੈ। ਫਿਰ ਇਕ ਦਿਨ ਫੋਨ ਕਰਕੇ ਮਾਂ ਨੂੰ ਦਸ ਦਿੰਦੀ ਹੈ ਕਿ ਉਸ ਨੇ ਘਰ ਲੈ ਲਿਆ ਹੈ ਤੇ ਵਿਆਹ ਤੋਂ ਬਿਨਾਂ ਹੀ ਮੋਹਨ ਨਾਲ ਰਹਿਣ ਲਗ ਪਈ ਹੈ। ਉਸ ਦੀ ਮਾਂ ਬਹੁਤ ਦੁਖੀ ਹੁੰਦੀ ਹੈ ਪਰ ਉਸ ਨੂੰ ਇਕ ਤਸੱਲੀ ਜਿਹੀ ਵੀ ਹੈ। ਮਹੀਨੇ ਕੁ ਬਾਅਦ ਉਸ ਦੀ ਮੰਮੀ ਫੋਨ ਕਰਕੇ ਉਹਨਾਂ ਨੂੰ ਖਾਣੇ ਤੇ ਬੁਲਾਉਂਦੀ ਹੈ।

...ਇਕ ਦਿਨ ਮੋਹਨ ਦੇ ਘਰ ਦੀ ਡੋਰ ਬੈੱਲ ਵਜਦੀ ਹੈ। ਮੋਹਨ ਉਠ ਕੇ ਦਰਵਾਜ਼ਾ ਖੋਲਹਦਾ ਹੈ। ਦਰਾਂ ਵਿਚ ਪਾਲਾ ਸਿੰਘ ਖੜਾ ਮੁਸਰਕ੍ਰਾ ਰਿਹਾ ਹੈ। ਮੋਹਨ ਖਿਝ ਜਾਂਦਾ ਹੈ। ਉਹ ਕਹਿਣ ਲਗਦਾ ਹੈ,
--ਡੈਡ, ਮੈਂ ਕਿੰਨੀ ਵਾਰ ਕਿਹਾ ਕਿ ਫੋਨ ਕਰਕੇ ਆਇਆ ਕਰ, ਜਾਹ ਹੁਣ ਮੈਂ ਬੀਜ਼ੀ ਆਂ, ਫੋਨ ਕਰੀਂ ਆਉਣ ਤੋਂ ਪਹਿਲਾਂ।

## ਪੰਜਤਾਲੀ

ਪਰਦੁੱਮਣ ਸਿੰਘ ਬੈਠਾ ਟੈਲੀ ਦੇਖ ਰਿਹਾ ਹੈ। ਉਸ ਦਾ ਪੋਤਾ ਸੁਖਦੇਵ ਤੇ ਪੋਤੀ ਭਗਵਾਨੋ ਨਾਲ ਦੇ ਕਮਰੇ ਵਿਚ ਵੀਡੀਓ ਗੇਮ ਖੇਡ ਰਹੇ ਹਨ। ਖੇਡਦੇ ਖੇਡਦੇ ਉਹ ਲੜ ਪੈਂਦੇ ਹਨ। ਸੁਖਦੇਵ ਆਕੇ ਪਰਦੁੱਮਣ ਸਿੰਘ ਕੋਲ ਬਹਿ ਜਾਂਦਾ ਹੈ। ਟੈਲੀ ਤੇ ਕੋਈ ਫਿਲਮ ਚਲ ਰਹੀ ਹੈ। ਮਰਦ ਔਰਤ ਬੈੱਡ ਵਿਚ ਪਏ ਹਨ। ਅਜਿਹੇ ਸੀਨ ਟੈਲੀ ਤੇ ਕਿਸੇ ਵੀ ਆਮ ਵਕਤ ਦੇਖੇ ਜਾ ਸਕਦੇ ਹਨ। ਅਚਾਨਕ ਸੁਖਦੇਵ ਪੁੱਛਦਾ ਹੈ,
--ਬਾਬਾ ਜੀ, ਕੈਨ ਯੂ ਹੈਵ ਸੈਕਸ?

ਪਰਦੁੱਮਣ ਸਿੰਘ ਦਾ ਸ਼ਰਮ ਨਾਲ ਚਿਹਰਾ ਲਾਲ ਹੋ ਜਾਂਦਾ ਹੈ। ਉਹ ਸੰਭਲਦਾ ਹੋਇਆ ਪੁੱਛਦਾ ਹੈ,
--ਤੈਨੂੰ ਏਦਾਂ ਦੀਆਂ ਗੱਲਾਂ ਕੌਣ ਦਸਦਾ?
--ਇਨ ਮਾਈ ਸਕੂਲ। ਮਾਈ ਫਰੈਂਡ ਸੇਅਜ਼ ਓਲਡ ਪੀਪਲ ਕਾਂ'ਟ ਹੈਵ ਸੈਕਸ।

ਪਰਦੁੱਮਣ ਸਿੰਘ ਸੋਚਣ ਲਗਦਾ ਹੈ ਕਿ ਕੀ ਉਤਰ ਦੇਵੇ। ਸੁਖਦੇਵ ਇੰਨਾ ਛੋਟਾ ਵੀ ਨਹੀਂ ਕਿ ਉਸ ਨੇ ਇਹ ਸਵਾਲ ਭੋਲੇਪਨ ਵਿਚ ਪੁੱਛ ਲਿਆ ਹੋਵੇ ਤੇ ਇੰਨਾ ਵੱਡਾ ਵੀ ਨਹੀਂ ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝਦਾ ਹੋਵੇ। ਉਹ ਕਹਿਣ ਲਗਦਾ ਹੈ,
--ਇਹ ਡਰਟੀ ਟੌਕ ਆ, ਇਹ ਨਹੀਂ ਕਰੀਦੀ।
--ਮਾਈ ਟੀਚਰਜ਼ ਡੱਜ।

ਸੁਖਦੇਵ ਆਪਣੀ ਗੱਲ ਤੇ ਅੜਿਆ ਰਹਿੰਦਾ ਹੈ। ਪਰਦੁੱਮਣ ਸਿੰਘ ਨੂੰ ਪਤਾ ਹੈ ਸਕੂਲਾਂ ਵਿਚ ਇਸ ਉਮਰ ਵਿਚ ਹੀ ਬੱਚੇ ਨੂੰ ਕਿੰਨਾ ਕੁਝ ਦਸਣ ਲਗ ਜਾਂਦੇ ਹਨ। ਉਹ ਹੈਰਾਨ ਵੀ ਹੋ ਰਿਹਾ ਹੈ ਕਿ ਉਸ ਦੇ ਬੱਚੇ ਤਾਂ ਕਦੇ ਅਜਿਹੇ ਸਵਾਲ ਨਹੀਂ ਸਨ ਕਰਦੇ ਫਿਰ ਸੋਚਦਾ ਹੈ ਕਿ ਇਹ ਅਗਲੀ ਪੀੜ੍ਹੀ ਹੈ ਇਹਦੇ ਵਿਚ ਕੋਈ ਨਾ ਕੋਈ ਫਕਰ ਤਾਂ ਆਏਗਾ ਹੀ। ਉਹ ਫਿਰ ਆਖਦਾ ਹੈ,

--ਕਲਾਸ ਵਿਚ ਜਿਹੜੀ ਟਾਕ ਹੁੰਦੀ ਆ ਉਹ ਉਥੇ ਛੱਡ ਆਈਦੀ ਆ ਤੇ ਏਦਾਂ ਦੀ ਟਾਕ ਘਰ ਆ ਕੇ ਨਹੀਂ ਕਰੀਦੀ।

--ਸੋ ਯੂ ਡੌਂਟ ਵੌਂਨਾ ਟੈਲ ਮੀ?

ਉਹ ਸੋਚਦਾ ਹੈ ਕਿ ਚੁੱਪ ਰਹਿਣ ਨਾਲ ਇਹ ਸਵਾਲ ਇਹਦੇ ਮਨ ਵਿਚੋਂ ਜਾਵੇਗਾ ਨਹੀਂ। ਉਹ ਆਖਦਾ ਹੈ,

--ਇਹ ਸੱਚ ਐ, ਓਲਡ ਪੀਪਲ ਕਾਂਟ ਹੈਵ।

ਸੁਖਦੇਵ ਆਪਣੇ ਸਵਾਲ ਦਾ ਜਵਾਬ ਮਿਲਣ ‘ਤੇ ਖੁਸ਼ ਹੁੰਦਾ ਚਲੇ ਜਾਂਦਾ ਹੈ। ਪਰਦੁੱਮਣ ਸਿੰਘ ਸੋਚਾਂ ਵਿਚ ਡੁੱਬ ਜਾਂਦਾ ਹੈ ਕਿ ਜਦ ਮੌਨਿਕਾ ਵਾਲੀ ਕਹਾਣੀ ਦਾ ਸੁਖਦੇਵ ਨੂੰ ਪਤਾ ਚਲੇਗਾ ਤਾਂ ਇਹ ਕਹੇਗਾ ਕਿ ਬਾਬਾ ਤਾਂ ਝੂਠ ਬੋਲ ਗਿਆ। ਮੌਨਿਕਾ ਪਤਾ ਨਹੀਂ ਕਿਧਰ ਚਲੇ ਜਾਂਦੀ ਹੈ। ਹੁਣ ਤਾਂ ਉਸ ਦਾ ਬੱਚਾ ਇਕ ਮਹੀਨੇ ਦਾ ਹੋ ਗਿਆ ਹੋਵੇਗਾ। ਉਸ ਦਾ ਦਿਲ ਚਾਹੁੰਦਾ ਹੈ ਕਿਸੇ ਨਾ ਕਿਸੇ ਤਰੀਕੇ ਨਾਲ ਜਾਣ ਸਕੇ ਕਿ ਮੌਨਿਕਾ ਦੇ ਕੀ ਹੋਇਆ। ਮੁੰਡਾ ਜਾਂ ਕੁੜੀ। ਇਸ ਗੱਲ ਦੀ ਤਾਂ ਹੁਣ ਉਸ ਨੂੰ ਕਿਸੇ ਹੱਦ ਤਕ ਤਸੱਲੀ ਹੈ ਕਿ ਮੌਨਿਕਾ ਉਸ ਨੂੰ ਤੰਗ ਨਹੀਂ ਕਰੇਗੀ। ਸ਼ਾਇਦ ਜੱਗੇ ਵਾਲਾ ਨੁਕਸਾ ਕੰਮ ਕਰ ਗਿਆ ਹੋਵੇ। ਇਹ ਵੀ ਹੋ ਸਕਦਾ ਹੈ ਕਿ ਮੌਨਿਕਾ ਕਿਸੇ ਵੱਡੀ ਮਾਰ ਤੇ ਹੋਵੇ।

ਇਕ ਦਿਨ ਉਹ ਜੱਗੇ ਨੂੰ ਮਿਲਦਾ ਹੈ। ਕਹਿੰਦਾ ਹੈ,

--ਯੰਗਮੈਨ, ਕਿਸੇ ਤਰ੍ਹਾਂ ਪਤਾ ਈ ਕਰ ਦੇ ਕਿ ਮੌਨਿਕਾ ਦੇ ਕੀ ਹੋਇਆ।

--ਅੰਕਲ ਜੀ, ਕਿਉਂ ਆ ਬੈਲ ਮੁਝੇ ਮਾਰ ਵਾਲ਼ੀ ਗੱਲ ਕਰਦੇ ਆਂ।

--ਪਤਾ ਨਹੀਂ ਇਹ ਜਾਨਣ ਲਈ ਮਨ ਵਿਚ ਕਾਹਲ਼ ਜਿਹੀ ਪਈ ਜਾਂਦੀ ਆ।

--ਹੁਣ ਤਾਂ ਉਹਨੇ ਤੇ ਉਹਦੀ ਸਹੇਲੀ ਸੁਨੀਤਾ ਨੇ ਆਪਣੇ ਫੋਨ ਨੰਬਰ ਵੀ ਬਦਲ ਲਏ, ਸੁਨੀਤਾ ਨੇ ਫਲੈਟ ਵੀ ਬਦਲ ਲਿਆ। ਮੈਨੂੰ ਲਗਦਾ ਕਿ ਉਹਨਾਂ ਨੂੰ ਮੇਰੇ ਤੇ ਸ਼ੱਕ ਹੋ ਗਿਆ ਕਿ ਮੈਂ ਤੁਹਾਨੂੰ ਜਾਣਦਾਂ।

--ਪਰ ਹੁਣ ਕੀ ਕੀਤਾ ਜਾਵੇ?

--ਮੈਂ ਤਾਂ ਕਹਿੰਨਾ ਕਿ ਚੁੱਪ ਰਿਹਾ ਜਾਵੇ, ਏਦਾਂ ਨਾ ਹੋਵੇ ਕਿ ਤੁਸੀਂ ਕਿਸੇ ਬੜੀ ਮੁਸੀਬਤ ਵਿਚ ਫਸ ਜਾਵੋਂ।

ਪਰਦੁੱਮਣ ਸਿੰਘ ਉਸ ਦੀ ਗੱਲ ਸੁਣੇ ਬਿਨਾਂ ਆਖਦਾ ਹੈ,

--ਜਿਥੋਂ ਤਕ ਮੈਨੂੰ ਯਾਦ ਆਉਂਦਾ ਸੁਨੀਤਾ ਗਰੇਵਾਲ ਇੰਪੋਰੀਅਮ ਵਿਚ ਕੰਮ ਕਰਦੀ ਹੁੰਦੀ ਸੀ।

--ਦੇਖੋ ਅੰਕਲ ਜੀ, ਮੈਂ ਤਾਂ ਤੁਹਾਨੂੰ ਬਚਾਉਣ ਲਈ ਉਹਨਾਂ ਤਕ ਪਹੁੰਚ ਕੀਤੀ ਸੀ ਪਰ ਤੁਹਾਨੂੰ ਫਸਾਉਣ ਲਈ ਮੈਂ ਕੁਸ਼ ਨਹੀਂ ਕਰ ਸਕਦਾ। ...ਤੁਹਾਡੇ ਨਾਲ਼ ਨਾਲ਼ ਮੈਂ ਆਪਣਾ ਇਮੇਜ ਵੀ ਖਰਾਬ ਨਹੀਂ ਕਰਨਾ ਚਾਹੁੰਦਾ।

ਪਰਦੁੱਮਣ ਸਿੰਘ ਹਾਲੇ ਵੀ ਉਸ ਦੀ ਗੱਲ ਨਹੀਂ ਸੁਣ ਰਿਹਾ ਤੇ ਕਹਿਣ ਲਗਦਾ ਹੈ,

--ਇਕ ਔਰਤ ਹੁੰਦੀ ਸੀ ਹਰਬੰਤ, ਬੜੀ ਚਾਲੂ ਚੀਜ਼ ਸੀ, ਪਹਿਲਾਂ ਉਹਨੇ ਥੋੜੀ ਦੇਰ ਸਾਡੇ ਕੋਲ ਵੀ ਕੰਮ ਕੀਤਾ, ਫੇਰ ਉਹ ਗਰੇਵਾਲ ਇੰਪੋਰੀਅਮ ਚਲੇ ਗਈ ਸੀ, ਸ਼ਾਇਦ ਹਾਲੇ ਉਥੇ ਹੋਵੇ, ਮੈਂ ਉਹਦੇ ਰਾਹੀਂ ਦੇਖਦਾਂ, ਕੁਸ਼ ਕਰਦਾਂ।

--ਅੰਕਲ ਜੀ, ਹੁਣ ਤੁਹਾਡਾ ਅੱਲਾ ਬੇਲੀ!

--ਯਾਰ, ਪਤਾ ਤਾਂ ਲਗੇ ਕਿ ਬਾਪ ਤਾਂ ਬਣ ਗਿਆਂ ਪਰ ਕਿਹਦਾ ਬਣਿਆਂ, ਮੁੰਡੇ ਦਾ ਕਿ ਕੁੜੀ ਦਾ?

ਉਹ ਗਰੇਵਾਲ ਦੇ ਅਸਲੀ ਮਾਲਕ ਗਰੇਵਾਲ ਦਾ ਤਾਂ ਵਾਕਫ ਰਿਹਾ ਹੀ ਹੈ, ਉਹ ਗੁਰਜੇ ਤੇ ਸੁਰਜੇ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹੈ। ਪਰਦੁੱਮਣ ਸਿੰਘ ਹੁਣ ਬਿਲਕੁਲ ਵਿਹਲਾ ਹੈ। ਫੈਕਟਰੀ ਹੁਣ ਬਹੁਤ ਘੱਟ ਜਾਂਦਾ ਹੈ। ਇਕ ਦਿਨ ਉਹ ਘੁੰਮਦਾ ਘੁੰਮਾਉਂਦਾ ਗਰੇਵਾਲ ਇੰਪੋਰੀਅਮ ਚਲੇ ਜਾਂਦਾ ਹੈ। ਗੁਰਜੇ ਸੁਰਜੇ ਵਿਚੋਂ ਕੋਈ ਵੀ ਉਥੇ ਨਹੀਂ ਹੈ। ਉਹ ਕਿਸੇ ਨੂੰ ਪੁੱਛਣ ਹੀ ਲਗਦਾ ਹੈ ਕਿ ਗੁਰਜਾ ਉਸ ਦੇ ਸਾਹਮਣੇ ਆ ਹਾਜ਼ਰ ਹੁੰਦਾ ਹੈ। ਉਹ ਉਸ ਨੂੰ ਕੈਮਰੇ ਰਾਹੀਂ ਦੇਖ ਲੈਂਦਾ ਹੈ। ਗੁਰਜਾ ਉਸ ਨਾਲ ਹੱਥ ਮਿਲਾਉਂਦਾ ਪੁੱਛਦਾ ਹੈ,

--ਬਾਈ ਸਿਹਾਂ, ਅਜ ਕਿਧਰ?

--ਐਵੇਂ ਯਾਰ ਕਿਸੇ ਦੇ ਬੱਧੇ ਆ ਗਏ ਆਂ, ਇਕ ਲੇਡੀ ਮੇਰੇ ਕੋਲ ਕੰਮ ਕਰਦੀ ਹੁੰਦੀ ਸੀ ਫੇਰ ਉਹ ਤੁਹਾਡੇ ਆ ਗਈ ਸੀ, ਹਰਬੰਤ ਨਾਂ ਆ ਉਹਦਾ, ਉਹਦਾ ਕੋਈ ਦੂਰ ਦਾ ਰਿਸ਼ਤੇਦਾਰ ਉਸ ਬਾਰੇ ਪੁੱਛ ਰਿਹਾ ਸੀ।

ਪੁੱਛਣ ਨੂੰ ਤਾਂ ਉਹ ਸਿਧਾ ਹੀ ਸੁਨੀਤਾ ਬਾਰੇ ਵੀ ਪੁੱਛ ਸਕਦਾ ਹੈ ਪਰ ਹਰਬੰਤ ਬਾਰੇ ਪੁੱਛਣਾ ਹੀ ਠੀਕ ਸਮਝਦਾ ਹੈ। ਗੁਰਜਾ ਆਖਦਾ ਹੈ,

--ਬਾਈ ਸਿਹਾਂ, ਉਹਦੇ ਤਾਂ ਦਾਣੇ ਹੁਣ ਵਿਕੇ ਹੋਏ ਨੇ, ਕੋਈ ਢੰਗ ਦੇ ਮਾਲ ਦਾ ਪਤਾ ਪੁੱਛ।

--ਓ ਨਹੀਂ, ਮੇਰੇ ਦਾਣੇ ਵੀ ਵਿਕੇ ਹੋਏ ਆ।

--ਅੱਛਾ, ਮੈਂ ਤਾਂ ਉਡਦੀ ਉਡਦੀ ਗੱਲ ਸੁਣੀ ਸੀ ਕਿ ਕੋਈ ਯੰਗ ਜਿਹੀ ਕੁੜੀ ਫਸਾਈ ਫਿਰਦਾਂ ਤੂੰ।

ਪਰਦੁੱਮਣ ਸਿੰਘ ਉਸ ਦੀ ਗੱਲ ਸੁਣ ਕੇ ਇਕ ਦਮ ਠਠੰਬਰ ਜਾਂਦਾ ਹੈ। ਫਿਰ ਆਪਣੇ ਆਪ ਨੂੰ ਕਾਬੂ ਵਿਚ ਕਰਦਾ ਬੋਲਦਾ ਹੈ,

--ਹਰਬੰਤ ਦਾ ਕੋਈ ਰਿਸ਼ਤੇਦਾਰ ਇੰਡੀਆ ਤੋਂ ਆਇਆ ਹੋਇਆ, ਪੁੱਛਦਾ ਸੀ।

ਗੁਰਜਾ ਇਕ ਕਾਪੀ ਖੋਹਲ ਕੇ ਉਸ ਨੂੰ ਹਰਬੰਤ ਦਾ ਮੁਬਾਈਲ ਨੰਬਰ ਲਿਖਾਉਂਦਾ ਆਖਦਾ ਹੈ,

--ਇਹ ਵੇਅਰ ਹਾਊਸ 'ਚ ਕੰਮ ਕਰਦੀ ਆ, ਪੰਜ ਕੁ ਵਜੇ ਕੰਮ ਛੱਡਦੀ ਆ।

ਪਰਦੁੱਮਣ ਸਿੰਘ ਦੁਕਾਨ ਵਿਚੋਂ ਬਾਹਰ ਆ ਜਾਂਦਾ ਹੈ। ਫੋਨ ਨੰਬਰ ਮਿਲਣ ਤੇ ਤਾਂ ਉਹ ਬਹੁਤ ਖੁਸ਼ ਹੈ ਪਰ ਉਹ ਸੋਚਣ ਲਗਦਾ ਹੈ ਕਿ ਹਰਬੰਤ ਨੂੰ ਫੋਨ ਕਰੇ ਜਾਂ ਨਾ। ਹਰਬੰਤ ਵੀ ਬਹੁਤ ਤੇਜ਼ ਔਰਤ ਹੈ ਤੇ ਇਕ ਦਮ ਸਾਰੀ ਕਹਾਣੀ ਸਮਝ ਜਾਵੇਗੀ ਤੇ ਜੱਗੇ ਦੇ ਕਹਿਣ ਮੁਤਾਬਕ ਆ ਬੈਲ ਮੁਝੇ ਮਾਰ ਵਾਲੀ ਗੱਲ ਹੋਵੇਗੀ। ਜੇ ਕਿਸੇ ਨੂੰ ਨਹੀਂ ਵੀ ਪਤਾ ਲਗਣਾ ਤਾਂ ਵੀ ਲਗ ਜਾਵੇਗਾ। ਲੋਕ ਉਸ ਉਪਰ ਹੱਸਣਗੇ। ਇਹ ਵੀ ਹੋ ਸਕਦਾ ਹੈ ਕਿ ਹਰਬੰਤ ਮੌਨਿਕਾ ਨੂੰ ਕੋਈ ਉਲਟੀ ਪੱਟੀ ਪੜ੍ਹਾ ਦੇਵੇ। ਉਹ ਫੋਨ ਨੰਬਰ ਜੇਬ੍ਹ ਵਿਚ ਪਾ ਲੈਂਦਾ ਹੈ ਤੇ ਸੋਚਦਾ ਹੈ ਕਿ ਜੱਗੇ ਨਾਲ ਸਲਾਹ ਕਰੇਗਾ।

ਕੁਝ ਦਿਨ ਹੋਰ ਲੰਘ ਜਾਂਦੇ ਹਨ। ਉਹ ਜੱਗੇ ਨਾਲ ਕੋਈ ਗੱਲ ਨਹੀਂ ਕਰ ਸਕਦਾ। ਜਦ ਵੀ ਇਕੱਲਾ ਹੁੰਦਾ ਹੈ ਉਹ ਮੌਨਿਕਾ ਦੇ ਦਿਨ ਗਿਣਨ ਲਗ ਪੈਂਦਾ ਹੈ। ਉਸ ਦੇ ਇਕ ਅੰਦਾਜ਼ੇ ਮੁਤਾਬਕ ਹੁਣ ਤਕ ਬੱਚਾ ਤਿੰਨ ਮਹੀਨੇ ਦਾ ਹੋ ਗਿਆ ਹੋਵੇਗਾ। ਜੋਤੀ ਨੂੰ ਘਰੋਂ ਗਈ ਨੂੰ ਇਕ ਸਾਲ ਹੋ ਰਿਹਾ ਹੈ। ਇਹ ਘਟਨਾ ਵੀ ਉਹਨਾਂ ਦਿਨਾਂ ਦੀ ਹੀ ਹੈ। ਇਕ ਦਿਨ ਉਸ ਦਾ ਮਨ ਕਾਹਲਾ ਪੈਣ ਲਗਦਾ ਹੈ ਤੇ ਉਹ ਹਰਬੰਤ ਨੂੰ ਫੋਨ ਘੁਮਾ ਲੈਂਦਾ ਹੈ। ਹਰਬੰਤ ਫੋਨ ਉਠਾਉਂਦੀ ਹੈ। ਉਹ ਕਹਿੰਦਾ ਹੈ,

--ਹਰਬੰਤ ਬੋਲ ਰਹੇ ਓ?

--ਤੁਸੀਂ ਕੌਣ?

--ਮੈਂ ਪਰਦੁੱਮਣ ਸਿੰਘ, ...ਯਾਦ ਸਮੋਸਾ ਫੈਕਟਰੀ?

--ਤੁਹਾਨੂੰ ਭਲਾ ਮੈਂ ਕਿਵੇਂ ਭੁੱਲ ਸਕਦੀ ਆਂ।

--ਮੈਨੂੰ ਤੁਹਾਡੇ ਤਕ ਇਕ ਕੰਮ ਆਂ।

--ਦੱਸੋ?

--ਤੁਹਾਡੇ ਨਾਲ ਸੁਨੀਤਾ ਨਾਂ ਦੀ ਕੁੜੀ ਕੰਮ ਕਰਦੀ ਆ?

ਹਰਬੰਤ ਦੀਆਂ ਤਾਰਾਂ ਇਕ ਦਮ ਖੜਕ ਜਾਂਦੀਆਂ ਹਨ। ਉਸ ਨੂੰ ਲਗਦਾ ਹੈ ਕਿ ਸੁਨੀਤਾ ਦੀ ਬੱਚੀ ਦਾ ਪਿਤਾ ਇਹੋ ਹੈ। ਉਸ ਨੂੰ ਜਾਪਦਾ ਹੈ ਕਿ ਬਹੁਤ ਵੱਡੀ ਮੱਛੀ ਉਸ ਨੇ ਫਸਾ ਲਈ ਹੈ। ਸੁਨੀਤਾ ਤਾਂ ਇਸ ਦਾ ਫਾਇਦਾ ਨਹੀਂ ਉਠਾਉਣਾ ਚਾਹੁੰਦੀ ਕਿਉਂਕਿ ਉਸ ਤਾਂ ਸਿਰਫ ਪੀ. ਆਰ. ਚਾਹੀਦਾ ਹੈ। ਕਿਉਂ ਨਾ ਉਹ ਹੀ ਇਸ ਵਿਚੋਂ ਕੁਝ ਕੱਢ ਲਵੇ। ਉਹ ਆਖਦੀ ਹੈ,

--ਗਵਨਾ ਜੀ, ਇਹ ਖਬਰ ਤਾਂ ਬਹੁਤ ਵੱਡੀ ਐ, ਇਸ ਖਬਰ ਨੂੰ ਦੱਸਣ ਦੀ ਕੀਮਤ ਲੱਗੂ?

--ਕੀ ਕੀਮਤ?

--ਯਾਦ ਐ ਜਦੋਂ ਮੈਂ ਤੁਹਾਡੀ ਫੈਕਟਰੀ 'ਚ ਕੰਮ ਕੀਤਾ ਸੀ ਤਾਂ ਤੁਸੀਂ ਕੀਮਤ ਲਈ ਸੀ?

--ਮੈਂ ਕਿਸੇ ਤੋਂ ਕੋਈ ਕੀਮਤ ਨਹੀਂ ਲੈਂਦਾ।

--ਮੈਨੂੰ ਤੁਹਾਡਾ ਬੈੱਡ ਨਿੱਘਾ ਕਰਨਾ ਪਿਆ ਸੀ, ਯਾਦ ਏ?

--ਉਹ ਕੀਮਤ ਤਾਂ ਮੈਂ ਤੈਨੂੰ ਮੋੜ ਦਿੰਨਾ, ਚਲ ਮਿਲ ਲੈ ਕਿਸੇ ਦਿਨ, ਹੁਣ ਮੈਂ ਤੇਰਾ ਬੈੱਡ ਗਰਮ ਕਰ ਦਿੰਨਾ।

--ਇਹ ਨਹੀਂ ਗਵਨਾ ਜੀ, ਗੱਲ ਏਕਣ ਨਹੀਂ ਬਣਨੀਂ, ਸਮਾਂ ਬਦਲ ਗਿਆ, ਗੇਮ ਵੀ ਬਦਲ ਗਈ, ਗੇਮ ਦੇ ਰੂਲ ਵੀ, ਹੁਣ ਖਰਚ ਹੋਏਗਾ, ਪਰ ਖਬਰ ਪੱਕੀ ਹੋਏਗੀ।

--ਕਿੰਨਾ ਖਰਚ?

--ਪੰਜ ਹਜ਼ਾਰ ਪੌਂਡ।

--ਹਰਬੰਤ ਕੁਰੇ, ਤੇਰਾ ਦਿਮਾਗ ਠੀਕ ਐ?

--ਜਿਡਾ ਛੋਟਾ ਬੇਬੀ ਹੋਵੇ, ਕੀਮਤ ਓਨੀ ਜ਼ਿਆਦਾ, ਬੋਲੋ ਮਨਜ਼ੂਰ ਐ?

ਪਰਦੁੱਮਣ ਸਿੰਘ ਦੇ ਪਸੀਨੇ ਛੁੱਟ ਜਾਂਦੇ ਹਨ। ਉਸ ਦਾ ਦਿਲ ਕਰਦਾ ਹੈ ਕਿ ਫੋਨ ਬੰਦਾ ਕਰ ਦੇਵੇ। ਪਰ ਇਵੇਂ ਗੱਲ ਖਤਰਨਾਕ ਹੋ ਜਾਵੇਗੀ। ਉਹ ਕਹਿੰਦਾ ਹੈ,

--ਪਤਾ ਨਹੀਂ ਤੂੰ ਹਵਾ 'ਚ ਕੀ ਲਾਠੀਆਂ ਚਲਾ ਰਹੀ ਐਂ।

--ਗਵਨਾ ਜੀ, ਤੁਹਾਡੇ ਕੋਲ ਮੇਰਾ ਫੋਨ ਨੰਬਰ ਹੈਗਾ, ਜੇ ਮੇਰੀ ਲੋੜ ਹੋਈ ਤਾਂ ਫੋਨ ਕਰ ਲਿਓ।

ਕਹਿ ਕੇ ਹਰਵੰਤ ਕੋਰ ਫੋਨ ਕੱਟ ਦਿੰਦੀ ਹੈ। ਪਰਦੁੱਮਣ ਸਿੰਘ ਦੀ ਕਮੀਜ਼ ਪਸੀਨੇ ਨਾਲ ਤਰ ਹੋ ਜਾਂਦੀ ਹੈ। ਉਸ ਦਾ ਸਿਰ ਵੀ ਪਸੀਨੇ ਨਾਲ ਭਰ ਜਾਂਦਾ ਹੈ। ਪੱਗ ਦੇ ਲੜ ਗਿੱਲੇ ਹੋ ਜਾਂਦੇ ਹਨ। ਉਹ ਜੇਬ੍ਹ ਵਿਚ ਪਈ ਬਲੱਡ ਪਰੈਸ਼ਰ ਦੀ ਗੋਲੀ ਕੱਢ ਕੇ ਨਿਗਲ ਲੈਂਦਾ ਹੈ। ਉਸ ਨੂੰ ਜੱਗੇ ਦੀ ਗੱਲ ਯਾਦ ਆਉਣ ਲਗਦੀ ਹੈ। ਇਹ ਤਾਂ ਸੱਚ ਹੀ ਉਸ ਨੇ ਆਪਣੇ ਲਈ ਵੱਡੀ ਮੁਸੀਬਤ ਖੜੀ ਕਰ ਲਈ ਹੈ। ਹੁਣ ਉਹ ਕੀ ਕਰੇ। ਮੌਨਿਕਾ ਨੇ ਤਾਂ ਉਸ ਨੂੰ ਬਲੈਕਮੇਲ ਕਰਨਾ ਹੀ ਹੈ ਇਹ ਹਰਵੰਤ ਹੀ ਕਰਨ ਲਗੀ ਹੈ। ਉਹ ਜੱਗੇ ਨੂੰ ਫੋਨ ਕਰਨ ਲਗਦਾ ਹੈ ਪਰ ਜੱਗੇ ਦਾ ਫੋਨ ਬੰਦ ਹੈ। ਉਸ ਦਾ ਮਨ ਕਾਹਲਾ ਪੈ ਰਿਹਾ ਹੈ। ਹਰਵੰਤ ਨੂੰ ਫੋਨ ਕਰਨ ਸਮੇਂ ਉਹ ਬਾਹਰ ਕਾਰ ਵਿਚ ਬੈਠਾ ਹੈ। ਉਹ ਘਰ ਆ ਜਾਂਦਾ ਹੈ। ਗਿਆਨ ਕੋਰ ਉਸ ਦੀ ਹਾਲਤ ਦੇਖ ਕੇ ਪੁੱਛਦੀ ਹੈ,

--ਕੀ ਹੋਇਆ ਤੁਹਾਨੂੰ? ਰੰਗ ਕਿਉਂ ਇੰਨਾ ਪੀਲਾ ਫਿਰ ਗਿਆ?

--ਲਗਦਾ ਬਲੱਡ ਪਰੈਸ਼ਰ ਡਾਊਨ ਹੋ ਗਿਆ, ਮੈਂ ਬੇ-ਟੈਮੀ ਗੋਲ਼ੀ ਖਾ ਬੈਠਾਂ।

ਉਹ ਵਿਸਕੀ ਦਾ ਇਕ ਵੱਡਾ ਪੈੱਗ ਬਣਾਉਂਦਾ ਹੈ ਤੇ ਪੀਣ ਲਗਦਾ ਹੈ। ਉਹ ਮੁੜ ਮੁੜ ਆਪਣੇ ਆਪ ਨੂੰ ਕੋਸਣ ਲਗਦਾ ਹੈ। ਉਹ ਘੜੀ ਦੇਖਦਾ ਹੈ ਸ਼ਾਮ ਦੇ ਅੱਠ ਵਜ ਰਹੇ ਹਨ। ਜੱਗਾ ਹਾਲੇ ਵੀ ਫੋਨ ਨਹੀਂ ਚੁੱਕ ਰਿਹਾ। ਉਹ ਸੋਚ ਰਿਹਾ ਹੈ ਕਿ ਉਸ ਦੀ ਰਾਤ ਕਿਵੇਂ ਲੰਘੇਗੀ। ਨੌਂ ਕੁ ਵਜੇ ਜੱਗੇ ਦਾ ਫੋਨ ਆ ਜਾਂਦਾ ਹੈ। ਉਹ ਪੁੱਛਦਾ ਹੈ,
--ਅੰਕਲ ਜੀ, ਬੜੀਆਂ ਮਿਸ ਕਾਲਾਂ ਆਈਆਂ ਤੁਹਾਡੀਆਂ, ਸੁੱਖ ਤਾਂ ਹੈ?
--ਨਹੀਂ, ਤੂੰ ਹੁਣੇ ਮਿਲ਼ ਸਕਦਾਂ?
--ਮੈਂ ਘਰ ਨੂੰ ਆ ਰਿਹਾਂ, ਦੱਸੋ ਕਿਤੇ ਮਿਲ ਲੈਨੇ ਆਂ।
--ਆਪਣੇ ਘਰ ਦੇ ਨੇੜਲੇ ਪਾਰਕ ਕੋਲ ਈ ਆ ਜਾਹ।

ਉਹ ਗਿਆਨ ਕੋਰ ਕੋਲ ਪੱਬ ਜਾਣ ਦਾ ਬਹਾਨਾ ਕਰਦਾ ਬਾਹਰ ਨਿਕਲ ਆਉਂਦਾ ਹੈ। ਕਾਰ ਸਟਾ੍ਟ ਕਰਕੇ ਇਸ ਨੂੰ ਭਜਾ ਲੈਂਦਾ ਹੈ। ਦੋ ਕੁ ਮਿੰਟ ਵਿਚ ਪਾਰਕ ਨਜ਼ਦੀਕ ਪੁੱਜ ਕੇ ਕਾਰ ਰੋਕ ਲੈਂਦਾ ਹੈ। ਜੱਗਾ ਹਾਲੇ ਨਹੀਂ ਪੁੱਜਿਆ। ਉਹ ਵਾਰ ਵਾਰ ਘੜੀ ਦੇਖਦਾ ਜਾ ਰਿਹਾ ਹੈ। ਉਹ ਜੱਗੇ ਨੂੰ ਫਿਰ ਫੋਨ ਕਰਦਾ ਹੈ। ਜੱਗਾ ਨਹੀਂ ਚੁੱਕਦਾ। ਉਹ ਸੋਚਦਾ ਹੈ ਕਿ ਕਾਰ ਚਲਾਉਂਦਾ ਹੋਣ ਕਰਕੇ ਨਹੀਂ ਚੁੱਕ ਰਿਹਾ ਹੋਵੇਗਾ। ਪੰਜ ਕੁ ਮਿੰਟ ਬਾਅਦ ਜੱਗੇ ਦੀ ਕਾਰ ਉਸ ਦੀ ਕਾਰ ਦੇ ਮਗਰ ਆ ਕੇ ਰੁਕਦੀ ਹੈ। ਪਰਦੁੱਮਣ ਸਿੰਘ ਕਾਹਲੀ ਨਾਲ ਉਤਰ ਕੇ ਉਸ ਦੀ ਕਾਰ ਵਿਚ ਜਾ ਬੈਠਦਾ ਹੈ। ਉਹ ਕਹਿਣ ਲਗਦਾ ਹੈ,
--ਜੱਗੇ ਯਾਰ, ਮੈਂ ਕਮਲ਼ ਮਾਰ ਬੈਠਾ, ਮੈਂ ਹਰਵੰਤ ਤਕ ਪਹੁੰਚ ਕਰ ਬੈਠਾ। ਮੈਨੂੰ ਉਹੀ ਸਾਲ਼ੀ ਬਲੈਕਮੇਲ ਕਰਨ ਲਗ ਪਰੀ ਅਖੇ ਪੰਜ ਹਜ਼ਾਰ ਪੌਂਡ ਦੇਹ ਤਾਂ ਪੂਰੀ ਖਬਰ ਦੇਊਂ।
--ਤੁਸੀਂ ਉਸ ਨਾਲ਼ ਮੋਨਿਕਾ ਬਾਰੇ ਕੋਈ ਗੱਲ ਕੀਤੀ ਸੀ?
--ਨਹੀਂ, ਮੈਂ ਤਾਂ ਸਿਰਫ ਏਨਾ ਕਿਹਾ ਕਿ ਸੁਨੀਤਾ ਨਾਂ ਦੀ ਕੁੜੀ ਤੇਰੇ ਨਾਲ ਕੰਮ ਕਰਦੀ ਹੋਣੀ ਆਂ ਤੇ ਉਹ ਕਹਿਣ ਲਗੀ ਕਿ ਬੇਬੀ ਬਾਰੇ ਖਬਰ ਦੇ ਪੰਜ ਹਜ਼ਾਰ ਲਏਗੀ।
--ਅੰਕਲ, ਸੁਨੀਤਾ ਨੇ ਵੀ ਤਾਂ ਬੇਬੀ ਤੁਹਾਡੇ ਵਰਗੇ ਕਿਸੇ ਸ਼ਿਕਾਰ ਨੂੰ ਫਸਾ ਕੇ ਈ ਲਿਆ, ਕਿਤੇ ਹਰਵੰਤ ਸੁਨੀਤਾ ਦੇ ਬੇਬੀ ਨੂੰ ਤੁਹਾਡਾ ਨਾ ਸਮਝਦੀ ਹੋਵੇ।
--ਹੋ ਸਕਦਾ, ਪਰ ਹੁਣ ਇਸ ਮੁਸੀਬਤ ਤੋਂ ਕਿਵੇਂ ਬਚਿਆ ਜਾਵੇ, ਉਹਨੇ ਤਾਂ ਮੇਰੇ ਘਰ ਤਕ ਪਹੁੰਚ ਕਰ ਲੈਣੀ ਆਂ।
--ਅੰਕਲ ਜੀ, ਮੈਂ ਹੁਣ ਇਹਦੇ ਵਿਚ ਕੀ ਕਰ ਸਕਦਾਂ! ...ਮੈਂ ਤਾਂ ਪਹਿਲਾਂ ਈ...।
--ਸੋਚ, ਕੁਝ ਸੋਚ, ...ਮੈਨੂੰ ਪਤਾ ਤੂੰ ਕੋਈ ਰਾਹ ਲੱਭ ਲੈਣਾਂ।

ਜੱਗਾ ਸੋਚਦਾ ਹੈ ਕਿ ਉਹ ਅੰਕਲ ਦੀਆਂ ਮੁਸੀਬਤਾਂ ਦਾ ਮੱਲੋਮੱਲੀ ਹਿਸਾ ਬਣਦਾ ਜਾ ਰਿਹਾ ਹੈ ਜਦ ਕਿ ਉਸ ਦੇ ਆਪਣੇ ਹੀ ਇੰਨੇ ਮਸਲੇ ਹਨ ਜਿਹਨਾਂ ਨੂੰ ਉਹ ਸੁਲਝਾ ਨਹੀਂ ਪਾ ਰਿਹਾ। ਪਰਦੁੱਮਣ ਸਿੰਘ ਉਸ ਦਾ ਮੋਢਾ ਹਿਲਾਉਂਦਾ ਕਹਿੰਦਾ ਹੈ,
--ਜੱਗਿਆ, ਇਹ ਕੰਮ ਤੇਰੇ ਕਰਨ ਦਾ ਈ ਆ, ਜੱਗੇ ਮੇਰੇ ਅਜ਼ੀਜ਼, ਮੇਰੇ ਦੋਸਤ, ਮੈਨੂੰ ਬਚਾ!
--ਅੰਕਲ ਜੀ, ਇਹ ਹਰਵੰਤ ਕਿਹੋ ਜਿਹੀ ਔਰਤ ਐ?
--ਬਹੁਤ ਤੇਜ਼, ਇਕ ਦਮ ਚਾਲੂ, ਬੰਦੇ ਨੂੰ ਚਾਰ ਕੇ ਖਾ ਜਾਵੇ।
--ਇਹਦਾ ਟਬੱਰ-ਟੀਰ ਤਾਂ ਹੋਏਗਾ ਈ।
--ਬਹੁਤਾ ਨਹੀਂ ਪਤਾ, ਹਾਂ, ਇਹਨੇ ਆਪਣੀ ਕੁੜੀ ਦੇ ਵਿਆਹ ਦਾ ਕਾਰਡ ਸਾਨੂੰ ਦਿਤਾ ਸੀ ਪਰ ਅਸੀਂ ਗਏ ਨਹੀਂ ਸੀ, ਕਈ ਸਾਲ ਹੋ ਗਏ ਏਸ ਗੱਲ ਨੂੰ।
--ਆਪਾਂ ਇਹਦੇ ਬਾਰੇ ਪਤਾ ਕਰਕੇ ਸੋਚਦੇ ਆਂ ਕਿ ਕੀ ਕਰ ਸਕਦੇ ਆਂ।

ਤਿੰਨ ਕੁ ਦਿਨ ਬਾਅਦ ਜੱਗਾ ਹਰਵੰਤ ਨੂੰ ਫੋਨ ਕਰਦਾ ਹੈ,
--ਹਰਵੰਤ ਕੋਰ ਜੀ, ਮੈਂ ਸਰਦਾਰ ਪਰਦੁੱਮਣ ਸਿੰਘ ਦਾ ਨੈਫਿਊ ਬੋਲ ਰਿਹਾਂ, ਤੁਸੀ ਮੇਰੇ ਅੰਕਲ ਤੋਂ ਪੰਜ ਹਜ਼ਾਰ ਕਾਹਦਾ ਮੰਗ ਰਹੇ ਓ?

ਹਰਵੰਤ ਇਕ ਦਮ ਨਹੀਂ ਬੋਲ ਸਕਦੀ। ਕੁਝ ਦੇਰ ਬਾਅਦ ਕਹਿੰਦੀ ਹੈ,
--ਇਹ ਤਾਂ ਤੁਸੀਂ ਉਹਨਾਂ ਨੂੰ ਪੁੱਛੋ।
--ਦੇਖੋ ਹਰਵੰਤ ਕੋਰ ਜੀ, ਆਪਾਂ ਸਾਰਿਆਂ ਦੀਆਂ ਖਾਮੀਆਂ ਹੁੰਦੀਆਂ ਕਿਉਂਕਿ ਆਪਾਂ ਸਾਰੇ ਇਨਸਾਨ ਆਂ, ਤੁਹਾਡੇ ਪਿਛੋਕੜ ਨੂੰ ਵੀ ਮੈਂ ਬਹੁਤ ਚੰਗੀ ਤਰ੍ਹਾਂ ਜਾਣਦਾਂ, ਓਸ ਆਦਮੀ ਨੂੰ ਵੀ ਜਿਹੜਾ ਤੁਹਾਡੀ ਕੁੜੀ ਦਾ ਪਿਓ ਆ, ਬਲਕਿ ਮੈਂ ਤਾਂ ਤੁਹਾਨੂੰ ਤੁਹਾਡੇ ਪਿੰਡ ਕਰਨਾਣੇ ਤੋਂ ਈ ਜਾਣਦਾਂ, ਹੁਣ ਦੁਧ ਧੋਤੇ ਤੁਸੀਂ ਵੀ ਨਹੀਂ ਓ, ...ਤੇ ਹੁਣ ਮੈਂ ਤੁਹਾਡੇ ਜੁਆਈ ਗੁਰਵਿੰਦਰ ਨੂੰ ਵੀ ਜਾਣਦਾਂ ਤੇ ਤੁਹਾਡੀ ਬੇਟੀ ਨੂੰ ਵੀ, ਤੁਹਾਡੇ ਕੁੜਮ ਜਰਨੈਲ ਸਿੰਘ ਨੂੰ ਵੀ ਤੇ ਤੁਹਾਡੀ ਕੁੜਮਣੀ ਦਲਬੀਰ ਕੋਰ ਨੂੰ ਵੀ, ਹੁਣ ਫੈਸਲਾ ਤੁਹਾਡੇ ਹੱਥ ਵਿਚ ਐ ਕਿ ਤੁਸੀਂ ਕਿਸੇ ਨੂੰ ਬਲੈਕਮੇਲ ਕਰਨਾ ਕਿ ਆਪ ਬਲੈਕਮੇਲ ਹੋਣਾਂ।

ਹਰਵੰਤ ਕੋਰ ਕੁਝ ਦੇਰ ਤਕ ਜਵਾਬ ਨਹੀਂ ਦੇ ਸਕਦੀ ਤੇ ਫਿਰ ਆਖਦੀ ਹੈ,
--ਮੈਂ ਤਾਂ ਉਹਨਾਂ ਨਾਲ਼ ਮਜ਼ਾਕ ਕੀਤਾ ਸੀ, ਸਾਡਾ ਤਾਂ ਆਪਸ ਵਿਚ ਪੁਰਾਣਾ ਹਾਸਾ ਮਜ਼ਾਕ ਚਲਦਾ ਰਹਿੰਦਾ, ਮੈਨੂੰ ਲਗਦਾ ਮੇਰੀ ਗੱਲ ਦਾ ਉਹ ਗੁੱਸਾ ਕਰ ਗਏ ਨੇ, ਕੋਈ ਗੱਲ ਨਹੀਂ ਮੈਂ ਆਪ ਉਹਨਾਂ ਨੂੰ ਫੋਨ ਕਰ ਲਵਾਂਗੀ।

**ਛਿਆਲੀ**

ਸ਼ੈਰਨ ਮੁੰਡੇ ਨੂੰ ਜਨਮ ਦਿੰਦੀ ਹੈ। ਮੁੰਡੇ ਵਲ ਦੇਖਦਿਆਂ ਦਿਲਰਾਜ ਕੋਰ ਦਾ ਮਨ ਖਿੜ ਜਾਂਦਾ ਹੈ। ਜਿਹੜਾ ਕੰਮ ਉਹ ਨਹੀਂ ਕਰ ਸਕੀ ਉਹ ਸ਼ੈਰਨ ਨੇ ਕਰ ਦਿਤਾ ਹੈ। ਉਹ ਸਾਰੀ ਉਮਰ ਇਕ ਮੁੰਡਾ ਨਹੀਂ ਜਣ ਸਕੀ। ਜੀਤੀ ਦੇ ਵੀ ਕੁੜੀ ਹੈ ਤੇ ਸੱਤੀ ਦੇ ਵੀ, ਹੁਣ ਗੁਰੀ ਕੋਲ ਵੀ ਕੁੜੀ ਹੀ ਹੈ ਪਰ ਸ਼ੈਰਨ ਦੀ ਝੋਲੀ ਵਿਚ ਹੁਣ ਇਕ ਖ਼ੂਬਸੂਰਤ ਮੁੰਡਾ ਪਿਆ ਹੈ। ਉਸ ਖੁਸ਼ੀ ਨਾਲ ਖੀਵੀ ਹੋਈ ਜਾ ਰਹੀ ਹੈ। ਉਹ ਆਪਣੇ ਪਤੀ ਨੂੰ ਫੋਨ ਕਰਨ ਲਈ ਬੈਗ ਵਿਚੋਂ ਫੋਨ ਕੱਢਦੀ ਹੈ ਪਰ ਫਿਰ ਸੋਚਣ ਲਗਦੀ ਹੈ ਕਿ ਉਸ ਨੇ ਤਾਂ ਸ਼ੈਰਨ ਨੂੰ ਘਰੋਂ ਕੱਢਿਆ ਹੋਇਆ ਹੈ, ਉਹ ਸ਼ੈਰਨ ਦੇ ਬੱਚੇ ਤੋਂ ਕਿਵੇਂ ਖੁਸ਼ ਹੋ ਸਕਦਾ ਹੈ। ਉਹ ਫੋਨ ਵਾਪਸ ਬੈਗ ਵਿਚ ਪਾ ਲੈਂਦੀ ਹੈ। ਦਿਲਰਾਜ ਕੋਰ ਸ਼ੈਰਨ ਦੇ ਵਾਲਾਂ ਵਿਚ ਉਂਗਲਾਂ ਫੇਰਦੀ ਆਖਦੀ ਹੈ,

--ਰੱਬ ਨੇ ਇਹ ਬਹੁਤ ਚੰਗਾ ਕੀਤਾ ਕਿ ਮੁੰਡਾ ਦੇ 'ਤਾ।

--ਕਾਹਦਾ ਚੰਗਾ ਮੌਮ, ਮੁੰਡੇ ਗੰਦੇ ਹੁੰਦੇ ਆ, ਇਹ ਸਭ ਕਿਸੇ ਮੁੰਡੇ ਕਰਕੇ ਈ ਹੋਇਆ।

ਫਿਰ ਕੁਝ ਸੋਚਦੀ ਆਖਦੀ ਹੈ,

--ਮੌਮ, ਲੈਟ ਮੀ ਸੀ ਇਟ, ਦੇਖਾਂ ਕਿਹੜੇ ਬਾਸਟਡ ਵਰਗਾ ਲਗਦੈ।

ਦਿਲਰਾਜ ਕੋਰ ਮੁੰਡੇ ਨੂੰ ਹੌਲੇ ਜਿਹੇ ਚੁੱਕ ਕੇ ਸ਼ੈਰਨ ਦੇ ਸਾਹਮਣੇ ਕਰਦੀ ਹੈ ਤੇ ਆਖਦੀ ਹੈ,

--ਰੱਬ ਨੇ ਬਹੁਤ ਸੁਹਣਾ ਜੀਅ ਦਿਤਾ, ਹੁਣ ਮਾੜੇ ਬੋਲ ਨਾ ਬੋਲ।

ਸ਼ੈਰਨ ਮੁੰਡੇ ਵਲ ਧਿਆਨ ਨਾਲ ਦੇਖਦੀ ਹੈ ਤੇ ਕਹਿੰਦੀ ਹੈ,

--ਮੈਨੂੰ ਲਗਦਾ ਇਹ ਦੇਵ ਆ, ਸਨ ਔਫ ਬਿਚ, ਜਿਹੜਾ ਟਰਿੰਟੀ ਰੋਡ ਤੇ ਰਹਿੰਦਾ।

--ਚੁੱਪ ਕਰ ਹੁਣ ਐਵੇਂ ਨਾ ਬੋਲੀ ਚੱਲ।

ਕੁਝ ਦੇਰ ਬਾਅਦ ਨਰਸਾਂ ਸ਼ੈਰਨ ਨੂੰ ਨਹਿਲਾਉਣ ਲਈ ਲੈ ਜਾਂਦੀਆਂ ਹਨ ਤੇ ਦਿਲਰਾਜ ਕੋਰ ਮੁੰਡੇ ਵਲ ਦੇਖਦੀ ਸੁਫਨੇ ਬੁਣਨ ਲਗਦੀ ਹੈ।

ਘਰ ਆ ਕੇ ਦਿਲਰਾਜ ਕੋਰ ਆਪਣੇ ਪਤੀ ਨੂੰ ਇਹ ਖਬਰ ਦੇਣੀ ਚਾਹੁੰਦੀ ਹੈ ਪਰ ਚੁੱਪ ਰਹਿੰਦੀ ਹੈ। ਸੁਦਾਗਰ ਸਿੰਘ ਦੇ ਕੰਨ ਪਤਨੀ ਵਲ ਹੀ ਹਨ ਪਰ ਉਹ ਬੋਲਦਾ ਜਾਂ ਪੁੱਛਦਾ ਨਹੀਂ। ਰਾਤ ਨੂੰ ਬਿਸਤਰ ਵਿਚ ਪੈਂਦਿਆਂ ਉਹ ਆਖਦੀ ਹੈ,

--ਜੀ, ਸ਼ੈਰਨ ਦੇ ਮੁੰਡਾ ਹੋਇਆ।

ਉਹ ਉਸ ਵਲ ਦੇਖਦਾ ਹੈ ਤੇ ਕਾਹਲੀ ਨਾਲ ਮੂੰਹ ਦੂਜੇ ਪਾਸੇ ਕਰਦਾ ਕਹਿੰਦਾ ਹੈ,

--ਮੈਂ ਕੀ ਕਰਾਂ?

--ਜੇ ਕਰ ਸਕਦੇ ਓ ਤਾਂ ਉਸ ਨੂੰ ਮੁਆਫ ਕਰ ਦਿਓ।

--ਇਹ ਕਿੱਦਾਂ ਹੋ ਸਕਦਾ! ...ਉਹ ਮੇਰੇ ਲਈ ਸਦਾ ਲਈ ਮਰ ਚੁੱਕੀ ਆ ਤੇ ਮੈਂ ਉਹਦੇ ਲਈ, ਜੇ ਉਹ ਇਸ ਘਰ ਵਿਚ ਮੁੜ ਕੇ ਆਈ ਤਾਂ ਮੈਂ ਘਰੋਂ ਚਲੇ ਜਾਣਾਂ।

ਕਹਿੰਦਾ ਸੁਦਾਗਰ ਸਿੰਘ ਸੌਣ ਦੀ ਕਸ਼ਿਸ਼ ਕਰਨ ਲਗਦਾ ਹੈ। ਉਹ ਸੋਚਦਾ ਹੈ ਕਿ ਸਵੇਰੇ ਉਠ ਕੇ ਗੁਰਮੁੱਖ ਸਿੰਘ ਵਲ ਜਾਵੇਗਾ। ਮਹੀਨਾ ਹੀ ਹੋ ਚਲਿਆ ਹੈ ਉਸ ਨੂੰ ਮਿਲਿਆਂ। ਉਸ ਨਾਲ ਇਹ ਗੱਲ ਵੀ ਸਾਂਝੀ ਕਰੇਗਾ ਜਿਵੇਂ ਉਹ ਆਪਣੀਆਂ ਸਾਰੀਆਂ ਤਕਲੀਫਾਂ ਕਰਿਆ ਹੀ ਕਰਦਾ ਹੈ। ਉਸ ਨੂੰ ਆਪਣੇ ਵਿਓਪਾਰ ਦੀਆਂ ਵੀ ਕੁਝ ਪਰੇਸ਼ਾਨੀਆਂ ਹਨ। ਇਹ ਆਰਥਿਕ ਮੰਦਵਾੜਾ ਹੋਰਨਾਂ ਵਾਂਗ ਉਸ ਨੂੰ ਵੀ ਨਪੀੜ ਰਿਹਾ ਹੈ। ਕੰਮ ਬਹੁਤ ਘਟ ਗਿਆ ਹੈ। ਪੰਜ ਕਾਮੇ ਉਸ ਨੂੰ ਹਟਾਉਣੇ ਪੈ ਰਹੇ ਹਨ। ਬੈਂਕ ਤੋਂ ਹੋਰ ਓਵਰਡਰਾਫਟ ਲੈਣਾ ਪੈ ਰਿਹਾ ਹੈ। ਮਾਰਕਿਟ ਵਿਚ ਕੰਪੀਟੀਸ਼ਨ ਬਹੁਤ ਵਧ ਗਿਆ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਸੁਦਾਗਰ ਸਿੰਘ ਕਿਸਮਤ ਵਾਲਾ ਵਿਓਪਾਰੀ ਹੈ ਉਹ ਹੁਣ ਝੂਠੇ ਪੈ ਰਹੇ ਹਨ।

ਉਹ ਕੁਝ ਦਿਨ ਹੋਰ ਆਪਣੇ ਵੱਡੇ ਭਰਾ ਵਲ ਨਹੀਂ ਜਾ ਸਕਦਾ। ਕੰਮ ਵਿਚ ਰੁਝਾ ਹੋਇਆ ਹੈ। ਕੁਝ ਬੰਦੇ ਕੰਮ ਤੋਂ ਹਟਾ ਦੇਣ ਕਾਰਨ ਕੰਮ ਦਾ ਬੋਝ ਕੁਝ ਵਧ ਗਿਆ ਹੈ। ਹੁਣ ਦਫਤਰ ਦੇ ਬਹੁਤੇ ਕੰਮ ਉਸ ਨੂੰ ਆਪ ਕਰਨੇ ਪੈ ਰਹੇ ਹਨ ਕਿਉਂਕਿ ਦਿਲਰਾਜ ਕੋਰ ਕੰਮ ਤੇ ਨਹੀਂ ਆ ਰਹੀ। ਉਸ ਦਾ ਬਹੁਤਾ ਵਕਤ ਸ਼ੈਰਨ ਵਲ ਹੀ ਬੀਤਦਾ ਹੈ। ਉਹ ਗੁਰਮੁੱਖ ਸਿੰਘ ਨੂੰ ਮਿਲਣ ਜਾਂਦਾ ਹੈ। ਉਹ ਉਸ ਨਾਲ ਸਲਾਹ ਕਰਨੀ ਚਾਹੁੰਦਾ ਹੈ ਕਿ ਇਸ ਮੁੰਡੇ ਦਾ ਕੀ ਕੀਤਾ ਜਾਵੇ। ਉਹ ਚਾਬੀ ਲਾ ਕੇ ਪੋਰਚ ਦਾ ਦਰਵਾਜ਼ਾ ਖੋਹਲਦਾ ਹੈ। ਅੰਦਰੋਂ ਚਲਦੇ ਟੈਲੀ ਦੀ ਅਵਾਜ਼ ਆ ਰਹੀ ਹੈ ਪਰ ਹੋਰ ਕੋਈ ਹਰਕਤ ਸੁਣਾਈ ਨਹੀਂ ਦੇ ਰਹੀ। ਪੋਰਚ ਵਿਚ ਜੰਕ-ਮੇਲ ਦਾ ਵੀ ਢੇਰ ਲਗਿਆ ਹੋਇਆ ਹੈ। ਉਸ ਦਾ ਮਨ ਡਰਨ ਲਗਦਾ ਹੈ। ਉਹ ਅੰਦਰਲਾ ਦਰਵਾਜ਼ਾ ਖੋਹਲਦਾ ਹੈ। ਮੁਸ਼ਕ ਦਾ ਇਕ ਗੁਬਾਰਾ ਉਸ ਦੇ ਨੱਕ ਵਿਚ ਆ ਵੜਦਾ ਹੈ। ਉਹ ਨੱਕ ਮੁਹਰੇ ਹੱਥ ਰੱਖਦਾ ਲੌਂਜ ਵਿਚ ਆਉਂਦਾ ਹੈ। ਗੁਰਮੁੱਖ ਸਿੰਘ ਇਕ ਪਾਸੇ ਲੁੜਕਿਆ ਪਿਆ ਹੈ। ਟੈਲੀ ਹਾਲੇ ਚਲ ਰਿਹਾ ਹੈ। ਉਹ ਇਕ ਦਮ ਬਾਹਰ ਨਿਕਲ ਆਉਂਦਾ ਹੈ। ਉਹ ਪੁਲੀਸ ਨੂੰ ਫੋਨ ਕਰਦਾ ਸੋਚਦਾ ਹੈ। ਹੁਣ ਪਤਾ ਨਹੀਂ ਉਹ ਕਿੰਨੇ ਦਿਨਾਂ ਦਾ ਮਰਿਆ ਪਿਆ ਹੋਵੇਗਾ। ਪੁਲੀਸ ਆਉਂਦੀ ਹੈ। ਐਂਬੂਲੈਂਸ ਆਉਂਦੀ ਹੈ। ਕਰਮਚਾਰੀ ਮੂੰਹਾਂ ਤੇ ਮਾਸਕ ਚਾੜ ਕੇ ਗੁਰਮੁੱਖ ਸਿੰਘ ਦੀ ਦੇਹ ਉਪਰ ਕੋਈ ਸਪਰੇਅ ਜਿਹਾ ਮਾਰਦੇ ਹਨ ਤੇ ਉਸ ਨੂੰ ਲੈ ਜਾਂਦੇ ਹਨ। ਸੁਦਾਗਰ ਸਿੰਘ ਫੋਨ ਕਰਕੇ ਆਪਣੇ ਵਾਕਫਾਂ ਨੂੰ ਇਸ ਮੌਤ ਬਾਰੇ ਦੱਸਣ ਲਗਦਾ ਹੈ। ਗੁਰਮੁੱਖ ਸਿੰਘ ਦੀ ਮੌਤ ਦੇ ਗਮ ਕਾਰਨ ਉਸ

ਲਈ ਸ਼ੈਰਨ ਵਾਲੀ ਸਮੱਸਿਆ ਪਿੱਛੇ ਪੈ ਜਾਂਦੀ ਹੈ। ਉਹ ਗੁਰਮੁੱਖ ਸਿੰਘ ਦੇ ਮੁੰਡਿਆਂ ਦੇ ਫੋਨ ਨੰਬਰ ਲਭਦਾ ਉਹਨਾਂ ਨੂੰ ਉਸ ਦੀ ਮੌਤ ਦਾ ਦੱਸਣਾ ਚਾਹੁੰਦਾ ਹੈ। ਉਸ ਨੇ ਫਿਊਨਰਲ ਦਾ ਇੰਤਜ਼ਾਮ ਵੀ ਕਰਨਾ ਹੈ। ਅਫਸੋਸ ਵਾਲੇ ਵੀ ਆਉਣ ਲਗਣਗੇ ਇਸ ਲਈ ਇਸ ਘਰ ਦੀ ਸਫਾਈ ਕਰਾ ਕੇ ਇਸ ਨੂੰ ਬੈਠਣਯੋਗ ਵੀ ਬਣਾਉਣਾ ਹੈ।

ਲੋਕ ਅਫਸੋਸ ਲਈ ਆਉਣ ਲਗਦੇ ਹਨ। ਗੁਰਮੁੱਖ ਸਿੰਘ ਦੇ ਤਿੰਨੋਂ ਮੁੰਡੇ ਵੀ ਆ ਜਾਂਦੇ ਹਨ ਪਰ ਉਹ ਇਵੇਂ ਵਰਤ ਰਹੇ ਹਨ ਜਿਵੇਂ ਉਹ ਇਸ ਘਰ ਦੇ ਮਹਿਮਾਨ ਹੋਣ। ਪਾਲਾ ਸਿੰਘ ਆਹਿਸਤੇ ਜਿਹੇ ਸੋਟੀ ਦੇ ਸਹਾਰੇ ਤੁਰਦਾ ਆਉਂਦਾ ਹੈ, ਕਹਿਣ ਲਗਦਾ ਹੈ,

--ਸੁਦਾਗਰ ਸਿਆਂ, ਇਹ ਆ ਏਸ ਮੁਲਕ ‘ਚ ਸਾਡਾ ਅਖੀਰ। ਜੇ ਗੁਰਮੁੱਖ ਸੂੰਹ ਇੰਡੀਆ ਹੁੰਦਾ ਤਾਂ ਕੋਈ ਨਾ ਕੋਈ ਪਾਣੀ ਦੇਣ ਵਾਲ਼ਾ ਤਾਂ ਹੁੰਦਾ, ਕੋਈ ਆਂਢੀ-ਗੁਆਂਢੀ, ਆਹ ਅਖੀਰ ਤਾਂ ਨਾ ਹੁੰਦਾ ਕਿ ਲਾਸ਼ ਵਿਚ ਵੀ ਕੀੜੇ ਪੈ ਜਾਣ। ਮੈਂ ਤਾਂ ਕਈ ਵਾਰ ਸੋਚਦਾਂ ਕਿ ਇਹ ਗੌਰਮਿੰਟ ਕੋਈ ਏਦਾਂ ਦਾ ਕਨੂੰਨ ਬਣਾਵੇ ਕਿ ਜਦੋਂ ਬੰਦੇ ਦੀਆਂ ਚਲਣੋਂ ਹਟ ਜਾਣ ਤਾਂ ਓਹਦੇ ਟੀਕਾ ਲਾ ਦੇਵੇ।

ਅਫਸੋਸ ਲਈ ਆਇਆ ਮਹਿੰਮਾ ਸਿੰਘ ਉਸ ਨਾਲ ਸਹਿਮਤੀ ਵਿਚ ਸਿਰ ਮਾਰਦਾ ਹੈ। ਸੁਦਾਗਰ ਸਿੰਘ ਨੂੰ ਇਹ ਗੱਲ ਫਜ਼ੂਲ ਜਿਹੀ ਲਗਦੀ ਹੈ ਤੇ ਉਹ ਉਸ ਵਲ ਬਹੁਤਾ ਧਿਆਨ ਨਹੀਂ ਦੇ ਰਿਹਾ। ਉਹ ਫਿਊਨਰਲ ਬਾਰੇ ਸੋਚ ਰਿਹਾ ਹੈ। ਪੋਸਟ ਮਾਰਟਮ ਤੋਂ ਬਾਅਦ ਗੁਰਮੁੱਖ ਸਿੰਘ ਦਾ ਸਰੀਰ ਅੰਡਰ ਟੇਕਰ ਦੇ ਆ ਚੁੱਕਾ ਹੈ। ਅੰਡਰ ਟੇਕਰ ਵਾਲੇ ਪਰਿਵਾਰ ਵਲੋਂ ਫਿਊਨਰਲ ਦੀ ਤਰੀਕ ਦਸਣ ਦੀ ਉਡੀਕ ਕਰ ਰਹੇ ਹਨ। ਫਿਊਨਰਲ ਦਾ ਸਾਰਾ ਖਰਚ ਸੁਦਾਗਰ ਸਿੰਘ ਆਪਣੇ ਕੋਲੋਂ ਕਰ ਦਿੰਦਾ ਹੈ। ਪਹਿਲਾਂ ਸੋਚਦਾ ਹੈ ਕਿ ਮੁੰਡਿਆਂ ਤੋਂ ਇਸ ਖਰਚ ਦੀ ਮੰਗ ਕਰੇ ਪਰ ਫਿਰ ਸੋਚਣ ਲਗਦਾ ਹੈ ਕਿ ਜੇ ਗੁਰਮੁੱਖ ਸਿੰਘ ਦੇ ਮੁੰਡਿਆਂ ਨੇ ਪੈਸੇ ਦੇਣੋਂ ਨਾਂਹ ਕਰ ਦਿਤੀ ਤਾਂ ਉਸ ਦੀ ਕੀ ਰਹੇਗੀ।

ਭੋਗ ਵਾਲੇ ਦਿਨ ਵਾਹਵਾ ਸਾਰੇ ਪੁਰਾਣੇ ਲੋਕ ਇਕੱਠੇ ਹੋ ਜਾਂਦੇ ਹਨ। ਪਰਦੁੱਮਣ ਸਿੰਘ, ਸਾਧੂ ਸਿੰਘ, ਮਹਿੰਮਾ ਸਿੰਘ, ਗੁਰਦਿਆਲ ਸਿੰਘ, ਪਾਲਾ ਸਿੰਘ ਵਰਗੇ ਗੁਰਮੁੱਖ ਸਿੰਘ ਦੇ ਪੁਰਾਣੇ ਮਿੱਤਰ ਆਉਂਦੇ ਹਨ। ਭਾਵੇਂ ਇਹ ਸਾਰੇ ਕਾਫੀ ਬੁੜੇ ਹੋ ਚੁੱਕੇ ਹਨ ਪਰ ਆਪਣੇ ਮਿੱਤਰ ਨੂੰ ਸ਼ਰਧਾਂਜਲੀ ਦੇਣ ਪੁੱਜ ਜਾਂਦੇ ਹਨ। ਇਹਨਾਂ ਸਾਰਿਆਂ ਵਿਚੋਂ ਪਾਲਾ ਸਿੰਘ ਜ਼ਿਆਦਾ ਕਮਜ਼ੋਰ ਹੈ। ਉਸ ਨੂੰ ਸੋਟੀ ਨਾਲ ਤੁਰਨਾ ਪੈ ਰਿਹਾ ਹੈ। ਸਾਧੂ ਸਿੰਘ ਉਸ ਨੂੰ ਕਹਿੰਦਾ ਹੈ,

--ਪਾਲਾ ਸਿਆਂ, ਮੈਂ ਤਾਂ ਭਾਈ ਇਕ ਹੋਰ ਈ ਖਬਰ ਸੁਣੀਂ ਆ।

--ਕਿਹੜੀ?

--ਸੁਣਿਆਂ ਕਿ ਸੁਦਾਗਰ ਸਿੰਘ ਦੀ ਕੁੜੀ ਦੇ ਵਿਆਹ ਤੋਂ ਬਿਨਾਂ ਈ ਬੱਚਾ ਹੋ ਗਿਆ।

ਇਕ ਪਲ ਲਈ ਤਾਂ ਪਾਲਾ ਸਿੰਘ ਨੂੰ ਲਗਦਾ ਹੈ ਕਿ ਸਾਧੂ ਸਿੰਘ ਉਸ ਬਾਰੇ ਹੀ ਗੱਲ ਕਰ ਰਿਹਾ ਹੈ। ਮਨਿੰਦਰ ਨੇ ਵੀ ਹਾਲੇ ਵਿਆਹ ਨਹੀਂ ਕਰਾਇਆ ਤੇ ਬੱਚੇ ਦੀ ਮਾਂ ਬਣ ਚੁੱਕੀ ਹੈ। ਉਹ ਕਹਿਣ ਲਗਦਾ ਹੈ,

--ਸਾਧੂ ਸਿਆਂ, ਜ਼ਿੰਦਗੀ ਬਹੁਤ ਤੇਜੀ ਨਾਲ ਬਦਲ ਰਹੀ ਆ, ਆਪਣੇ ਜਿਹੇ ਬੰਦਿਆਂ ਨੂੰ ਹੁਣ ਨਹੀਂ ਪਤਾ ਚਲਦਾ ਕਿ ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਆਂ। ਭਾਈ ਮੇਰੇ ਅਜਕਲ ਤਾਂ ਜਮਾਨਾ ਉਹ ਆ ਗਿਆ ਕਿ ਤੈਨੂੰ ਚੋਰ ਤਾਂਈ ਕੀ, ਤੈਨੂੰ ਸਾਧ ਤਾਈਂ ਕੀ, ਤੂੰ ਆਪਣੀ ਨਬੇੜ ਤੈਨੂੰ ਹੋਰ ਤਾਈਂ ਕੀ।

ਪਾਲਾ ਸਿੰਘ ਦੀ ਗੱਲ ਸੁਣ ਕੇ ਸਾਧੂ ਸਿੰਘ ਖਾਮੋਸ਼ ਹੋ ਜਾਂਦਾ ਹੈ। ਉਸ ਨੂੰ ਲਗਦਾ ਹੈ ਕਿ ਇਹ ਪਾਲਾ ਸਿੰਘ ਉਹ ਪਾਲਾ ਸਿੰਘ ਨਹੀਂ ਹੈ ਜੋ ਕਿਸੇ ਵਕਤ ਉਸ ਨੂੰ ਮਿਲਣ ਜੇਲ੍ਹ ਵਿਚ ਆਉਂਦਾ ਹੈ ਜੋ ਆਪਣੀ ਕੁੜੀ ਨੂੰ ਕਤਲ ਕਰਨ ਲਈ ਉਸ ਦੇ ਮਗਰ ਭੱਜਾ ਫਿਰ ਰਿਹਾ ਹੈ। ਉਹ ਮਨ ਹੀ ਮਨ ਆਖਦਾ ਹੈ ਕਿ ਤੂੰ ਪਾਲਾ ਸਿਆਂ ਹਾਰ ਗਿਐਂ। ਉਸ ਵਾਂਗ ਹੋਰ ਵੀ ਕਈ ਇਹ ਗੱਲ ਕਰਨ ਲਗ ਪੈਂਦੇ ਹਨ ਤੇ ਸੁਦਾਗਰ ਸਿੰਘ ‘ਤੇ ਹੱਸਣ ਲਗਦੇ ਹਨ ਪਰ ਉਸਦੇ ਮੂੰਹ ਤੇ ਕੋਈ ਨਹੀਂ ਆਖਦਾ। ਮਹਿੰਮਾ ਸਿੰਘ ਉਸ ਦਾ ਪੱਖ ਪੂਰਦਾ ਆਖਦਾ ਹੈ,

--ਇਹਦੇ ਵਿਚਾਰੇ ਦੇ ਹੱਥ ਵੱਸ ਕੀ ਆ, ਜਦ ਸਾਡੀ ਅਗਲੀ ਪੀੜ੍ਹੀ ਦੀ ਤਰਬੀਅਤ ਇਥੋਂ ਦੀ ਆ ਤਾਂ ਇਹੋ ਕੁਸ਼ ਸਿਖਣਾਂ।

--ਓ ਤਰਬੀਅਤ ਨਹੀਂ, ਮਹਿੰਮਾ ਸਿਆਂ, ਇਹ ਲੋਕ ਈ ਬਦਲ ਗਏ, ਹੁਣ ਇਹਦੀ ਤੀਵੀਂ ਤਾਂ ਉਹਦਾ ਛਿਲਾ ਕਟਾਉਣ ਗਈ ਹੋਈ ਐ।

ਕੋਈ ਹੋਰ ਵਾਕਫੀ ਵਿਚ ਵਾਧਾ ਕਰਦਾ ਦੱਸਣ ਲਗਦਾ ਹੈ।

ਗੁਰਮੁੱਖ ਸਿੰਘ ਦੀ ਮੌਤ ਦਾ ਦਿਲਰਾਜ ਕੌਰ ਨੂੰ ਓਨਾ ਦੁੱਖ ਨਹੀਂ ਹੈ। ਉਹ ਸ਼ੈਰਨ ਬਾਰੇ ਜ਼ਿਆਦਾ ਸੋਚ ਰਹੀ ਹੈ ਤੇ ਉਸ ਦੇ ਮੁੰਡੇ ਬਾਰੇ ਵੀ। ਸ਼ੈਰਨ ਆਪਣੇ ਫਲੈਟ ਵਿਚ ਵਾਪਸ ਆ ਜਾਂਦੀ ਹੈ। ਸ਼ੈਰਨ ਨੂੰ ਬੱਚੇ ਦਾ ਬਹੁਤ ਚਾਅ ਹੈ। ਉਹ ਬਹੁਤ ਖੁਸ਼ ਹੈ। ਮੁੰਡੇ ਦਾ ਨਾਂ ਤਾਂ ਹਾਲੇ ਕੋਈ ਰੱਖਿਆ ਨਹੀਂ ਪਰ ਉਹ ਉਸ ਨੂੰ ਬਿੱਲ ਕਹਿੰਦੀ ਹੈ। ਦਿਲਰਾਜ ਕੌਰ ਉਸ ਨੂੰ ਬੱਚਾ ਸੰਭਾਲਣ ਦੇ ਗੁਰ ਸਿਖਾਲਣ ਲਗਦੀ ਹੈ। ਸ਼ੈਰਨ ਆਖਦੀ ਹੈ,

--ਮੌਮ, ਇਟ’ਜ਼ ਬਲੱਡੀ ਹਾਰਡ! ...ਆਏ ਕਾਂਟ ਹੈਂਡਲ ਇਟ।

--ਇਹ ਤੇਰਾ ਈ ਫੈਸਲਾ, ਹੁਣ ਸਾਂਭ ਏਹਨੂੰ, ਮੁੰਡੇ ਸੰਭਾਲਣੇ ਤਾਂ ਕੁੜੀਆਂ ਨਾਲੋਂ ਵੀ ਔਖੇ ਹੁੰਦੇ ਆ।

ਦਿਲਰਾਜ ਕੌਰ ਦਿਨ ਵਿਚ ਦੋ ਚੱਕਰ ਸ਼ੈਰਨ ਦੇ ਫਲੈਟ ਦੇ ਮਾਰਦੀ ਹੈ। ਉਸ ਨੂੰ ਕਿਸੇ ਚੀਜ਼ ਦੀ ਲੋੜ ਹੋਵੇ ਲੈ ਦਿੰਦੀ ਹੈ। ਡਾਕਟਰ ਦੇ ਜਾਣਾ ਹੋਵੇ ਜਾਂ ਕਿਧਰੇ ਹੋਰ ਲੈ ਜਾਂਦੀ ਹੈ। ਸੁਦਾਗਰ ਸਿੰਘ ਤੋਂ ਚੋਰੀ ਗੁਰਦਵਾਰੇ ਜਾ ਕੇ ਬੱਚੇ ਦਾ ਨਾਂ ਰੱਖਣ ਲਈ ਵਾਕ ਲੈ ਕੇ ਆਉਂਦੀ ਹੈ। ਨਾਂ ਦਾ ਅੱਖਰ ਬੱਬਾ ਨਿਕਲਦਾ ਹੈ। ਸ਼ੈਰਨ ਨਾਲ ਸਲਾਹ ਕਰਕੇ ਮੁੰਡੇ ਦਾ ਨਾਂ

ਬਲਰਾਜ ਸਿੰਘ ਰੱਖ ਦਿੰਦੀ ਹੈ। ਉਹ ਆਪਣੀਆਂ ਹੋਰ ਧੀਆਂ ਨਾਲ ਗੱਲ ਕਰਦੀ ਬਲਰਾਜ ਬਾਰੇ ਇਵੇਂ ਗੱਲਾਂ ਕਰਦੀ ਹੈ ਜਿਵੇਂ ਬਲਰਾਜ ਕੋਈ ਬਹੁਤ ਵੱਡਾ ਆਦਮੀ ਹੋਵੇ। ਇਕ ਦਿਨ ਗੁਰੀ ਆਖਣ ਲਗਦੀ ਹੈ,

--ਮੌਮ, ਇਹ ਮੁੰਡਾ ਤੇਰੇ ਹੋਇਆ ਕਿ ਸ਼ੈਰਨ ਦੇ? ...ਸਾਡੇ ਘਰਾਂ ਵਿਚ ਲੜਾਈ ਪਈ ਹੋਈ ਆ ਤੇ ਤੂੰ ਚਾਅ ਕਰਦੀ ਫਿਰਦੀ ਐਂ।

--ਚੁੱਪ ਰਹਿ ਤੂੰ, ਤੂੰ ਵੀ ਆਪਣੇ ਵੇਲੇ ਵਥੇਰੀਆਂ ਤੱਦੀਆਂ ਕੀਤੀਆਂ ਹੋਈਆਂ।

ਦਿਲਰਾਜ ਕੋਰ ਕਹਿੰਦੀ ਹੈ। ਗੁਰੀ ਬੁਰਾ ਮਨਾਉਂਦੀ ਚੁੱਪ ਕਰ ਜਾਂਦੀ ਹੈ। ਸੁਦਾਗਰ ਸਿੰਘ ਫਿਊਨਰਲ ਵਲੋਂ ਵਿਹਲਾ ਹੋ ਜਾਂਦਾ ਹੈ। ਦਿਲਰਾਜ ਕੋਰ ਉਸ ਦੇ ਸਾਹਮਣੇ ਇਕ ਬੱਚੇ ਦੀ ਤਸਵੀਰ ਰੱਖਦੀ ਆਖਦੀ ਹੈ,

--ਇਹ ਆ ਬਲਰਾਜ।

ਸੁਦਾਗਰ ਸਿੰਘ ਇਕ ਨਜ਼ਰ ਤਸਵੀਰ ਨੂੰ ਦੇਖਦਾ ਹੈ ਤੇ ਇਸ ਨੂੰ ਇਕ ਪਾਸੇ ਰੱਖ ਗੁੱਸੇ ਵਿਚ ਆਖਦਾ ਹੈ,

--ਮੈਨੂੰ ਕਿਉਂ ਇਹ ਦਿਖਾਉਂਨੀ ਆਂ? ...ਪਰੇਹ ਰੱਖ ਏਹਨੂੰ।

ਦਿਲਰਾਜ ਕੋਰ ਉਠ ਕੇ ਚਲੇ ਜਾਂਦੀ ਹੈ ਤਾਂ ਉਹ ਫਿਰ ਤਸਵੀਰ ਨੂੰ ਦੇਖਣ ਲਗਦਾ ਹੈ ਤੇ ਕਿੰਨਾ ਚਿਰ ਦੇਖਦਾ ਰਹਿੰਦਾ ਹੈ।

ਸ਼ੈਰਨ ਦਾ ਬੱਚਾ ਲੈਣ ਵਾਲਾ ਚਾਅ ਕੁਝ ਦਿਨਾਂ ਵਿਚ ਹੀ ਮੱਠਾ ਪੈ ਜਾਂਦਾ ਹੈ। ਉਸ ਨੂੰ ਬੱਚਾ ਸੰਭਾਲਣ ਦੀ ਆਦਤ ਨਾ ਹੋਣ ਕਰਕੇ ਬਹੁਤ ਹੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਦਿਨ ਵੇਲੇ ਤਾਂ ਦਿਲਰਾਜ ਕੋਰ ਆ ਕੇ ਉਸ ਦੀ ਮੱਦਦ ਕਰ ਦਿੰਦੀ ਹੈ ਪਰ ਰਾਤ ਨੂੰ ਉਹ ਇਕੱਲੀ ਹੈ। ਬਲਰਾਜ ਦਾ ਪਤਾ ਨਹੀਂ ਚਲਦਾ ਕਿ ਉਸ ਨੇ ਕਿਹੜੇ ਵੇਲੇ ਉਠ ਕੇ ਰੋਣ ਲਗ ਪੈਣਾ ਹੈ। ਸ਼ੈਰਨ ਨੂੰ ਹਰ ਵਾਰੀ ਰੋਣ ਦਾ ਮਤਲਬ ਹੈ ਕਿ ਉਹ ਭੁੱਖਾ ਹੈ। ਕਈ ਵਾਰੀ ਉਹ ਰਾਤ ਬਰਾਤੇ ਵੀ ਦਿਲਰਾਜ ਕੋਰ ਨੂੰ ਫੋਨ ਕਰ ਦਿੰਦੀ ਹੈ,

--ਮੌਮ, ਇਹਨੂੰ ਦੁੱਧ ਪਿਲਾ ਦਿਤਾ ਇਹ ਫਿਰ ਵੀ ਰੋਈ ਜਾਂਦਾ।

--ਤੂੰ ਬਲਰਾਜ ਦੀ ਨਾਪੀ ਚੈੱਕ ਕੀਤੀ ਸੀ?

--ਅਜ ਸ਼ਾਮੀ ਕੀਤੀ ਸੀ।

--ਹੁਣ ਫੇਰ ਚੈੱਕ ਕਰ।

--ਮੇਰੇ ਤੋਂ ਨਹੀਂ ਹੁੰਦੀ, ਇਟ ਸਮੈੱਲਜ਼!

--ਸਮੈੱਲ ਤਾਂ ਆਉਂਣੀ ਈ ਹੋਈ। ਨਾਪੀ ਚੇਂਜ ਕਰ।

--ਆਏ ਕਾਂਟ।

--ਕਰ ਕਰ ਮੇਰੀ ਬੀਬੀ ਧੀ, ਨਹੀਂ ਤਾਂ ਬਲਰਾਜ ਦੇ ਰੈਸਜ਼ ਹੋ ਜਾਣੇ ਆਂ।

ਸ਼ੈਰਨ ਇਹ ਕਦੇ ਨਹੀਂ ਸੋਚਿਆ ਹੀ ਨਹੀਂ ਕਿ ਬੱਚਾ ਸੰਭਾਲਣਾਂ ਇੰਨਾ ਔਖਾ ਹੁੰਦਾ ਹੈ। ਹੁਣ ਉਹ ਅੱਕੀ ਪਈ ਹੈ। ਉਸ ਦੀਆਂ ਸਹੇਲੀਆਂ ਉਸ ਨੂੰ ਮੁੜ ਮਿਲਣ ਆਉਣ ਲਗੀਆਂ ਹਨ। ਮੁੰਡੇ ਦੋਸਤ ਵੀ ਆ ਜਾਂਦੇ ਹਨ। ਜਿਹੜੀ ਪਾਰਟੀ ਕਿਸੇ ਵੇਲੇ ਉਸ ਦੀ ਸਹੇਲੀ ਨਿਕਲਾ ਦੇ ਘਰ ਲਗਦੀ ਰਹੀ ਹੈ ਹੁਣ ਸ਼ੈਰਨ ਕੋਲ ਲਗਣ ਲਗਦੀ ਹੈ। ਉਸ ਨੂੰ ਜਾਪਦਾ ਹੈ ਕਿ ਬਲਰਾਜ ਕਾਰਨ ਉਹ ਤਾਂ ਕੈਦਣ ਹੋਈ ਪਈ ਹੈ। ਉਸ ਦੀਆਂ ਸਹੇਲੀਆਂ ਹਸਦੀਆਂ ਖੇਡਦੀਆਂ ਘਰਾਂ ਨੂੰ ਮੁੜ ਜਾਂਦੀਆਂ ਹਨ ਤੇ ਉਹ ਬਲਰਾਜ ਨੂੰ ਸੰਭਾਲਣ ਲਗਦੀ ਹੈ। ਉਹ ਜ਼ਿਆਦਾ ਡਰਿੰਕ ਵੀ ਨਹੀ ਕਰਦੀ ਕਿ ਕਿਤੇ ਉਹ ਇੰਨੇ ਨਸ਼ੇ ਵਿਚ ਨਾ ਹੋ ਜਾਵੇ ਕਿ ਬਲਰਾਜ ਨੂੰ ਸੰਭਾਲ ਨਾ ਸਕੇ। ਉਸ ਦੀ ਸਹੇਲੀ ਕ੍ਰਿਸਟੀ ਦੇ ਵੀ ਇਕ ਵਾਰ ਇਵੇਂ ਹੀ ਬੱਚਾ ਹੋ ਜਾਂਦਾ ਹੈ ਪਰ ਉਹ ਤਾਂ ਉਸ ਨੂੰ ਕੇਅਰ ਵਾਲਿਆਂ ਦੇ ਸਪੁਰਦ ਕਰਕੇ ਛੁੱਟੀ ਪਾ ਲੈਂਦੀ ਹੈ।

ਇਕ ਅੱਧੀ ਰਾਤ ਸ਼ੈਰਨ ਫੋਨ ਕਰਦੀ ਹੈ,

--ਮੌਮ, ਸੰਭਾਲ ਏਹਨੂੰ ਆਕੇ ਨਹੀਂ ਤਾਂ ਮੈਂ ਵਿੰਡੋ ਰਾਹੀਂ ਇਹਨੂੰ ਬਾਹਰ ਸੁੱਟ ਦੇਣਾਂ!

--ਸ਼ੈਰਨ, ਕੁਸ਼ ਅਕਲ ਨਾਲ਼ ਬੋਲ, ਇਹ ਤੇਰਾ ਆਪਣਾ ਬੱਚਾ ਐ ਕਿਸੇ ਹੋਰ ਦਾ ਨਹੀਂ।

--ਮੌਮ, ਇਹਨੇ ਮੇਰੀ ਜ਼ਿੰਦਗੀ ਖਰਾਬ ਕੀਤੀ ਪਈ ਆ, ਮੈਂ ਇਹਨੂੰ ਕੇਅਰ ਸਰਵਿਸ ਵਾਲਿਆਂ ਨੂੰ ਦੇ ਦੇਣਾ ਜਾਂ ਅਡੌਪਸ਼ਨ ਵਾਲਿਆਂ ਨੂੰ।

--ਤੂੰ ਕਿਉਂ ਕਿਸੇ ਨੂੰ ਆਪਣਾ ਸੋਨੇ ਵਰਗਾ ਮੁੰਡਾ ਕਿਸੇ ਨੂੰ ਅਡੌਪਟ ਕਰਨ ਨੂੰ ਦੇਵੇਂਗੀ, ਮੁੰਡੇ ਮਿਲ਼ਦੇ ਆ ਕਿਤੇ!

ਉਹ ਇਹ ਗੱਲ ਉਚੀ ਅਵਾਜ਼ ਵਿਚ ਸੁਦਾਗਰ ਸਿੰਘ ਨੂੰ ਸੁਣਾ ਕੇ ਆਖਦੀ ਹੈ। ਸ਼ੈਰਨ ਕਹਿੰਦੀ ਹੈ,

--ਸਾਰੀ ਦੁਨੀਆਂ ਲਾਈਫ ਨੂੰ ਇੰਜੁਆਏ ਕਰਦੀ ਫਿਰਦੀ ਆ ਤੇ ਮੈਂ ਏਸ ਲਿਟਲ ਬੀਸਟ ਦੀ ਕੈਦਣ ਹੋਈ ਬੈਠੀ ਆਂ। ਮੈਂ ਸਵੇਰੇ ਈ ਫੋਨ ਕਰਕੇ ਇਹਨੂੰ ਉਹਨਾਂ ਦੇ ਮੱਥੇ ਵਿਚ ਮਾਰ ਦੇਣਾਂ।

--ਤੂੰ 'ਰਾਮ ਨਾਲ ਸੌਂ ਜਾਹ ਤੇ ਸਵੇਰੇ ਮੈਂ ਆ ਕੇ ਤੇਰੀ ਹੈਲਪ ਕਰ ਦੇਊਂ।

ਉਹ ਅਕਸਰ ਸੋਚਣ ਲਗਦੀ ਹੈ ਕਿ ਕਿਉਂ ਨਾ ਕਿਸੇ ਤਰ੍ਹਾਂ ਸ਼ੈਰਨ ਦਾ ਬੱਚਾ ਉਹ ਅਪਣਾ ਲੈਣ। ਇਸ ਨਾਲ ਸ਼ੈਰਨ ਵੀ ਵਿਹਲੀ ਹੋ ਜਾਵੇਗੀ ਤੇ ਉਹਨਾਂ ਨੂੰ ਇਕ ਮੁੰਡਾ ਮਿਲ ਜਾਵੇਗਾ। ਉਹ ਦੇਖਦੀ ਹੈ ਕਿ ਸੁਦਾਗਰ ਸਿੰਘ ਜਾਗਦਾ ਪਿਆ ਹੈ। ਉਹ ਕਹਿੰਦੀ ਹੈ,

--ਜੀ, ਇਕ ਗੱਲ ਕਹਾਂ ਜੇ ਗੁੱਸਾ ਨਾ ਕਰੋਂ।

ਸੁਦਾਗਰ ਸਿੰਘ ਕੋਈ ਉਤਰ ਨਹੀਂ ਦਿੰਦਾ। ਦਿਲਰਾਜ ਕੋਰ ਫਿਰ ਆਖਦੀ ਹੈ,

--ਜੀ, ਤੁਹਾਨੂੰ ਸ਼ੈਰਨ ਦੇ ਸੁਭਾਅ ਦਾ ਤਾਂ ਪਤਾ ਈ ਆ, ਉਹ ਹੁਣ ਮੁੰਡੇ ਤੋਂ ਅੱਕੀ ਪਈ ਆ, ਕਈ ਵਾਰੀ ਕਹਿ ਚੁੱਕੀ ਆ ਕਿ ਮੈਂ ਇਹਨੂੰ ਨਹੀਂ ਰੱਖਣਾ ਤੇ ਚਾਈਲਡ ਕੇਅਰ ਵਾਲ਼ਿਆਂ ਨੂੰ ਦੇ ਦੇਣਾਂ।

ਸੁਦਾਗਰ ਸਿੰਘ ਹਾਲੇ ਵੀ ਚੁੱਪ ਹੈ। ਉਹ ਫਿਰ ਆਖਣ ਲਗਦੀ ਹੈ,

--ਇੰਨਾ ਸੁਹਣਾ ਮੁੰਡਾ, ਕਿਉਂ ਨਾ ਆਪਾਂ ਅਡੌਪਟ ਕਰ ਲਈਏ।

--'ਰਾਮ ਨਾਲ਼ ਸੌਂ ਜਾਹ, ਐਵੇਂ ਯੱਬਲ਼ੀਆਂ ਨਾ ਮਾਰੀ ਚਲ।

ਸੁਦਾਗਰ ਸਿੰਘ ਆਖਦਾ ਹੈ। ਦਿਲਰਾਜ ਕੋਰ ਉਸ ਦੇ ਨਜ਼ਦੀਕ ਹੁੰਦੀ ਆਖਦੀ ਹੈ,

--ਜੀ, ਆਪਾਂ ਸਾਰੀ ਉਮਰ ਮੁੰਡੇ ਲਈ ਕਿੰਨਾ ਤੜਫੇ ਆਂ, ਪਤਾ ਨਹੀਂ ਰੱਬ ਨੂੰ ਇਹੋ ਮਨਜ਼ੂਰ ਸੀ ਕਿ ਆਹ ਸਬੱਬ ਬਣ ਗਿਆ, ਜੀ ਪਲੀਜ਼!

--ਤੈਨੂੰ ਲੋਕਾਂ ਦੀ ਭੋਰਾ ਪਰਵਾਹ ਨਹੀਂ, ਪਹਿਲਾਂ ਇਹਨਾਂ ਸਾਰੀਆਂ ਕੁੜੀਆਂ ਨੇ ਮੈਨੂੰ ਛੱਜ ਵਿਚ ਪਾ ਕੇ ਪੂਰੀ ਤਰ੍ਹਾਂ ਛੱਟਿਆ ਤੇ ਹੁਣ ਤੂੰ ਉਹਨਾਂ ਨਾਲ ਰਲ਼ ਗਈ ਐਂ, ਲੋਕ ਕਹਿਣਗੇ ਕਿ ਪਹਿਲਾਂ ਕੁੜੀ ਦੇ ਵਿਆਹ ਤੋਂ ਬਿਨਾਂ ਬੱਚਾ ਹੋਇਆ ਤੇ ਹੁਣ ਇਹਨਾਂ ਨੇ ਆਪ ਈ ਅਡੌਪਟ ਕਰ ਲਿਆ।

--ਮੁੰਡੇ ਦੀ ਅਣਹੋਂਦ ਦਾ ਦੁੱਖ ਅਸੀਂ ਭੋਗਿਆ ਕਿ ਲੋਕਾਂ ਨੇ, ਲੋਕਾਂ ਨੇ ਤਾਂ ਚਾਰ ਦਿਨ ਗੱਲਾਂ ਕਰ ਕੇ ਹਟ ਜਾਣਾਂ, ਜ਼ਿੰਗਦੀ ਤਾਂ ਅਸੀਂ ਕਟਣੀ ਆਂ। ਹੁਣ ਜੇ ਇਕ ਮੁੰਡਾ ਹੁੰਦਾ ਤਾਂ ਤੁਹਾਡੇ ਬਰਾਬਰ ਕੰਮ ਕਰਦਾ, ਸਾਡੇ ਤੋਂ ਬਾਅਦ ਇਹ ਸਾਰਾ ਕੰਮ ਕੌਣ ਸਾਂਭੂ, ਕੁੜੀਆਂ ਤਾਂ ਅਸੀਂ ਪੰਜ ਪਾਲ਼ੀਆਂ ਪਰ ਮੁੰਡਾ ਪਾਲਣ ਦਾ ਇਕ ਵੱਖਰਾ ਅਨੰਦ ਹੁੰਦਾ। ਮੈਂ ਤੁਹਾਡੇ ਤੋਂ ਕਦੇ ਕੁਸ਼ ਨਹੀਂ ਮੰਗਿਆ ਪਹਿਲੀ ਵਾਰ ਕੁਸ਼ ਮੰਗ ਰਹੀ ਆਂ, ...ਪਲੀਜ਼!

## <u>ਸੰਤਾਲੀ</u>

ਜੱਗਾ ਜੀਵਨਜੋਤ ਨੂੰ ਅਕਸਰ ਮਿਲਦਾ ਰਹਿੰਦਾ ਹੈ। ਉਹ ਉਸ ਨੂੰ ਪੈਸੇ ਦੇ ਦਿੰਦਾ ਹੈ। ਉਸ ਦਾ ਫੋਨ ਵੀ ਟੌਪ ਅੱਪ ਕਰਵਾ ਦਿੰਦਾ ਹੈ। ਉਸ ਨੂੰ ਘਰ ਆਉਣ ਲਈ ਕਹਿੰਦਾ ਹੈ ਤਾਂ ਉਹ ਨਾਂਹ ਕਰ ਦਿੰਦਾ ਹੈ। ਇਕ ਦਿਨ ਜੀਵਨਜੋਤ ਉਸ ਨੂੰ ਪਾਰਕ ਵਿਚ ਮਿਲ ਪੈਂਦਾ ਹੈ। ਉਸ ਪੂਰੇ ਨਸ਼ੇ ਵਿਚ ਹੈ। ਡਰੱਗ ਦਾ ਉਸ ਤੋਂ ਬੁਰਾ ਜਿਹਾ ਮੁਸ਼ਕ ਆ ਰਿਹਾ ਹੈ। ਉਸ ਦੇ ਨਾਲ ਇਕ ਗੋਰੀ ਕੁੜੀ ਵੀ ਹੈ। ਉਸ ਵਲ ਦੇਖ ਕੇ ਜੱਗੇ ਦੀਆਂ ਅੱਖਾਂ ਭਰ ਆਉਂਦੀਆਂ ਹਨ। ਉਸ ਨੂੰ ਪਤਾ ਹੈ ਇਹ ਸਾਰੇ ਮੁੰਡੇ ਕੁੜੀਆਂ ਇਕ ਖਾਲੀ ਜਿਹੇ ਘਰ ਵਿਚ ਬਹੁਤ ਭੈੜੀ ਹਾਲਤ ਵਿਚ ਰਹਿੰਦੇ ਹਨ। ਉਹ ਜੀਵਨਜੋਤ ਨੂੰ ਕਹਿੰਦਾ ਹੈ,

--ਦੇਖ ਤੂੰ ਆਪਣੀ ਕੀ ਹਾਲਤ ਬਣਾ ਰੱਖੀ ਆ, ਚਲ ਘਰ ਚਲ।

--ਡੈਡ, ਤੈਨੂੰ ਪਤਾ ਮੰਮੀ ਕੋਲ ਬੁਆਏ ਫਰੈਂਡ ਹੈਗਾ।

ਜੱਗਾ ਨੂੰ ਇਕ ਦਮ ਕਲਿੱਕ ਕਰ ਜਾਂਦਾ ਹੈ ਕਿ ਇਹ ਹੈ ਅਸਲੀ ਕਾਰਨ ਜੀਵਨਜੋਤ ਦੇ ਘਰ ਨਾ ਆਉਣ ਦਾ। ਪਹਿਲਾਂ ਵੀ ਗੱਲਾਂ ਗੱਲਾਂ ਵਿਚ ਉਹ ਇਸ਼ਾਰੇ ਕਰਦਾ ਰਿਹਾ ਹੈ। ਜੱਗੇ ਨੂੰ ਆਪਣੇ ਆਪ ਤੇ ਖਿਝ ਆਉਣ ਲਗਦੀ ਹੈ ਕਿ ਮੁੰਡੇ ਦੀ ਗੱਲ ਨੂੰ ਪਹਿਲਾ ਕਿਉਂ ਨਹੀਂ ਸਮਝ ਸਕਦਾ, ਉਹ ਆਖਦਾ ਹੈ,

--ਹਾਂ, ਮੈਨੂੰ ਪਤਾ।

--ਦੈਨ, ਵਾਏ ਆਰ ਯੂ ਸੋ ਨਾਈਸ!

--ਮਾਈ ਸਨ, ਮੇਰਾ ਏਮ ਐ ਤੁਹਾਨੂੰ ਵੱਡੇ ਕਰਨਾ, ਕਿਰਨ ਗਿਆ ਯੂਨੀ, ਤੂੰ ਇਕ ਵਾਰ ਮੇਰੇ ਨਾਲ਼ ਰੀਹੈਬ ਵਿਚ ਚਲ ਤੇ ਫੇਰ ਆਪਾਂ ਇੰਡੀਆ ਚਲਾਂਗੇ ਤਿੰਨ ਮਹੀਨੇ ਲਈ, ਟਰੱਸਟ ਮੀ, ਸਭ ਠੀਕ ਹੋ ਜਾਵੇਗਾ।

--ਡੈਡ, ਆਏ'ਮ ਫੈਡ ਅੱਪ ਫਰੌਮ ਦਿਸ ਲਾਈਫ!

--ਤਾਂਹੀ ਤਾਂ ਮੈਂ ਕਹਿੰਨਾ, ਘਰ ਚਲ।

--ਨੌਟ ਇਨ ਦੈਟ ਹਾਊਸ।

--ਮੈਨੂੰ ਥੋੜੇ ਜਿਹੇ ਦਿਨ ਦੇ, ਮੈਂ ਆਪਣਾ ਘਰ ਲੈ ਲੈਣਾਂ।

ਜੱਗਾ ਸਾਰੇ ਫੈਸਲੇ ਇਕ ਦਮ ਕਰ ਲੈਂਦਾ ਹੈ। ਉਸ ਨੂੰ ਲਗਦਾ ਹੈ ਕਿ ਉਹ ਤਾਂ ਜ਼ਿੰਗਦੀ ਵਿਚ ਬਹੁਤ ਪੱਛੜ ਗਿਆ ਹੈ। ਉਸ ਦੀ ਨਾਸਮਝੀ ਨੇ ਮੁੰਡੇ ਦਾ ਜੀਵਨ ਖਰਾਬ ਕੀਤਾ ਪਿਆ ਹੈ। ਘਰ ਆ ਕੇ ਉਹ ਮਨਦੀਪ ਨਾਲ ਗੱਲ ਕਰਨ ਲਗਦਾ ਹੈ,

--ਹੁਣ ਦਸ ਇਹ ਘਰ ਤੂੰ ਰੱਖਣਾ ਕਿ ਮੇਰੇ ਲਈ ਛੱਡਣਾ। ਫੈਸਲਾ ਦੇਹ, ਕੋਈ ਵਿਚ ਵਿਚਾਲ ਦੀ ਗੱਲ ਨਹੀਂ।

--ਜੈਗ, ਤੈਨੂੰ ਕੀ ਹੋ ਗਿਆ?

--ਇਹ ਤੈਨੂੰ ਵੀ ਪਤਾ, ਜਲਦੀ ਫੈਸਲਾ ਕਰ ਨਹੀਂ ਤਾਂ ਮੈਂ ਇਹਨੂੰ ਮਾਰਕਿਟ ਵਿਚ ਸੇਲ ਤੇ ਲਾ ਦੇਣਾਂ।

--ਲੋਕ ਕੀ ਕਹਿਣਗੇ?

--ਜੋ ਕੁਸ਼ ਹੁਣ ਕਹਿੰਦੇ ਆ।

--ਮੈਨੂੰ ਤਾਂ ਇਹ ਈ ਸਮਝ ਨਹੀਂ ਪੈਂਦੀ ਕਿ ਤੇਰੀ ਪਰੌਬਲਮ ਕੀ ਆ?

--ਇੰਨੇ ਸਾਲਾਂ ਦੀ ਮੇਰੀ ਪਰੌਬਲਮ ਸੀ ਬੱਚੇ ਬੜੇ ਕਰਨ ਦੀ, ਉਹ ਹੁਣ ਸੌਲਵ ਹੋ ਗਈ, ਕਿਰਨ ਨੇ ਆਪੇ ਪੜ ਜਾਣਾ ਹੁਣ, ਤੇ ਹੁਣ ਮੇਰੀ ਡਿਊਟੀ ਆ ਜੀਵਨਜੋਤ ਨੂੰ ਮੁੜ ਠੀਕ ਕਰਨਾ। ਏਸ ਘਰ ਵਿਚ ਉਹ ਆਉਣਾ ਨਹੀਂ ਚਾਹੁੰਦਾ ਤੇ ਏਸ ਲਈ ਮੈਂ ਹੋਰ ਘਰ ਖਰੀਦਣਾ।

--ਜੇ ਇਹ ਗੱਲ ਆ ਤਾਂ ਏਸ ਨੂੰ ਵੇਚ ਕੇ ਹੋਰ ਲੈ ਲੈਨੇ ਆਂ।

--ਮਨਦੀਪ ਕੁਰੇ, ਆਪਣੇ ਰਾਹ ਤਾਂ ਬਹੁਤ ਸਾਲਾਂ ਦੇ ਅਲੱਗ ਅਲੱਗ ਆ, ਆਪਾਂ ਨੂੰ ਤਾਂ ਇਕੱਠੇ ਸੁੱਤਿਆਂ ਨੂੰ ਸਾਲਾਂ ਦੇ ਸਾਲ ਨੰਘ ਗਏ।

--ਤੁਸੀਂ ਈ ਅਲੱਗ ਸੌਣਾ ਸ਼ੁਰੂ ਕੀਤਾ ਸੀ।

--ਮੈਂ ਤਾਂ ਅਲੱਗ ਸੌਣਾ ਸ਼ੁਰੂ ਕੀਤਾ ਸੀ ਕਿਉਂਕਿ ਤੇਰੇ ਕੋਲ ਸੌਣ ਲਈ ਕੋਈ ਹੋਰ ਵੀ ਸੀ।

--ਇਹ ਤੇਰਾ ਵਹਿਮ ਐ। ਮੇਰੇ ਕੋਲ ਨਹੀਂ ਤੇਰੇ ਕੋਲ ਕੁੜੀ ਆ ਜਿਹੜੀ ਗਾਉਂਦੀ ਆ।

--ਮੇਰੇ ਕੋਲ ਕੋਈ ਕੁੜੀ ਨਹੀਂ, ਤੂੰ ਛੱਡ ਇਹ ਝੂਠ, ਇਹ ਬਹਾਨੇ, ...ਤੈਨੂੰ ਤਾਂ ਆਪਣੇ ਮੁੰਡੇ ਦੀ ਸ਼ਰਮ ਵੀ ਨਾ ਆਈ ਮੇਰੀ ਤਾਂ ਕੀ ਆਉਣ ਸੀ। ਦੋ ਸਾਲ ਹੋ ਗਏ ਤੇਰੇ ਕਰਕੇ ਉਹ ਘਰ ਨਹੀਂ ਵੜਿਆ।

--ਸਭ ਝੂਠ, ਇਹ ਨਿਰਾ ਝੂਠਾ ਇਲਜ਼ਾਮ ਐ।

--ਤੈਨੂੰ ਸਭ ਪਤਾ, ਤੇਰਾ ਵਕਤ ਖਤਮ ਹੋ ਚੁੱਕਾ, ਹੁਣ ਤੂੰ ਅਜ਼ਾਦ ਐਂ, ਮੈਂ ਆਪਣੇ ਮੁੰਡੇ ਨੂੰ ਲੈ ਕੇ ਕਿਸੇ ਹੋਰ ਇਲਾਕੇ ਵਿਚ ਰਹਿਣਾ ਚਾਹੁੰਨਾ। ਤੈਨੂੰ ਇਕ ਹਫਤੇ ਦਾ ਟਾਈਮ ਦਿੰਨਾ, ਨਹੀਂ ਤਾਂ ਮੈਂ ਵਕੀਲ ਦੇ ਜਾ ਕੇ ਇਹ ਘਰ ਸੇਲ ਤੇ ਲਾ ਦੇਣਾਂ, ਤੂੰ ਰੋਕ ਨਹੀਂ ਸਕਦੀ ਇਹਨੂੰ ਵਿਕਣੋਂ।

ਆਪਣੀ ਗੱਲ ਮੁਕਾ ਕੇ ਜੱਗਾ ਚਲੇ ਜਾਂਦਾ ਹੈ। ਉਹ ਸਿਧਾ ਭੁਪਿੰਦਰ ਵਲ ਜਾਂਦਾ ਹੈ ਪਰ ਭੁਪਿੰਦਰ ਸ਼ਰਾਬੀ ਹੋਇਆ ਬੈਠਾ ਹੈ, ਉਹ ਗੱਲ ਕਰਨ ਜੋਗਾ ਨਹੀਂ ਹੈ। ਉਹ ਘੜੀ ਦੇਖਦਾ ਹੈ। ਹਾਲੇ ਤਿੰਨ ਵੱਜੇ ਹਨ। ਰਣਬੀਰ ਕੋਰ ਲੌਂਡਰੀ ਵਿਚ ਹੀ ਹੋਵੇਗੀ। ਉਹ ਕਾਰ ਵਿਚ ਬੈਠ ਕੇ ਰਣਬੀਰ ਕੋਰ ਨੂੰ ਫੋਨ ਕਰਦਾ ਹੈ,

--ਗਵਨੀਏਂ ਕੀ ਕਰਦੀ ਐਂ?

--ਕਪੜੇ ਧੋਨੀ ਆਂ, ਆਜਾ ਤੈਨੂੰ ਵੀ ਧੋ ਦਿਆਂ।

--ਮੈਂ ਆਉਨਾ ਅੱਧੇ ਘੰਟੇ ਵਿਚ।

ਉਹ ਲੌਂਡਰੀ ਵਿਚ ਪੁੱਜ ਜਾਂਦਾ ਹੈ। ਸਾਰੀ ਗੱਲ ਉਸ ਨੂੰ ਦੱਸਦਾ ਹੈ। ਉਹ ਕਹਿੰਦੀ ਹੈ,

--ਮੈਂ ਤਾਂ ਤੈਨੂੰ ਬਹੁਤ ਦੇਰ ਦੀ ਕਹੀ ਜਾਨੀ ਆਂ ਕਿ ਜੇ ਤੂੰ ਏਸ ਤੀਵੀਂ ਨਾਲ ਸੁਖੀ ਨਹੀਂ ਤਾਂ ਪਰ੍ਹੇ ਹੋ ਜਾ। ਜਿਹੜੇ ਤੂੰ ਨਿਆਣਿਆਂ ਦੀ ਗੱਲ ਕਰਦਾਂ ਇਥੇ ਦੇ ਜੰਮੇ ਨਿਆਣੇ ਕਿਸੇ ਦੇ ਸਕੇ ਨਹੀਂ, ਚਾਹੇ ਮੁੰਡਾ ਹੋਵੇ ਜਾਂ ਕੁੜੀ।

--ਭਾਬੀ ਰਣਬੀਰ ਕੋਰੇ, ਇਹ ਤਾਂ ਮੈਂ ਜਾਣਦਾਂ ਪਰ ਆਪਣਾ ਫਰਜ਼ ਆ ਕਿ ਇਹਨਾਂ ਲਈ ਜਿੰਨਾ ਕੁ ਕਰ ਸਕਦੇ ਹੋਈਏ ਕਰ ਦੇਈਏ। ਇਹਨਾਂ ਦੀ ਜ਼ਿੰਦਗੀ ਬਣ ਜਾਊ, ਆਪਾਂ ਕਿਹੜੀ ਇਹਨਾਂ ਤੋਂ ਕੋਈ ਆਸ ਰੱਖੀ ਹੋਈ ਆ। ਆਪਣਾ ਐਂਡ ਤਾਂ ਓਲਡ ਪੀਪਲ ਹਾਊਸ ਵਿਚ ਈ ਹੋਣਾਂ।

--ਤੇਰੀ ਓਸ ਸਿੰਗਰ ਦਾ ਕੀ ਹਾਲ ਐ?

--ਉਹ ਸਿੰਗਰ ਨਹੀਂ ਕਵਿਤਾ ਲਿਖਦੀ ਆ।

--ਮਿਲਦੀ ਹੁੰਦੀ ਆ?

--ਹਾਂ, ਕਦੇ ਕਦੇ, ਹੁਣ ਉਹ ਫੁੱਲ ਟਾਈਮ ਕੰਮ ਜਿਉਂ ਕਰਦੀ ਆ। ਫੋਨ ਕਰ ਲੈਂਦੀ ਆ।

--ਓਹਦੇ ਘਰ ਜਾਨਾਂ ਰਹਿੰਨਾਂ?

--ਨਹੀਂ, ਮੇਰੇ ਏਦਾਂ ਦੇ ਰਿਲੇਸ਼ਨ ਤਾਂ ਨਹੀਂ।

--ਤੁਸੀਂ ਮਰਦ ਬਹੁਤ ਲੁੱਚੇ ਹੁੰਦੇ ਓ, ਦਸਦੇ ਕੁਸ਼ ਓ ਤੇ ਕਰਦੇ ਕੁਸ਼ ਓ।

--ਤੈਨੂੰ ਪਤਾ ਹੋਣਾਂ ਚਾਹੀਦਾ ਕਿ ਮੈਂ ਏਦਾਂ ਦਾ ਨਹੀਂ, ...ਹੁਣ ਜਿਹੜੀ ਜ਼ਰੂਰੀ ਗੱਲ ਆ ਉਹ ਇਹ ਆ ਕਿ ਜੀਵਨਜੋਤ ਮੇਰੇ ਨਾਲ ਰਹਿਣ ਲਈ ਤਾਂ ਮੰਨਦਾ ਪਰ ਘਰ ਜਾਣਾ ਨਹੀਂ ਚਾਹੁੰਦਾ। ਜਿੰਨਾ ਚਿਰ ਮੈਂ ਉਹਨੂੰ ਰੀਹੈਬ ਵਿਚ ਨਹੀਂ ਲੈ ਕੇ ਜਾਂਦਾ ਓਨੇ ਚਿਰ ਲਈ ਮੈਂ ਕਿਤੇ ਕਿਰਾਏ ਤੇ ਰਹਿਣਾ ਚਾਹੁੰਨਾਂ, ਤੇਰੀ ਤਾਂ ਵਾਹਵਾ ਵਾਕਫੀ ਆ, ਕਿਤੇ ਕੋਈ ਇਕ ਜਾਂ ਦੋ ਬੈੱਡ ਰੂਮ ਦਾ ਫਲੈਟ ਮਿਲ ਜਾਏ।

--ਆਹ ਆਪਣਾ ਲੌਂਡਰੀ ਉਪਰਲਾ ਫਲੈਟ ਪਿਛਲੇ ਮਹੀਨੇ ਤੋਂ ਖਾਲੀ ਪਿਆ, ਹੁਣ ਗੌਰਮਿੰਟ ਕਹਿੰਦੀ ਆ ਕਿ ਕਿਰਾਏ ਤੇ ਦੇਣ ਤੋਂ ਪਹਿਲਾਂ ਆਹ ਕਰਾਓ, ਓਹ ਕਰਾਓ, ਕੋਈ ਸਰਟੀਫਿਕੇਟ ਲੈਣਾ ਪੈਂਦਾ। ਮੈਂ ਐਸਟੀਮੇਟ ਲਿਆ ਸੀ ਬਹੁਤ ਖਰਚ ਆਉਂਦਾ, ਤੂੰ ਉਤੇ ਜਾ ਕੇ ਦੇਖ ਫਲੈਟ ਬਹੁਤ ਸਾਫ ਆ, ਤੂੰ ਏਦਾਂ ਕਰ ਇਥੇ ਰਹਿ ਲੈ ਜਿੰਨਾ ਚਿਰ ਰਹਿਣਾਂ।

--ਇਹ ਸਾਊਥਾਲ ਤੋਂ ਬਹੁਤ ਦੂਰ ਪੈ ਜਾਂਦਾ।

--ਤੂੰ ਸਾਊਥਾਲ ਨਾਲ ਵਿਆਹਿਆ ਹੋਇਐਂ?

--ਇਹ ਗੱਲ ਨਹੀਂ, ਆਪਾਂ ਤਾਂ ਜਿਥੇ ਬੈਠ ਜਾਈਏ ਓਥੇ ਈ ਸਾਊਥਾਲ ਬਣ ਜਾਂਦਾ। ...ਮੈਂ ਸੋਚਦਾਂ ਏਹਦੇ ਬਾਰੇ।

ਉਹ ਘਰੋਂ ਕੁਝ ਕਪੜੇ ਆਪਣੇ ਤੇ ਕੁਝ ਜੀਵਨਜੋਤ ਦੇ ਚੁੱਕਦਾ ਹੈ ਤੇ ਮੁੰਡੇ ਨੂੰ ਰਾਹ ਵਿਚੋਂ ਲੈ ਕੇ ਲੌਂਡਰੀ ਤੇ ਪੁੱਜ ਜਾਂਦਾ ਹੈ। ਫਲੈਟ ਵਿਚ ਬੈੱਡ ਤਾਂ ਹਨ ਹੀ, ਰਣਬੀਰੋ ਉਹਨਾਂ ਨੂੰ ਰਜਾਈਆਂ, ਸਰਾਹਣੇ ਤੇ ਚਾਦਰਾਂ ਦੇ ਦਿੰਦੀ ਹੈ ਤੇ ਕੁਝ ਭਾਂਡੇ ਵੀ। ਉਹ ਇਕ ਟੈਲੀਵੀਯਨ ਵੀ ਲੈ ਆਉਂਦਾ ਹੈ। ਲੈਪਟੌਪ ਤਾਂ ਉਸ ਕੋਲ ਹੈ ਹੀ। ਸ਼ੌਪਿੰਗ ਕਰਕੇ ਫਰਿੱਜ ਤੇ

ਫਰੀਜ਼ਰ ਭਰ ਲੈਂਦੇ ਹਨ। ਇਕ ਕਿਸਮ ਨਾਲ ਘਰ ਹੀ ਵਸ ਜਾਂਦਾ ਹੈ। ਜੀਵਨਜੋਤ ਨੂੰ ਪਹਿਲਾਂ ਇਹ ਜਗਾਹ ਚੰਗੀ ਲਗਦੀ ਹੈ ਪਰ ਕੁਝ ਘੰਟਿਆਂ ਬਾਅਦ ਹੀ ਅੱਕਣ ਲਗਦਾ ਹੈ ਤੇ ਆਖਦਾ ਹੈ,
--ਡੈਡ, ਮੈਂ ਆਪਣੇ ਮੇਟਸ ਕੋਲ ਜਾਣਾ ਮੰਗਦਾਂ।
--ਤੇਰੇ ਕੋਲ ਆਪਣੇ ਲਈ ਸਮਾਨ ਹੈਗਾ।
--ਉਹ ਤਾਂ ਹੈਗਾ।

ਜੀਵਨਜੋਤ ਜੇਬ੍ਹ ਨੂੰ ਹੱਥ ਲਾ ਕੇ ਆਖਦਾ ਹੈ। ਜੱਗਾ ਕਹਿੰਦਾ ਹੈ,
--ਆਪਣੀ ਕੱਲ ਨੂੰ ਰੀਹੈਬ ਵਾਲਿਆਂ ਨਾਲ ਐਪੁਆਏਂਟਮਿੰਟ ਆ, ਇਕ ਵਾਰ ਤੂੰ ਕੁਸ਼ ਦਿਨ ਓਥੇ ਕੱਢ ਲੈ, ਫੇਰ ਆਪਾਂ ਚੱਲਾਂਗੇ ਇੰਡੀਆ ਤੇ ਫੇਰ ਜਿੱਦਾਂ ਤੂੰ ਕਹੇਂਗਾ ਕਰ ਲਵਾਂਗੇ।

ਜੱਗਾ ਬਹੁਤ ਦੇਰ ਤੋਂ ਰੀਹੈਬਲੀਟੇਸ਼ਨ ਵਾਲਿਆਂ ਨਾਲ ਰਾਬਤੇ ਵਿਚ ਹੈ। ਉਹ ਉਹਨਾਂ ਨਾਲ ਮੀਟਿੰਗ ਕਰਦਾ ਹੈ। ਇੰਟਰਨੈੱਟ ਤੋਂ ਹਰ ਵੇਲੇ ਇਸ ਬਾਰੇ ਜਾਣਕਾਰੀ ਇਕੱਠੀ ਕਰਦਾ ਰਹਿੰਦਾ ਹੈ। ਉਸ ਦੇ ਇਕ ਦੋਸਤ ਦੇ ਭਰਾ ਦਾ ਮੁੰਡਾ ਚਾਰ ਹਫਤੇ ਰੀਹੈਬਲੀਟੇਸ਼ਨ ਸੈਂਟਰ ਵਿਚ ਰਹਿ ਕੇ ਠੀਕ ਹੋ ਜਾਂਦਾ ਹੈ। ਜੀਵਨਜੋਤ ਨੂੰ ਇਥੇ ਪਹਿਲਾਂ ਲਿਆ ਚੁੱਕਾ ਹੈ ਪਰ ਉਹ ਫਿਰ ਵਾਪਸ ਆਪਣੇ ਦੋਸਤਾਂ ਦੀ ਪਾਰਟੀ ਵਿਚ ਜਾ ਵੜਦਾ ਹੈ। ਹੁਣ ਜੱਗਾ ਉਸ ਨੂੰ ਇੰਡੀਆ ਲੈ ਜਾਵੇਗਾ ਤੇ ਮੁੜ ਕੇ ਆਕੇ ਇਸ ਫਲੈਟ ਵਿਚ ਰਹੇਗਾ। ਇਹ ਸਾਊਥਾਲ ਤੋਂ ਦੂਰ ਵੀ ਹੈ। ਉਸ ਦੇ ਪੁਰਾਣੇ ਆੜੀ ਉਸ ਤਕ ਪਹੁੰਚ ਨਹੀਂ ਕਰ ਸਕਣਗੇ। ਉਹ ਮੁੰਡੇ ਨੂੰ ਇਧਰ ਹੀ ਕਿਸੇ ਸਕੂਲ ਵਿਚ ਮੁੜ ਪੜ੍ਹਨ ਲਾ ਦੇਵੇਗਾ। ਜੀਵਨਜੋਤ ਦੀ ਹਰ ਵਕਤ ਨਿਗਰਾਨੀ ਰੱਖੇਗਾ ਤੇ ਜੀਵਨਜੋਤ ਕਿਰਨ ਵਾਂਗ ਹੀ ਯੂਨੀ ਜਾਵੇਗਾ ਤੇ ਸਭ ਠੀਕ ਹੋ ਜਾਵੇਗਾ।

ਕੁਝ ਰਾਤਾਂ ਜੱਗੇ ਦਾ ਘਰ ਨਾ ਆਉਣਾ ਮਨਦੀਪ ਨੂੰ ਅਖਰਨ ਲਗਦਾ ਹੈ। ਉਹ ਫੋਨ ਕਰਦੀ ਹੈ, ਕਹਿੰਦੀ ਹੈ,
--ਜੈਗ, ਤੂੰ ਘਰ ਕਿਉਂ ਨਹੀਂ ਆ ਰਿਹਾ?
--ਇਹਨੂੰ ਸੇਲ ਤੇ ਲਾ ਦੇ, ਜਾਂ ਮੈਨੂੰ ਮੇਰਾ ਹਿੱਸਾ ਦੇ ਦੇ, ਇਕ ਹਫਤੇ ਦੇ ਵਿਚ ਕੁਸ਼ ਕਰ ਨਹੀਂ ਤਾਂ ਜਿੱਦਾਂ ਮੈਂ ਤੈਨੂੰ ਕਿਹਾ ਸੀ ਮੈਂ ਆਪ ਸੇਲ ਤੇ ਲਾ ਦੇਣਾਂ।
--ਜੈਗ, ਤੂੰ ਏਨਾ ਕਰੂਅਲ ਕਿਉਂ ਬਣ ਗਿਆਂ?
--ਮਨਦੀਪ, ਤੈਨੂੰ ਪਤਾ ਕਿ ਆਪਣੇ ਰਿਲੇਸ਼ਨ ਬਹੁਤ ਦੇਰ ਦੇ ਖਤਮ ਹੋ ਚੁੱਕੇ ਆ।
--ਤੂੰ ਓਸ ਕੁੜੀ ਖਾਤਰ ਮੈਨੂੰ ਛੱਡ ਰਿਹਾਂ, ਮੈਨੂੰ ਪਤਾ ਸਾਰਾ।
--ਮੈਂ ਤੈਨੂੰ ਓਸ ਕੁੜੀ ਖਾਤਰ ਨਹੀਂ ਤੈਨੂੰ ਤੇਰੀ ਖਾਤਰ, ਆਪਣੇ ਮੁੰਡੇ ਖਾਤਰ ਤੇ ਆਪਣੇ ਆਪ ਖਾਤਰ ਛੱਡ ਰਿਹਾਂ।
--ਪਲੀਜ਼ ਜੈਗ!

ਕੁਝ ਹੋਰ ਕਹੇ ਬਿਨਾਂ ਜੱਗਾ ਫੋਨ ਬੰਦ ਕਰ ਦਿੰਦਾ ਹੈ। ਜੱਗੇ ਨੂੰ ਪਤਾ ਹੈ ਉਸ ਲਈ ਕਈ ਫੈਸਲੇ ਕਰਨੇ ਬਹੁਤ ਮੁਸ਼ਕਲ ਹੋ ਜਾਂਦੇ ਹਨ। ਉਸ ਨੂੰ ਆਪਣੇ ਆਪ ਨਾਲ ਗੁੱਸਾ ਵੀ ਹੈ ਕਿ ਇਹ ਫੈਸਲਾ ਵੀ ਕਈ ਸਾਲ ਬਾਅਦ ਕਰ ਸਕਿਆ ਹੈ ਪਰ ਤਸੱਲੀ ਵੀ ਹੈ ਕਿ ਗੱਲ ਕਿਸੇ ਕੰਢੇ ਤਾਂ ਲਗ ਗਈ। ਅਗਲੇ ਦਿਨ ਮਨਦੀਪ ਫਿਰ ਫੋਨ ਕਰਦੀ ਹੈ,
--ਜੈਗ, ਘਰ ਆ ਜਾ ਬੈਠ ਕੇ ਆਪਣੀਆਂ ਗਲਤ ਫਹਿਮੀਆਂ ਦੂਰ ਕਰ ਲੈਨੇ ਆਂ।
--ਮਨਦੀਪ, ਆਪਣੀ ਕੋਈ ਗਲਤ ਫਹਿਮੀ ਹੈ ਈ ਨਹੀਂ।
--ਪਲੀਜ਼!
--ਦੇਖ ਮਨਦੀਪ, ਮੈਂ ਨਹੀਂ ਚਾਹੁੰਦਾ ਕਿ ਆਪਾਂ ਹੁਣ ਇਸ ਸਟੇਜ ਤੇ ਆ ਕੇ ਕੋਈ ਝਗੜਾ ਕਰੀਏ।
--ਲੋਕ ਕੀ ਸੋਚਣਗੇ? ਆਪਣੇ ਮੁੰਡੇ ਕੀ ਕਹਿਣਗੇ?
--ਲੋਕਾਂ ਦੀ ਮੈਨੂੰ ਪਰਵਾਹ ਨਹੀਂ, ਮੁੰਡਿਆਂ ਨੂੰ ਮੈਂ ਸਮਝਾ ਦਿਤਾ।

ਆਖ ਉਹ ਫੋਨ ਬੰਦ ਕਰ ਦਿੰਦਾ ਹੈ।

...ਇਕ ਦਿਨ ਦੇਵਿਕਾ ਦਾ ਫੋਨ ਆਉਂਦਾ ਹੈ। ਉਹ ਕਹਿੰਦੀ ਹੈ,
--ਭਾਜੀ, ਕੀ ਗੱਲ, ਏਨੇ ਦਿਨ ਹੋ ਗਏ ਨਾ ਆਏ, ਨਾ ਫੋਨ, ਨਾ ਈਮੇਲ, ...ਸਭ ਠੀਕ ਤਾਂ ਹੈ?
--ਦੇਵਿਕਾ, ਮੈਂ ਮੈਂਟਲੀ ਥੋੜਾ ਔਕੂਪਾਈਡ ਰਿਹਾਂ।
--ਮੈਂ ਤੁਹਾਡੇ ਕਿਸੇ ਕੰਮ ਆ ਸਕਦੀ ਹੋਵਾਂ?
--ਥੈਂਕਸ, ਕਿਸ ਦਿਨ ਛੁੱਟੀ ਆ ਤੇਰੀ?
--ਸੈਚੂਡੇ ਵੀ ਤੇ ਸੰਡੇ ਵੀ।
--ਚਲ ਠੀਕ ਆ, ਮੈਂ ਫੋਨ ਕਰਾਂਗਾ, ਬੈਠਾਂਗੇ, ਹੁਣ ਮੈਂ ਇਥੇ ਲੌਂਡਰੀ ਤੇ ਉਪਰਲੇ ਫਲੈਟ ਵਿਚ ਮੂਵ ਹੋ ਗਿਆਂ, ਤੂੰ ਇਥੇ ਵੀ ਆ ਸਕਦੀ ਆਂ।

ਸ਼ਨਿਵਾਰ ਦੀ ਸ਼ਾਮ ਨੂੰ ਦੇਵਿਕਾ ਉਸ ਦੇ ਇਸ ਨਵੇਂ ਟਿਕਾਣੇ ਤੇ ਆ ਜਾਂਦੀ ਹੈ। ਉਹ ਆਉਂਦੀ ਹੀ ਆਖਦੀ ਹੈ,
--ਇਹ ਜਗਾਹ ਤਾਂ ਬਹੁਤ ਵਧੀਆ, ਇਥੇ ਤਾਂ ਮੈਂ ਕੰਮ ਤੋਂ ਆਉਂਦੀ ਜਾਂਦੀ ਵੀ ਆ ਸਕਦੀ ਆਂ।
--ਧੰਨਭਾਗ, ਜਿਦਾਂ ਮਰਜ਼ੀ ਆ-ਜਾ।
--ਜੀਵਨਜੋਤ ਹੁਣ ਕਿੱਦਾਂ?
--ਰੀਹੈਬ ਸੈਂਟਰ ਆ, ...ਹੁਣ ਠੀਕ ਐ। ਹਾਲੇ ਓਹਦੇ ਤੋਂ ਹੈਂਡਲ ਨਹੀਂ ਹੋ ਰਿਹਾ ਪਰ ਹੌਲੀ ਹੌਲੀ ਦੇਖੋ।
--ਮਿਲਣ ਜਾਨੇ ਹੁੰਨੇ ਆਂ?

--ਹਾਂ, ਜਾਨਾਂ ਰਹਿੰਨਾਂ।
--ਕਿੱਦਾਂ ਦਾ ਟਰੀਟਮੈਂਟ ਦਿੰਦੇ ਆ, ਕੋਈ ਦਵਾਈ ਬਗੈਰਾ?
--ਦਵਾਈ ਬਹੁਤੀ ਨਹੀਂ ਦਿੰਦੇ ਮੈਂਟਲ ਥੈਰੇਪੀ ਜ਼ਿਆਦਾ ਕਰਦੇ ਆ।
--ਕਿੰਨੇ ਕੁ ਦਿਨ ਰੱਖਣਗੇ?
--ਦੋ ਤਿੰਨ ਵੀਕ ਜਾਂ ਕੁਸ਼ ਹੋਰ ਵੀ।
--ਫਿਰ ਕੀ ਪਰੋਗਰਾਮ ਆ?
--ਇਕ ਵਾਰੀ ਪਹਿਲਾਂ ਵੀ ਰੀਹੈਬ ਵਿਚ ਜਾ ਚੁੱਕਾ ਉਹ ਪਰ ਮੁੜ ਉਸ ਸੁਸਾਇਟੀ ਵਿਚ ਫਸ ਗਿਆ ਸੀ, ਹੁਣ ਮੈਂ ਇਹਨੂੰ ਇੰਡੀਆ ਜਾਣਾਂ ਤੇ ਤਿੰਨ ਮਹੀਨੇ ਤਕ ਰਹਿਣਾ, ਜਦ ਤਕ ਆਦਤ ਠੀਕ ਹੋ ਜਾਵੇ।
--ਮੈਂ ਵੀ ਚੱਲਾਂ ਇੰਡੀਆ?
--ਤੂੰ ਵੀ ਚੱਲ ਪਰ ਦੇਵਿਕਾ ਮੈਂ ਕਹਿੰਨਾ ਕਿ ਵਿਆਹ ਕਰਾ ਲੈ ਹੁਣ।
--ਭਾਜੀ, ਪਤਾ ਨਹੀਂ ਮੇਰੇ ਮਨ ਵਿਚ ਮਰਦ ਪ੍ਰਤੀ ਹਾਲੇ ਵੀ ਗੁੱਸਾ ਐ, ਵਿਆਹ ਕਰਾਉਣ ਨੂੰ ਦਿਲ ਨਹੀਂ ਮੰਨਦਾ। ਮੰਮੀ ਫੋਨ ਤੇ ਫੋਨ ਕਰੀ ਜਾਂਦੀ ਆ ਤੇ ਦੀਦੀ ਦੀ ਹਰ ਈਮੇਲ ਵਿਚ ਇਹੋ ਗੱਲ ਹੁੰਦੀ ਐ।
--ਸਾਰੇ ਮਰਦਾਂ ਨੂੰ ਇਕੋ ਰੱਸੀ ਨਾ ਬੰਨ।
--ਨਹੀਂ, ਮੈਂ ਏਦਾਂ ਨਹੀਂ ਕਰਦੀ ਪਰ ਮੈਂ ਜਿੰਨਾ ਚਿਰ ਕਿਸੇ ਨੂੰ ਜਾਣਦੀ ਨਹੀਂ ਵਿਆਹ ਨਹੀਂ ਕਰਾ ਸਕਦੀ। ਮੈਨੂੰ ਇਹ ਵੀ ਲਗਦਾ ਕਿ ਮਰਦ ਮੌਕਾ ਮਿਲਦੇ ਈ ਬਦਲ ਜਾਂਦੇ ਆ। ਆਹ ਕਵੀਆਂ ਨੂੰ ਮੈਂ ਜਾਣਦੀ ਆਂ, ਬਹੁਤ ਵੱਡੀਆਂ ਵੱਡੀਆਂ ਗੱਲਾਂ ਕਰਦੇ ਆ ਪਰ ਜਦ ਮੌਕਾ ਮਿਲੇ ਤਾਂ...।
--ਤੂੰ ਦੱਸ ਤੈਨੂੰ ਕਿਹੋ ਜਿਹਾ ਮੁੰਡਾ ਚਾਹੀਦਾ?

ਦੇਵਿਕਾ ਪਲ ਕੁ ਜੱਗੇ ਵਲ ਦੇਖਦੀ ਹੈ ਤੇ ਫਿਰ ਹੱਸਦੀ ਹੈ ਤੇ ਜੱਗਾ ਵੀ। ਉਹ ਫਿਰ ਆਖਦਾ ਹੈ,

--ਜੇ ਚਾਹੁੰਨੀ ਆਂ ਤਾਂ ਚੱਲ ਇੰਡੀਆ।
--ਨਹੀਂ ਭਾਜੀ, ਮੈਂ ਤਾਂ ਹਸਦੀ ਆਂ, ਹਾਲੇ ਮੈਂ ਸੈਟਲ ਨਹੀਂ ਹੋਈ, ਕੁਸ਼ ਪੈਸੇ ਜੋੜ ਰਹੀ ਆਂ ਆਪਣਾ ਘਰ ਜਾਂ ਫਲੈਟ ਲੈਣ ਲਈ।
--ਕਿੰਨੇ ਕੁ ਜੋੜੇ?
--ਇਹ ਸੀਕਰਟ ਐ।
--ਆਪਣਿਆਂ ਵਿਚ ਕਾਹਦਾ ਸੀਕਰੇਟ!
--ਆਹ, ਕਾਰ ਤੇ ਬਹੁਤ ਖਰਚ ਹੋ ਗਿਆ, ਇਸ ਲਈ ਹਾਲੇ ਤਾਂ ਪੰਜ ਕੁ ਹਜ਼ਾਰ ਈ ਐ।
--ਚਲ ਪੰਜ ਤੈਨੂੰ ਮੈਂ ਕਰ ਦੇਊਂ।
--ਦਸ, ਨਹੀਂ ਦਸ ਨਾਲ ਕੰਮ ਨਹੀਂ ਚਲਣਾ, ਅਗਲੇ ਸਾਲ ਸਹੀ।

ਦੇਵਿਕਾ ਸ਼ਾਮ ਦਾ ਖਾਣਾ ਉਥੇ ਹੀ ਬਣਾਉਂਦੀ ਹੈ ਤੇ ਦੋਵੇਂ ਰਲ਼ ਕੇ ਖਾਂਦੇ ਹਨ। ਜੱਗਾ ਆਖਣ ਲਗਦਾ ਹੈ,

--ਬਹੁਤ ਦੇਰ ਬਾਅਦ ਤਸੱਲੀ ਨਾਲ ਰੋਟੀ ਖਾਧੀ ਐ, ਇਸ ਰੋਟੀ ਵਿਚ ਅਜੀਬ ਸਵਾਦ ਐ, ਆਪਣੇਪਨ ਦਾ ਸਵਾਦ।
--ਥੈਂਕਿਊ ਭਾਜੀ, ਪਰ ਮੈਂ ਬਹੁਤੀ ਵਧੀਆ ਕੁੱਕ ਨਹੀਂ ਹੈਗੀ।
--ਮੈਨੂੰ ਤਾਂ ਲਗਦਾ ਕਿ ਤੂੰ ਬਹੁਤ ਵਧੀਆ ਖਾਣਾ ਬਣਾਉਂਨੀ ਐਂ। ਚਲ ਹੁਣ ਕਦੇ ਕਦੇ ਆ ਕੇ ਖਾਣਾ ਖਵਾ ਜਾਇਆ ਕਰ।

ਘੜੀ ਦੇਵਿਕਾ ਉਠਣ ਲਗਦੀ ਹੈ ਤਾਂ ਜੱਗਾ ਉਸ ਦਾ ਹੱਥ ਫੜਦਾ ਆਖਦਾ ਹੈ,

--ਦੇਵਿਕਾ, ਬੈਠ ਕੁਸ਼ ਗੱਲਾਂ ਕਰਨੀਆਂ।

ਦੇਵਿਕਾ ਉਸ ਦੇ ਨਜ਼ਦੀਕ ਬੈਠ ਜਾਂਦੀ ਹੈ। ਜੱਗਾ ਕੁਝ ਰੁਕ ਕੇ ਪੁੱਛਦਾ ਹੈ,

--ਮੈਂ ਤੇਰੀ ਕਵਿਤਾ ਪੜੀ ਸੀ, ...ਤੈਨੂੰ ਜੱਗੇ ਵਿਚ ਕੀ ਦਿਸੀ ਜਾਂਦਾ?
--ਸੱਚ ਦੱਸਾਂ?
--ਬਿਲਕੁਲ ਸੱਚ।
--ਮੈਂ ਜੱਗੇ ਨੂੰ ਦੀਦੀ ਮੰਨਤ ਦੀਆਂ ਨਜ਼ਰਾਂ ਰਾਹੀਂ ਦੇਖ ਰਹੀ ਆਂ।

ਜੱਗਾ ਉਸ ਦੀ ਗੱਲ ਤੇ ਇਕ ਦਮ ਤ੍ਰਬਕ ਜਾਂਦਾ ਹੈ। ਉਹ ਦੇਵਿਕਾ ਵਲ ਨਿਰੰਤਰ ਦੇਖਣ ਲਗਦਾ ਹੈ। ਦੇਵਿਕਾ ਪੁੱਛਦੀ ਹੈ,

--ਕੀ ਐ?
--ਕੁਸ਼ ਨਹੀਂ।
--ਕੁਸ਼ ਤਾਂ ਹੈ।
--ਜੋ ਹੈ ਤੈਨੂੰ ਵੀ ਪਤਾ।
--ਮੈਂ ਚੱਲਾਂ ਫਿਰ?
--ਇੰਨਾ ਕੁਸ਼ ਕਹਿ ਕੇ, ਇੰਨਾ ਕੁਸ਼ ਕਰਕੇ ਹੁਣ ਜਾਣਾ ਚਾਹੇਂਗੀ?

ਦੇਵਿਕਾ ਚੁੱਪ ਰਹਿੰਦੀ ਹੈ। ਜੱਗਾ ਉਸ ਦਾ ਚਿਹਰਾ ਆਪਣੇ ਦੋਵਾਂ ਹੱਥਾਂ ਵਿਚ ਫੜਦਾ ਕਹਿੰਦਾ ਹੈ,

--ਦੇਵਿਕਾ, ਇਸ ਜੱਗੇ 'ਤੇ ਕਿਸੇ ਦਾ ਨਾਂ ਨਹੀਂ ਲਿਖਿਆ ਹੋਇਆ, ਜੇ ਲਿਖਿਆ ਤਾਂ ਉਹ ਸਿਰਫ ਤੇਰਾ 'ਆ।

## ਅਠਤਾਲੀ

ਇਕ ਦਿਨ ਮੋਹਨ ਆਪਣੇ ਮੇਜ਼ ਤੇ ਬੈਠਾ ਹੈ। ਜੌਨਾਥਨ ਵਾਰਲੇ ਇਕ ਫਾਈਲ ਉਸ ਮੂਹਰੇ ਲਿਆ ਰੱਖਦਾ ਹੈ। ਜੌਨਾਥਨ ਮੋਹਨ ਦਾ ਜੂਨੀਅਰ ਹੈ। ਮੋਹਨ ਫਾਈਲ ਦੇਖਦਾ ਹੈ। ਉਸ ਨੂੰ ਲਗਦਾ ਹੈ ਕਿ ਜੌਨਾਥਨ ਨੇ ਕੁਝ ਕਿਹਾ ਹੈ। ਉਹ ਇਕਦਮ ਜੌਨਾਥਨ ਵਲ ਦੇਖਦਾ ਹੈ। ਜੌਨਾਥਨ ਬਹੁਤ ਹੀ ਭੈੜੀ ਨਜ਼ਰ ਨਾਲ ਮੋਹਨ ਨੂੰ ਤੱਕ ਰਿਹਾ ਹੈ। ਮੋਹਨ ਪੁੱਛਦਾ ਹੈ,

--ਮਿਸਟਰ ਵਾਰਲੇ, ਤੂੰ ਠੀਕ ਐਂ?

--ਮੈਂ ਠੀਕ ਆਂ, ਤੂੰ ਜਲਦੀ ਨਾਲ ਸਾਈਨ ਕਰ ਤੇ ਮੈਨੂੰ ਫਾਈਲ ਵਾਪਸ ਕਰ।

--ਮੈਂ ਫਾਈਲ ਚੈੱਕ ਨਹੀਂ ਕੀਤੀ ਤਾਂ ਸਾਈਨ ਕਿਵੇਂ ਕਰ ਦੇਵਾਂ?

--ਮੈਂ ਕਰ ਲਈ ਐ।

--ਤੂੰ ਤੂੰ ਐਂ ਮੈਂ ਮੈਂ ਆਂ।

ਜੌਨਾਥਨ ਮੂੰਹ ਵਿਚ ਕੁਝ ਬੁੜਬੜਾਉਂਦਾ ਹੈ। ਮੋਹਨ ਫਾਈਲ ਇਕ ਪਾਸੇ ਰੱਖ ਕੇ ਆਖਦਾ ਹੈ,

--ਕੀ ਪਰੌਬਲਮ ਐ ਤੇਰੀ?

--ਮੇਰੇ ਕੋਲ ਵਕਤ ਨਹੀਂ, ਤੂੰ ਸਾਈਨ ਜਲਦੀ ਕਰ।

ਆਖ ਕੇ ਜੌਨਾਥਨ ਮੂੰਹ ਵਿਚ ਫਿਰ ਕੁਝ ਕਹਿੰਦਾ ਹੈ। ਮੋਹਨ ਗੁੱਸੇ ਵਿਚ ਆਉਂਦਾ ਆਖਦਾ ਹੈ,

--ਜੌਨਾਥਨ, ਤੂੰ ਮੈਨੂੰ ਜਾਣਦਾਂ?

--ਚੰਗੀ ਤਰ੍ਹਾਂ ਜਾਣਦਾਂ।

--ਫਿਰ ਤੂੰ ਇਹ ਭੁੱਲ ਗਿਆਂ ਕਿ ਨਸਲਵਾਦੀ ਬੰਦੇ ਨਾਲ ਮੈਂ ਕਿਦਾਂ ਵਰਤਦਾਂ।

ਆਖਦਾ ਮੋਹਨ ਉਸ ਨੂੰ ਆਪਣਾ ਮੁੱਕਾ ਦਿਖਾਉਂਦਾ ਹੈ। ਜੌਨਾਥਨ ਕਹਿੰਦਾ ਹੈ,

--ਤੂੰ ਮੈਨੂੰ ਧਮਕੀ ਦੇ ਰਿਹਾਂ?

--ਨਹੀਂ, ਧਮਕੀ ਨਹੀਂ ਦੇ ਰਿਹਾਂ ਤੂੰ ਇਕ ਲਫਜ਼ ਬੋਲ ਮੈਂ ਤੈਨੂੰ ਇਹਦਾ ਮੈਜਿਕ ਦਿਖਾਉਂਨਾ।

ਗੱਲ ਕਰਦਾ ਮੋਹਨ ਆਪਣੇ ਮੇਜ਼ ਦੇ ਪਿਛਿਓਂ ਤੁਰਦਾ ਉਸ ਦੇ ਇਕ ਦਮ ਮੂਹਰੇ ਹਿੱਕ ਤਾਣ ਕੇ ਆ ਖੜ ਜਾਂਦਾ ਹੈ। ਜੌਨਾਥਨ ਨਜ਼ਰ ਨੀਵੀਂ ਕਰ ਕੇ ਤੁਰ ਪੈਂਦਾ ਹੈ। ਮੋਹਨ ਫਾਈਲ ਨੂੰ ਪੜਨ ਲਗਦਾ ਹੈ। ਇਹ ਸਾਊਥਾਲ ਵਿਚ ਚੌਵੀ ਫਲੈਟਾਂ ਦੇ ਨਕਸ਼ੇ ਦੀ ਮਨਜ਼ੂਰੀ ਦੀ ਦਰਖਾਸਤ ਹੈ। ਮੋਹਨ ਫਾਈਲ ਨੂੰ ਚੰਗੀ ਤਰ੍ਹਾਂ ਘੋਖਦਾ ਹੈ। ਇਹ ਫਲੈਟ ਅਜਿਹੀ ਥਾਂ ਬਣਾਉਣ ਦੀ ਕੋਸ਼ਿਸ਼ ਹੈ ਜਿਹੜੀ ਪਹਿਲਾਂ ਹੀ ਬਹੁਤ ਭੀੜ ਵਾਲੀ ਹੈ। ਚੌਵੀ ਫਲੈਟ ਹੋਰ ਬਣਨਗੇ ਲੋਕਾਂ ਦੀ ਜ਼ਿੰਦਗੀ ਹੋਰ ਮੁਸ਼ਕਲ ਹੋਵੇਗੀ। ਸਾਊਥਾਲ ਵਿਚ ਪਹਿਲਾਂ ਹੀ ਕਾਰਾਂ ਖੜੀਆਂ ਕਰਨ ਦੀ ਜਗਾਹ ਨਹੀਂ ਹੈ। ਇਹ ਚੌਵੀ ਪਰਿਵਾਰ ਆਪਣੀਆਂ ਕਾਰਾਂ ਕਿਥੇ ਪਾਰਕ ਕਰਿਆ ਕਰਨਗੇ। ਜੌਨਾਥਨ ਉਸ ਨੂੰ ਦਸਤਖਤ ਕਰਨ ਲਈ ਕਹਿ ਰਿਹਾ ਹੈ ਇਸ ਦਾ ਮਤਲਬ ਅਗਲਿਆਂ ਨੇ ਉਸ ਨੂੰ ਆਪਣੇ ਨਾਲ ਬੰਨਿਆਂ ਹੋਇਆ ਹੈ। ਜੌਨਾਥਨ ਰਿਸ਼ਵਤ ਲੈ ਚੁੱਕਾ ਹੈ ਜਾਂ ਕਿਸੇ ਹੋਰ ਤਰ੍ਹਾਂ ਇਸ ਦੀ ਮਨਜ਼ੂਰੀ ਦੀ ਕੀਮਤ ਹਾਸਲ ਕਰ ਚੁੱਕਾ ਹੈ। ਉਸ ਨੂੰ ਵਹਿਮ ਹੋਣ ਲਗਦਾ ਹੈ ਕਿ ਪਹਿਲਾਂ ਵੀ ਸ਼ਾਇਦ ਕਿਸੇ ਫਾਈਲ ਨੂੰ ਚੰਗੀ ਤਰ੍ਹਾਂ ਪੜ੍ਹਨ ਤੋਂ ਬਿਨਾਂ ਉਹ ਦਸਤਖਤ ਕਰ ਬੈਠਾ ਹੋਵੇਗਾ ਇਸੇ ਲਈ ਜੌਨਾਥਨ ਫਿਰ ਉਸ ਤੋਂ ਆਸ ਰੱਖਦਾ ਹੋਵਗਾ। ਬਾਕੀ ਗੱਲਾਂ ਉਸ ਨੂੰ ਮਨਜ਼ੂਰ ਹਨ ਜੌਨਾਥਨ ਨੇ ਜੋ ਕਰਨਾ ਹੋਵੇ ਕਰੇ ਪਰ ਉਹ ਫਾਈਲ ਪੜੇ ਬਿਨਾਂ ਦਸਤਖਤ ਨਹੀਂ ਕਰਗਾ। ਫਿਰ ਜੌਨਾਥਨ ਜਿਸ ਤਰ੍ਹਾਂ ਉਸ ਤੇ ਰੋਅਬ ਪਾ ਰਿਹਾ ਹੈ ਇਹ ਵੀ ਬਰਦਾਸ਼ਤ ਕਰਨ ਦੇ ਕਾਬਲ ਨਹੀਂ ਹੈ। ਉਹ ਫਾਈਲ ਨੂੰ ਨਾਮਨਜ਼ੂਰ ਯੋਗ ਕਰਾਰ ਦੇ ਕੇ ਉਸ ਉਪਰ ਦਸਤਖਤ ਕਰਕੇ ਆਪਣੇ ਡਰੌਅ ਵਿਚ ਰੱਖ ਲੈਂਦਾ ਹੈ ਤੇ ਨਾਲ ਹੀ ਪੂਰੀ ਫਾਈਲ ਦੀ ਇਕ ਕਾਪੀ ਵੀ ਕਰ ਲੈਂਦਾ ਹੈ। ਉਸ ਨੂੰ ਲਗਦਾ ਹੈ ਕਿ ਜੌਨਾਥਨ ਉਸ ਲਈ ਕੋਈ ਮੁਸੀਬਤ ਖੜੀ ਕਰਨ ਦੀ ਕੋਸ਼ਿਸ਼ ਕਰ ਸਕਦਾ ਹੈ।

ਕੁਝ ਦਿਨਾਂ ਬਾਅਦ ਉਹੀ ਗੱਲ ਹੁੰਦੀ ਹੈ ਜਿਸ ਬਾਰੇ ਉਹ ਸੋਚ ਰਿਹਾ ਹੈ। ਉਸ ਨੂੰ ਕੌਂਸਲ ਦੀ ਡਿਸਿਪਲਨਰੀ ਕਮੇਟੀ ਦੀ ਚਿੱਠੀ ਆ ਜਾਂਦੀ ਹੈ ਕਿ ਉਸ ਨੇ ਜੌਨਾਥਨ ਵਾਰਲੇ ਨੂੰ ਡਰਾਇਆ ਧਮਕਾਇਆ ਹੈ। ਉਹ ਦੱਸੀ ਤਰੀਕ 'ਤੇ ਕਮੇਟੀ ਸਾਹਮਣੇ ਪੇਸ਼ ਹੁੰਦਾ ਹੈ। ਕਮੇਟੀ ਵਿਚ ਪੰਜ ਬੰਦੇ ਹਨ। ਦੋ ਗੋਰੇ, ਇਕ ਏਸ਼ੀਅਨ, ਇਕ ਕਾਲਾ ਤੇ ਇਕ ਗਰੀਕ ਔਰਤ ਹੈ। ਉਹ ਸਭ ਨੂੰ ਜਾਣਦਾ ਹੈ। ਗੋਰਿਆਂ ਵਿਚ ਬਰਾਇਨ ਬੈਂਟਲੇ ਬਾਰੇ ਉਸ ਨੂੰ ਪਤਾ ਹੈ ਕਿ ਉਹ ਨਸਲਵਾਦੀ ਹੈ ਤੇ ਜੌਨਾਥਨ ਦਾ ਖਾਸਮਖਾਸ ਹੈ। ਸਾਰੀ ਕਮੇਟੀ ਬਰੋਬਰਾਬਰ ਕੁਰਸੀਆਂ ਤੇ ਬੈਠੀ ਹੈ ਉਸ ਦੇ ਸਾਹਮਣੇ ਦੋ ਕੁਰਸੀਆਂ ਪਈਆਂ ਹਨ। ਇਕ 'ਤੇ ਜੌਨਾਥਨ ਵਾਰਲੇ ਪਹਿਲਾਂ ਹੀ ਬੈਠਾ ਹੈ ਤੇ ਦੂਜੀ 'ਤੇ ਮੋਹਨ ਬੈਠ ਜਾਂਦਾ ਹੈ। ਗੋਲਡ ਨੋਆਲੇ ਆਖਦਾ ਹੈ,

--ਹਾਂ ਮਿਸਟਰ ਜੌਨਾਥਨ ਵਾਰਲੇ, ਤੂੰ ਮੋਹਨ ਬੇਂਨਜ਼ ਬਾਰੇ ਸ਼ਿਕਾਇਤ ਕੀਤੀ ਹੈ ਜ਼ਰਾ ਸਾਰੀ ਕਮੇਟੀ ਨੂੰ ਮੋਹਨ ਬੇਨਜ਼ ਬਾਰੇ ਆਪਣੀ ਸ਼ਿਕਾਇਤ ਦੱਸੇਂਗਾ।

--ਯੈਸ ਸਰ, ਮੈਂ ਮੋਹਨ ਬੇਨਜ਼ ਕੋਲ ਇਕ ਫਾਈਲ ਦਸਤਖਤ ਕਰਾਉਣ ਲਈ ਲੈ ਕੇ ਗਿਆ ਸਾਂ, ਇਸ ਨੇ ਦਸਤਖਤ ਕਰਨ ਤੋਂ ਇਨਕਾਰ ਕਰ ਦਿਤਾ, ਜਦ ਮੈਂ ਦੁਬਾਰਾ ਕਿਹਾ ਤਾਂ ਇਸ ਨੇ ਮੈਨੂੰ ਮੁੱਕਾ ਦਿਖਾਉਂਦਿਆਂ ਮੇਰੀ ਕੁੱਟ ਮਾਰ ਕਰਨ ਦੀ ਧਮਕੀ ਦਿਤੀ।
--ਹਾਂ ਮਿਸਟਰ ਬੇਨਜ਼, ਤੂੰ ਕੀ ਕਹਿਣਾ ਚਾਹੇਂਗਾ?
--ਸਰ, ਮਿਸਟਰ ਜੌਨਾਥਨ ਵਾਰਲੇ ਮੇਰੇ ਪਾਸ ਇਕ ਫਾਈਲ ਲੈ ਕੇ ਆਇਆ ਸੀ, ਮੈਨੂੰ ਇਸ ਨੇ ਕਿਹਾ ਕਿ ਮੈਂ ਇਸ ਉਪਰ ਦਸਤਖਤ ਕਰਾਂ, ਜਦ ਮੈਂ ਫਾਈਲ ਨੂੰ ਪੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਇਹ ਹਲਕੀ ਅਵਾਜ਼ ਵਿਚ ਨਸਲਵਾਦੀ ਲਫਜ਼ ਬੋਲਣ ਲਗਿਆ ਤੇ ਮੈਨੂੰ ਜਲਦੀ ਦਸਤਖਤ ਕਰਨ ਲਈ ਜ਼ੋਰ ਪਾਉਣ ਲਗਿਆ। ਮੈਂ ਇਸ ਦਾ ਸੀਨੀਅਰ ਹਾਂ ਤੇ ਮੈਂ ਬਿਨਾਂ ਪੜੇ ਤੋਂ ਫਾਈਲ 'ਤੇ ਦਸਤਖਤ ਕਰਨ ਤੋਂ ਇਨਕਾਰ ਕਰ ਦਿਤਾ। ਮੈਂ ਇਸ ਨੂੰ ਨਸਲੀ ਲਫਜ਼ ਬੋਲਣ ਤੋਂ ਰੋਕਿਆ ਤਾਂ ਇਹ ਹੋਰ ਗੁੱਸੇ ਵਿਚ ਗਿਆ।
--ਕੀ ਤੂੰ ਇਸ ਨੂੰ ਮੁੱਕਾ ਦਿਖਾਇਆ?
--ਹਾਂ, ਮੈਂ ਇਸ ਨੂੰ ਦਸਿਆ ਕਿ ਮੈਨੂੰ ਨਸਲਵਾਦੀ ਨਾਲ ਨਿਪਟਣਾ ਆਉਂਦਾ।
--ਤੂੰ ਇਹ ਨਹੀਂ ਕਰ ਸਕਦਾ। ਜੇ ਤੈਨੂੰ ਕੋਈ ਸ਼ਿਕਾਇਤ ਹੈ ਤਾਂ ਤੇਰਾ ਫਰਜ਼ ਹੈ ਕਿ ਸਾਡੇ ਕੋਲ ਆਵੇਂ।

ਮੋਹਨ ਆਪਣੇ ਬੈਗ ਵਿਚੋਂ ਫਾਈਲ ਕੱਢ ਕੇ ਉਸ ਉਪਰ ਹੱਥ ਮਾਰਦਾ ਕਹਿਣ ਲਗਦਾ ਹੈ,
--ਅਸਲੀ ਮਸਲਾ ਕੁਝ ਹੋਰ ਹੈ, ਇਹ ਫਾਈਲ ਅਜਿਹੀ ਜਗਾਹ ਦੀ ਪਲਾਨਿੰਗ ਹੈ ਜਿਥੇ ਚੌਵੀ ਫਲੈਟ ਬਣਾਉਣ ਦੀ ਮੰਗ ਕੀਤੀ ਜਾ ਰਹੀ ਹੈ। ਸਾਊਥਾਲ ਦੀ ਹਾਈ ਸਟਰੀਟ ਤੇ ਚੌਵੀ ਫਲੈਟ ਬਣਾਉਣ ਦਾ ਮਤਲਬ ਹੈ ਇਸ ਜਗਾਹ ਨੂੰ ਹੋਰ ਭੀੜੀ ਕਰਨਾ। ਕਾਰਾਂ ਖੜੀਆਂ ਕਰਨ ਲਈ ਪਹਿਲਾਂ ਹੀ ਜਗਾਹ ਨਹੀਂ ਹੈ। ਇਥੇ ਥੋੜੀ ਜਿਹੀ ਜਗਾਹ ਵਿਚ ਚੌਵੀ ਫਲੈਟਾਂ ਦੀ ਇਜਾਜ਼ਤ ਗੈਰ ਕਨੂੰਨੀ ਹੋਵਗੀ ਤੇ ਪਤਾ ਨਹੀਂ ਕਿਹੜੀ ਸਾਜਿਸ਼ ਅਧੀਨ ਮਿਸਟਰ ਜੌਨਾਥਨ ਵਾਰਲੇ ਮੇਰੇ ਤੋਂ ਬਿਨਾਂ ਪੜੇ ਸਾਈਨ ਕਰਾਉਣਾ ਚਾਹੁੰਦਾ ਹੈ। ਮੈਨੂੰ ਯਕੀਨ ਹੈ ਇਸ ਵਿਚ ਇਸ ਦਾ ਕੋਈ ਜਾਤੀ ਮਕਸਦ ਲੁਕਿਆ ਹੋਇਆ ਹੈ ਤੇ ਇਸੇ ਲਈ ਗੁੱਸੇ ਵਿਚ ਆਇਆ ਮੈਨੂੰ ਨਸਲਵਾਦੀ ਸ਼ਬਦ ਬੋਲਣ ਲਗ ਪਿਆ। ਇਸ ਪੂਰੀ ਫਾਈਲ ਨੂੰ ਤੁਸੀਂ ਆਪ ਦੇਖ ਸਕਦੇ ਹੋ।

ਮੋਹਨ ਉਠ ਕੇ ਫਾਈਲ ਗੋਲਡ ਨੋਇਲ ਮੂਹਰੇ ਰੱਖ ਦਿੰਦਾ ਹੈ। ਬਰਾਇਨ ਬੈਂਟਲੇ ਜੌਨਾਥਨ ਵਲ ਦੇਖਦਾ ਹੈ। ਜੌਨਾਥਨ ਨਜ਼ਰਾਂ ਝੁਕਾ ਲੈਂਦਾ ਹੈ। ਫਿਰ ਉਹ ਆਪਸ ਵਿਚ ਹੌਲੀ ਜਿਹੀ ਕੁਝ ਗੱਲ ਕਰਦੇ ਹਨ ਤੇ ਕੁਝ ਦੇਰ ਬਾਅਦ ਦੋਨਾਂ ਨੂੰ ਵਾਰਨਿੰਗ ਦੇ ਕੇ ਭੇਜ ਦਿਤਾ ਜਾਂਦਾ ਹੈ।

ਕੁਝ ਦਿਨਾਂ ਬਾਅਦ ਇਕ ਛੋਟੇ ਜਿਹੇ ਕੱਦ ਦਾ ਚੁਸਤ ਜਿਹਾ ਬੰਦਾ ਉਸ ਨੂੰ ਟਾਊਨ ਹਾਲ ਦੇ ਬਾਹਰ ਮਿਲਦਾ ਹੈ। ਉਹ ਆਖਦਾ ਹੈ,
--ਮਿਸਟਰ ਬੈਂਸ, ਮੇਰਾ ਨਾਂ ਹਰਦੀਪ ਲੋਟੇ ਆ, ਜਿਹੜੇ ਪਲਾਨਿੰਗ ਨੂੰ ਤੁਸੀਂ ਫੇਹਲ ਕੀਤਾ ਉਹ ਮੇਰੀ ਸੀ। ਤੁਹਾਨੂੰ ਤਾਂ ਇਸ ਦਾ ਕੋਈ ਨੁਕਸਾਨ ਨਹੀਂ ਸੀ, ...ਪਲੀਜ਼ ਮੁੜ ਕੇ ਏਦਾਂ ਨਾ ਕਰਨਾ।
--ਮੈਨੂੰ ਨਹੀਂ ਕੁਸ਼ ਵੀ ਯਾਦ, ਏਨਾ ਕੰਮ ਹੁੰਦਾ ਐ ਰੋਜ਼ਾਨਾ, ਮੈਂ ਤਾਂ ਕਨੂੰਨ ਦੇ ਮੁਤਾਬਕ ਕਰਨਾ ਹੁੰਦਾ ਐ ਜੋ ਕਰਨਾ।
--ਇਹ ਪਲਾਨਿੰਗ ਤਾਂ ਮੈਂ ਫਿਰ ਵੀ ਪਾਸ ਕਰਾ ਲੈਣਾਂ ਪਰ ਆਪਣੇ ਬੰਦਿਆਂ ਦਾ ਧਿਆਨ ਰੱਖਣਾ ਚਾਹੀਦਾ।
--ਤੁਸੀਂ ਇਹ ਗੱਲ ਲਿਖ ਕੇ ਕੌਂਸਲ ਨੂੰ ਭੇਜ ਦਿਓ।

ਉਸ ਦੀ ਗੱਲ ਤੇ ਉਹ ਬੰਦਾ ਹੱਸਦਾ ਹੋਇਆ ਚਲੇ ਜਾਂਦਾ ਹੈ। ਜਵੈਰ ਖਾਨ ਉਸ ਨੂੰ ਆਖਦਾ ਹੈ,
--ਮਿਸਟਰ ਬੈਂਸ, ਤੂੰ ਕਾਹਨੂੰ ਇਹਨਾਂ ਨਾਲ ਅੜਿੱਕੇ ਲੈਂਨਾ, ਇਹ ਪਲਾਨਿੰਗ ਤਾਂ ਉਹਨਾਂ ਕਿਸੇ ਨਾ ਕਿਸੇ ਤਰ੍ਹਾਂ ਪਾਸ ਕਰਾ ਈ ਲੈਣੀ ਆਂ।
--ਨਹੀਂ ਖਾਨ, ਇਹ ਲੋਕ ਸਾਊਥਾਲ ਨੂੰ ਪਿੱਗ ਫਾਰਮ ਬਣਾਉਣਾ ਚਾਹੁੰਦੇ ਆ, ਨਿਕੇ ਨਿਕੇ ਫਲੈਟ ਜਿਹੇ ਬਣਾ ਕੇ ਵਧ ਤੋਂ ਵਧ ਲੋਕਾਂ ਨੂੰ ਉਹਨਾਂ ਵਿਚ ਵਾੜਨਾ ਚਾਹੁੰਦੇ ਆ।
--ਪਰ ਤੈਨੂੰ ਕੀ?
--ਕਿਉਂ ਨਹੀਂ ਮੈਨੂੰ, ਮੈਂ ਆਪਣੀ ਜੌਬ ਕਰ ਰਿਹਾਂ।
--ਤੈਨੂੰ ਪਤਾ ਕਿ ਕਈ ਵਾਰ ਇਹ ਰਿਸ਼ਵਤ ਉਪਰ ਤਕ ਚਲਦੀ ਏ ਤੇ ਤੂੰ ਕੁਝ ਵੀ ਨਹੀਂ ਕਰ ਸਕਦਾ, ਹੁਣ ਦੇਖੀਂ ਛੇ ਮਹੀਨੇ ਬਾਅਦ ਇਹ ਨਕਸ਼ਾ ਪਾਸ ਵੀ ਹੋ ਜਾਣਾਂ।

ਸੱਚ ਉਹੋ ਗੱਲ ਹੁੰਦੀ ਹੈ ਕਿ ਛੇ ਮਹੀਨੇ ਬਾਅਦ ਹਰਦੀਪ ਲੋਟੇ ਦੁਬਾਰਾ ਪਲਾਨਿੰਗ ਲਈ ਅਪਲਾਈ ਕਰਦਾ ਹੈ ਤੇ ਪਾਸ ਵੀ ਕਰਾ ਲੈਂਦਾ ਹੈ। ਇਕ ਦਿਨ ਉਹ ਕੌਂਸਲ ਦੇ ਕਾਰ ਪਾਰਕ ਵਿਚ ਮੋਹਨ ਨੂੰ ਮਿਲਦਾ ਹੈ। ਉਹ ਮੁਸਕਰਾਉਂਦਾ ਹੋਇਆ ਮੋਹਨ ਵਲ ਵਧਦਾ ਹੈ। ਉਸ ਨਾਲ ਮਿਲਾਉਣ ਲਈ ਹੱਥ ਕਢਦਾ ਆਖਦਾ ਹੈ,
--ਮਿਸਟਰ ਬੈਂਸ, ਨਕਸ਼ਾ ਪਾਸ ਹੋ ਗਿਆ, ਪਲੀਜ਼ ਅਗੋਂ ਤੋਂ ਇਦਾਂ ਨਾ ਕਰਨਾ।

ਮੋਹਨ ਉਸ ਨਾਲ ਹੱਥ ਨਹੀਂ ਮਿਲਾਉਂਦਾ ਤੇ ਇਕ ਪਾਸੇ ਥੁੱਕਦਾ ਹੋਇਆ ਬਿਨਾਂ ਕੁਝ ਬੋਲੇ ਅਗੇ ਲੰਘ ਜਾਂਦਾ ਹੈ। ਉਹ ਜਵੈਰ ਖਾਨ ਨੂੰ ਕਹਿੰਦਾ ਹੈ,
--ਮੇਰਾ ਦਿਲ ਕਰਦਾ ਕਿ ਬਿਸਲ ਬਲੋਅਰ ਬਣਕੇ ਇਕ ਵਾਰੀ ਸਭ ਨੂੰ ਨੰਗਾ ਕਰ ਦੇਵਾਂ।
--ਜੌਬ ਤੋਂ ਹੱਥ ਧੋ ਬੈਠੇਂਗਾ, ਤੈਨੂੰ ਪਤਾ ਕਿ ਬਿਸਲ ਬਲੋਅਰਾਂ ਨਾਲ ਕੀ ਬੀਤਦੀ ਏ, ਇਹ ਪੂਰਾ ਇੰਨਸਟੀਚੂਟ ਇਕ ਪਾਸੇ ਹੋਵੇਗਾ ਤੇ ਤੂੰ ਇਕ ਪਾਸੇ। ਜਿੰਨਾ ਚਿਰ ਪੂਰੇ ਸਬੂਤ ਨਹੀਂ ਓਨਾ ਚਿਰ ਕੁਝ ਨਹੀਂ ਕੀਤਾ ਜਾ ਸਕਦਾ।

--ਮੇਰੇ ਕੋਲ ਪੁਰਾਣੀ ਫਾਈਲ ਪਈ ਐ।
--ਉਸ ਨੇ ਜ਼ਰੂਰ ਨਕਸ਼ੇ ਵਿਚ ਥੋੜੀ ਬਹੁਤੀ ਚੇਂਜ ਕੀਤੀ ਹੋਵੇਗੀ।

ਮੋਹਨ ਬੇਵਸੀ ਵਿਚ ਸਿਰ ਮਾਰਨ ਲਗਦਾ ਹੈ। ਵੈਸੇ ਤਾਂ ਉਸ ਦਾ ਵਾਹ ਇਹ ਪਹਿਲੀ ਵਾਰ ਨਹੀਂ ਪੈ ਰਿਹਾ। ਇਸ ਤੋਂ ਪਹਿਲਾਂ ਵੀ ਜੱਗਾ ਆਪਣੇ ਦੋਸਤ ਦੇ ਘਰ ਦੀ ਐਕਸਟੈਂਸ਼ਨ ਦਾ ਨਕਸ਼ਾ ਪਾਸ ਕਰਾਉਣ ਦੀ ਸ਼ਿਫਾਰਸ਼ ਲੈ ਕੇ ਆ ਚੁੱਕਾ ਹੈ ਤੇ ਸੁਦਾਗਰ ਸਿੰਘ ਆਪਣੀ ਫੈਕਟਰੀ ਵਿਚ ਇਕ ਹੋਰ ਕਮਰਾ ਬਣਾਉਣਾ ਚਾਹੁੰਦਾ ਹੈ ਜੋ ਕਿ ਗੈਰਕਨੂੰਨੀ ਹੋਵੇਗਾ ਪਰ ਉਹ ਸਭ ਨੂੰ ਨਾਂਹ ਕਰ ਦਿੰਦਾ ਹੈ। ਕੌਂਸਲਰ ਵੀ ਉਸ ਤਕ ਪਹੁੰਚ ਕਰਦੇ ਰਹੇ ਹਨ ਪਰ ਉਹ ਤਾਂ ਹੁਣ ਸਮਝ ਗਏ ਹਨ ਕਿ ਉਹ ਉਹਨਾਂ ਦੇ ਕੰਮ ਦਾ ਬੰਦਾ ਨਹੀਂ ਹੈ। ਉਹ ਬਹੁਤ ਵਾਰੀ ਸੋਚਣ ਲਗਦਾ ਹੈ ਕਿ ਆਪਣੀ ਬਦਲੀ ਕਿਸੇ ਹੋਰ ਪਾਸੇ ਦੀ ਕਰਾ ਲਵੇ। ਉਸ ਨੇ ਕੇਂਦਰੀ ਲੰਡਨ ਲਈ ਅਰਜ਼ੀ ਦੇ ਵੀ ਰੱਖੀ ਹੈ ਪਰ ਹਾਲੇ ਤਕ ਕੋਈ ਜਵਾਬ ਨਹੀਂ ਆਇਆ।

...ਕੰਮ ਉਪਰ ਭਾਵੇਂ ਉਤਾਰ ਚੜਾਅ ਆ ਰਹੇ ਹਨ ਉਸ ਦੇ ਘਰ ਦੀ ਜ਼ਿੰਦਗੀ ਠੀਕ ਹੈ। ਸੰਦੀਪਾ ਦਾ ਸਾਥ ਉਸ ਨੂੰ ਚੰਗਾ ਲਗ ਰਿਹਾ ਹੈ। ਸੰਦੀਪਾ ਦੀ ਇਕ ਖਾਸ ਗੱਲ ਇਹ ਹੈ ਕਿ ਉਹ ਖਾਣੇ ਨੂੰ ਪੰਜਾਬੀ ਢੰਗ ਨਾਲ ਬਣਾਉਂਦੀ ਹੈ। ਉਹ ਆਪ ਭਾਵੇਂ ਮੀਟ ਨਹੀਂ ਖਾਂਦੀ ਪਰ ਬਣਾ ਦਿੰਦੀ ਹੈ। ਖਾਣਾ ਖਾਂਦਿਆਂ ਉਸ ਨੂੰ ਆਪਣੀ ਮਾਂ ਯਾਦ ਆਉਣ ਲਗਦੀ ਹੈ। ਕਈ ਵਾਰ ਸੰਦੀਪਾ ਵਿਚੋਂ ਉਸ ਨੂੰ ਆਪਣੀ ਮਾਂ ਦੇ ਝਾਉਲੇ ਪੈਣ ਲਗਦੇ ਹਨ। ਇਕ ਦਿਨ ਸੰਦੀਪਾ ਪੁੱਛਣ ਲਗਦੀ ਹੈ,
--ਤੈਨੂੰ ਚੰਦਾ ਤੇ ਮੇਰੇ ਵਿਚ ਕੀ ਫਰਕ ਦਿਸਦਾ?

ਸਵਾਲ ਸੁਣ ਕੇ ਮੋਹਨ ਹੱਸਣ ਲਗਦਾ ਹੈ ਤੇ ਕਿੰਨੀ ਦੇਰ ਤਕ ਹੱਸਦਾ ਰਹਿੰਦਾ ਹੈ। ਫਿਰ ਆਖਦਾ ਹੈ,
--ਸ਼ਾਇਦ ਤੈਨੂੰ ਮੇਰਾ ਜਵਾਬ ਚੰਗਾ ਨਾ ਲਗੇ।
--ਦਸ ਤਾਂ ਸਹੀ।
--ਉਸ ਦਾ ਕੱਦ ਛੋਟਾ ਸੀ ਤੇ ਇਕ ਦਮ ਖਤਮ ਹੋ ਜਾਂਦੀ ਸੀ ਤੇ ਤੂੰ ਮੁਕਦੀ ਹੀ ਨਹੀਂ।

ਆਖਦਾ ਉਹ ਫਿਰ ਹੱਸਣ ਲਗਦਾ ਹੈ ਪਰ ਸੰਦੀਪਾ ਦੇ ਪੱਲੇ ਪੂਰੀ ਗੱਲ ਨਹੀਂ ਪੈਂਦੀ। ਉਹ ਫਿਰ ਆਖਦਾ ਹੈ,
--ਉਹ ਮੇਰੀਆਂ ਬਾਹਾਂ ਵਿਚ ਏਦਾਂ ਸੀ ਜਿਦਾਂ ਕੁਸ਼ ਹੋਵੇ ਈ ਨਾ ਤੇ ਤੂੰ ਏਦਾਂ ਹੁੰਨੀ ਕਿ ਜਿਦਾਂ ਮੇਰੀਆਂ ਬਾਹਾਂ ਹੀ ਨਾ ਹੋਣ, ਤੂੰ ਓਹਤੋਂ ਦੁਗਣੀ ਐ ਹਰ ਤਰ੍ਹਾਂ, ਮੇਰੀ ਹਿੰਮਤ ਦੇਖ ਕਿ ਮੈਂ ਡਬਲ ਮੁਸੀਬਤ ਗਲ਼ ਪਾ ਲਈ।

ਕਹਿ ਕੇ ਉਹ ਹੋਰ ਹੱਸਦਾ ਹੈ। ਸੰਦੀਪਾ ਵੀ ਉਸ ਨਾਲ ਖੁਸ਼ ਹੈ। ਉਹ ਉਸ ਦੀ ਸ਼ਰਾਬ ਤੇ ਅੜਬ ਸੁਭਾਅ ਕਰਕੇ ਕੁਝ ਤੰਗ ਵੀ ਹੁੰਦੀ ਹੈ ਪਰ ਉਹ ਸਹਿ ਜਾਂਦੀ ਹੈ। ਹੁਣ ਤਕ ਸੰਦੀਪਾ ਮੋਹਨ ਦੇ ਮਨ ਵਿਚ ਘਰ ਕਰ ਚੁੱਕੀ ਹੈ। ਅਜ ਕੱਲ ਉਹ ਛੁੱਟੀਆਂ ਜਾਣ ਦੀ ਤਿਆਰੀ ਕਰ ਰਹੇ ਹਨ। ਹਰ ਸਾਲ ਦੋ ਵਾਰ ਮੋਹਨ ਨੇ ਛੁੱਟੀਆਂ ਜਾਣਾ ਹੁੰਦਾ ਹੈ। ਚੰਦਾ ਨਾਲ ਵੀ ਜਾਂਦਾ ਰਿਹਾ ਹੈ। ਚੰਦਾ ਤੋਂ ਬਾਅਦ ਉਹ ਇਕੱਲਾ ਛੁੱਟੀਆਂ ਤੇ ਨਹੀਂ ਜਾ ਸਕਦਾ, ਕੋਈ ਸਾਥ ਹੀ ਨਹੀਂ ਮਿਲਦਾ। ਇਕ ਦਿਨ ਸੰਦੀਪਾ ਆਖਦੀ ਹੈ,
--ਕਿਉਂ ਨਾ ਆਪਾਂ ਅਮਰ, ਸਾਂਡਰਾ ਤੇ ਮਨਿੰਦਰ ਨੂੰ ਘਰ ਰੋਟੀ ਤੇ ਸੱਦੀਏ, ਗਾਰਡਨ ਪਾਰਟੀ ਹੋ ਜਾਏਗੀ ਤੇ ਫੈਮਲੀ ਗੈੱਟ ਟੂਗੈਦਰ ਵੀ।

ਅਮਰ ਦੀ ਸੰਦੀਪਾ ਨਾਲ ਬਹੁਤ ਬਣਦੀ ਹੈ। ਅਜ ਉਹ ਅਮਰ ਕਰਕੇ ਹੀ ਮੋਹਨ ਨਾਲ ਰਹਿ ਰਹੀ ਹੈ ਨਹੀਂ ਤਾਂ ਇਕੱਲੀ ਹੀ ਹੁੰਦੀ। ਜਦੋਂ ਦਾ ਮੋਹਨ ਨੇ ਘਰ ਲਿਆ ਹੈ ਮਨਿੰਦਰ ਕਈ ਵਾਰ ਉਸ ਦੇ ਘਰ ਆ ਚੁੱਕੀ ਹੈ। ਸਾਊਥਾਲ ਆਉਣਾ ਉਸ ਨੂੰ ਵੀ ਚੰਗਾ ਲਗਦਾ ਹੈ। ਉਸ ਦੀਆਂ ਬਹੁਤ ਸਾਰੀਆਂ ਯਾਦਾਂ ਸਾਊਥਾਲ ਨਾਲ ਜੁੜੀਆਂ ਹੋਈਆਂ ਹਨ। ਜੇ ਮੋਹਨ ਦੇ ਘਰ ਕੋਈ ਨਹੀਂ ਆਇਆ ਤਾਂ ਪਾਲਾ ਸਿੰਘ ਨਹੀਂ ਆਇਆ। ਇਕ ਵਾਰ ਮੋਹਨ ਨੇ ਅਜਿਹਾ ਕਿਹਾ ਕਿ ਫੋਨ ਕਰਕੇ ਆਇਆ ਕਰੇ ਤਾਂ ਉਹ ਮੁੜ ਕੇ ਇਸ ਪਾਸੇ ਮੂੰਹ ਨਹੀਂ ਕਰਦਾ। ਮੋਹਨ ਉਸ ਦੇ ਘਰ ਚਲੇ ਜਾਂਦਾ ਹੈ, ਮੋਹਨ ਕੋਲ ਉਸ ਘਰ ਦੀ ਚਾਬੀ ਹਾਲੇ ਵੀ ਹੈ ਪਰ ਪਾਲਾ ਸਿੰਘ ਉਸ ਨੂੰ ਦੇਖ ਕੇ ਬਹੁਤਾ ਖੁਸ਼ ਨਹੀਂ ਹੁੰਦਾ।

ਮੋਹਨ ਨੂੰ ਇਹ ਗੱਲ ਚੰਗੀ ਲਗਦੀ ਹੈ ਕਿ ਮਨਿੰਦਰ ਨੇ ਆਪਣਾ ਮੌਰਸ਼ੀਅਨ ਬੁਆਏ ਫਰੈਂਡ ਛੱਡ ਦਿਤਾ ਹੈ। ਅਜਕਲ ਉਹ ਇਕੱਲੀ ਰਹਿ ਰਹੀ ਹੈ। ਆਪਣੀ ਕੁੜੀ ਮਾਰੀਆ ਲਈ ਬੇਬੀ ਮਾਂਈਂਡਰ ਰੱਖੀ ਹੋਈ ਹੈ। ਸੰਦੀਪਾ ਸਭ ਨੂੰ ਸੱਦਾ ਦਿੰਦੀ ਹੈ। ਸ਼ਨਿਚਰਵਾਰ ਦੇ ਦਿਨ ਤਿੰਨ ਕੁ ਵਜੇ ਸਾਰੇ ਇਕੱਠੇ ਹੋਣ ਲਗਦੇ ਹਨ। ਪਹਿਲਾਂ ਮਨਿੰਦਰ ਆਉਂਦੀ ਹੈ ਤੇ ਫਿਰ ਅਮਰ ਤੇ ਦੋਨੋਂ ਮੁੰਡੇ ਹਰਪਾਲ ਤੇ ਵਿਲੀਅਮ ਆ ਜਾਂਦੇ ਹਨ। ਸਾਂਡਰਾ ਕਿਸੇ ਕੰਮ ਕਰਕੇ ਜ਼ਰਾ ਰੁਕ ਕੇ ਆਵੇਗੀ। ਮੋਹਨ ਬਾਰਬਕਿਊ ਸਾਫ ਕਰਨ ਲਗਦਾ ਹੈ। ਸਲੰਡਰ ਵਿਚ ਗੈਸ ਚੈੱਕ ਕਰਦਾ ਹੈ। ਅਮਰ ਗਲਾਸਾਂ ਵਿਚ ਵਾਈਨ ਪਾਉਂਦਾ ਹੈ। ਉਸ ਦੇ ਦੋਨੋਂ ਮੁੰਡੇ ਮਨਿੰਦਰ ਦੀ ਕੁੜੀ ਨਾਲ ਖੇਡ ਰਹੇ ਹਨ। ਮਨਿੰਦਰ ਤੇ ਸੰਦੀਪਾ ਕੀਮਾ ਤੇ ਹੋਰ ਪਕਾਉਣ ਵਾਲੀਆਂ ਸਬਜ਼ੀਆਂ ਤਿਆਰ ਕਰ ਰਹੀਆਂ ਹਨ। ਜਦ ਤਕ ਸਾਂਡਰਾ ਵੀ ਆ ਜਾਂਦੀ ਹੈ। ਸਾਰੇ ਬਾਹਰ ਗਾਰਡਨ ਵਿਚ ਕੁਰਸੀਆਂ ਡਾਹ ਕੇ ਬੈਠ ਜਾਂਦੇ ਹਨ ਅਮਰ ਮੋਹਨ ਨੂੰ ਪੁੱਛਦਾ ਹੈ,
--ਇਸ ਵਾਰ ਛੁੱਟੀਆਂ ਤੇ ਕਿਥੇ ਜਾਣਾਂ?
--ਅਸੀਂ ਸੋਚਦੇ ਆਂ ਕਿ ਇੰਡੀਆ ਜਾਈਏ।
--ਕਿਥੇ, ...ਗੋਆ?
--ਗੋਆ ਤਾਂ ਮੈਂ ਜਾ ਚੁੱਕਾਂ, ਨੌਰਥ ਇੰਡੀਆ ਸੋਚ ਰਿਹਾਂ, ਡੈਡੀ ਦਾ ਪਿੰਡ ਦੇਖਣ ਨੂੰ ਦਿਲ ਕਰਦਾ।
--ਅਸੀਂ ਵੀ ਤਾਜ ਮਹੱਲ ਦੇਖਣ ਦਾ ਕਈ ਵਾਰ ਪਰੋਗਰਾਮ ਬਣਾ ਚੁੱਕੇ ਆਂ ਪਰ ਗੱਲ ਨਹੀਂ ਬਣ ਰਹੀ।

--ਸਾਰੇ ਇਕੱਠ ਚੱਲੀਏ?
--ਦੇਖ ਲਓ, ਸਾਰਿਆਂ ਨੂੰ ਪੁੱਛ ਲਓ।
--ਕਿਉਂ ਮਨਿੰਦਰ, ਚਲਣਾਂ ਇੰਡੀਆ ਛੁੱਟੀਆਂ ਕਟੱਣ ਸਾਡੇ ਨਾਲ?
--ਨਹੀਂ ਭਾਜ, ਮਾਰੀਆ ਹਾਲੇ ਛੋਟੀ ਆ। ਮੈਂ ਤਾਂ ਇਸ ਵਾਰ ਸਪੇਨ ਈ ਜਾਊਂ ਆਪਣੇ ਦੋਸਤਾਂ ਨਾਲ।

ਕਬਾਬ ਭੁੱਜਣ ਦੀ ਖੁਸ਼ਬੂ ਆ ਰਹੀ ਹੈ। ਵਗਦੀ ਹਵਾ ਨਾਲ ਇਹ ਦੂਰ ਤਕ ਖਿੰਡਰ ਰਹੀ ਹੈ। ਅਚਾਨਕ ਮੋਹਨ ਦੇ ਮੁਬਾਈਲ ਦੀ ਘੰਟੀ ਵਜਦੀ ਹੈ। ਮੋਹਨ ਔਨ ਕਰਦਾ ਹੈ। ਦੂਜੇ ਪਾਸੇ ਕਿਸੇ ਇਸਤਰੀ ਅਵਾਜ਼ ਹੈ, ਅੰਗਰੇਜ਼ੀ ਵਿਚ ਪੁੱਛਦੀ ਹੈ,
--ਕੀ ਮਿਸਟਰ ਮੋਹਨ ਬੇਨਜ਼ ਬੋਲ ਰਹੇ ਓ?
--ਹਾਂ, ਬੋਲ ਰਿਹਾਂ।
--ਤੁਹਾਡੇ ਫਾਦਰ ਨੂੰ ਸਟਰੋਕ ਹੋ ਗਿਆ ਤੇ ਉਹ ਈਲਿੰਗ ਹਸਪਤਾਲ ਵਿਚ ਐ।
--ਅੱਛਾ!

ਉਹ ਹੈਰਾਨ ਹੋਇਆ ਇਧਰ ਓਧਰ ਦੇਖਣ ਲਗਦਾ ਹੈ। ਸੰਦੀਪਾ ਪੁੱਛਦੀ ਹੈ,
--ਕੀ ਹੋਇਆ?
--ਡੈਡੀ ਨੂੰ ਸਟਰੋਕ ਹੋ ਗਿਆ।
--ਕਦੋਂ?
--ਇਹ ਨਹੀਂ ਪਤਾ, ਉਹ ਈਲਿੰਗ ਹੌਸਪੀਟਲ ਵਿਚ ਐ।

## <u>ਉਣੰਜਾ</u>

ਹਰਵੰਤ ਓਪਰੇ ਬੰਦੇ ਦੇ ਆਏ ਫੋਨ ਨਾਲ ਡੰਗੀ ਬੈਠੀ ਹੈ। ਉਹ ਸੋਚ ਰਹੀ ਹੈ ਕਿ ਇਹ ਕੌਣ ਹੋਇਆ ਜੋ ਉਸ ਦੇ ਜਵਾਈ ਨੂੰ ਵੀ ਜਾਣਦਾ ਹੈ ਤੇ ਉਸ ਨੂੰ ਵੀ। ਪਰਦੁੱਮਣ ਸਿੰਘ ਦਾ ਇਹ ਕੀ ਲਗਦਾ ਹੋਇਆ। ਉਸ ਦੀ ਪਰਦੁੱਮਣ ਸਿੰਘ ਪ੍ਰਤੀ ਜ਼ਹਿਰ ਹੋਰ ਸੰਘਣੀ ਹੋ ਜਾਂਦੀ ਹੈ। ਉਹ ਪਰਦੁੱਮਣ ਸਿੰਘ ਨੂੰ ਇਕ ਡੰਗ ਨਾਲ ਹੀ ਚਿੱਤ ਕਰਨਾ ਚਾਹੁੰਦੀ ਹੈ। ਉਹ ਸੁਨੀਤਾ ਨੂੰ ਕਹਿੰਦੀ ਹੈ,
--ਓਦਾਂ ਤਾਂ ਤੂੰ ਮੇਰੇ ਨਾਲ਼ ਹਰ ਸਲਾਹ ਕਰ ਲੈਨੀ ਆਂ ਪਰ ਇਹ ਨਹੀਂ ਦੱਸਿਆ ਕਿ ਤੇਰੀ ਕੁੜੀ ਦਾ ਪਿਓ ਕੌਣ ਆਂ।
--ਮੈਂ ਦਸਿਆ ਤਾਂ ਸੀ ਕਿ ਕੋਈ ਮਿਹਰਬਾਨ ਸੀ, ਮਿਹਰਬਾਨੀ ਕਰ ਗਿਆ।
--ਮਿਹਰਬਾਨੀ ਕਾਹਦੀ, ਤੇਰੀ ਜ਼ਿੰਦਗੀ ਵੀ ਤਾਂ ਖਰਾਬ ਹੋਈ, ਅਮੀਰ ਆਦਮੀ ਆਪਣੀ ਅਯਾਸ਼ੀ ਲਈ ਔਰਤ ਨੂੰ ਵਰਤਦਾ ਤੇ ਉਹਦਾ ਫਾਇਦਾ ਵੀ ਤਾਂ ਹੋਣਾ ਚਾਹੀਦਾ, ਤੂੰ ਇਹਦੇ ਪਿਓ ਤੋਂ ਖਰਚਾ ਲੈ।
--ਨਹੀਂ ਨਹੀਂ, ਇਹ ਕੰਮ ਮੈਂ ਨਹੀਂ ਕਰ ਸਕਦੀ ਓਸ ਭੋਲੇ ਬੰਦੇ ਨਾਲ।
--ਦੇਖ ਸੁਨੀਤਾ, ਮੈਂ ਓਸ ਬੰਦੇ ਨੂੰ ਜਾਣਦੀ ਆਂ, ਓਹ ਸਾਲ਼ਾ ਬਹੁਤ ਹਰਾਮੀ ਆਂ, ਤੂੰ ਮੈਨੂੰ ਕੁਸ਼ ਕਮਿਸ਼ਨ ਦੇ ਮੈਂ ਤੈਨੂੰ ਓਸ ਤੋਂ ਪੈਸੇ ਲੈ ਕੇ ਦਿਖਾਉਨੀ ਆਂ।
--ਏਹਦਾ ਪਿਓ ਕੋਈ ਅਮੀਰ ਨਹੀਂ ਤੇ ਨਾ ਈ ਉਹ ਹਰਾਮੀ ਆਂ।
--ਮੈਂ ਪਰਦੁੱਮਣ ਸੂਹ ਨੂੰ ਚੰਗੀ ਤਰਾਂ ਜਾਣਦੀ ਆਂ, ਓਹਦਾ ਫੋਨ ਆਇਆ ਸੀ, ਤੇਰੇ ਬਾਰੇ ਪੁੱਛਦਾ ਸੀ, ਮੈਂ ਕੁਸ਼ ਨਹੀਂ ਦੱਸਿਆ, ਜੇ ਤੂੰ ਮੇਰੇ ਦੱਸੇ ਰਸਤੇ ਤੇ ਚਲੇਂ ਤਾਂ ਆਪਾਂ ਓਹਦੇ ਤੋਂ ਪੈਸੇ ਝਾੜ ਸਕਦੀਆਂ, ਬਲਕਿ ਆਪਾਂ ਰੈਗੂਲਰ ਲੈ ਸਕਦੀਆਂ।

ਸੁਨੀਤਾ ਨੂੰ ਸਮਝ ਲਗਦੀ ਨੂੰ ਦੇਰ ਨਹੀਂ ਲਗਦੀ ਕਿ ਉਹ ਤਾਂ ਮੌਨਿਕਾ ਨੂੰ ਲੱਭ ਰਿਹਾ ਹੋਵਗਾ। ਮੌਨਿਕਾ ਡਰਦੀ ਹੋਈ ਈਸਟ ਲੰਡਨ ਵਿਚ ਮੂਵ ਹੋ ਗਈ ਹੈ। ਉਸ ਦਾ ਕੇਸ ਚਲ ਰਿਹਾ ਹੈ, ਪੱਕੀ ਹੋਵੇ ਜਾਂ ਨਾ ਪਰ ਆਰਜ਼ੀ ਜਿਹੀ ਸਟੇਅ ਮਿਲ ਗਈ ਹੈ। ਉਸ ਨੂੰ ਹਰਵੰਤ ਦੀ ਪੈਸੇ ਖਾਣ ਵਾਲੀ ਗੱਲ ਹਜ਼ਮ ਨਹੀਂ ਹੋ ਰਹੀ ਪਰ ਉਸ ਨੂੰ ਇਹ ਗੱਲ ਦਿਲਚਸਪ ਵੀ ਲਗ ਰਹੀ ਹੈ। ਉਹ ਆਖਦੀ ਹੈ,
--ਉਹ ਦੇਵੇਗਾ ਕਿਵੇਂ ਪੈਸੇ?
--ਉਹਨੂੰ ਕਹਿ ਕੇ ਮੈਂ ਲੋਕਾਂ ਨੂੰ ਦੱਸ ਦੇਣਾਂ ਕਿ ਇਹ ਤੇਰੀ ਕੁੜੀ ਆ, ਓਹਤੋਂ ਪੰਜ ਹਜ਼ਾਰ ਮੰਗ, ਢਾਈ ਤੇਰਾ ਤੇ ਢਾਈ ਮੇਰਾ।

ਸੁਨੀਤਾ ਮਨ ਹੀ ਮਨ ਹੱਸਦੀ ਹੈ ਤੇ ਕਹਿੰਦੀ ਹੈ,
--ਅੰਟੀ, ਮੇਰੀ ਕੁੜੀ ਦਾ ਉਹ ਪਿਓ ਨਹੀਂ ਹੈਗਾ। ਜੇ ਹੁੰਦਾ ਵੀ ਤਾਂ ਮੈਂ ਪੰਜ ਹਜ਼ਾਰ ਮੰਗਣ ਨਾਲੋਂ ਕੋਈ ਰੈਗੂਲਰ ਹੈਲਪ ਮੰਗਦੀ।
--ਤਾਂ ਫਿਰ ਉਹ ਮੌਨਿਕਾ ਨੂੰ ਲੱਭ ਰਿਹਾ ਹੋਏਗਾ।
--ਮੌਨਿਕਾ ਤਾਂ ਕਦੋਂ ਦੀ ਇਥੋਂ ਜਾ ਚੁੱਕੀ ਆ।

ਹਰਵੰਤ ਨੂੰ ਗੱਲ ਖੜਕ ਜਾਂਦੀ ਹੈ ਕਿ ਮੌਨਿਕਾ ਕੋਲ ਹੀ ਪਰਦੁੱਮਣ ਸਿੰਘ ਦਾ ਬੱਚਾ ਹੋਵੇਗਾ ਪਰ ਮੌਨਿਕਾ ਦਾ ਉਸ ਨੂੰ ਪਤਾ ਨਹੀਂ। ਸੁਨੀਤਾ ਨੂੰ ਹੋਰ ਖੁਰੇਦ ਕੇ ਦੇਖਦੀ ਹੈ ਉਹ ਕੋਈ ਹੱਥ ਪੱਲਾ ਨਹੀਂ ਫੜਾਉਂਦੀ। ਹਾਰ ਕੇ ਹਰਵੰਤ ਕੋਰ ਆਖਣ ਲਗਦੀ ਹੈ,

--ਮੈਨੂੰ ਪਤਾ ਕਿ ਕਿਧਰੇ ਕੁਝ ਕਾਲ਼ਾ ਹੈ ਪਰ ਓਸ ਬੰਦੇ ਤੋਂ ਆਪਣਾ ਹੱਕ ਮੰਗੋ।

ਸੁਨੀਤਾ ਨੂੰ ਹਰਵੰਤ ਦੀ ਗੱਲ ਜਚ ਜਾਂਦੀ ਹੈ। ਉਹ ਸੋਚਦੀ ਹੈ ਕਿ ਜਿਹੜਾ ਹਿੱਸਾ ਅੰਟੀ ਨੂੰ ਦੇਣਾ ਹੈ ਉਹ ਹਿੱਸਾ ਉਹ ਆਪ ਰੱਖੇਗੀ। ਮੌਨਿਕਾ ਤਾਂ ਉਸ ਲਈ ਬਹੁਤ ਕਾਰਗਰ ਸਿੱਧ ਹੋ ਸਕਦੀ ਹੈ। ਉਹ ਮੌਨਿਕਾ ਨੂੰ ਸਾਰੀ ਗੱਲ ਦੱਸ ਕੇ ਪਰਦੁੱਮਣ ਸਿੰਘ ਨੂੰ ਫੋਨ ਕਰਾਉਂਦੀ ਹੈ। ਮੌਨਿਕਾ ਕਹਿੰਦੀ ਹੈ,

--ਸਤਿ ਸ੍ਰੀ ਅਕਾਲ ਅੰਕਲ ਜੀ, ਪਤਾ ਲਗਾ ਤੁਸੀਂ ਮੇਰੀ ਤਲਾਸ਼ ਵਿਚ ਓ।

--ਮੌਨਿਕਾ, ਤੂੰ ਕਿਥੇ ਮਰ ਗਈ?

--ਤੁਹਾਨੂੰ ਕੀ, ਤੁਸੀਂ ਕਿਹੜੀ ਮੇਰੀ ਕੋਈ ਮੱਦਦ ਕਰਨੀ ਆਂ।

--ਪਹਿਲਾਂ ਦਸ ਮੁੰਡਾ ਕਿ ਕੁੜੀ?

--ਕੁੜੀ ਆ ਬਿਲਕੁਲ ਤੁਹਾਡੇ ਵਰਗੀ।

ਪਰਦੁੱਮਣ ਸਿੰਘ ਦਾ ਸਾਰਾ ਉਤਸ਼ਾਹ ਜਾਂਦਾ ਲਗਦਾ ਹੈ। ਮੌਨਿਕਾ ਪੁੱਛਦੀ ਹੈ,

--ਕਿਥੇ ਡੁੱਬ ਗਏ ਅੰਕਲ ਜੀ?

--ਕਿਤੇ ਨਹੀਂ, ਮੈਂ ਤਾਂ ਕਿਹਾ ਕਿ ਮੁੰਡਾ ਹੋਏਗਾ ਚਲ, ਜੋ ਰੱਬ ਨੂੰ ਮਨਜ਼ੂਰ।

--ਹੁਣ ਤੁਹਾਨੂੰ ਕੀ ਮਨਜ਼ੂਰ ਏ?

--ਮੈਨੂੰ ਕੁੜੀ ਦਿਖਾ ਤਾਂ ਦੇ।

--ਨਹੀਂ, ਪਹਿਲਾਂ ਮੇਰੀ ਹੈਲਪ ਕਰੋ, ਮੈਂ ਬੜੇ ਮਾੜੇ ਐਟਮੌਸਫੀਅਰ 'ਚ ਰਹਿੰਨੀ ਆਂ, ਸਾਡੇ ਰਹਿਣ ਦਾ ਇੰਤਜ਼ਾਮ ਕਰੋ।

--ਤੂੰ ਕਿਥੇ ਰਹਿ ਰਹੀ ਐਂ?

-- ਅੰਕਲ ਜੀ, ਮੈਨੂੰ ਦਸ ਹਜ਼ਾਰ ਪੌਂਡ ਮੈਨੂੰ ਚਾਹੀਦੇ ਆ।

ਮੌਨਿਕਾ ਉਸ ਦੀ ਗੱਲ ਸੁਣੇ ਬਿਨਾਂ ਕਹਿੰਦੀ ਹੈ। ਪਰਦੁੱਮਣ ਸਿੰਘ ਸਮਝ ਜਾਂਦਾ ਹੈ ਕਿ ਇਹ ਮੌਨਿਕਾ ਨਹੀਂ ਹਰਵੰਤ ਕੋਰ ਬੋਲਦੀ ਹੈ। ਉਸ ਨੂੰ ਇਹ ਵੀ ਪਤਾ ਲਗ ਜਾਂਦਾ ਹੈ ਕਿ ਵੱਡੀ ਮੁਸੀਬਤ ਨੂੰ ਉਸ ਨੇ ਆਪਣੇ ਗਲ਼ ਪਾ ਲਿਆ ਹੈ। ਮੁਸੀਬਤ ਹੁਣ ਚਲ ਕੇ ਉਸ ਦੇ ਦਰ ਤੇ ਪੁਜਣ ਵਾਲੀ ਹੈ। ਜੱਗਾ ਵੀ ਇੰਡੀਆ ਗਿਆ ਹੋਇਆ ਹੈ, ਹੁਣ ਗੱਲ ਕਰੇ ਤਾਂ ਕਿਸ ਨਾਲ ਕਰੇ। ਉਹ ਕਹਿੰਦਾ ਹੈ,

--ਮੌਨਿਕਾ, ਇਹ ਦਸ ਹਜ਼ਾਰ ਵਾਲੀ ਗੱਲ ਤੂੰ ਦਿਲ ਵਿਚੋਂ ਕੱਢ ਦੇ, ਹਰਵੰਤ ਕੋਰ ਬਹੁਤ ਚਾਲੂ ਚੀਜ਼ ਐ, ਤੈਨੂੰ ਮੁਹਰੇ ਕਰਕੇ ਮੈਨੂੰ ਬਲੈਕਮੇਲ ਕਰਨਾ ਚਾਹੁੰਦੀ ਆ, ਹਜ਼ਾਰਾਂ ਦੀ ਗੱਲ ਛੱਡ, ਬੈਠ ਕੇ ਕੋਈ ਗੱਲ ਕਰ ਤੇਰੀ ਕੁਸ਼ ਨਾ ਕੁਸ਼ ਮੱਦਦ ਮੈਂ ਜ਼ਰੂਰ ਕਰ ਦੇਊਂ ਪਰ ਕੁੜੀ ਮੈਨੂੰ ਦਿਖਾ।

--ਮੈਂ ਫੋਨ ਰਾਹੀਂ ਉਸ ਦੀ ਫੋਟੋ ਭੇਜ ਦਿੰਨੀ ਆਂ। ਤੁਸੀਂ ਆਪਣੇ ਫੋਨ ਦਾ ਬਲਿਊ ਟੁੱਥ ਔਨ ਕਰ ਲਓ।

ਕਹਿ ਕੇ ਉਹ ਫੋਨ ਬੰਦ ਕਰਦੀ ਹੈ। ਮਿੰਟ ਕੁ ਬਾਅਦ ਪਰਦੁੱਮਣ ਸਿੰਘ ਦੇ ਫੋਨ ਵਿਚੋਂ ਟੂੰ ਟੂੰ ਦੀ ਅਵਾਜ਼ ਆਉਂਦੀ ਹੈ ਜਿਸ ਦਾ ਅਰਥ ਹੈ ਕਿ ਸੁਨੇਹਾ ਪੁੱਜ ਗਿਆ ਹੈ। ਉਹ ਮੈਸੇਜ ਬੌਕਸ ਖੋਹਲਦਾ ਹੈ। ਸੁਹਣੀ ਜਿਹੀ ਬੱਚੀ ਦੀ ਤਸਵੀਰ ਉਸ ਦੇ ਸਾਹਮਣੇ ਹੈ। ਉਸ ਦਾ ਦਿਲ ਧੱਕ ਧੱਕ ਕਰਨ ਲਗਦਾ ਹੈ। ਉਹ ਮੌਨਿਕਾ ਨੂੰ ਫੋਨ ਕਰਦਾ ਹੈ,

--ਬਹੁਤ ਪਿਆਰੀ ਬੱਚੀ ਆ, ਕੀ ਨਾਂ ਰੱਖਿਆ ਏਹਦਾ?

--ਪਰਮਿੰਦਰ, ਮੁਹਰਲੇ ਦੋ ਅੱਖਰ ਮੈਂ ਤੁਹਾਡੇ ਨਾਂ ਦੇ ਲੈ ਲਏ।

--ਬਹੁਤ ਸੁਹਣਾ ਨਾਂ ਆ।

--ਬੱਚੀ ਵੀ ਸੁਹਣੀ ਆਂ, ਬਹੁਤ ਖੇਡਦੀ ਆ।

--ਕਿਸੇ ਦਿਨ ਇਹਨੂੰ ਮੈਨੂੰ ਦਿਖਾ ਦੇ, ...ਤੂੰ ਰਹਿੰਨੀ ਕਿਥੇ ਆਂ?

--ਤੁਹਾਨੂੰ ਕੀ?

--ਜੇ ਮੇਰੇ ਤੋਂ ਕੋਈ ਹੈਲਪ ਲੈਣੀ ਆਂ ਤਾਂ ਇਹ ਤਾਂ ਦਸਣਾ ਈ ਪਊ। ਇਕ ਗੱਲ ਹੋਰ ਸੁਣ ਮੌਨਿਕਾ, ਤੂੰ ਹਰਵੰਤ ਕੋਰ ਮਗਰ ਲਗ ਕੇ ਜਾਂ ਕਿਸੇ ਹੋਰ ਮਗਰ ਲਗ ਕੇ ਮੈਨੂੰ ਬਲੈਕਮੇਲ ਕਰਨ ਦੀ ਕੋਸ਼ਿਸ਼ ਨਾ ਕਰੀਂ, ਏਸ ਮੁਲਕ ਵਿਚ ਕੋਈ ਕਿਸੇ ਦੀ ਪਰਵਾਹ ਨਹੀਂ ਕਰਦਾ, ਮੇਰਾ ਇਕ ਮੁੰਡਾ ਘਰ ਛੱਡ ਕੇ ਜਾ ਚੁੱਕਾ, ਕੁੜੀ ਮੇਰੀ ਪਰਵਾਹ ਕੀਤੇ ਬਿਨਾਂ ਆਪਣੀ ਮਰਜ਼ੀ ਦੀ ਜ਼ਿੰਗਦੀ ਜੀ ਰਹੀ ਆ, ਦੂਜੇ ਮੁੰਡੇ ਨੂੰ ਮੈਂ ਪੂਰਾ ਕਾਰੋਬਾਰ ਸੰਭਾਲ ਦਿਤਾ ਤੇ ਸਭ ਕੁਸ਼ ਉਹਦੇ ਨਾਂ ਕਰਾ ਦਿਤਾ, ਜੇ ਕਿਸੇ ਨੂੰ ਇਹ ਪਤਾ ਲਗ ਵੀ ਜਾਵੇ ਕਿ ਮੇਰੇ ਇਕ ਹੋਰ ਕੁੜੀ ਹੋਈ ਆ ਤਾਂ ਮੈਨੂੰ ਇਸ ਦੀ ਕੋਈ ਪਰਵਾਹ ਨਹੀਂ। ...ਸੁਣਦੀ ਮੇਰੀ ਗੱਲ।

--ਹਾਂ ਸੁਣ ਰਹੀ ਆਂ।

--ਮੈਨੂੰ ਕੁੜੀ ਦਿਖਾ ਤੇ ਮੈਂ ਤੇਰੀ ਹੈਲਪ ਕਰ ਦਿੰਨਾ। ਜੇ ਤੂੰ ਇਥੇ ਨੇੜੇ ਤੇੜੇ ਰਹੇਂ ਤਾਂ ਮੈਂ ਕਿਸੇ ਨਾ ਕਿਸੇ ਤਰ੍ਹਾਂ ਤੇਰੇ ਰਹਿਣ ਦਾ ਇੰਤਜ਼ਾਮ ਵੀ ਕਰ ਦਿੰਨਾ ਜਿਥੇ ਮੈਂ ਵੀ ਆ ਜਾ ਸਕਾਂ।

--ਇਹ ਗੱਲ ਨਹੀਂ ਹੋਣੀ ਅੰਕਲ ਜੀ, ਤੁਹਾਡੇ ਆਉਣ ਜਾਣ ਦਾ ਮਤਲਬ ਮੈਂ ਸਮਝਦੀ ਆਂ, ਮੈਂ ਜ਼ਿੰਦਗੀ ਦੁਆਈਆਂ ਦੇ ਆਸਰੇ ਨਹੀਂ ਕੱਢਣੀ ਚਾਹੁੰਦੀ, ਮੈਂ ਕੁਦਰਤੀ ਜ਼ਿੰਦਗੀ ਨੂੰ ਜ਼ਿਆਦਾ ਚੰਗੀ ਸਮਝਦੀ ਆਂ।

--ਹੁਣ ਤੇਰੇ ਇਕ ਬੱਚਾ ਹੋ ਗਿਆ ਤੇ ਤੈਨੂੰ ਦੁਆਈਆਂ ਆਸਰੇ ਤੁਰਿਆ ਫਿਰਦਾ ਮਰਦ ਈ ਮਿਲੂ।

--ਨਹੀਂ ਅੰਕਲ ਜੀ, ਮੈਨੂੰ ਪੀ. ਆਰ. ਮਿਲ ਲੈਣ ਦਿਓ ਫੇਰ ਦੇਖਿਓ ਮੇਰੀ ਕੀਮਤ ਪੈਂਦੀ, ਫੇਰ ਮੈਂ ਇਹ ਕੁੜੀ ਵੀ ਤੁਹਾਨੂੰ ਸੰਭਾਲ ਦੇਣੀ ਆਂ।

ਆਖਦੀ ਮੋਨਿਕਾ ਫੋਨ ਰੱਖ ਦਿੰਦੀ ਹੈ। ਪਰਦੁੱਮਣ ਸਿੰਘ ਨੂੰ ਇਕ ਵਾਰ ਫਿਰ ਕਾਂਬਾ ਜਿਹਾ ਛਿੜਨ ਲਗ ਪੈਂਦਾ ਹੈ। ਜੇ ਸੱਚ ਹੀ ਉਸ ਨੇ ਇਵੇਂ ਕਰ ਦਿਤਾ ਤਾਂ ਫਿਰ ਕੀ ਹੋਵੇਗਾ। ਮੋਨਿਕਾ ਵਰਗੀ ਕੁੜੀ ਜੋ ਸਿਰਫ ਪੀ. ਆਰ. ਲਈ ਬੱਚਾ ਲੈ ਸਕਦੀ ਹੈ ਉਸ ਨੂੰ ਬੱਚੇ ਨਾਲ ਕੀ ਪਿਆਰ ਹੋਵੇਗਾ, ਨਵੀਂ ਜ਼ਿੰਦਗੀ ਜੀਉਣ ਲਈ ਬੱਚੇ ਦਾ ਤਿਆਗ ਵੀ ਕਰ ਸਕਦੀ ਹੈ। ਜੇ ਉਹ ਇਕ ਦਿਨ ਉਸ ਦੇ ਘਰ ਦੇ ਬੂਹੇ ਤੇ ਆ ਕੇ ਕਹੇ ਕਿ ਲੈ ਸਾਂਭ ਆਪਣੀ ਕੁੜੀ ਤਾਂ ਪਰਦੁੱਮਣ ਸਿੰਘ ਦੀ ਕੀ ਰਹੇਗੀ। ਇਹ ਸੋਚਦਿਆਂ ਇਕ ਤਾਰ ਜਿਹੀ ਉਸ ਦੇ ਅੰਦਰ ਫਿਰਨ ਲਗਦੀ ਹੈ। ਉਹ ਜੱਗੇ ਨੂੰ ਬਹੁਤ ਮਿਸ ਕਰ ਰਿਹਾ ਹੈ। ਜੇ ਉਹ ਇਥੇ ਹੁੰਦਾ ਤਾਂ ਸ਼ਾਇਦ ਇਸ ਦਾ ਕੋਈ ਹੱਲ ਲੱਭ ਲੈਂਦਾ। ਫਿਰ ਉਹ ਸੋਚਣ ਲਗਦਾ ਹੈ ਕਿ ਕਿਉਂ ਨਾ ਉਹ ਵਾਪਸ ਇੰਡੀਆ ਚਲੇ ਜਾਵੇ ਤੇ ਅਰਾਮ ਨਾਲ ਪਿੰਡ ਰਹੇ। ਮੋਨਿਕਾ ਨੇ ਜੋ ਕਰਨਾ ਹੈ ਕਰਦੀ ਫਿਰੇ। ਪਿਛਲੇ ਸਾਲਾਂ ਵਿਚ ਉਹ ਇੰਡੀਆ ਦਾ ਗੇੜਾ ਮਾਰਦਾ ਰਿਹਾ ਹੈ, ਉਸ ਨੇ ਆਪਣਾ ਘਰ ਵੀ ਮੁਰੰਮਤ ਕਰਵਾ ਕੇ ਰਹਿਣ ਯੋਗ ਬਣਾਇਆ ਹੋਇਆ ਹੈ। ਉਹ ਘਰ ਆ ਕੇ ਗਿਆਨ ਕੋਰ ਨੂੰ ਕਹਿੰਦਾ ਹੈ,

--ਚਲ ਆਪਾਂ ਇੰਡੀਆ ਚਲ ਕੇ ਰਹਿੰਨੇ ਆਂ, ਇਥੇ ਹੁਣ ਆਪਣਾ ਕੀ ਆ?

--ਕਿਉਂ? ...ਇਥੇ ਈ ਤਾਂ ਸਭ ਕੁਸ਼ ਆ, ਤੁਸੀਂ ਚਲੇ ਜਾਓ ਜੇ ਜਾਣਾ ਤਾਂ, ਮੈਂ ਤਾਂ ਆਪਣੇ ਪੋਤੇ ਪੋਤੀ ਕੋਲ਼ ਈ ਰਹਿਣਾ।

ਉਹ ਫਿਰ ਸੋਚਣ ਲਗਦਾ ਹੈ ਕਿ ਇੰਡੀਆ ਜਾ ਕੇ ਵੀ ਮਸਾਂ ਮਹੀਨਾ ਕੁ ਹੀ ਦਿਲ ਲਗਦਾ ਹੈ ਉਹ ਵੀ ਕਾਰੇ ਕਰਕੇ। ਜੇ ਉਹ ਉਥੇ ਨਾ ਹੋਵੇ ਤਾਂ ਪਿੰਡ ਵਿਚ ਤਾਂ ਉਸ ਨੂੰ ਹੁਣ ਕੋਈ ਜਾਣਦਾ ਹੀ ਨਹੀਂ। ਉਸ ਦੀ ਉਮਰ ਦੇ ਬਹੁਤੇ ਲੋਕ ਮਰ ਚੁੱਕੇ ਹਨ, ਨਵੇਂ ਮੁੰਡੇ ਕੁੜੀਆਂ ਨਾਲ ਉਹ ਕੀ ਬੈਠੇ ਉਠੇਗਾ। ਤਰ੍ਹਾਂ ਤਰਾਂ ਦੇ ਵਿਚਾਰ ਉਸ ਦੇ ਮਨ ਵਿਚ ਉਠਦੇ ਰਹਿੰਦੇ ਹਨ।

ਇਕ ਦਿਨ ਉਹ ਗੁਰਦਵਾਰੇ ਜਾਂਦਾ ਹੈ ਤਾਂ ਦੇਖਦਾ ਹੈ ਕਿ ਤੋਤੇ ਰੰਗੀ ਪੱਗ ਬੰਨੀ ਕੇਸਰ ਆ ਰਿਹਾ ਹੈ। ਕੇਸਰ ਉਸ ਤੋਂ ਪਾਸਾ ਵੱਟ ਕੇ ਲੰਘਣ ਲਗਦਾ ਹੈ ਤਾਂ ਪਰਦੁੱਮਣ ਸਿੰਘ ਉਸ ਨੂੰ ਹਾਕ ਮਾਰ ਲੈਂਦਾ ਹੈ,

--ਕਿਉਂ, ਹੁਣ ਏਦਾਂ ਈ ਲੰਘੀ ਜਾਨਾਂ, ਕਰ ਗਿਆਂ ਨਾ ਛੇਕ ਉਸੇ ਥਾਲ਼ੀ 'ਚ ਜਿਸ 'ਚ ਖਾਨਾਂ ਸੀ!

--ਅੰਕਲ ਜੀ, ਇਹ ਤਾਂ ਹੋਣਾ ਈ ਸੀ, ਮੈਂ ਨਾ ਹੁੰਦਾ ਤਾਂ ਕੋਈ ਹੋਰ ਹੁੰਦਾ, ਜੋ ਕੁਸ਼ ਤੁਸੀਂ ਜੋਤੀ ਨਾਲ਼ ਕਰਦੇ ਸੀ ਤੁਹਾਨੂੰ ਵੀ ਪਤਾ, ਤੁਸੀਂ ਕਿਹੜਾ ਆਪਣੀ ਨੂੰਹ-ਧੀ ਸਮਝਦੇ ਸੀ ਓਹਨੂੰ।

--ਚਲ ਛੱਡ ਪੁਰਾਣੀਆਂ ਗੱਲਾਂ ਨੂੰ, ਮੈਨੂੰ ਪਤਾ ਲਗੱਾ ਤੂੰ ਵੀ ਰਾਊਂਡ ਬਣਾਇਆ।

--ਹਾਂਜੀ, ਬਣਾਇਆ ਨਹੀਂ ਖਰੀਦਿਆ ਕਿਸੇ ਤੋਂ।

--ਮਾਲ ਕਿਥੋਂ ਚੁੱਕਦਾ?

--ਬਲਬੀਰ ਕੋਲੋਂ।

--ਬਲਰਾਮ ਤੋਂ ਮਾਲ ਚੁੱਕ, ਮੈਂ ਉਹਨੂੰ ਕਹਿ ਦੇਊਂ, ਤੇਰੇ ਲਈ ਇਕ ਪੈਨੀ ਹੋਰ ਸਸਤੀ ਕਰ ਦਿਆਂਗੇ।

--ਠੀਕ ਆ, ਚੁੱਕ ਲਿਆ ਕਰੂੰ।

ਕਹਿੰਦਾ ਕੇਸਰ ਤੁਰ ਜਾਂਦਾ ਹੈ। ਪਰਦੁੱਮਣ ਸਿੰਘ ਮਨ ਵਿਚ ਕਹਿੰਦਾ ਹੈ ਕਿ ਇਹ ਤਾਂ ਸਾਲ਼ਾ ਬਹੁਤਾ ਈ ਤੇਜ਼ ਹੋ ਗਿਆ।

ਪਰਦੁੱਮਣ ਸਿੰਘ ਕਈ ਵਾਰ ਆਪਣੇ ਫੋਨ ਵਿਚੋਂ ਪਰਮਿੰਦਰ ਦੀ ਤਸਵੀਰ ਕੱਢ ਕੇ ਦੇਖਣ ਲਗਦਾ ਹੈ। ਉਸ ਦਾ ਬੱਚੀ ਨੂੰ ਮਿਲਣ ਲਈ ਮਨ ਕਾਹਲਾ ਪੈਣ ਲਗਦਾ ਹੈ। ਉਹ ਮੋਨਿਕਾ ਨੂੰ ਫੋਨ ਕਰਦਾ ਹੈ,

--ਮੋਨਿਕਾ, ਮੈਨੂੰ ਕਦੋਂ ਦਿਖਾ ਰਹੀ ਐ ਪਰਮਿੰਦਰ?

--ਅੰਕਲ ਜੀ, ਮੈਂ ਬਹੁਤ ਦੇਰ ਪਹਿਲਾਂ ਈ ਦੱਸਿਆ ਸੀ ਕਿ ਇਹ ਤੁਹਾਡੀ ਬੱਚੀ ਨਹੀਂ ਫੇਰ ਤੁਸੀਂ ਨਹੀਂ ਸਮਝਦੇ।

--ਤੂੰ ਫੇਰ ਉਹਨਾਂ ਪੁਰਾਣੀਆਂ ਗੱਲਾਂ ਤੇ ਆ ਗਈ ਐਂ।

--ਨਹੀਂ ਮੈਂ ਸੱਚ ਬੋਲ ਰਹੀ ਆਂ।

ਉਹ ਫੋਨ ਕੱਟ ਦਿੰਦੀ ਹੈ। ਪਰਦੁੱਮਣ ਸਿੰਘ ਨੂੰ ਇਕ ਗੱਲ ਤਾਂ ਚੰਗੀ ਲਗਦੀ ਹੈ ਕਿ ਉਸ ਦਾ ਤੁੱਕਾ ਚਲ ਗਿਆ ਹੈ ਕਿ ਉਸ ਨੂੰ ਕਿਸੇ ਦੀ ਪਰਵਾਹ ਨਹੀਂ, ਬੱਚੀ ਬਾਰੇ ਕਿਸੇ ਨੂੰ ਪਤਾ ਚਲਦਾ ਹੈ ਤਾਂ ਚਲ ਜਾਵੇ। ਉਸ ਨੂੰ ਇਹ ਵੀ ਲਗ ਰਿਹਾ ਹੈ ਕਿ ਮੋਨਿਕਾ ਫਿਰ ਪਹਿਲਾਂ ਦੀ ਤਰ੍ਹਾਂ ਅਲੋਪ ਹੋ ਜਾਵੇਗੀ ਤੇ ਉਹ ਬੱਚੀ ਨੂੰ ਦੇਖਣ ਲਈ ਹੋਰ ਤੜਫਣ ਲਗੇਗਾ। ਉਹ ਸੋਚਦਾ ਹੈ ਕਿ ਜੇ ਮੋਨਿਕਾ ਆਪਣੀ ਕਿਸੇ ਗੱਲ 'ਤੇ ਅੜ ਵੀ ਜਾਵੇ ਤਾਂ ਉਹ ਕਰ ਵੀ ਕੀ ਸਕਦਾ ਹੈ ਬਜਾਏ ਓਸ ਦੀ ਗੱਲ ਮੰਨਣ ਦੇ।

ਇਕ ਦਿਨ ਫਿਰ ਮੋਨਿਕਾ ਫੋਨ ਕਰਦੀ ਹੈ,

--ਅੰਕਲ ਜੀ, ਮੇਰਾ ਰੈਗੂਲਰ ਕੁਸ਼ ਕਰੋ, ਨਹੀਂ ਤਾਂ ਮੈਂ ਕੁੜੀ ਤੁਹਾਡੇ ਘਰ ਛੱਡ ਜਾਣੀ ਆਂ।

## ਪੰਜਾਹ

ਉਹ ਜਲਦੀ ਜਲਦੀ ਖਾਣ ਪੀਣ ਦਾ ਕੰਮ ਮੁਕਾ ਕੇ ਸਾਰੇ ਹੀ ਹਸਪਤਾਲ ਜਾਣ ਦੀਆਂ ਤਿਆਰੀਆਂ ਕਰਨ ਲਗਦੇ ਹਨ। ਮੋਹਨ ਆਖਦਾ ਹੈ,
--ਮਨਿੰਦਰ, ਤੂੰ ਵੀ ਚੱਲ।
--ਭਾਜ, ਦਿਲ ਨਹੀਂ ਕਰਦਾ, ਹੀ ਹੈਜ਼ ਡੱਨ ਵੈਰੀ ਬੈਡ ਟੂ ਮੀ।
--ਇਹ ਸਾਰੀ ਇੰਡੀਅਨ ਸਾਈਕੀ ਕਰਕੇ ਹੋਇਆ, ਜੇ ਤੂੰ ਇੰਡੀਆ ਵਿਚ ਜੰਮੀ ਹੁੰਦੀ ਤਾਂ ਸ਼ਇਦ ਤੂੰ ਵੀ ਉਹੋ ਕੁਸ਼ ਸੋਚਦੀ ਜੋ ਉਸ ਵੇਲੇ ਡੈਡ ਸੋਚ ਰਿਹਾ ਸੀ।
--ਤੁਸੀਂ ਜਾ ਆਵੋ, ਮੈਂ ਇਥੇ ਘਰ ਵੇਟ ਕਰ ਲੈਨੀ ਆਂ।

ਮਨਿੰਦਰ ਅੜੀ ਕਰਦੀ ਆਖਦੀ ਹੈ। ਅਮਰ ਕਹਿਣ ਲਗਦਾ ਹੈ,
--ਮਨਿੰਦਰ, ਪਤਾ ਨਹੀਂ ਉਹ ਬਚੇ ਵੀ ਕਿ ਨਾ, ਹੁਣ ਉਸ ਦੀ ਉਮਰ ਵੀ ਹੋ ਗਈ ਤੇ ਸਿਹਤ ਵੀ ਬਹੁਤ ਕਮਜ਼ੋਰ ਐ। ਸਾਡੇ ਕਹਿਣ ਤੇ ਇਕ ਵਾਰ ਚੱਲ ਪੈ, ਇਕ ਵਾਰ ਉਸ ਨੂੰ ਦੇਖ ਲੈ।

ਅਣਮੰਨੇ ਮਨ ਨਾਲ ਮਨਿੰਦਰ ਮਨ ਜਾਂਦੀ ਹੈ। ਸੰਦੀਪਾ ਤੇ ਬੱਚੇ ਘਰ ਰਹਿ ਜਾਂਦੇ ਹਨ। ਮੋਹਨ, ਅਮਰ, ਸਾਂਡਰਾ ਤੇ ਮਨਿੰਦਰ ਇਕ ਕਾਰ ਵਿਚ ਈਲਿੰਗ ਹਸਪਤਾਲ ਪੁੱਜ ਜਾਂਦੇ ਹਨ। ਰਿਸੈਪਸ਼ਨ ਤੋਂ ਪਤਾ ਕਰਕੇ ਵਾਰਡ ਵਿਚ ਜਾ ਪੁੱਜਦੇ ਹਨ। ਪਾਲਾ ਸਿੰਘ ਬਿਸਤਰ ਤੇ ਪਿਆ ਖਾਲੀ ਅੱਖਾਂ ਨਾਲ ਖਲਾਅ ਵਿਚ ਝਾਕ ਰਿਹਾ ਹੈ। ਨਾ ਉਹ ਬੋਲ ਸਕਦਾ ਹੈ ਤੇ ਨਾ ਹੀ ਪਾਸਾ ਲੈ ਸਕਦਾ ਹੈ। ਉਸ ਦੇ ਸੱਜੇ ਹੱਥ ਵਿਚ ਕੁਝ ਕੁ ਹਰਕਤ ਹੈ ਪਰ ਖੱਬਾ ਪਾਸਾ ਇਕਦਮ ਅਹਿਲ ਹੈ। ਉਹ ਸਾਰੇ ਵਾਰੀ ਵਾਰੀ ਉਸ ਦੇ ਸਾਹਮਣੇ ਆ ਕੇ ਉਸ ਨੂੰ ਬੁਲਾਉਣ ਦੀ ਕੋਸ਼ਿਸ਼ ਕਰਦੇ ਹਨ। ਉਹ ਕੋਈ ਉਤਰ ਦਿਤੇ ਬਿਨਾਂ ਉਹਨਾਂ ਵਲ ਦੇਖਦਾ ਰਹਿੰਦਾ ਹੈ। ਮਨਿੰਦਰ ਵਲ ਦੇਖਦਿਆਂ ਹੀ ਪਾਲਾ ਸਿੰਘ ਦੀਆਂ ਅੱਖਾਂ ਵਿਚੋਂ ਹੰਝੂ ਵਗਣ ਲਗਦੇ ਹਨ। ਮਨਿੰਦਰ ਦੀਆਂ ਅੱਖਾਂ ਵੀ ਭਰ ਆਉਂਦੀਆਂ ਹਨ। ਉਹ ਸੱਜਾ ਹੱਥ ਉਪਰ ਉਠਾਉਣ ਦੀ ਕੋਸ਼ਿਸ਼ ਕਰਦਾ ਹੈ। ਮਨਿੰਦਰ ਉਸ ਦਾ ਹੱਥ ਆਪਣੇ ਹੱਥ ਵਿਚ ਲੈ ਲੈਂਦੀ ਹੈ ਤੇ ਪਾਲਾ ਸਿੰਘ ਉਸ ਦਾ ਹੱਥ ਘੁੱਟਣ ਦਾ ਯਤਨ ਕਰਨ ਲਗਦਾ ਹੈ। ਮਨਿੰਦਰ ਦਾ ਮਨ ਭਰ ਆਉਂਦਾ ਹੈ ਤੇ ਉਸ ਦੀ ਭੁੱਬ ਜਿਹੀ ਨਿਕਲ ਜਾਂਦੀ ਹੈ। ਸਾਂਡਰਾ ਉਸ ਦੇ ਮੋਢੇ ਤੇ ਹੱਥ ਫੇਰਦੀ ਉਸ ਨੂੰ ਤਸੱਲੀ ਦੇਣ ਲਗਦੀ ਹੈ। ਮਨਿੰਦਰ ਸੋਚ ਰਹੀ ਹੈ ਕਿ ਕੀ ਕੋਈ ਇਨਸਾਨ ਇੰਨਾ ਬੇਵਸ ਵੀ ਹੋ ਸਕਦਾ ਹੈ।

ਮੋਹਨ ਡਾਕਟਰ ਤੋਂ ਉਸ ਦੀ ਹਾਲਤ ਬਾਰੇ ਪਤਾ ਕਰਦਾ ਹੈ। ਕੁਝ ਦੇਰ ਉਸ ਕੋਲ ਬੈਠ ਕੇ ਸਾਰੇ ਘਰ ਨੂੰ ਆ ਜਾਂਦੇ ਹਨ। ਸਾਰੇ ਚੁੱਪ ਚੁੱਪ ਹਨ। ਰਾਹ ਵਿਚ ਮਨਿੰਦਰ ਮੋਹਨ ਨੂੰ ਪੁੱਛਦੀ ਹੈ,
--ਭਾਜ, ਤੇਰੇ ਕੋਲ ਡੈਡ ਦੇ ਘਰ ਦੀ ਚਾਬੀ ਹੈਗੀ ਆ ਨਾ?
--ਹਾਂ ਹੈਗੀ ਆ।
--ਮੈਂ ਲੈ ਸਕਦੀ ਆਂ?
--ਲੈ ਲਾ, ...ਕੀ ਕਰੇਂਗੀ?
--ਤੈਨੂੰ ਪਤਾ, ਉਹ ਆਪਣੀ ਮੰਮੀ ਦਾ ਘਰ ਵੀ ਆ, ਮੈਂ ਸਫਾਈ ਕਰਾਂਗੀ।

ਘਰ ਪੁੱਜ ਕੇ ਮੋਹਨ ਚਾਬੀ ਮਨਿੰਦਰ ਨੂੰ ਦੇ ਦਿੰਦਾ ਹੈ। ਚਾਬੀ ਲੈ ਕੇ ਮਨਿੰਦਰ ਆਖਦੀ ਹੈ,
--ਮੈਂ ਜ਼ਰਾ ਜਾ ਆਮਾਂ ਓਸ ਘਰ, ਮਾਰੀਆ ਨੂੰ ਇਥੇ ਛੱਡ ਜਾਨੀ ਆਂ।
--ਪਰ ਹੁਣ ਤੂੰ ਕੀ ਕਰੇਂਗੀ ਜਾ ਕੇ?
--ਪਤਾ ਨਹੀਂ, ਮੇਰਾ ਦਿਲ ਕਰਦਾ, ਮੇਰੇ ਅੰਦਰ ਕੁਸ਼ ਹੋਈ ਜਾ ਰਿਹਾ, ਮੈਂ ਕੁਝ ਦੇਰ ਲਈ ਈ ਜਾਣਾਂ, ਜੇ ਕੋਈ ਸਫਾਈ ਕਰਨ ਵਾਲੀ ਹੋਈ ਤਾਂ ਕੱਲ ਕਰ ਦੇਵਾਂਗੀ।

ਮਨਿੰਦਰ ਜਾਣ ਲਗਦੀ ਹੈ ਤਾਂ ਮੋਹਨ ਹੋਲੇ ਜਿਹੇ ਅਮਰ ਨੂੰ ਕਹਿੰਦਾ ਹੈ,
--ਸ਼ੀ 'ਜ਼ ਗੋਨਾ ਮੈਡ!
--ਸ਼ੀ 'ਜ਼ ਵੋਮੈਨ, ਦੈਟ 'ਸ ਵਾਏ!

ਅਮਰ ਜਵਾਬ ਵਿਚ ਕਹਿੰਦਾ ਹੈ। ਮੋਹਨ ਮਾਰੀਆ ਨੂੰ ਚੁੱਕ ਲੈਂਦਾ ਹੈ ਤੇ ਉਸ ਨਾਲ ਖੇਡਣ ਲਗਦਾ ਹੈ। ਉਹ ਮਾਰੀਆ ਲਈ ਘੋੜਾ ਬਣ ਕੇ ਝੂਟੇ ਦੇਣ ਲਗਦਾ ਹੈ। ਛੇਤੀਂ ਹੀ ਸਾਰੇ ਮੁੜ ਪਾਰਟੀ ਦੇ ਰੌਂਅ ਵਿਚ ਆ ਜਾਂਦੇ ਹਨ।

ਮਨਿੰਦਰ ਆਪਣੀ ਕਾਰ ਘਰ ਦੇ ਮੂਹਰੇ ਰੋਕਦੀ ਹੈ। ਘਰ ਦਾ ਉਹੋ ਦਰਵਾਜ਼ਾ ਹੈ ਜਿਸ ਨੂੰ ਉਸ ਨੇ ਹਜ਼ਾਰਾਂ ਵਾਰ ਖੋਹਲਿਆ ਹੋਵੇਗਾ ਤੇ ਫਿਰ ਇਹ ਦਰਵਾਜ਼ ਯਕਾ-ਯਕ ਉਸ ਲਈ ਬੰਦ ਹੋ ਜਾਂਦਾ ਹੈ। ...ਉਹ ਅੰਦਰ ਜਾਂਦੀ ਹੈ। ਹਲਕੀ ਜਿਹੀ ਸੁੰਘ ਆ ਰਹੀ ਹੈ ਜਿਹੋ ਜਿਹੀ ਬੰਦ ਘਰਾਂ ਵਿਚੋਂ ਆਇਆ ਕਰਦੀ ਹੈ। ਉਹੋ ਪੁਰਾਣੀ ਸੈਟੀ ਪਈ ਹੈ। ਉਹ ਰਸੋਈ ਵਿਚ ਜਾਂਦੀ ਹੈ। ਸਾਰੀਆਂ ਚੀਜ਼ਾਂ ਨੂੰ ਛੋਹ ਛੋਹ ਕੇ ਦੇਖਦੀ ਹੈ ਤੇ ਨਾਲ ਨਾਲ ਰੋਈ ਜਾ ਰਹੀ ਹੈ। ਆਪਣੇ ਬੈੱਡ ਰੂਮ ਵਿਚ ਜਾਂਦੀ ਹੈ। ਸਭ ਕੁਝ ਉਵੇਂ ਦਾ ਉਵੇਂ ਪਿਆ ਹੈ ਜਿਵੇਂ ਕਈ ਸਾਲ ਪਹਿਲਾਂ ਉਹ ਛੱਡ ਕੇ ਗਈ ਹੈ। ਉਹ ਘੰਟਾ ਭਰ ਘਰ ਵਿਚ ਰਹਿ ਕੇ ਪੁਰਾਣੇ ਦਿਨਾਂ ਨੂੰ ਯਾਦ ਕਰਦੀ ਹੈ। ਪਿਛਲੇ ਇੰਨੇ ਸਾਲਾਂ ਦਾ ਦੁੱਖ ਭੁੱਲਣ ਦੀ ਕੋਸ਼ਿਸ਼ ਕਰਦੀ ਹੈ।

ਮਨਿੰਦਰ ਮੁੜਦੀ ਹੈ ਤਾਂ ਉਸ ਦਾ ਮੂਡ ਠੀਕ ਹੋ ਚੁੱਕਾ ਹੈ। ਅਮਰ ਪੁੱਛਦਾ ਹੈ,
--ਸਭ ਠੀਕ ਐ?
--ਹਾਂ, ਘਰ ਥੋੜੀ ਸਫਾਈ ਮੰਗਦਾ, ਮੈਂ ਕਿਸੇ ਦਿਨ ਕਰ ਦੇਵਾਂਗੀ।

ਵਾਈਨ ਦਾ ਗਲਾਸ ਚੁੱਕਦੀ ਮਨਿੰਦਰ ਫਿਰ ਪੁੱਛਦੀ ਹੈ,
--ਭਾਜ, ਕੈਨ ਆਏ ਕੀਪ ਦਿਸ ਕੀ?
--ਸ਼ੋਅਰ!

ਮਨਿੰਦਰ ਖੁਸ਼ ਹੋ ਜਾਂਦੀ ਹੈ। ਅਗਲੇ ਦਿਨ ਉਹ ਮਾਰੀਆ ਦਾ ਸਮਾਨ ਚੁੱਕ ਲਿਆਉਂਦੀ ਹੈ ਤੇ ਕੁਝ ਦਿਨ ਰਹਿਣ ਲਈ ਉਹ ਆਪਣੇ ਇਸ ਜੱਦੀ ਘਰ ਆ ਜਾਂਦੀ ਹੈ। ਕੰਮ ਤੋਂ ਵੀ ਛੁੱਟੀਆਂ ਲੈ ਲੈਂਦੀ ਹੈ। ਉਹ ਹਰ ਰੋਜ਼ ਪਾਲਾ ਸਿੰਘ ਨੂੰ ਦੇਖਣ ਜਾਣ ਲਗਦੀ ਹੈ। ਅਮਰ ਤੇ ਮੋਹਨ ਕਦੇ ਕਦੇ ਹੀ ਜਾਂਦੇ ਹਨ।

ਪਾਲਾ ਸਿੰਘ ਨੂੰ ਹੋਰ ਵੀ ਦੇਖਣ ਵਾਲੇ ਆਉਣ ਲਗਦੇ ਹਨ। ਪਾਲਾ ਸਿੰਘ ਦੀ ਹਾਲਤ ਵਿਚ ਬਹੁਤਾ ਸੁਧਾਰ ਨਾ ਹੋਣ ਕਰਕੇ ਆਉਣ ਵਾਲਾ ਕੋਈ ਬਹੁਤੀ ਦੇਰ ਨਹੀਂ ਬੈਠਦਾ। ਸੁਦਾਗਰ ਸਿੰਘ ਨੂੰ ਗੁਰਦਵਾਰੇ ਤੋਂ ਹੀ ਪਾਲਾ ਸਿੰਘ ਬਾਰੇ ਪਤਾ ਚਲਦਾ ਹੈ ਜਦ ਉਹ ਬਲਰਾਜ ਨੂੰ ਗੋਦ ਲੈਣ ਦੀ ਰਸਮ ਲਈ ਜਾਂਦਾ ਹੈ। ਬਲਰਾਜ ਨੂੰ ਹੁਣ ਉਹਨਾਂ ਨੇ ਕਨੂੰਨੀ 'ਤੇ ਧਾਰਮਿਕ ਤੌਰ 'ਤੇ ਮੁਤਬੰਨਾ ਬਣਾ ਲਿਆ ਹੈ। ਸ਼ੈਰਨ ਦੀ ਮੁੜ ਕੇ ਪਹਿਲਾਂ ਵਾਲੀ ਜ਼ਿੰਦਗੀ ਸ਼ੁਰੂ ਹੋ ਜਾਂਦੀ ਹੈ। ਹੁਣ ਉਸ ਕੋਲ ਦੋਸਤਾਂ ਨੂੰ ਸੱਦਣ ਲਈ ਆਪਣਾ ਫਲੈਟ ਵੀ ਹੈ।

ਇਕ ਦਿਨ ਗੁਰਦਿਆਲ ਸਿੰਘ ਤੇ ਫੌਜਾ ਸਿੰਘ ਪਾਲਾ ਸਿੰਘ ਨੂੰ ਦੇਖਣ ਆਉਂਦੇ ਹਨ। ਦੋਨੋਂ ਖੂੰਡੀਆਂ ਫੜੀ ਹੌਲੀ ਹੌਲੀ ਤੁਰੇ ਆ ਰਹੇ ਹਨ। ਗੁਰਦਿਆਲ ਸਿੰਘ ਤਾਂ ਇਕ ਦਿਨ ਪਹਿਲਾਂ ਵੀ ਆ ਚੁੱਕਾ ਹੈ। ਥੋੜੀ ਦੂਰ ਰੁਕਦਾ ਉਹ ਕਹਿੰਦਾ ਹੈ,
--ਫੌਜਾ ਸਿਆਂ, ਮੈਨੂੰ ਤਾਂ ਆਹ ਪਾਲਾ ਸੂੰਹ ਦੀ ਉਹੋ ਕੁੜੀ ਬੈਠੀ ਲਗਦੀ ਆ ਜਿਹੜੀ ਘਰੋਂ ਦੌੜੀ ਸੀ।
--ਅੱਛਾ, ਮੈਂ ਨਹੀਂ ਬਈ ਪਛਾਣਦਾ।

ਉਹ ਨੇੜੇ ਆ ਕੇ ਦੇਖਦੇ ਹਨ। ਪਾਲਾ ਸਿੰਘ ਹਾਲੇ ਵੀ ਅਹਿੱਲ ਜਿਹਾ ਹੀ ਪਿਆ ਹੈ। ਉਸ ਦੀਆਂ ਅੱਖਾਂ ਤੋਂ ਪਤਾ ਚਲਦਾ ਹੈ ਕਿ ਉਹ ਉਹਨਾਂ ਦੋਨਾਂ ਨੂੰ ਪਛਾਣਦਾ ਹੈ। ਫੌਜਾ ਸਿੰਘ ਮਨਿੰਦਰ ਨੂੰ ਪੁੱਛਦਾ ਹੈ,
--ਬੀਬਾ, ਇਹ ਸਭ ਹੋਇਆ ਕਿੱਦਾਂ?
--ਪਤਾ ਨਹੀਂ ਅੰਕਲ ਜੀ, ਸਾਨੂੰ ਤਾਂ ਹੌਸਪੀਟਲ ਤੋਂ ਫੋਨ ਈ ਆਇਆ ਸੀ।

ਗੁਰਦਿਆਲ ਸਿੰਘ ਦਸਣ ਲਗਦਾ ਹੈ,
--ਏਦਾਂ ਹੋਈ ਬਈ ਇਹ ਘਰ ਈ ਸੀ, ਹੁਣ ਏਹਦੇ ਘਰ ਸਪੈਸ਼ਲ ਫੋਨ ਦਾ ਇੰਤਜਾਮ ਹੈਗਾ, ਇਕ ਬਟਣ ਦਬਾਓ ਸਿੱਧਾ ਐਮਰਜੈਂਸੀ ਨਾਲ ਜਾ ਜੁੜਦਾ, ਬਸ ਏਦਾਂ ਈ ਹੋਈ, ਮੈਨੂੰ ਨਰਸ ਦਸਦੀ ਸੀ, ਇਥੇ ਹੈਗੀ ਆਪਣੀ ਕੁੜੀ ਇਕ, ਬਚਾਅ ਹੋ ਗਿਆ, ਜੇ ਇਹ ਬਟਣ ਨਾ ਦਬਾਉਂਦਾ ਤਾਂ ਕੋਈ ਹਾਲ ਨਹੀਂ ਸੀ।

ਉਹ ਕੁਝ ਦੇਰ ਬੈਠਦੇ ਹਨ। ਉਠਦੇ ਹੋਏ ਫੌਜਾ ਸਿੰਘ ਆਖਣ ਲਗਦਾ ਹੈ,
--ਰੱਬ ਤੇ ਭਰੋਸਾ ਰੱਖ ਬੇਟਾ, ਸਭ ਠੀਕ ਹੋ ਜਾਊ।

ਕਹਿ ਕੇ ਉਹ ਦੋਵੇਂ ਵਾਪਸ ਤੁਰ ਪੈਂਦੇ ਹਨ। ਕੁਝ ਕਦਮ ਜਾ ਕੇ ਫੌਜਾ ਸਿੰਘ ਆਖਦਾ ਹੈ,
--ਏਹ ਉਦੋਂ ਤਾਂ ਬੜਾ ਲਾਟੀਕਾਨ ਬਣਿਆਂ ਫਿਰਦਾ ਸੀ ਅਖੇ ਕੁੜੀ ਮਾਰ ਦੇਣੀ ਆਂ, ਮੈਨੂੰ ਤਾਂ ਲਗਦਾ ਆਹ ਜਿਹੜਾ ਨਿਆਣਾ ਚੁੱਕੀ ਫਿਰਦੀ ਆ ਇਹ ਵੀ ਮੁਸਲਮਾਨ ਦਾ ਈ ਹੋਣਾਂ।

ਗੁਰਦਿਆਲ ਸਿੰਘ ਚੁੱਪ ਕਰਕੇ ਸੁਣਦਾ ਰਹਿੰਦਾ ਹੈ। ਮੂੰਹੋਂ ਕੁਝ ਨਹੀਂ ਬੋਲਦਾ ਕਿਉਂਕਿ ਉਸ ਦੀ ਤਾਂ ਆਪਣੀ ਪੋਤੀ ਪਤਾ ਨਹੀਂ ਕਿਹਦੇ ਕਿਹਦੇ ਨਾਲ ਤੁਰੀ ਫਿਰਦੀ ਹੈ। ਜਦ ਇਕ ਵਾਰ ਫਿਰ ਫੌਜਾ ਸਿੰਘ ਆਪਣੀ ਗੱਲ ਦੁਹਰਾਉਂਦਾ ਹੈ ਤਾਂ ਉਹ ਆਹਿਸਤਾ ਜਿਹੇ ਕਹਿੰਦਾ ਹੈ,
--ਅਜਕਲ ਤਾਂ ਫੌਜਾ ਸਿਆਂ, ਚੁੱਪ ਰਹਿਣ 'ਚ ਈ ਭਲਾ ਆ, ਆਹ ਦੇਖ ਤੇਰੇ ਸਾਹਮਣੇ ਸੁਦਾਗਰ ਸੂੰਹ ਨੇ ਕੀ ਕੀਤਾ, ਆਪਣੀ ਈ ਕੁਆਰੀ ਕੁੜੀ ਦਾ ਮੁੰਡਾ ਗੋਦ ਲੈ ਲਿਆ, ਹਾਲੇ ਵੀ ਚੌਧਰੀ ਦਾ ਚੌਧਰੀ।
--ਕਲਜੁਗ ਇਹੋ ਆ ਬੜੇ ਭਾਈ।
--ਇਹ ਕਲਜੁੱਗ ਤਾਂ ਸਾਲਾ ਘਰ ਘਰ ਬੜਿਆ ਬੈਠਾ!

ਗੁਰਦਿਆਲ ਸਿੰਘ ਲਿਫਟ ਵਿਚ ਵੜਦਾ ਆਖਦਾ ਹੈ।

ਮਨਿੰਦਰ ਡਾਕਟਰ ਤੋਂ ਪਾਲਾ ਸਿੰਘ ਦੀ ਹਾਲਤ ਬਾਰੇ ਪੁੱਛਦੀ ਹੈ ਤਾਂ ਡਾਕਟਰ ਦਸਦਾ ਹੈ,
--ਹਾਲੇ ਕਾਫੀ ਸਮਾਂ ਲਗੇਗਾ ਇਹਨੂੰ ਠੀਕ ਹੋਣ ਵਾਸਤੇ, ਫਿਰ ਵੀ ਪੂਰੀ ਤਰ੍ਹਾਂ ਇਸ ਨੇ ਠੀਕ ਨਹੀਂ ਹੋ ਸਕਣਾਂ। ਕਿਸੇ ਨਾ ਕਿਸੇ ਨੂੰ ਇਹਦੀ ਸੰਭਾਲ ਕਰਨੀ ਪਵੇਗੀ, ਜੇ ਤੁਸੀਂ ਨਹੀਂ ਕਰ ਸਕਦੇ ਤਾਂ ਸਾਨੂੰ ਦੱਸ ਦੇਣਾਂ ਅਸੀ ਇਹਨੂੰ ਓਲਡ ਪੀਪਲ ਹੋਮ ਵਿਚ ਭੇਜ ਦੇਵਾਂਗੇ।
--ਨਹੀਂ ਨਹੀਂ, ਇਸ ਨੂੰ ਮੈਂ ਸੰਭਾਲਾਂਗੀ, ਓਲਡ ਪੀਪਲ ਹੋਮ ਨਹੀਂ ਭੇਜਣਾ, ਮੈਂ ਆਪ ਸੰਭਾਲਾਂਗੀ। ਜਿੰਨਾ ਚਿਰ ਵੀ ਹੋਵੇ ਮੈਂ ਸੰਭਾਲਾਂਗੀ।

ਮਨਿੰਦਰ ਕਾਹਲੀ ਨਾਲ ਆਖਦੀ ਹੈ।

...ਇਕ ਦਿਨ ਸੰਦੀਪਾ ਮੋਹਨ ਨੂੰ ਕਹਿੰਦੀ ਹੈ,

--ਗੈੱਸ ਵੌਹ?
--ਮੈਨੂੰ ਕੀ ਪਤਾ, ਤੂੰ ਦੱਸ ਕੀ ਗੱਲ ਆ?
--ਮੈਂ ਪਰੈੱਗਨੈਂਟ ਆਂ।

ਮੋਹਨ ਦਾ ਮੂੰਹ ਖੁਲ੍ਹੇ ਦਾ ਖੁਲ੍ਹਾ ਰਹਿ ਜਾਂਦਾ ਹੈ। ਉਸ ਤੋਂ ਕੁਝ ਨਹੀਂ ਬੋਲ ਹੁੰਦਾ। ਉਸ ਨੂੰ ਪਤਾ ਨਹੀਂ ਚਲਦਾ ਕਿ ਇਸ ਦਾ ਕੀ ਪ੍ਰਤੀ ਕਰਮ ਦੇਵੇ। ਗੁੱਸੇ ਹੋਵੇ ਕਿ ਖੁਸ਼ ਹੋਵੇ। ਕੁਝ ਪਲ ਉਸ ਵਲ ਦੇਖਦਾ ਰਹਿੰਦਾ ਹੈ ਤੇ ਫਿਰ ਸੰਦੀਪਾ ਨੂੰ ਚੁੰਮਣ ਲਗਦਾ ਹੈ।

(ਸਮਾਪਤ)